# ਸੂਚਨਾ

ਕਿਸੇ ਪੁਸਤਕ ਦਾ ਮੁਖ-ਬੰਧ ਤਥਾ ਭੂਮਿਕਾ ਉਸ ਪੁਸਤਕ ਦੀ ਤਿਆਰੀ, ਉਸਾਰੀ ਅਤੇ ਅੰਤਰਗਤਿ ਪਦਾਰਥਾਂ ਦੀ ਫਲ ਸਰੂਪ ਹੁੰਦੀ ਹੈ । ਸਿਆਣੇ ਪੁਰਸ ਸਾਰੀ ਪੁਸਤਕ ਦਾ ਨਿਚੋੜ ਉਸਦੀ ਭੂਮਿਕਾ ਤੋਂ ਹੀ ਕੱਢ ਲੈਂਦੇ ਹਨ । ਇਸ ਕਰਕੇ ਲੇਖਕ ਨੂੰ ਆਪਣੀ ਪੁਸਤਕ ਦੀ ਭੂਮਿਕਾ ਦਾ ਸੰਬੰਧ ਸਿੱਧਾ ਆਪਣੀ ਪੁਸਤਕ ਦੇ ਲੇਖ ਨਾਲ ਰੱਖਣਾ ਚਾਹੀਦਾ ਹੈ ਅਤੇ ਪੁਸਤਕ ਦੇ ਵਾਚਕ ਨੂੰ ਪੁਸਤਕ ਪੜ੍ਹਨ ਤੋਂ ਪਹਿਲਾਂ ਉਸਦੀ ਭੂਮਿਕਾ ਪੜ੍ਹ ਲੈਣੀ ਚਾਹੀਦੀ ਹੈ । ਇਸ ਪੁਸਤਕ ਦੇ ਪਾਠੀਆਂ ਨੂੰ ਵੀ ਪ੍ਰੇਰਨਾ ਕੀਤੀ ਜਾਂਦੀ ਹੈ ਕਿ ਪੁਸਤਕ ਨੂੰ ਆਰੰਭ ਕਰਨ ਤੋਂ ਪਹਿਲਾਂ ਇਸ ਦੀਆਂ ਦੋਵੇਂ, ਪਹਿਲੀ ਅਤੇ ਦੂਜੀ ਐਡੀਸ਼ਨ ਦੀਆਂ, ਭੂਮਿਕਾਂ ਜ਼ਰੂਰ ਪੜ੍ਹ ਲੈਣ ।

# ਪਹਿਲੀ ਐਡੀਸ਼ਨ ਦੀ

# ਭੂਮਿਕਾ

ਕਈ ਵੇਰ ਵੇਖਣ ਵਿਚ ਆਉਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਾਧ ਬੋਧ ਬਾਣੀ ਦੇ ਪੜ੍ਹਨ ਅਤੇ ਵਿਚਾਰਨ ਲੱਗਿਆਂ ਕਈ ਪ੍ਰੇਮੀ ਸ਼ਬਦ ਜੋੜਾਂ ਅਤੇ ਸਬਦ ਅਰਥਾ ਵਿੱਚ ਭੁੱਲਾਂ ਕਰ ਜਾਂਦੇ ਹਨ। ਜੋ ਕਿ ਸ੍ਰੀ ਗੁਰੂ ਸ਼ਬਦਾਵਤਾਰ ਦੇ ਭਾਵ ਨੂੰ ਪ੍ਰਕਾਸ਼ ਨਹੀਂ ਕਰਦੇ। ਦੁਨਿਆਵੀ ਕਾਰਾਂ ਵਿਹਾਰਾਂ ਵਿੱਚ ਲੱਗਿਆ ਹੋਇਆਂ ਪ੍ਰਿਥਮ ਤਾਂ ਕਿਸੇ ਪ੍ਰੇਮੀ ਨੂੰ ਵੇਹਲ ਹੀ ਨਹੀਂ ਲੱਗਦਾ ਕਿ ਉਹ ਕਿਸੇ ਪਾਸੋਂ ਜਾ ਕੇ ਸ੍ਰੀ ਗੁਰੂ ਸਬਦਾਵਤਾਰ ਦੀ ਸੰਥਾ ਲਵੇ, ਪਰ ਜੇ ਕਿਸੇ ਨੂੰ ਵੇਹਲ ਮਿਲਦੀ ਹੈ ਤਾ ਸੰਥਾ ਅਸਥਾਨ ਬਹੁ-ਗਿਣਤੀ ਵਿਚ ਨਹੀਂ ਹਨ, ਜੋ ਹਰ ਥਾ ਹਰ ਸਮੇਂ ਹਰ ਲੋੜਵੰਦ ਸੰਥਾ ਲੈ ਸੱਕੇ। ਏਸ ਕਰਕੇ ਪਾਠ ਵਿਚ ਅਤੇ ਅਰਥਾਂ ਵਿੱਚ ਭੁੱਲਾਂ ਹੋਣੀਆ ਸਾਧਾਰਨ ਗੱਲ ਹੈ। ਗੁਰਬਾਣੀ ਦੇ ਟੀਕਿਆਂ ਅਤੇ ਕੋਸ਼ਾ ਤੋਂ ਵੀ ਸਾਧਾਰਨ ਪਾਠੀ ਪੂਰਾ ਪੂਰਾ ਲਾਭ, ਜਿੰਨਾ ਕੁ ਚਾਹੀਦਾ ਹੈ, ਨਹੀਂ ਲੈ ਸੱਕਦਾ। ਕਿਉਂਕਿ ਕੋਸਾਂ ਵਿਚ ਸਾਧਾਰਨ ਲੋਕਾਂ ਦੀ ਸਮਝ ਲਈ ਸਾਰੇ ਔਖੇ ਲਫਜ ਨਹੀਂ ਹੁੰਦੇ ਅਤੇ ਨਾ ਹੀ ਉਨ੍ਹਾਂ ਨੂੰ ਛੇਤੀ ਕੀਤਿਆਂ ਕੋਸ ਵਿਚੋਂ ਲਫਜ਼ ਵੇਖਣ ਦੀ ਜਾਚ ਆਉਂਦੀ ਹੈ। ਦੂਜੇ ਪਾਸੇ ਜੇ ਟੀਕਿਆਂ ਵੱਲ ਵੇਖੀਏ ਤਾ ਓਥੇ ਸਾਰੀ ਤੁਕ ਦੇ ਅਰਥ ਦਿੱਤੇ ਹੋਏ ਹੁੰਦੇ ਹਨ, ਏਸ ਕਰਕੇ ਸਾਧਾਰਨ ਪਾਠੀ ਨੂੰ ਇਹ ਪਤਾ ਨਹੀਂ ਲੱਗਦਾ ਕਿ ਅਮਕੇ ਔਖੇ ਪਦ ਦਾ ਕੀ ਅਰਥ ਹੈ। ਪ੍ਰੰਤੂ ਜੇਹੜੇ ਵਿਚਲੇ ਮੇਲ ਦੇ ਪਾਠੀ ਏਨ੍ਹਾਂ ਗੱਲਾ ਨੂੰ ਸਮਝ ਸਕਦੇ ਹਨ; ਉਨ੍ਹਾ ਨੂੰ ਆਪਣੀ ਬੁੱਧੀ ਤੋਂ ਕੰਮ ਲੈਣ ਦੀ ਜਾਚ ਨਹੀਂ ਆਉਂਦੀ ਅਤੇ ਉਨ੍ਹਾ ਨੂੰ ਟੀਕਾਕਾਰ ਦੇ ਪਿੱਛੇ ਲੱਗਣਾ ਪੈਂਦਾ ਹੈ। ਅਜਿਹੀਆਂ ਗੱਲਾਂ ਨੂੰ ਮੁੱਖ ਰੱਖ ਕੇ ਦਾਸ ਨੂੰ ਕਈ ਚਿਰਾਂ ਤੋਂ ਇਹ ਚਾਹ ਸੀ ਕਿ ਕੋਈ ਐਸਾ ਗ੍ਰੰਥ ਤਿਆਰ ਹੋਣਾ ਚਾਹੀਦਾ ਹੈ, ਜਿਹੜਾ ਥੋੜੇ ਤੋਂ ਥੋੜੇ ਗੁਰਮੁਖੀ ਪੜ੍ਹੇ ਨੂੰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਕਾਲੀ ਬਾਣੀ ਦਾ ਚੰਗੀ ਤਰ੍ਹਾਂ ਜਾਣੂ ਕਰ ਦੇਵੇ। ਆਪਣੀ ਏਸ ਵਿਚਾਰ ਅਨੁਸਾਰ ਦਾਸ ਨੇ ਪਹਿਲੀ ਦਸੰਬਰ ੧੯੨੮ ਨੂੰ ਫਰੀਦ ਕੋਟ ਦੇ ਟੀਕੇ ਦੀ ਸਹਾਇਤਾ ਨਾਲ ਇਹ ਕਾਰਜ ਆਰੰਭ ਕਰ ਦਿੱਤਾ ਅਤੇ ਇਸ ਦੀ ਸਹਾਇਤਾ ਨਾਲ ਖਰੜਾ ਇਕ ਸਾਲ ਵਿਚ ਤਿਆਰ ਕਰਕੇ ਉਸਨੂੰ, ਖਾਲਸਾ ਟ੍ਰੈਕਟ ਸੁਸਾਇਟੀ ਦੇ ਕੋਸ਼, ਮਹਾਨ ਕੋਸ਼ ਅਤੇ ਹੋਰ ਵਿਦ੍ਵਾਨਾ ਦੇ ਕੀਤੇ ਹੋਏ ਟੀਕਿਆਂ ਨਾਲ ਲਗ ਪਗ ਸਾਢੇ ਤਿੰਨ ਸਾਲ ਸੋਧਿਆ। ਉਪ੍ਰੰਤ ਕਈ ਵਿਦਵਾਨਾਂ ਨੂੰ ਵਿਖਾਕੇ ਉਨ੍ਹਾਂ ਦੀਆਂ ਰਾਵਾਂ ਲਈਆਂ ਗਈਆਂ, ਜਿਨ੍ਹਾ ਨੇ ਇਸ ਦੀ ਬੜੀ ਪ੍ਰਸੰਸਾ ਕੀਤੀ ਅਤੇ ਛਾਪਣ ਵਾਸਤੇ ਪ੍ਰੇਰਨਾ ਦਿੱਤੀ। ਯਥਾ ਪ੍ਰੇਰਨਾ ਤੇ ਚਿੱਤ ਦੇ ਉਤਸ਼ਾਹ ਅਨੁਸਾਰ ਅਪ੍ਰੈਲ ੧੯੩੨ ਨੂੰ ਛਾਪਣਾ ਆਰੰਭ ਕਰਕੇ ਅਕਤੂਬਰ ੧੯੩੨ ਦੀ ਦੀਵਾਲੀ ਨੂੰ ਸੰਪੂਰਨ ਕੀਤਾ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਵੇਵਾਰ ਹਰੇਕ ਔਖੇ ਲਫ਼ਜ਼ ਅਤੇ ਤੁਕ ਦੇ ਅਰਥ ਕੀਤੇ ਗਏ ਹਨ ਅਤੇ ਜੋੜਾਂ ਦਾ ਖਾਸ ਧਿਆਨ ਰਖਿਆ ਗਿਆ ਹੈ। ਇਕ ਲਫਜ਼ ਦਾ ਅਰਥ ਦੇਣ ਲੱਗਿਆਂ

ਪ੍ਰਕਰਨ ਅਨੁਸਾਰ ਉਸਦਾ ਓਹੀ ਅਰਥ ਦਿੱਤਾ ਹੈ ਜੇਹੜਾ ਉਸ ਤੁੱਕ ਦੇ ਅਰਥ ਕਰਨ ਲੱਗਿਆਂ ਹੋਣਾ ਚਾਹੀਦਾ ਹੈ। ਬਹੁਤ ਵੇਰ ਕੋਲੋਂ ਲਫ਼ਜ਼ ਪਾ ਕੇ ਵੀ ਉਸ ਦੇ ਅਰਥ ਭਾਵ ਨੂੰ ਪੂਰਾ ਕੀਤਾ ਗਿਆ ਹੈ। ਕਈਆਂ ਲਫਜ਼ਾਂ ਦਾ ਇਕ ਅਰਥ ਦੇ ਕੇ ਉਸ ਅੱਗੇ ਕਾਮਾ ( , ) ਪਾ ਕੇ ਦੂਜਾ ਹੋਰ ਅਰਥ ਦਿੱਤਾ ਹੈ, ਜੇਹੜਾ ਕਈ ਵੇਰ ਤਾਂ ਪਹਿਲੇ ਅਰਥ ਨੂੰ ਸਪੱਸ਼ਟ ਕਰਦਾ ਹੈ ਅਤੇ ਕਈ ਵੇਰ ਦੂਜਾ ਅਰਥ ਹੁੰਦਾ ਹੈ।

ਇਸ ਤੋਂ ਬਿਨਾਂ ਇਸ ਵਿਚ ਹੋਰ ਦ੍ਰਿਸ਼ਟੀ ਗੋਚਰ ਗਲਾਂ ਇਸ ਪ੍ਰਕਾਰ ਹਨ:—

(ੳ) ੧੪੩੦ ਪੰਨੇ ਵਾਲੀ ਬੀੜ ਅਨੁਸਾਰ ਸਫੇਵਾਰ ਔਖੇ ਲਫਜ਼ਾਂ ਤੇ ਪੰਕਤੀਆਂ ਦੇ ਅਰਥ ਠੇਠ ਪੰਜਾਬੀ ਵਿਚ ਕੀਤੇ ਗਏ ਹਨ।

(ਅ) ਹਰੇਕ ਸ਼ਬਦ ਦੀ ਪਹਿਲੀ ਤੁਕ ਦਾ ਕੁਛ ਹਿੱਸਾ ਅਥਵਾ ਸਬਦ ਨੰਬਰ ਬਰੀਕ ਟਾਈਪ ਵਿਚ ਦਿੱਤਾ ਗਿਆ ਹੈ। ਇਸ ਦੇ ਅਨੁਸਾਰ ਹੀ ਸਾਰੇ ਸ਼ਬਦਾਂ, ਰਾਗਾਂ ਅਤੇ ਬਾਣੀਆਂ ਦਾ ਅੱਖਰ ਕ੍ਰਮ ਅਨੁਸਾਰ ਤਤਕਰਾ ਦਿੱਤਾ ਗਿਆ ਹੈ। ਇਸ ਤਤਕਰੇ ਦੀ ਸਹਾਇਤਾ ਨਾਲ ਹਰੇਕ ਸਬਦ, ਰਾਗ, ਤਥਾ ਬਾਣੀ ਸ਼ੀਘਰ ਹੀ ਲੱਭ ਜਾਂਦੇ ਹਨ।

(ੲ) ਪੁਸਤਕ ਦੇ ਹਰੇਕ ਪੰਨੇ ਉਤੇ ਰਾਗ, ਬਾਣੀ, ਮਹਲਾ ਅਥਵਾ ਭਗਤ ਜੀ ਦਾ ਨਾਮ ਦਿੱਤਾ ਗਿਆ ਹੈ। ਇਸ ਨਾਲ ਰਾਗ ਬਾਣੀ, ਮਹਲਾ ਤਥਾ ਭਗਤ ਬਾਣੀ ਸੁਖੈਨ ਹੀ ਮਿਲ ਜਾਂਦੀ ਹੈ।

(ਸ) ਬਹੁਤ ਸਾਰੇ ਸ਼ਬਦਾਂ, ਬਾਣੀਆਂ ਅਤੇ ਵਾਰਾਂ ਦੀਆਂ ਉਥਾਨਕਾਂ ਅਤੇ ਧੁਨੀਆਂ ਦਿੱਤੀਆਂ ਗਈਆਂ ਹਨ।

(ਹ) ਪੁਸਤਕ ਦੇ ਅੰਤ ਵਿਚ ਇਕ ਅੰਤਕਾ (ਅਪੈਂਡਿਕਸ) ਦਿੱਤਾ ਗਿਆ ਹੈ, ਜਿਸ ਵਿਚ ਜੋਗ ਅਤੇ ਵੇਦਾਂਤ ਦੇ ਉਹ ਸਮੂਹ ਪਦ ਪਦਾਰਥ ਦਿੱਤੇ ਗਏ ਹਨ, ਜਿਨ੍ਹਾਂ ਦਾ ਵਰਣਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਉਂਦਾ ਹੈ।

(ਕ) ਔਖੇ ਮੂਲ ਲਫ਼ਜ਼ ਅਤੇ ਤੁਕਾਂ ਮੋਟੇ ਟਾਈਪ ਵਿਚ ਹਨ ਅਤੇ ਉਨ੍ਹਾਂ ਦੇ ਅਰਥ ਬਰੀਕ ਛੋਟੇ ਟੈਪ ਵਿਚ ਹਨ।

ਗੁਣੀ ਸੱਜਣਾਂ ਅਗੇ ਬੇਨਤੀ ਹੈ ਕਿ ਇਸ ਪੁਸਤਕ ਨੂੰ ਦੂਜੀ ਐਡੀਸਨ ਵਿਚ ਹੋਰ ਲਾਭ-ਦਾਇਕ ਕਰਨ ਦੇ ਯਤਨ ਨਾਲ, ਇਸ ਵਿਚ ਜਿਥੇ ਵੀ ਭੁਲ ਵੇਖਣ ਅਥਵਾ ਹੋਰ ਕੋਈ ਸਲਾਹ ਦੇਣੀ ਉਚਿਤ ਸਮਝਣ ਤਾਂ ਆਪਣੀ ਰਾਇ ਲਿਖ ਕੇ ਦਾਸ ਨੂੰ ਆਪਣੀ ਵਿਦਵਤਾ ਦਾ ਸਹਿਯੋਗ ਬਖਸ਼ਣ ਦੀ ਕਿਰਪਾਲਤਾ ਕਰਨ।

ਲਾਹੌਰ :
੯ ਅਕਤੂਬਰ ੧੯੩੨

ਨਿਵੇਦਕ ਦਾਸ:—
ਸੋਢੀ ਤੇਜਾ ਸਿੰਘ

## ਪਹਿਲੀ ਐਡੀਸ਼ਨ ਦੀ

# ਭੂਮਿਕਾ

ਕਈ ਵੇਰ ਵੇਖਣ ਵਿਚ ਆਉਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਾਧ ਬੋਧ ਬਾਣੀ ਦੇ ਪੜ੍ਹਨ ਅਤੇ ਵਿਚਾਰਨ ਲੱਗਿਆਂ ਕਈ ਪ੍ਰੇਮੀ ਸ਼ਬਦ ਜੋੜਾਂ ਅਤੇ ਸਬਦ ਅਰਥਾਂ ਵਿੱਚ ਭੁੱਲਾਂ ਕਰ ਜਾਂਦੇ ਹਨ। ਜੋ ਕਿ ਸ੍ਰੀ ਗੁਰੂ ਸਬਦਾਵਤਾਰ ਦੇ ਭਾਵ ਨੂੰ ਪ੍ਰਕਾਸ਼ ਨਹੀਂ ਕਰਦੇ। ਦੁਨਿਆਵੀ ਕਾਰਾਂ ਵਿਹਾਰਾਂ ਵਿੱਚ ਲੱਗਿਆ ਹੋਇਆਂ ਪ੍ਰਿਥਮ ਤਾ ਕਿਸੇ ਪ੍ਰੇਮੀ ਨੂੰ ਵੇਹਲ ਹੀ ਨਹੀਂ ਲੱਗਦਾ ਕਿ ਉਹ ਕਿਸੇ ਪਾਸੋਂ ਜਾ ਕੇ ਸ੍ਰੀ ਗੁਰੂ ਸਬਦਾਵਤਾਰ ਦੀ ਸੰਥਾ ਲਵੇ, ਪਰ ਜੇ ਕਿਸੇ ਨੂੰ ਵੇਹਲ ਮਿਲਦੀ ਹੈ ਤਾ ਸੰਥਾ ਅਸਥਾਨ ਬਹੁ-ਗਿਣਤੀ ਵਿਚ ਨਹੀਂ ਹਨ, ਜੋ ਹਰ ਥਾ ਹਰ ਸਮੇਂ ਹਰ ਲੋੜਵੰਦ ਸੰਥਾ ਲੈ ਸੱਕੇ। ਏਸ ਕਰਕੇ ਪਾਠ ਵਿਚ ਅਤੇ ਅਰਥਾਂ ਵਿੱਚ ਭੁੱਲਾਂ ਹੋਣੀਆ ਸਾਧਾਰਨ ਗੱਲ ਹੈ। ਗੁਰਬਾਣੀ ਦੇ ਟੀਕਿਆਂ ਅਤੇ ਕੋਸ਼ਾ ਤੋਂ ਵੀ ਸਾਧਾਰਨ ਪਾਠੀ ਪੂਰਾ ਪੂਰਾ ਲਾਭ, ਜਿੰਨਾ ਕੁ ਚਾਹੀਦਾ ਹੈ, ਨਹੀਂ ਲੈ ਸੱਕਦਾ। ਕਿਉਂਕਿ ਕੋਸਾ ਵਿਚ ਸਾਧਾਰਨ ਲੋਕਾਂ ਦੀ ਸਮਝ ਲਈ ਸਾਰੇ ਔਖੇ ਲਫ਼ਜ਼ ਨਹੀਂ ਹੁੰਦੇ ਅਤੇ ਨਾ ਹੀ ਉਨ੍ਹਾਂ ਨੂੰ ਛੇਤੀ ਕੀਤਿਆ ਕੋਸ ਵਿਚੋਂ ਲਫ਼ਜ਼ ਵੇਖਣ ਦੀ ਜਾਚ ਆਉਂਦੀ ਹੈ। ਦੂਜੇ ਪਾਸੇ ਜੇ ਟੀਕਿਆਂ ਵੱਲ ਵੇਖੀਏ ਤਾਂ ਓਥੇ ਸਾਰੀ ਤੁਕ ਦੇ ਅਰਥ ਦਿੱਤੇ ਹੋਏ ਹੁੰਦੇ ਹਨ, ਏਸ ਕਰਕੇ ਸਾਧਾਰਨ ਪਾਠੀ ਨੂੰ ਇਹ ਪਤਾ ਨਹੀਂ ਲੱਗਦਾ ਕਿ ਅਮਕੇ ਔਖੇ ਪਦ ਦਾ ਕੀ ਅਰਥ ਹੈ। ਪ੍ਰੰਤੂ ਜੇਹੜੇ ਵਿਚਲੇ ਮੇਲ ਦੇ ਪਾਠੀ ਏਨ੍ਹਾ ਗੱਲਾ ਨੂੰ ਸਮਝ ਸਕਦੇ ਹਨ; ਉਨ੍ਹਾ ਨੂੰ ਆਪਣੀ ਬੁੱਧੀ ਤੋਂ ਕੰਮ ਲੈਣ ਦੀ ਜਾਚ ਨਹੀਂ ਆਉਂਦੀ ਅਤੇ ਉਨ੍ਹਾ ਨੂੰ ਟੀਕਾਕਾਰ ਦੇ ਪਿੱਛੇ ਲੱਗਣਾ ਪੈਂਦਾ ਹੈ। ਅਜਿਹੀਆ ਗੱਲਾਂ ਨੂੰ ਮੁੱਖ ਰੱਖ ਕੇ ਦਾਸ ਨੂੰ ਕਈ ਚਿਰਾ ਤੋਂ ਇਹ ਚਾਹ ਸੀ ਕਿ ਕੋਈ ਐਸਾ ਗ੍ਰੰਥ ਤਿਆਰ ਹੋਣਾ ਚਾਹੀਦਾ ਹੈ, ਜਿਹੜਾ ਥੋੜੇ ਤੋਂ ਥੋੜੇ ਗੁਰਮੁਖੀ ਪੜ੍ਹੇ ਨੂੰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਕਾਲੀ ਬਾਣੀ ਦਾ ਚੰਗੀ ਤਰ੍ਹਾਂ ਜਾਣੂ ਕਰ ਦੇਵੇ। ਆਪਣੀ ਏਸ ਵਿਚਾਰ ਅਨੁਸਾਰ ਦਾਸ ਨੇ ਪਹਿਲੀ ਦਸੰਬਰ ੧੯੨੮ ਨੂੰ ਫਰੀਦ ਕੋਟ ਦੇ ਟੀਕੇ ਦੀ ਸਹਾਇਤਾ ਨਾਲ ਇਹ ਕਾਰਜ ਆਰੰਭ ਕਰ ਦਿੱਤਾ ਅਤੇ ਇਸ ਦੀ ਸਹਾਇਤਾ ਨਾਲ ਖਰੜਾ ਇਕ ਸਾਲ ਵਿਚ ਤਿਆਰ ਕਰਕੇ ਉਸਨੂੰ, ਖਾਲਸਾ ਟ੍ਰੈਕਟ ਸੁਸਾਇਟੀ ਦੇ ਕੋਸ਼, ਮਹਾਨ ਕੋਸ਼ ਅਤੇ ਹੋਰ ਵਿਦ੍ਵਾਨਾ ਦੇ ਕੀਤੇ ਹੋਏ ਟੀਕਿਆਂ ਨਾਲ ਲਗ ਪਗ ਸਾਢੇ ਤਿੰਨ ਸਾਲ ਸੋਧਿਆ। ਉਪ੍ਰੰਤ ਕਈ ਵਿਦਵਾਨਾਂ ਨੂੰ ਵਿਖਾਕੇ ਉਨ੍ਹਾਂ ਦੀਆ ਰਾਵਾਂ ਲਈਆਂ ਗਈਆਂ, ਜਿਨ੍ਹਾ ਨੇ ਇਸ ਦੀ ਬੜੀ ਪ੍ਰਸੰਸਾ ਕੀਤੀ ਅਤੇ ਛਾਪਣ ਵਾਸਤੇ ਪ੍ਰੇਰਨਾ ਦਿੱਤੀ। ਯਥਾ ਪ੍ਰੇਰਨਾ ਤੇ ਚਿੱਤ ਦੇ ਉਤਸ਼ਾਹ ਅਨੁਸਾਰ ਅਪ੍ਰੈਲ ੧੯੩੨ ਨੂੰ ਛਾਪਣਾ ਆਰੰਭ ਕਰਕੇ ਅਕਤੂਬਰ ੧੯੩੨ ਦੀ ਦੀਵਾਲੀ ਨੂੰ ਸੰਪੂਰਨ ਕੀਤਾ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਫੇਵਾਰ ਹਰੇਕ ਔਖੇ ਲਫ਼ਜ਼ ਅਤੇ ਤੁਕ ਦੇ ਅਰਥ ਕੀਤੇ ਗਏ ਹਨ ਅਤੇ ਜੋੜਾਂ ਦਾ ਖਾਸ ਧਿਆਨ ਰਖਿਆ ਗਿਆ ਹੈ। ਇਕ ਲਫ਼ਜ਼ ਦਾ ਅਰਥ ਦੇਣ ਲੱਗਿਆਂ

ਪ੍ਰਕਰਨ ਅਨੁਸਾਰ ਉਸਦਾ ਓਹੀ ਅਰਥ ਦਿੱਤਾ ਹੈ ਜੇਹੜਾ, ਉਸ ਤੁੱਕ ਦੇ ਅਰਥ ਕਰਨ ਲੱਗਿਆਂ ਹੋਣਾ ਚਾਹੀਦਾ ਹੈ। ਬਹੁਤ ਵੇਰ ਕੋਲੋਂ ਲਫ਼ਜ਼ ਪਾ ਕੇ ਵੀ ਉਸ ਦੇ ਅਰਥ ਭਾਵ ਨੂੰ ਪੂਰਾ ਕੀਤਾ ਗਿਆ ਹੈ। ਕਈਆਂ ਲਫਜ਼ਾਂ ਦਾ ਇਕ ਅਰਥ ਦੇ ਕੇ ਉਸ ਅੱਗੇ ਕਾਮਾ ( , ) ਪਾ ਕੇ ਦੂਜਾ ਹੋਰ ਅਰਥ ਦਿੱਤਾ ਹੈ, ਜੇਹੜਾ ਕਈ ਵੇਰ ਤਾਂ ਪਹਿਲੇ ਅਰਥ ਨੂੰ ਸਪੱਸ਼ਟ ਕਰਦਾ ਹੈ ਅਤੇ ਕਈ ਵੇਰ ਦੂਜਾ ਅਰਥ ਹੁੰਦਾ ਹੈ।

ਇਸ ਤੋਂ ਬਿਨਾਂ ਇਸ ਵਿਚ ਹੋਰ ਦ੍ਰਿਸ਼ਟੀ ਗੋਚਰ ਗਲਾਂ ਇਸ ਪ੍ਰਕਾਰ ਹਨ:—

(ੳ) ੧੪੩੦ ਪੰਨੇ ਵਾਲੀ ਬੀੜ ਅਨੁਸਾਰ ਸਫ਼ੇਵਾਰ ਔਖੇ ਲਫਜ਼ਾਂ ਤੇ ਪੰਕਤੀਆਂ ਦੇ ਅਰਥ ਠੇਠ ਪੰਜਾਬੀ ਵਿਚ ਕੀਤੇ ਗਏ ਹਨ।

(ਅ) ਹਰੇਕ ਸ਼ਬਦ ਦੀ ਪਹਿਲੀ ਤੁਕ ਦਾ ਕੁਛ ਹਿੱਸਾ ਅਥਵਾ ਸ਼ਬਦ ਨੰਬਰ ਬਰੀਕ ਟਾਈਪ ਵਿਚ ਦਿੱਤਾ ਗਿਆ ਹੈ। ਇਸ ਦੇ ਅਨੁਸਾਰ ਹੀ ਸਾਰੇ ਸ਼ਬਦਾਂ, ਰਾਗਾਂ ਅਤੇ ਬਾਣੀਆਂ ਦਾ ਅੱਖਰ ਕ੍ਰਮ ਅਨੁਸਾਰ ਤਤਕਰਾ ਦਿੱਤਾ ਗਿਆ ਹੈ। ਇਸ ਤਤਕਰੇ ਦੀ ਸਹਾਇਤਾ ਨਾਲ ਹਰੇਕ ਸ਼ਬਦ, ਰਾਗ, ਤਥਾ ਬਾਣੀ ਸ਼ੀਘਰ ਹੀ ਲੱਭ ਜਾਂਦੇ ਹਨ।

(ੲ) ਪੁਸਤਕ ਦੇ ਹਰੇਕ ਪੰਨੇ ਉਤੇ ਰਾਗ, ਬਾਣੀ, ਮਹਲਾ ਅਥਵਾ ਭਗਤ ਜੀ ਦਾ ਨਾਮ ਦਿੱਤਾ ਗਿਆ ਹੈ। ਇਸ ਨਾਲ ਰਾਗ ਬਾਣੀ, ਮਹਲਾ ਤਥਾ ਭਗਤ ਬਾਣੀ ਸੁਖੈਨ ਹੀ ਮਿਲ ਜਾਂਦੀ ਹੈ।

(ਸ) ਬਹੁਤ ਸਾਰੇ ਸਬਦਾਂ, ਬਾਣੀਆਂ ਅਤੇ ਵਾਰਾਂ ਦੀਆਂ ਉਥਾਨਕਾਂ ਅਤੇ ਧੁਨੀਆਂ ਦਿੱਤੀਆਂ ਗਈਆਂ ਹਨ।

(ਹ) ਪੁਸਤਕ ਦੇ ਅੰਤ ਵਿਚ ਇਕ ਅੰਤਕਾ (ਅਪੇਂਡਿਕਸ) ਦਿੱਤਾ ਗਿਆ ਹੈ, ਜਿਸ ਵਿਚ ਜੋਗ ਅਤੇ ਵੇਦਾਂਤ ਦੇ ਉਹ ਸਮੂੰਹ ਪਦ ਪਦਾਰਥ ਦਿੱਤੇ ਗਏ ਹਨ, ਜਿਨ੍ਹਾਂ ਦਾ ਵਰਣਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਉਂਦਾ ਹੈ।

(ਕ) ਔਖੇ ਮੂਲ ਲਫਜ਼ ਅਤੇ ਤੁਕਾਂ ਮੋਟੇ ਟਾਈਪ ਵਿਚ ਹਨ ਅਤੇ ਉਨ੍ਹਾਂ ਦੇ ਅਰਥ ਬਰੀਕ ਛੋਟੇ ਟੈਪ ਵਿਚ ਹਨ।

ਗੁਣੀ ਸੱਜਣਾਂ ਅਗੇ ਬੇਨਤੀ ਹੈ ਕਿ ਇਸ ਪੁਸਤਕ ਨੂੰ ਦੂਜੀ ਐਡੀਸਨ ਵਿਚ ਹੋਰ ਲਾਭ-ਦਾਇਕ ਕਰਨ ਦੇ ਯਤਨ ਨਾਲ, ਇਸ ਵਿਚ ਜਿਥੇ ਵੀ ਭੁਲ ਵੇਖਣ ਅਥਵਾ ਹੋਰ ਕੋਈ ਸਲਾਹ ਦੇਣੀ ਉਚਿਤ ਸਮਝਣ ਤਾਂ ਆਪਣੀ ਰਾਇ ਲਿਖ ਕੇ ਦਾਸ ਨੂੰ ਆਪਣੀ ਵਿਦਵਤਾ ਦਾ ਸਹਿਯੋਗ ਬਖਸ਼ਣ ਦੀ ਕਿਰਪਾਲਤਾ ਕਰਨ।

ਲਾਹੌਰ :
੯ ਅਕਤੂਬਰ ੧੯੩੨

ਨਿਵੇਦਕ ਦਾਸ:—
ਸੋਢੀ ਤੇਜਾ ਸਿੰਘ

## ਪਹਿਲੀ ਐਡੀਸ਼ਨ ਦੀ ਪ੍ਰਸੰਸਾ ਵਜੋਂ ਵਿਦਵਾਨਾਂ ਵਲੋਂ ਦਿੱਤੇ ਗਏ ਕੁਝ ਕੁ ਪ੍ਰਸੰਸਾ-ਪੱਤ੍ਰ:—

### ੧. ਸ: ਬ: ਸ: ਕਾਨ੍ਹ ਸਿੰਘ ਜੀ ਨਾਭਾ ਕਰਤਾ ਮਹਾਨ ਕੋਸ਼ ਲਿਖਦੇ ਹਨ:—

ਸ੍ਰੀ ਗੁਰੂ ਬਾਣੀ ਪਰਕਾਸ਼ ਦਾ ਇਕ ਫਰਮਾ ਕਰਤਾ ਜੀ ਵਲੋਂ ਮੇਰੇ ਪਾਸ ਸੰਮਤੀ ਲਈ ਪੁਜਾ ਹੈ, ਇਸ ਨੂੰ ਵੇਖ ਕੇ ਮੈਂ ਬਹੁਤ ਪਰਸੰਨ ਹੋਇਆ ਹਾ, ਸਾਧਾਰਨ ਪਾਠੀਆ ਨੂੰ ਇਸ ਤੋਂ ਬਹੁਤ ਲਾਭ ਹੋਵੇਗਾ, ਸਫ਼ੇਵਾਰ ਸ਼ਬਦ ਹੋਣ ਕਰਕੇ ਹੋਰ ਭੀ ਸੁਗਮਤਾ ਹੋ ਗਈ ਹੈ, ਕਾਗਜ਼ ਛਪਾਈ ਅਤੇ ਮੇਹਨਤ ਵਲ ਵਿਚਾਰ ਕਰਕੇ ਭੇਟਾ ਤੁੱਛ ਮਾਤਰ ਹੈ, ਮੈਨੂੰ ਨਿਸਚਾ ਹੈ ਕਿ ਗੁਰਬਾਣੀ ਦੇ ਪ੍ਰੇਮੀ ਇਹ ਪੁਸਤਕ ਖਰੀਦ ਕੇ ਕਰਤਾ ਦਾ ਹੌਸਲਾ ਵਧਾਉਣਗੇ।

### ੨. ਪ੍ਰੋਫੈਸਰ ਤੇਜਾ ਸਿੰਘ ਜੀ ਐਮ. ਏ. ਖ਼ਾਲਸਾ ਕਾਲਜ ਅੰਮ੍ਰਿਤਸਰ:—

ਮੈਂ ਇਸ ਪੁਸਤਕ ਦਾ ਖਰੜਾ ਪੜ੍ਹਿਆ, ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਔਖੇ ਔਖੇ ਪਦਾ ਦੇ ਸਫੇਵਾਰ ਅਰਥ ਦਿੱਤੇ ਹੋਏ ਹਨ। ਕਰਤਾ ਨੇ ਬੜੀ ਮਿਹਨਤ ਅਤੇ ਖੋਜ ਨਾਲ ਕੰਮ ਕੀਤਾ ਹੈ ਅਤੇ ਗੁਰਬਾਣੀ ਦੇ ਪਾਠੀਆਂ ਲਈ ਸਾਰਾ ਰਸਤਾ ਸਾਫ਼ ਕਰ ਦਿੱਤਾ ਹੈ। ਇਹ ਪੁਸਤਕ ਬੜੀ ਸਸਤੀ ਹੈ ਅਤੇ ਹਰ ਇਕ ਆਦਮੀ ਖਰੀਦ ਸਕਦਾ ਹੈ, ਮੈਂ ਸੋਢੀ ਜੀ ਦੇ ਉੱਦਮ ਦੀ ਦਿਲੋਂ ਸ਼ਲਾਘਾ ਕਰਦਾ ਹਾਂ।

### ੩. ਪ੍ਰੋਫੈਸਰ ਜੋਧ ਸਿੰਘ ਜੀ ਖ਼ਾਲਸਾ ਕਾਲਜ ਅੰਮ੍ਰਿਤਸਰ:—

ਸੋਢੀ ਤੇਜਾ ਸਿੰਘ ਜੀ ਦਾ ਰਚਿਤ ਪੁਸਤਕ ਮੈਂ ਵੇਖਿਆ ਹੈ, ਇਹ ਪੁਸਤਕ ਪ੍ਰਿਯਾ ਦੀ ਤਰਜ਼ ਪੁਰ ਹੈ। ਔਖੇ ਲਫ਼ਜ਼ਾਂ ਤੇ ਤੁਕਾਂ ਦੇ ਅਰਥ ਠੇਠ ਪੰਜਾਬੀ ਵਿਚ ਦਿਤੇ ਗਏ ਹਨ ਤੇ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁੱਧ ਪਾਠ ਕਰਨ ਤੇ ਅਰਥ ਸਮਝਣ ਵਿਚ ਚੋਖੀ ਸਹਾਇਤਾ ਦੇ ਸਕਦਾ ਹੈ।

### ੪. ਸ: ਬ: ਬਾਵਾ ਊਧਮ ਸਿੰਘ ਜੀ ਹੈਡ ਮਾਸਟਰ ਖਾ: ਹਾ: ਸਕੂਲ, ਲਾਹੌਰ:—

ਮੈਂ ਸ੍ਰੀ ਗੁਰੂ ਬਾਣੀ ਪਰਕਾਸ਼ ਨੂੰ ਚੰਗੀ ਤਰ੍ਹਾਂ ਵੇਖਿਆ ਹੈ, ਕਰਤਾ ਜੀ ਮੇਰੇ ਨਾਲ ਛਾਪਣ ਵੇਲੇ ਵੀ ਸਲਾਹ ਕਰਦੇ ਰਹੇ ਹਨ, ਅਜਿਹੀ ਪੁਸਤਕ ਦੀ ਸਖ਼ਤ ਲੋੜ ਸੀ ਜੋ ਕਰਤਾ ਜੀ ਨੇ ਬੜੀ ਮਿਹਨਤ ਨਾਲ ਪੂਰੀ ਕਰ ਦਿਤੀ ਹੈ ਤੇ ਹੁਣ ਗੁਰਬਾਣੀ ਦੇ ਪ੍ਰੇਮੀਆਂ ਲਈ ਰਸਤਾ ਸਾਫ ਹੈ, ਅਜਿਹਾ ਗਰੰਥ ਹਰ ਘਰ, ਸਕੂਲ, ਗੁਰੂ ਘਰ ਤੇ ਲਾਇਬਰੇਰੀ ਵਿਚ ਜ਼ਰੂਰ ਹੋਣਾ ਚਾਹੀਦਾ ਹੈ।

ਦਾਸ—ਕਰਤਾ

# ਦੂਜੀ ਐਡੀਸ਼ਨ ਦੀ

# ਭੂਮਿਕਾ

ਪਹਿਲੀ ਐਡੀਸ਼ਨ ਗੁਰਬਾਣੀ ਦੇ ਪ੍ਰੇਮੀਆਂ ਨੇ ਹਥੋ ਹਥ ਅਪਣਾਅ ਲਈ ਅਤੇ ਕਈ ਪ੍ਰੇਮੀਆਂ ਨੇ ਬਹੁਤ ਸਾਰੇ ਪ੍ਰਸੰਸਾ-ਪੱਤਰ ਵੀ ਭੇਜੇ । ਪੁਸਤਕ ਦੀ ਦਿਨੋ ਦਿਨ ਮੰਗ ਵਧਦੀ ਗਈ ਪਰ ਦੂਸਰੀ ਵੱਡੀ ਜੰਗ ਦੇ ਕਾਰਨ ਕਾਗਜ ਉਤੇ ਕਈ ਪਰਕਾਰ ਦੀਆਂ ਬੰਦਸਾਂ ਕਰਕੇ ਮੇਰੀ ਤੀਬਰ ਇਛਿਆ ਦੇ ਹੁੰਦਿਆਂ ਵੀ ਪੁਸਤਕ ਦੇ ਛਾਪਣ ਦਾ ਪ੍ਰਬੰਧ ਨਾ ਹੋ ਸਕਿਆ । ਫੇਰ ਦੇਸ ਦੇ ਬਟਵਾਰੇ ਨੇ ਹੇਠਲੀ ਉਤੇ ਕਰਕੇ ਕੰਮ ਕਰੂ ਸ਼ਕਤੀ ਅਤੇ ਉਤਸ਼ਾਹ ਨੂੰ ਦਬਾ ਦਿੱਤਾ।

ਦੇਸ਼ ਦੇ ਬਟਵਾਰੇ ਦੇ ਕਾਰਨ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੀ ਨਗਰੀ ਵਿਚ ਨਿਵਾਸ ਕਰਨ ਦਾ ਢੋਅ ਢੁਕਾ ਦਿੱਤਾ। ਲਾਹੌਰ ਨਾਲੋਂ ਸ੍ਰੀ ਅੰਮ੍ਰਿਤਸਰ ਜੀ ਵਿਚ ਗੁਰਬਾਣੀ ਪੜ੍ਹਨ, ਸੁਣਨ ਅਤੇ ਵੀਚਾਰਨ ਦੇ ਬਹੁਤ ਅਵਸਰ ਮਿਲਦੇ ਹਨ। ਇਹ ਗੁਰੂ ਕੀ ਨਗਰੀ ਗੁਰਬਾਣੀ ਦੇ ਪ੍ਰਚਾਰ ਦਾ ਕੇਂਦਰ ਸਮਝਿਆ ਜਾਂਦਾ ਹੈ। ਦੂਰ ਦਰ ਪ੍ਰਦੇਸਾਂ ਵਿਚ ਵਿਚਰਨ ਵਾਲੇ ਮਹਾਤਮਾਂ ਤੋਂ ਵੱਡੇ ਵੱਡੇ ਸੰਮੇਲਨਾਂ ਵਿਚ ਇਹ ਗਲ ਸੁਣੀ ਗਈ ਹੈ ਕਿ ਜਿਤਨਾ ਗੁਰਬਾਣੀ ਤਥਾ ਕੀਰਤਨ ਦਾ ਪ੍ਰਵਾਹ ਤੇ ਪ੍ਰਚਾਰ "ਗੁਰੂ ਰਾਮਦਾਸ ਜੀ ਦੀ ਨਗਰੀ" ਵਿਚ ਹੈ, ਇਤਨਾ ਹੋਰ ਕਿਸੇ ਵੀ ਟਿਕਾਣੇ ਨਹੀਂ ਹੈ।

ਇਸ ਕੇਂਦਰ ਵਿਚ ਪੁਸਤਕ ਦੇ ਅਰਥਾਂ ਨੂੰ ਲਗਾਤਾਰ ਤਿੰਨ ਸਾਲ ਗੁਰਬਾਣੀ ਦੇ ਅੰਤ੍ਰੀਵ ਭਾਵ ਅਤੇ ਉਪਲਖਣਾ ਸਹਿਤ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਚਲੀ ਆ ਰਹੀ ਸੰਪ੍ਰਦਾਇ ਪ੍ਰਨਾਲੀ ਅਨੁਸਾਰ ਅਤੇ ਲਗ ਮਾਤ੍ਰਿਕ ਨੇਮਾਂ ਨੂੰ ਮੁਖ ਰਖ ਕੇ ਸੋਧਿਆ ਗਿਆ ਹੈ। ਇਸ ਵਿਚ ਕਿਸੇ ਇਕ ਪਦ ਦੇ ਅਰਥ ਨਵੀਨ ਵਿੱਦ੍ਵਾਨਾਂ ਨੂੰ ਓਪਰੇ ਜਾਪਣ ਦੀ ਸੰਭਾਵਨਾ ਹੋ ਸਕਦੀ ਹੈ; ਪ੍ਰੰਤੂ ਜਦ ਉਸ ਨੂੰ ਸਮੁੱਚੇ ਸ਼ਬਦ ਦੀ ਵੀਚਾਰ ਅਤੇ ਪ੍ਰਕਰਣ ਅਨੁਸਾਰ ਅਰਥਾਇਆ ਜਾਵੇਗਾ ਤਾਂ ਉਹ ਨਿਸਚੇ ਠੀਕ ਅਤੇ ਸਹੀ ਸਿੱਧ ਹੋਵੇਗਾ।

ਇਸ ਐਡੀਸਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾਂ ਦਾ ਕਾਰਨ ਅਤੇ ਇਸ ਵਿਚ ਕਿਸ ਕਿਸ ਮਹਾਂ ਪੁਰਸ਼ ਦੀ ਰਚਨਾ ਹੈ, ਵਿਸਥਾਰ ਨਾਲ ਦਿੱਤਾ ਗਿਆ ਹੈ। ਪਦ ਪਦਾਰਥਾਂ ਦਾ ਅੰਤਕਾ ਵੀ ਕਈ ਨਵੇਂ ਪਦਾਰਥ ਪਾ ਕੇ ਵਧਾਇਆ ਗਿਆ ਹੈ ਅਤੇ ਸਬਦਾਂ ਦਾ ਤਤਕਰਾ ਵੀ ਚੰਗੀ ਤਰ੍ਹਾਂ ਸੋਧ ਕੇ ਅੱਖਰ ਕਰਮ ਅਤੇ ਪੰਨੇ ਅਨੁਸਾਰ ਦੋ ਭਾਗਾਂ ਵਿਚ ਕੀਤਾ ਗਿਆ ਹੈ। ਕਈ ਨਵੀਆਂ ਸਾਖੀਆਂ ਤੇ ਵਾਕਫੀ ਭਰਪੂਰ ਟੂਕਾਂ ਦਿੱਤੀਆਂ ਗਈਆਂ ਹਨ। ਏਨ੍ਹਾਂ ਵਾਧਿਆਂ ਦੇ ਕਾਰਨ ਇਸ ਐਡੀਸਨ ਦੇ ਇਕ ਸੌ ਚਾਰ ਪੰਨੇ ਵਧ ਗਏ ਹਨ, ਜਿਸ ਕਰਕੇ ਇਸ ਦੀਆਂ ਦੋ ਸੈਂਚੀਆਂ ਕੀਤੀਆਂ ਗਈਆਂ ਹਨ । ਪਹਿਲੀ ਸੈਂਚੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧ ਤੋਂ ਪੰਨਾ ੭੨੦ ਤਕ ਅਤੇ ਦੂਜੀ ਪੰਨਾ ੭੨੧ ਤੋਂ ਅੰਤ ਪੰਨਾ ੧੪੩੦ ਤਕ।

ਉਕਤ ਸਾਰੇ ਕਾਰਨ ਕਿਉਂਕਿ ਸ੍ਰੀ ਗੁਰੂ ਸਾਹਿਬਾਂ ਦੀ ਬਾਣੀ ਦੇ ਸਿਧਾਂਤ ਨੂੰ ਪ੍ਰਕ ਕਰਦੇ ਹਨ ਇਸ ਕਰਕੇ ਇਸ ਪੁਸਤਕ ਦਾ ਨਾਮ **"ਸ੍ਰੀ ਗੁਰੂ ਬਾਣੀ ਪਰਕਾਸ਼** ਹੈ। ਆਪਣੀ ਵਲੋਂ ਸੁੱਧ ਪਾਠ ਤੇ ਸੁੱਧ ਅਰਥ ਕਰਨ ਦਾ ਪੂਰਾ ਪੂਰਾ ਪਰਯਤਨ ਕੀਤਾ ਗਿਆ ਪ੍ਰੰਤੂ ਇਕ ਤੁੱਛ ਬੁਧੀ ਜੀਵ ਅਭੁੱਲ ਸੰਪੂਰਨਤਾ ਦੀ ਡੀਂਗ ਕਿਵੇਂ ਮਾਰ ਸਕਦਾ ਹੈ? ਅਸੰਭਵ ਹੈ।

ਗੁਰਬਾਣੀ ਦੇ ਨਿਸਚੇ 'ਇਕ ਅਰਥ' ਕਰਨੇ ਤਾਂ ਕਿਤੇ ਰਹੇ, ਕਈ ਪਾਠ ਹੀ ਐਸੇ ਹਨ ਨਿਸਚੇ 'ਇਕ' ਨਹੀਂ ਮਿਥੇ ਜਾ ਸਕਦੇ, ਬੇਅੰਤ ਪਾਠਾਂ ਵਿਚ ਹੀ ਮਤ ਭੇਦ ਹਨ। ਹਾਂ ਆਪ ਬਚਨਾਂ ਨੂੰ ਨਿਸਚੇ ਕਰਕੇ ਸਤਿਗੁਰੂ ਜੀ ਆਪ ਹੀ ਜਾਣਦੇ ਹਨ।

ਮੇਰੇ ਬੇਨਤੀ ਕਰਨ ਤੇ ਗੁਰਬਾਣੀ ਦੇ ਪ੍ਰਚਾਰ ਅਤੇ ਪ੍ਰੇਮੀਆਂ ਦੇ ਲਾਭ ਹਿਤ ਸ੍ਰੋਮ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਜੀ ਨੇ ਇਸ ਐਡੀਸ਼ਨ ਨੂੰ ਅਪਣੇ ਖਰਚ ਤੇ ਛਾਪ ਦਾ ਪ੍ਰਬੰਧ ਕੀਤਾ ਹੈ, **ਪ੍ਰੰਤੂ ਕਠਨ ਪਦਾਂ ਤੇ ਤੁਕਾਂ ਦੇ ਸੰਪ੍ਰਦਾਈ ਅਰਥ ਤੇ ਅੰਤ੍ਰੀ ਭਾਵ ਮੇਰੇ ਆਪਣੇ ਵੀਚਾਰ ਤੇ ਬੁਧੀ ਅਨੁਸਾਰ ਹਨ।**

ਦਾਸ ਕਮੇਟੀ ਦੀ ਇਸ ਕਿਰਪਾਲਤਾ ਦਾ ਅਤੀ ਧੰਨਵਾਦੀ ਹੈ।

ਸ੍ਰੀ ਅੰਮ੍ਰਿਤਸਰ ਜੀ
੨੯ ਅਕਤੂਬਰ ੧੯੫੩

ਗੁਰਬਾਣੀ ਸੇਵਕ:-
ਸੋਢੀ ਤੇਜਾ ਸਿੰਘ



# ਆਦਿ
# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
## ਦੀ ਰਚਨਾ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਮਤ ੧੫੨੬ ਕਤਕ ਦੀ ਪੂਰਨਮਾਸ਼ੀ ਨੂੰ ਮਹਿਤਾ ਕਾਲੂ ਚੰਦ ਜੀ ਦੇ ਘਰ ਮਾਤਾ ਤ੍ਰਿਪਤਾ ਜੀ ਦੀ ਕੁਖ ਤੋਂ ਅਵਤਾਰ ਧਾਰਿਆ। ਸਤਿਗੁਰੂ ਜੀ ਦੇ ਆਪਣੇ ਮੁਖ-ਵਾਕ ਅਨੁਸਾਰ ਉਸ ਸਮੇਂ ਜਗਤ ਵਿਚ ਪਾਪ ਉਪਦ੍ਰੱਵ ਅਤੇ ਅਤਿਆਚਾਰਾਂ ਦੀ ਸਦੀ ਚਲੀ ਹੋਈ ਸੀ, ਆਪ ਜੀ ਫੁਰਮਾਉਂਦੇ ਹਨ:—

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥ ਆਦਿ

ਸੰਸਾਰ ਦੀ ਐਸੀ ਭਿਆਨਕ ਦਸਾ ਵਿਚ ਆਪ ਜੀ ਨੇ ਅਵਤਾਰ ਧਾਰਨ ਕਰਕੇ

"ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥" [ਮ: ੩]

ਅਨੁਸਾਰ ਪਾਪਾਂ ਤੇ ਜ਼ੁਲਮਾਂ ਵਿਚ ਸੜ ਭੁਜ ਰਹੇ ਸੰਸਾਰ ਦੇ ਜੀਵਾਂ ਨੂੰ ਬਚਾਉਣ ਦੀ ਖਾਤਰ ਜੰਗਲਾਂ, ਜੂਹਾਂ, ਪਰਬਤਾਂ, ਜਲਾਂ, ਥਲਾਂ ਨੂੰ ਪੈਰੀਂ ਚਲ ਕੇ ਆਪਣੇ ਅੰਮ੍ਰਿਤ ਬਚਨਾਂ ਦੁਆਰਾ ਥਾਂ ਪਰ ਥਾਂ ਅਕਾਲ ਪੁਰਖ ਦਾ ਤਾਰਕ ਸੁਨੇਹਾ ਪਹੁੰਚਾਇਆ। ਇਸ ਤਰ੍ਹਾਂ ਆਪ ਜੀ ਨੇ ਅਕਾਲ ਪੁਰਖ ਦੇ ਉਦੇਸ਼ ਨੂੰ ਲਗਾਤਾਰ ੭੦ ਸਾਲ ਤਕ ਗ੍ਰਿਹਸਤੀਆਂ, ਵਿਰੱਕਤੀਆਂ ਚੋਰਾਂ, ਠੱਗਾਂ, ਰਾਖਸ਼ਾਂ, ਬਰਦਾ ਫਰੋਸਾਂ, ਸਿਧਾਂ, ਜੈਨੀਆਂ, ਜੋਗੀਆਂ, ਮੁਲਾਂ, ਮੁਲਾਣਿਆਂ, ਪੰਡਿਤਾਂ ਤੇ ਪਾਂਡਿਆਂ ਨੂੰ, ਮਾਨ ਅਭਿਮਾਨੀਆਂ ਅਤੇ ਹਰ ਸ੍ਰੇਣੀ ਦੇ ਆਗੂਆਂ ਨੂੰ ਆਪਣੇ ਉਪਦੇਸ਼ ਦੁਆਰਾ ਸੁਮਾਰਗ ਪਾਇਆ। ਏਸ ਉਦੇਸ ਵਿਚ ਆਪ ਜੀ ਦੀਆਂ ਕਈ ਵਾਰਤਾਲਾਪ ਹੋਈਆਂ ਜੋ ਹਰੇਕ ਪ੍ਰਾਣੀ ਮਾਤ੍ਰ ਵਾਸਤੇ ਮੁਕਤਿ ਭੁਗਤਿ ਦੀਆਂ ਦਾਤੀਆਂ ਹਨ। ਜਪੁਜੀ ਸਾਹਿਬ, ਆਸਾ ਜੀ ਦੀ ਵਾਰ, ਦਖਣੀ ਓਅੰਕਾਰ, ਸਿਧ ਗੋਸਟ ਆਦਿਕ ਨਮੂਨੇ ਵਜੋਂ ਹਨ।

"ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ"

ਦੇ ਮਹਾਂ ਵਾਕ ਅਨੁਸਾਰ ਜੋ ਵੀ ਬਾਣੀ ਆਪ ਜੀ ਨੇ ਕਿਸੇ ਨੂੰ ਰਾਹੇ ਪੌਣ ਵਾਸਤੇ ਕਿਸੇ ਸਮੇਂ ਉਚਾਰਨ ਕੀਤੀ ਉਹ ਸਦਾ ਵਾਸਤੇ ਸ੍ਰਿਸ਼ਟੀ ਦੇ ਜੀਵਾਂ ਦੇ ਉਧਾਰ ਹਿਤ ਚਾਨਣ ਮੁਨਾਰਾ ਹੋ ਗਈ।

ਇਹ ਆਪ ਜੀ ਦੀਆਂ ਉਪਦੇਸ ਰੂਪ ਚਰਚਾਆਂ ਕਈ ਸਰਧਾਲੂਆਂ ਨੇ ਲਿਖ ਲਈਆਂ, ਕਈਆਂ ਨੇ ਜ਼ਬਾਨੀ ਯਾਦ ਕਰ ਲਈਆਂ ਅਤੇ ਕਈ ਆਕਾਸ਼ ਮਠ ਵਿਚ ਲੀਨ ਹੋ ਗਈਆਂ।

ਅਸੂ ਸੁਦੀ ੧੦ ਸੰਮਤ ੧੫੯੬ ਨੂੰ ਆਪ ਜੀ ਆਪਣੀ ਜੋਤ ਸ੍ਰੀ ਗੁਰੂ ਅੰਗਦ ਦੇਵ ਰੂਪ ਵਿਚ ਰਖਕੇ ਸਰੀਰ ਕਰਕੇ ਇਸ ਸੰਸਾਰ ਤੋਂ ਅਦ੍ਰਿਸਟ ਹੋ ਗਏ। ਜਿਨ੍ਹਾਂ ਨੇ ਆਪਣੇ ਕੇਂਦਰ ਖਡੂਰ ਸਾਹਿਬ ਵਿਖੇ ਹੀ ਬਿਰਾਜਮਾਨ ਰਹਿਕੇ ਸੁਮਾਰਗ ਪ੍ਰਚਾਰਿਆ ਅਤੇ ਆਪ ਜੀ ਦੇ ਉਪਦੇਸਾਂ ਨੂੰ ਬਾਬਾ ਬੁਢਾ ਜੀ, ਭਾਈ ਬਾਲਾ ਜੀ ਤੇ ਸਮੇਂ ਦੇ ਹੋਰ ਗੁਰਸਿਖਾਂ ਪਾਸੋਂ ਸੁਣ

ਸੁਣ ਕੇ ਸੰਗ੍ਰਹਿ ਕੀਤਾ ਅਤੇ ਆਪ ਜੀ ਦੀ ਜਨਮ ਸਾਖੀ ਲਿਖਵਾਈ। ਨਿਯਮ ਅਨੁਸਾਰ ਸ੍ਰੀ ਗੁਰੂ ਅੰਗਦ ਦੇਵ ਜੀ ਆਪਣੀ ਜੋਤ ਸ੍ਰੀ ਗੁਰੂ ਅਮਰਦਾਸ ਜੀ ਵਿਚ ਰਖ ਕੇ ਚੇਤ੍ਰ ਸੁਦੀ ੪ ਸੰਮਤ ੧੬੦੯ ਨੂੰ ਸਮਾ ਗਏ। ਆਪ ਜੀ ਨੇ ਪਹਿਲੀ ਪਾਤਿਸਾਹੀ, ਦੂਜੀ ਪਾਤਿਸ਼ਾਹੀ ਅਤੇ ਭਗਤ ਕਬੀਰ ਜੀ, ਆਦਿਕ ਦੀ ਰਚਨਾ ਆਪਣੇ ਪੋਤਰੇ ਸਹੰਸਰਾਮ ਜੀ ਬਾਬਾ ਮੋਹਣ ਜੀ ਦੇ ਸਪੁਤ੍ਰ ਪਾਸੋਂ ਦੋ ਪੋਥੀਆਂ ਵਿਚ ਸੰਗ੍ਰਹਿ ਕਰਵਾਈ। ਇਹ ਇਕ ਪੋਥੀ ਪੰਜ ਗ੍ਰੰਥੀ ਨਾਲੋਂ ਦੂਣੀ ਮੋਟੀ ਹੈ। ਏਨ੍ਹਾਂ ਦੇ ਅੱਖਰ ਆਮ ਸੱਜਣ ਨਹੀਂ ਪੜ੍ਹ ਸਕਦੇ, ਅੱਖਰ ਵਿੰਗੇ ਟੇਢੇ ਜੇਹੇ ਹਨ ਜੋ ਕੇਵਲ ਮੁਹਾਵਰੇ ਨਾਲ ਹੀ ਪੜ੍ਹੇ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨਾਲ **"ਮਹਲਾ ਬਾਬੇ ਜੀ ਦਾ"** ਲਿਖਿਆ ਹੋਇਆ ਹੈ। ਪੋਥੀ ਦਾ ਆਰੰਭ ਇਸ ਤਰ੍ਹਾ ਹੁੰਦਾ ਹੈ–"ਬਾਬਾ ਨਾਨਕ ਬੇਦੀ ਪਾਤਸਾਹ ਦੀਨ ਦੂਨੀ ਦਾ ਟਿਕਾ "੧ਓ ਸਤਗੁਰ ਪ੍ਰਸਾਦ ਸਚ ਨਾਮ ਕਰਤਾਰ ਨਿਰਭਉ ਨਿਰੀਕਾਰ ਅਕਾਲ ਮੂਰਤ ਅਜੂਨੀ ਸੰਭਉ ਗੁਰੂ ਪੂਰੇ ਕੇ ਪਰਸਾਦ।" ਇਸ ਪਹਿਲੀ ਪੋਥੀ ਦੇ ਆਪ ਦਰਸਨ ਕਰਕੇ ਲੇਖਕ ਨੇ ਇਹ ਸਭ ਕੁਛ ਲਿਖਿਆ ਹੈ, ਇਸ ਵਿਚ ਪਹਿਲੀ, ਦੂਜੀ, ਤੀਜੀ ਪਾਤਸਾਹੀ ਅਤੇ ਭਗਤ ਕਬੀਰ ਜੀ, ਨਾਮਦੇਵ ਜੀ, ਅਤੇ ਰਵਿਦਾਸ ਜੀ ਦੇ ਸਬਦ ਹਨ। ਦੂਜੀ ਪੋਥੀ ਗੋਇੰਦਵਾਲ ਸਾਹਿਬ ਨ ਹੋਣ ਕਰਕੇ ਲੇਖਕ ਉਸ ਦੇ ਦਰਸਨ ਨਹੀਂ ਕਰ ਸਕਿਆ। ਏਸ ਕਰਕੇ ਉਸ ਦੀ ਕੋਈ ਵਾਕਫੀਅਤ ਪਾਠਕਾ ਦੀ ਭੇਟ ਨਹੀਂ ਕੀਤੀ ਜਾ ਸਕਦੀ।

ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਉਪਰੰਤ "ਸਹਿ ਕਾਇਆ ਫੇਰ ਪਲਟੀਐ" ਭਾਦ੍ਰੋਂ ਸੁਦੀ ੧੫ ਸੰਮਤ ੧੬੩੧ ਨੂੰ ਓਹੋ ਜੋਤ ਸ੍ਰੀ ਗੁਰੂ ਰਾਮਦਾਸ ਜੀ ਰੂਪ ਹੋ ਗਈ। ਸਿਖ ਸੰਗਤਾਂ ਨੂੰ ਉਪਦੇਸ ਦੀ ਉਹੋ ਜੁਗਤ ਚਲਦੀ ਰਹੀ। ਆਪ ਜੀ ਉਪਰੰਤ ਉਹੀ ਜੋਤ ਭਾਦ੍ਰੋਂ ਸੁਦੀ ੩ ਸੰਮਤ ੧੬੩੮ ਨੂੰ ਕਾਇਆ ਪਲਟ'ਕੇ ਗੁਰੂ ਅਰਜਨ ਦੇਵ ਜੀ ਰੂਪ ਹੋ ਗਈ। "ਦੋਹਤਾ ਬਾਣੀ ਦਾ ਬੋਹਿਥਾ" ਆਪ ਜੀ ਨੂੰ ਤੀਜੀ ਪਾਤਸਾਹੀ ਆਪਣੇ ਨਾਨਾ ਗੁਰੂ ਜੀ ਦਾ ਵਰ ਸੀ। ਸੋ ਆਪ ਜੀ ਨੇ ਠੀਕ-ਹੀ ਬਾਣੀ ਦੀਆ ਛੋਟੇ ਰੂਪ ਵਿਚ ਪੋਥੀਆ ਰੂਪ ਬੇੜੀਆ ਤੋਂ ਗੁਰਬਾਣੀ ਦੇ ਸੰਗ੍ਰਹਿ ਰੂਪ ਵਿਚ ਗ੍ਰੰਥ ਸਾਹਿਬ ਰੂਪੀ ਵਡਾ ਜਹਾਜ ਤਿਆਰ ਕਰ ਦਿਤਾ। ਆਪ ਜੀ ਨੇ ਬੜੇ ਯਤਨ ਨਾਲ ਸ੍ਰੀ ਗੁਰੂ ਅਮਰਦਾਸ ਜੀ ਦੀਆ ਲਿਖਵਾਈਆਂ ਹੋਈਆਂ ਗੁਰਬਾਣੀ ਦੀਆ ਦੋ ਪੋਥੀਆਂ ਬਾਬਾ ਮੋਹਣ ਜੀ ਪਾਸੋਂ ਸ੍ਰੀ ਗੋਇੰਦਵਾਲ ਤੋਂ ਆਂਦੀਆ। ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਇਕੱਤ੍ਰ ਕੀਤੀ, ਸਿਖ ਸੰਗਤਾ ਨੂੰ ਹੁਕਮ ਨਾਮੇ ਲਿਖੇ ਕਿ ਜਿਸ ਕਿਸੇ ਪਾਸ ਗੁਰੂ ਸਾਹਿਬਾ ਦੀ ਕੋਈ ਬਾਣੀ ਲਿਖੀ ਲਿਖਾਈ ਹੋਵੇ ਅਥਵਾ ਜ਼ਬਾਨੀ ਯਾਦ ਹੋਵੇ ਉਹ ਛੇਤੀ ਤੋਂ ਛੇਤੀ ਸ੍ਰੀ ਅੰਮ੍ਰਿਤਸਰ ਜੀ ਲੈ ਕੇ ਆਵੇ। ਯਥਾ ਹੁਕਮ ਦੂਰੋ ਨੇੜਿਓਂ ਸਭ ਸਿਖ ਸੰਗਤਾ ਆਪੋ ਆਪਣੀ ਭੇਟ ਲੈ ਕੇ ਅਗੇ ਪਿਛੇ ਸਮੇਂ ਅਨੁਸਾਰ ਹਾਜਰ ਹੋਈਆ ਅਤੇ ਜੋ ਜੋ ਮਹਾਂ ਵਾਕ ਕਿਸੇ ਪਾਸ ਹੈ ਸੀ ਸ੍ਰੀ ਗੁਰੂ ਜੀ ਦੇ ਅਰਪਨ ਕਰ ਦਿਤਾ।

ਗੁਰ ਇਤਿਹਾਸ ਅਨੁਸਾਰ ਗੋਇੰਦਵਾਲ ਵਾਲੀਆ ਪੋਥੀਆ ਤੋਂ ਬਿਨਾਂ ਸਭ ਤੋਂ ਵਧੇਰੇ ਗੁਰੂ ਬਾਣੀ ਦਾ ਲਿਖਤੀ ਸੰਚਾ ਭਾਈ ਬਖਤਾ ਅਰੋੜਾ ਜਲਾਲਪੁਰ ਜਿਲਾ ਗੁਜਰਾਤ ਵਾਲਾ ਲਿਆਇਆ ਜੋ ਚਹੁੰ ਪਾਤਸਾਹਾਂ ਦੇ ਪਾਸ ਰਹਿ ਕੇ ਸਾਰੀ ਬਾਣੀ ਆਪ ਲਿਖਦਾ ਰਿਹਾ ਸੀ। ਇਹ ਜਿਲਦ ਰਾਵਲਪਿੰਡੀ ਧਰਮਸਾਲਾ ਭਾਈ ਬੂਟਾ ਸਿੰਘ ਜੀ ਹਕੀਮ ਵਾਲੀ ਵਿਚ ਬਿਰਾਜਮਾਨ ਰਹੀ ਹੈ। ਇਸਦਾ ਵਿਸਥਾਰ ਵੀ ਭਾਰਾ ਲਿਖਿਆ ਹੋਇਆ ਹੈ।

ਏਸ ਤਰ੍ਹਾ ਜਦ ਸਭ ਬਾਣੀ ਇਕੱਤ੍ਰ ਹੋ ਗਈ ਤਾ ਆਪ ਜੀ ਨੇ ਆਪਣੀ ਪਾਰਖੂ ਨਜ਼ਰ

ਨਾਲ ਗੁਰੂ ਬਾਣੀ ਤੇ ਸੁਆਰਥੀਆਂ ਦੀ ਆਪਣੇ ਮਤਲਬ ਲਈ ਸਿਖ ਸੰਗਤਾਂ ਉਤੇ ਆਪਣਾ ਪ੍ਰਭਾਵ ਪੌਣ ਵਾਸਤੇ ਅਥਵਾ ਆਪਣੀ ਉਚਤਾ ਦੱਸਣ ਲਈ ਜੋ ਬਾਣੀ ਗੁਰੂ ਨਾਨਕ ਦੇਵ ਜੀ ਦੇ ਨਾਮ ਹੇਠ ਰਚੀ ਹੋਈ ਸੀ, ਉਸਨੂੰ ਵਖਰਾ ਵਖਰਾ ਕਰ ਦਿੱਤਾ।

ਗੁਰਬਾਣੀ ਨੂੰ ਆਪ ਜੀ ਨੇ ਇਉਂ ਚੁਣ ਕੇ ਵਖ ਕਰ ਲਿਆ ਜਿਸ ਤਰ੍ਹਾਂ ਮਾਨ ਸਰੋਵਰ ਵਿਚੋਂ ਹੰਸ ਕਚਾਂ ਵਿਚੋਂ ਮੋਤੀ ਚੁਣ ਕੇ ਵਖ ਕਰ ਲੈਂਦਾ ਹੈ। ਇਸ ਤਰ੍ਹਾਂ ਸਾਰੇ ਮੋਤੀ ਰੂਪ ਗੁਰਬਾਣੀ ਨੂੰ ਚੁਣ ਕੇ ਆਪ ਜੀ ਨੇ ਇਸ ਨੂੰ ਥਾਂ ਪਰ ਥਾਂ ਪ੍ਰਸੰਗਾਂ ਅਨੁਸਾਰ ਮਿਲਦੇ ਜੁਲਦੇ ਭਾਵਾਂ ਅਨੁਸਾਰ ਅਤੇ ਰਾਗਾਂ ਅਨੁਸਾਰ ਕਰਕੇ, ਭਾਈ ਗੁਰਦਾਸ ਜੀ ਜੋ ਉਸ ਵੇਲੇ ਦੇ ਸਿਖ ਪੰਡਿਤ ਮਹਾਂ ਲਿਖਾਰੀ ਸਨ, ਪਾਸੋਂ ਸ਼ਹਿਰੋਂ ਬਾਹਰ ਨਵੇਕਲੀ ਜਗ੍ਹਾ, ਜਿਥੇ ਅਜਕਲ ਗੁਰਦੁਆਰਾ ਸ੍ਰੀ ਰਾਮਸਰ ਹੈ, ਤੰਬੂ ਲਗਵਾ ਕੇ ਲਿਖਵਾਣਾ ਆਰੰਭ ਕਰ ਦਿਤਾ। ਇਸ ਮਹਾਨ ਕਾਰਜ ਕਰਕੇ ਇਸ ਜਗ੍ਹਾ ਨੂੰ ਪਵਿਤ੍ਰ ਹੋਈ ਜਾਣ ਕੇ ਇਸ ਦੀ ਯਾਦ ਵਿਚ ਆਪ ਜੀ ਨੇ ਏਥੇ "ਰਾਮ ਸਰੋਵਰ" ਤਲਾਬ ਤੇ ਗੁਰਦੁਆਰਾ ਅਸਥਾਪਨ ਕੀਤਾ ਜੋ ਅੰਮ੍ਰਿਤਸਰ ਜੀ ਦੇ ਪੰਜਾਂ ਸਰੋਵਰਾਂ ਵਿਚੋਂ ਇਕ ਪ੍ਰਸਿੱਧ ਸਰੋਵਰ ਹੈ।

ਆਪਣੀ ਰਚਨਾ ਸਹਿਤ ਸਾਰੀ ਗੁਰਬਾਣੀ ਨੂੰ ਏਸ ਤਰ੍ਹਾਂ ਇਕ ਸੰਚੇ ਵਿਚ ਸੰਗ੍ਰਹਿ ਕਰਕੇ ਆਪ ਜੀ ਨੇ ਭਾਦਉਂ ਸੁਦੀ ਏਕਮ ਸੰਮਤ ੧੬੬੧ ਨੂੰ ਸਿਖ ਸੰਗਤਾਂ ਦੇ ਉਧਾਰ ਹਿਤ ਸ੍ਰੀ ਹਰਿਮੰਦਰ ਸਾਹਿਬ ਵਿਖੇ ਅਸਥਾਪਨ ਕਰਕੇ ਸ੍ਰੀ ਬਾਬਾ ਬੁਢਾ ਜੀ ਨੂੰ ਇਸ ਦੀ ਸੇਵਾ ਵਿਚ ਗ੍ਰੰਥੀ ਨਿਯਤ ਕਰ ਦਿਤਾ।

ਸੰਤ ਮਹਾਤਮਾਂ ਦੀ ਰਸਨਾ ਤੋਂ ਇਹ ਵੀ ਸੁਣਿਆ ਹੈ ਕਿ ਜਦ ੧੬੪੬ ਸੰਮਤ ਵਿਚ ਅੰਮ੍ਰਿਤ ਸਰੋਵਰ ਵਿਚ ਸ੍ਰੀ ਹਰਿਮੰਦਰ ਸਾਹਿਬ ਜੀ ਤਿਆਰ ਹੋਏ ਤਾਂ ਦੇਸ ਕਾਲ ਦੀ ਚਾਲ ਅਨੁਸਾਰ ਉਸ ਵਿਚ ਕੋਈ ਨ ਕੋਈ ਪੂਜਯ ਦੇਵ ਅਸਥਾਪਨ ਕਰਨ ਵਾਸਤੇ ਮੁਖੀ ਸਿਖਾਂ ਨੇ ਬੇਨਤੀ ਕੀਤੀ। ਜਿਸ ਪਰ ਆਪ ਜੀ ਨੇ ਨਿਰ ਆਕਾਰ ਤੇ ਨਿਰਗੁਣ ਪ੍ਰਮਾਤਮਾ ਦੀ ਪ੍ਰਾਪਤੀ ਵਾਸਤੇ ਨਿਰ ਆਕਾਰ ਤੇ ਨਿਰਗੁਣ ਬਾਣੀ ਹੀ ਉਤਮ ਸਾਧਨ ਫੁਰਮਾਇਆ ਅਤੇ ਉਸ ਬਾਣੀ ਨੂੰ ਜੋ ਉਪਦੇਸ ਰੂਪ ਵਿਚ ਪ੍ਰਿਥਮ ਗੁਰੂ ਸਾਹਿਬਾਂ ਨੇ ਉਚਾਰਨ ਕੀਤੀ ਹੋਈ ਸੀ, ਉਪਰ ਕਥਨ ਕੀਤੇ ਅਨੁਸਾਰ ਇਕੱਤ੍ਰ ਕਰਕੇ ਸ੍ਰੀ ਹਰਿਮੰਦਰ ਸਾਹਿਬ ਵਿਚ ਪੂਜਜ ਦੇਵ ਅਸਥਾਪਨ ਕੀਤਾ। ਇਸ ਤਰ੍ਹਾਂ ਗੁਰ ਸਿਖਾਂ ਵਿਚੋਂ ਮੂਰਤੀ ਪੂਜਾ ਸਦਾ ਵਾਸਤੇ ਵਿਦਾ ਕਰ ਦਿਤੀ।

ਇਹ ਬੀੜ ਅਜ ਕਲ "ਸ੍ਰੀ ਕਰਤਾਰ ਪੁਰ ਵਾਲੀ ਬੀੜ" ਕਰਕੇ ਪ੍ਰਸਿੱਧ ਹੈ ਅਤੇ ਸੋਢੀ ਧੀਰਮਲ ਦੀ ਅੰਸਾ ਦੀ ਸਪੁਰਦਗੀ ਹੇਠ ਸ੍ਰੀ ਕਰਤਾਰਪੁਰ ਗੁਰੂ ਕੇ ਸੀਸ ਮਹਲਾਂ ਵਿਚ ਵਿਰਾਜਮਾਨ ਹੈ।

ਇਸ ਬੀੜ ਦੇ ਪ੍ਰਾਰੰਭ ਵਿਚ ਮੂਲ ਮੰਤ੍ਰ—੧ ੴ ਤੋਂ ਲੈ ਕੇ ਗੁਰ ਪ੍ਰਸਾਦਿ ਤਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਆਪਣੇ ਕਰ ਕਮਲਾਂ ਦਾ ਲਿਖਿਆ ਹੋਇਆ ਹੈ। ਦਾਸ ਨੇ ਇਸ ਦੇ ਦੋ ਵੇਰ ਦਰਸਨ ਕੀਤੇ ਹਨ। ਇਸ ਮੂਲ ਮੰਤ੍ਰ ਦੀ ਲਿਖਤ ਪੁਰਾਣੇ ਢੰਗ ਦੇ ਅਖਰਾਂ ਦੀ ਹੈ। ਅੱਖਰ ਵਿਰਲੇ ਵਿਰਲੇ ਤੇ ਬਰੀਕ ਕਲਮ ਦੇ ਵਡੇ ਆਕਾਰ ਕਰਕੇ ਲਿਖੇ ਹੋਏ ਹਨ। ਮੂਲ ਮੰਤ੍ਰ ਦੇ ਉਪਰ ਖਾਲੀ ਪੰਨੇ ਉਤੇ ਪੁਰਾਤਨ ਢੰਗ ਦੇ ਰੰਗਦਾਰ ਬੇਲ ਬੂਟੇ ਹਨ ਅਤੇ ਹੇਠਲਾ ਹਿਸਾ ਖਾਲੀ ਹੈ। ਇਸ ਬੀੜ ਦੇ ਕੁਲ ਪੱਤ੍ਰੇ ੯੭੪ ਹਨ। ਅਤੇ ਇਸ ਵਿਚ ਕੁਲ ਸਬਦ ਪੌੜੀ ਸਲੋਕ ਆਦਿ **ਦੀ ਗਿਣਤੀ ੫੮੫੧ ਹੈ।**

ਇਸ ਬੀੜ ਤੋਂ ਬਿਨਾਂ ਬੀੜਾਂ ਦੇ ਦੋ ਹੋਰ ਭੇਦ ਵੀ ਪ੍ਰਸਿੱਧ ਹਨ:—

੧–ਭਾਈ ਬੰਨੋ ਵਾਲੀ–ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਣੀਆਂ ਦਾ ਸੰਗ੍ਰਹਿ ਕਰਕੇ ਉਸਦੀ ਜਿਲਦ ਕਰੌਣ ਵਾਸਤੇ ਭਾਈ ਬੰਨੋ ਜੀ ਨੂੰ ਲਾਹੌਰ ਭੇਜਿਆ ਤਾਂ ਭਾਈ ਜੀ ਨੇ ਪ੍ਰੇਮ ਵਸ ਹੋ ਕੇ ਹੋਰ ਪ੍ਰੇਮੀ ਲਿਖਾਰੀਆਂ ਦੀ ਸਹਾਇਤਾ ਨਾਲ ਇਸਦਾ ਉਤਾਰਾ ਕਰ ਲਿਆ ਜਿਸ ਵਿਚ ਮੁੰਦਾਵਣੀ ਤੋਂ ਪਿਛੇ ਹਕੀਕਤ ਰਾਹ ਮੁਕਾਮ, ਰਾਜੇ ਸਿਵ ਨਾਭ ਦੀ ਕਥਾ, ਰਤਨਮਾਲਾ ਆਦਿਕ ਹੋਰ ਬਾਣੀਆਂ ਵੀ ਲਿਖ ਦਿਤੀਆਂ । ਗੁਰੂ ਸਾਹਿਬ ਜੀ ਨੇ ਇਸ ਬੀੜ ਵਿਚ ਹੋਰ ਬਾਣੀਆਂ ਰੂਪ ਖਾਰ ਪੈਣ ਕਰਕੇ ਇਸ ਨੂੰ ਖਾਰੀ ਬੀੜ ਦਾ ਉਪਨਾਮ ਦੇ ਦਿਤਾ ਜੋ ਅਜ ਤਕ ਖਾਰੀ ਬੀੜ ਕਰਕੇ ਹੀ ਪ੍ਰਸਿੱਧ ਹੈ ।

੨–ਦਮਦਮੇ ਵਾਲੀ ਬੀੜ–ਸਾਬੋ ਕੀ ਤਲਵੰਡੀ ਦਾ ਨਾਮ ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੁੱਧ ਦਾ ਕਮਰ ਕਸਾ ਖੋਹਲਿਆ ਸੀ, ਦਮਦਮਾ ਸਾਹਿਬ ਕਰਕੇ ਪ੍ਰਸਿੱਧ ਹੈ। ਏਥੇ ਗੁਰੂ ਸਾਹਿਬ ਨੇ ਨੌ ਮਹੀਨੇ ਨਿਵਾਸ ਰਖਿਆ ਅਤੇ ਏਸੇ ਸਮੇਂ ਪਹਿਲੀ ਬੀੜ ਦਾ ਉਤਾਰਾ ਕਰਕੇ ਉਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਨੂੰ ਥਾ ਪਰ ਥਾਂ ਰਖ ਕੇ ਬੀੜ ਨੂੰ ਸੰਪੂਰਨ ਕੀਤਾ । ਏਸੇ ਨੂੰ ਹੀ ਆਪ ਜੀ ਨੇ ਕਤਕ ਸੁਦੀ ੫ ਸੰਮਤ ੧੭੬੫ ਨੂੰ ਸ੍ਰੀ ਹਜੂਰ ਸਾਹਿਬ ਵਿਖੇ ਗੁਰਿਆਈ ਦਾ ਤਿਲਕ ਦੇ ਕੇ **ਗੁਰੂ** ਅਸਥਾਪਨ ਕੀਤਾ ਜੋ ਜੁਗੋ ਜੁਗ ਅਟੱਲ ਤੇ ਅਮਰ ਹੈ। ਇਸ ਨਾਲ ਮਨੁਖ ਮਾਤ੍ਰ ਵਿਚੋਂ ਗੁਰ ਗਦੀ ਦੀ ਵਰਾਸਤ ਦੇ ਕੁਲ ਝਗੜੇ ਸਦਾ ਵਾਸਤੇ ਬੰਦ ਹੋ ਗਏ ਅਤੇ ਖਾਲਸਾ ਨਿਰੋਲ ਇਕ ਅਕਾਲ ਦਾ ਉਪਾਸ਼ਕ ਬਣ ਗਿਆ। ਇਹ ਕਰਤਵ 'ਅਕਾਲ ਸਪੁਤ੍ਰ' ਗੁਰੂ ਦੀ ਦਿਬ ਦ੍ਰਿਸਟੀ ਅਤੇ ਭਾਰੀ ਗੌਰਵਤਾ ਦਾ ਸੂਚਕ ਹੈ।

ਇਸ ਵਿਚ ਹੇਠ ਲਿਖੇ ਗੁਰੂ ਸਾਹਿਬਾਂ, ਭਗਤਾਂ, ਤਥਾ ਮਹਾਂ ਪੁਰਸਾਂ ਦੀ ਬਾਣੀ ਦਰਜ ਹੈ:–

੧. ਸ੍ਰੀ ਗੁਰੂ ਨਾਨਕ ਦੇਵ ਜੀ। ੨. ਸ੍ਰੀ ਗੁਰੂ ਅੰਗਦ ਦੇਵ ਜੀ। ੩. ਸ੍ਰੀ ਗੁਰੂ ਅਮਰਦਾਸ ਜੀ। ੪. ਸ੍ਰੀ ਗੁਰੂ ਰਾਮਦਾਸ ਜੀ। ੫. ਸ੍ਰੀ ਗੁਰੂ ਅਰਜਨ ਦੇਵ ਜੀ। ੬. ਸ੍ਰੀ ਗੁਰੂ ਤੇਗ ਬਹਾਦਰ ਜੀ।

੭. ਭਗਤ ਕਬੀਰ ਜੀ, ੮. ਫਰੀਦ ਜੀ, ੯. ਤ੍ਰਿਲੋਚਨ ਜੀ, ੧੦. ਬੇਣੀ ਜੀ, ੧੧. ਰਵਿਦਾਸ ਜੀ, ੧੨. ਨਾਮਦੇਵ ਜੀ, ੧੩. ਧੰਨਾਂ ਜੀ, ੧੪. ਸ੍ਰੀ ਜੈ ਦੇਵ ਜੀ, ੧੫. ਭ: ਭੀਖਨ ਜੀ, ੧੬. ਭ. ਸੈਣ ਜੀ, ੧੭. ਭ. ਪੀਪਾ ਜੀ, ੧੮. ਭ: ਸਧਨਾ ਜੀ, ੧੯. ਭ: ਰਾਮਾ ਨੰਦ ਜੀ, ੨੦. ਭ: ਸੂਰਦਾਸ ਜੀ, ੨੧. ਭਾਈ ਸਤਾ ਬਲਵੰਡ ਰਬਾਬੀ।

ਉਹ ਗੁਰੂ ਅਥਵਾ ਭਗਤ ਤਥਾ ਮਾਂਹ ਪੁਰਸ ਜਿਨ੍ਹਾਂ ਦੇ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੇ ਤਤਕਰੇ ਵਿਚ ਨਹੀਂ ਹਨ ਪਰ ਉਂਵ ਉਨ੍ਹਾ ਦੇ ਨਾਮ ਬਾਣੀ ਨਾਲ ਦਿਤੇ ਹੋਏ ਹਨ। ੨੨. ਸ੍ਰੀ ਗੁਰੂ ਗੋਬਿੰਦ ਸਿੰਘ ਜੀ, (ਕੇਵਲ ਇਕ ਦੋਹਰਾ–ਬਲ ਹੋਆ ਬੰਧਨ ਛੁਟੇ ਵਾਲਾ ਮਹਲਾ ੯ ਦੇ ਸਲੋਕਾ ਵਿਚ). ੨੩. ਬਾਬਾ ਸੁੰਦਰ (ਸ੍ਰੀ ਗੁਰੂ ਅਮਰਦਾਸ ਜੀ ਦਾ ਪੜੋਤਰਾ), ੨੪. ਭ: ਪਰਮਾਨੰਦ ਜੀ। ੨੫. ਭਾਈ ਮਰਦਾਨਾ ਅਤੇ ਹੇਠ ਲਿਖੇ ਭਟ:–੨੬. ਕਲਸਹਾਰ। ੨੭. ਜਾਲਪ ੨੮. ਕੀਰਤ। ੨੯. ਭਿਖਾ। ੩੦ ਸਲ੍ਹ। ੩੧. ਭਲ੍ਹ। ੩੨. ਕਲ੍ਹ। ੩੩. ਗਯੰਦ। ੩੪. ਮਥਰਾ। ੩੫. ਬਲ੍ਹ। ੩੬ ਹਰਬੰਸ। ੩੭. ਜਲ। ੩੮. ਨਲ। ੩੯. ਟਲਯ। ੪੦. ਜਲਯ। ੪੧. ਦਾਸ। ੪੨. ਗੰਗਾ।

ਏਨ੍ਹਾ ਤੋਂ ਬਿਨਾਂ ਤੀਜੀ ਸ੍ਰੇਣੀ ਉਨ੍ਹਾ ਪ੍ਰੇਮੀਆਂ ਦੀ ਹੈ ਜਿਨ੍ਹਾਂ ਵਲੋਂ ਸਤਿਗੁਰੂ ਅਰਜਨ ਦੇਵ ਜੀ ਨੇ ਆਪ ਬਾਣੀ ਉਚਾਰਨ ਕਰਕੇ ਚਉਬੋਲੇ ਦੇ ਸਿਰਲੇਖ ਹੇਠ ਦਰਜ ਕੀਤੀ ਹੋਈ ਹੈ, ਉਹ ਹਨ: - ਸਮਨ, ਮੂਸਨ, ਜਮਾਲ ਅਤੇ ਪਤੰਗ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਭ ਤੋਂ ਬਹੁਤੀ ਰਚਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹੈ ਅਤੇ ਫਿਰ ਦਰਜੇਵਾਰ ਇਸ ਤਰ੍ਹਾਂ ਹੈ:—

੨. ਸ੍ਰੀ ਗੁਰੂ ਨਾਨਕ ਦੇਵ ਜੀ। ੩. ਸ੍ਰੀ ਗੁਰੂ ਅਮਰਦਾਸ ਜੀ। ੪. ਸ੍ਰੀ ਗੁਰੂ ਰਾਮਦਾਸ ਜੀ। ੫. ਭ: ਕਬੀਰ ਜੀ। ੬. ਭ: ਫਰੀਦ ਜੀ। ੭. ਭੱਟ। ੮. ਸ੍ਰੀ ਗੁਰੂ ਤੇਗ ਬਹਾਦਰ ਦੀ। ੯. ਸ੍ਰੀ ਗੁਰੂ ਅੰਗਦ ਦੇਵ ਜੀ। ੧੦. ਭ: ਨਾਮਦੇਵ ਜੀ। ੧੧. ਭ: ਰਵਿਦਾਸ ਜੀ। ਪਸਚਾਤ ਬਾਕੀ ਸਭ ਦੀ ਇਕ ਤੋਂ ੮ ਸਲੋਕਾਂ ਤਕ ਰਚਨਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੁਲ ਸਲੋਕ ਪੌੜੀਆਂ ਸਬਦ ਆਦਿਕ ਦੀ ਗਿਣਤੀ ਇਸ ਪ੍ਰਕਾਰ ਹੈ।

| | |
|---|---|
| ਗੁਰੂ ਮੁਖ ਵਾਕ ਬਾਣੀ (ਗੁਰੂ ਸਾਹਿਬਾਂ ਦੇ ਮੁਖੋਂ ਉਚਾਰਨ ਕੀਤੀ ਹੋਈ) | ੪੯੫੭ |
| ਭਗਤ ਮੁਖਵਾਕ ਬਾਣੀ | ੯੩੭ |
| ਕੁਲ ਜੋੜ | ੫੮੯੪ |

ਨੋਟ:—ਉਪਰ ਲਿਖੀ ਸਬਦ ਸਲੋਕ ਆਦਿਕ ਦੀ ਸੰਖਿਆ ਲੇਖਕ ਆਪ ਨਹੀਂ ਕਰ ਸਕਿਆ, ਇਹ ਕੇਵਲ ਪਾਠਕਾਂ ਦੇ ਗਿਆਨ ਲਈ ਹੋਰ ਪ੍ਰਸਿੱਧ ਪੰਥਕ ਪੁਸਤਕਾਂ ਦੇ ਅਧਾਰ ਤੇ ਦਿਤੀ ਗਈ ਹੈ।

# ੧ ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈ ਭੰ ਗੁਰ ਪ੍ਰਸਾਦਿ ॥

**੧ = ਇਕ**—ਅਦੁੱਤੀ, ਲਾਸਾਨੀ, ਬਰਾਬਰੀ ਰਹਿਤ। ਸ੍ਰਿਸਟੀ ਦੀ ਹਰ ਇਕ ਵਸਤੂ ਵਿਚ **ਇਕ** ਹੈ। **ਇਕ** ਤੋਂ ਹੀ ਸਭ ਵਸਤੂਆਂ ਆਰੰਭ ਹੁੰਦੀਆਂ ਹਨ। ਜਦ ਸ੍ਰਿਸਟੀ ਦੀ ਉਤਪਤੀ ਹੋਈ ਤਾਂ ਪਹਿਲਾਂ **ਇਕ** ਹੀ ਸੀ। ਜੇ **ਇਕ** ਨਾਲ ਕੋਈ ਦੂਜਾ ਹੋਰ ਮਿਲ ਜਾਵੇ ਤਾਂ ਦੋ ਤਿੰਨ ਚਾਰ ਆਦਿਕ ਹੋ ਜਾਂਦਾ ਹੈ ਇਸ ਕਰਕੇ **ਇਕ** ਬਰਾਬਰੀ ਰਹਿਤ, ਤਥਾ—ਅਦੁੱਤੀ ਹੈ।

**ੴ (ਓਅੰਕਾਰ) =** ਸਰਬ ਸਕਤੀਮਾਨ ਪ੍ਰਮਾਤਮਾਂ ॥

ਜਿਸ ਤਰ੍ਹਾਂ ਹਰੇਕ ਸ਼ੈ ਦਾ ਕੋਈ ਨਾ ਕੋਈ ਨਾਮ ਰਖਣਾ ਪੈਂਦਾ ਹੈ, ਏਸ ਤਰ੍ਹਾ ਵੇਦਾਂ ਅਨੁਸਾਰ ਪ੍ਰਮਾਤਮਾ ਦਾ ਨਾਮ **ਓਅਮ** ਤਥਾ **ਓਅੰਕਾਰ** ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਦੀ ਵਿਸੇਸਤਾ ਵਾਸਤੇ ਇਸਦੇ ਪਹਿਲਾ **ਇਕ** ਸੰਕੇਤ ਕਰ ਦਿਤਾ ਹੈ।

ਹਰੇਕ ਵਸਤੂ ਦੋ ਚੀਜ਼ਾ ਤੋਂ ਪਛਾਣੀ ਜਾਂਦੀ ਹੈ:—

੧. ਨਾਮ—ਜੈਸੇ—ਕਾਂ, ਊਠ, ਮਨੁੱਖ।

੨. ਰੂਪ—ਜੈਸੇ—ਕਾਲਾ, ਪੀਲਾ, ਲੰਮਾ, ਮਧਰਾ, ਮੋਟਾ, ਪਤਲਾ।

ਇਸ ਅਨੁਸਾਰ ਹੀ ਸਰਬ ਸ਼ਕਤੀਮਾਨ ਦਾ ਨਾਮ ਓਅਮ—ਤਥਾ ਓਅੰਕਾਰ ਅਤੇ ਰੂਪ ਸਮੂੰਹ ਵੈਰਾਟ ਕਥਨ ਕੀਤਾ ਹੈ।

**ੴ =** ਬਰਾਬਰੀ ਰਹਿਤ ਸਰਬ ਸ਼ਕਤੀਮਾਨ ਪ੍ਰਮਾਤਮਾਂ ॥

ਯਥਾ = ਓਅੰਕਾਰ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ ॥
ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ ॥

**ਸਤਿਨਾਮੁ =** ਸਚੇ ਨਾਮ ਵਾਲਾ ਹੈ। ਜੋ ਕਿਸੇ ਦੇਸ਼ ਕਿਸੇ ਸਮੇਂ ਅਤੇ ਕਿਸੇ ਵਸਤੂ ਕਰਕੇ ਵਧ ਘਟ ਨਹੀਂ ਹੁੰਦਾ। ਸਭ ਥਾਈਂ, ਸਦਾ ਅਤੇ ਹਰੇਕ ਸੈ ਵਿਚ ਇਕ ਸਾਰ ਹੈ। ਉਹ ਸੱਤ ਹੈ, ਉਸਦਾ ਨਾਮ ਵੀ ਸੱਤਜ ਹੈ।

**ਕਰਤਾ ਪੁਰਖੁ =** ਸਭ ਸ੍ਰਿਸਟੀ ਦਾ ਰਚਨ ਹਾਰ ਪੁਰਸ ਜੋ ਸਰਬ ਵਿਚ ਵਿਆਪਕ ਹੈ।

**ਨਿਰਭਉ =** ਡਰ ਤੋਂ ਰਹਿਤ ਹੈ।

**ਨਿਰਵੈਰੁ =** ਵੈਰ ਤੋਂ ਰਹਿਤ ਹੈ।

**ਅਕਾਲ ਮੂਰਤਿ**=ਤਿੰਨ (ਭੂਤ, ਭਵਿਖਤ, ਵਰਤਮਾਨ) ਕਾਲ ਦੇ ਹੱਦ ਬੰਨੇ ਤੋਂ ਰਹਿਤ ਸਰੂਪ ਵਾਲਾ ਹੈ। ਉਸਦਾ ਨਿਰਗੁਣ ਸਰੂਪ ਸਦਾ ਹੀ ਇਕ ਸਾਰ ਹੈ ਜਿਸ ਉਤੇ ਸਮੇਂ ਦਾ ਕੋਈ ਪ੍ਰਭਾਵ ਨਹੀਂ ਹੈ।

**ਅਜੂਨੀ**=੮੪ ਲਖ ਜੂਨਾਂ ਤੋਂ ਪਰੇ ਹੈ। ਕਿਸੇ ਵੀ ਜੂਨ ਵਿਚ ਨਹੀਂ ਆਉਂਦਾ। ਜੇਹੜਾ ਜੂਨਾਂ ਵਿਚ ਆਵੇ ਉਹ ਜੰਮਦਾ ਤੇ ਮਰਦਾ ਹੈ ਪ੍ਰੰਤੂ ਉਹ "ਅਕਾਲ" ਹੈ।

**ਸੈ**=ਸ੍ਵੈ ਅਰਥਾਤ ਆਪਣੇ ਆਪ ਤੋਂ ਹੀ।

**ਭੰ**=ਪ੍ਰਕਾਸ਼ ਹੈ।

ਜੇਹੜਾ ਆਪਣੇ ਆਪ ਤੋਂ ਪ੍ਰਕਾਸ ਨ ਹੋਵੇ ਉਹ ਗਰਭ ਵਿਚ ਪੈਂਦਾ ਹੈ; ਪ੍ਰੰਤੂ ਉਹ 'ਅਜੂਨੀ' ਹੈ। ਪੁਨਾ ਜੇਹੜਾ ਕਿਸੇ ਜੂਨ ਵਿਚ ਆਵੇ ਉਹ ਕਿਸੇ ਸਰੂਪ ਵਾਲਾ ਹੁੰਦਾ ਹੈ, ਪ੍ਰੰਤੂ ਉਹ ਰੇਖ ਭੇਖ ਰੰਗ ਰੂਪ ਤੋਂ ਪਰੇ ਹੈ। ਯਥਾ=ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥

**ਗੁਰ ਪ੍ਰਸਾਦਿ**=ਗੁਰਾਂ ਦੀ ਕਿਰਪਾ ਨਾਲ ਮਿਲਦਾ ਹੈ; (ਐਸਾ ਨਿਰਗੁਣ ਸਰੂਪ ਪ੍ਰਮਾਤਮਾਂ)। ਏਥੋਂ ਤਕ ਮੂਲ ਮੰਤ੍ਰ ਹੈ।

**ਜਪੁ**=ਇਸ ਅਗੇ ਆਉਣ ਵਾਲੀ ਬਾਣੀ ਦਾ ਨਾਮ ਹੈ, ਤਥਾ ਇਸ (ਮੂਲ ਮੰਤ੍ਰ) ਦਾ ਸਿਮਰਨ ਕਰ। (ਹੇ ਭਾਈ!)।

ਜਪੁਜੀ ਸਾਹਿਬ ਦੀ ਪਹਿਲੀ ਪਉੜੀ **"ਸੋਚੈ ਸੋਚਿ ਨ ਹੋਵਈ"** ਤੋਂ ਆਰੰਭ ਹੁੰਦੀ ਹੈ। **"ਆਦਿ ਸਚੁ ਜੁਗਾਦਿ ਸਚੁ"** ਇਸਦਾ ਆਰੰਭਕ ਮੰਗਲਾ ਚਰਨ ਰੂਪ ਸਲੋਕ ਹੈ। ਜਿਵੇਂ ਅੰਤ ਉਤੇ ਸਮਾਪਤੀ ਦਾ "ਮੰਗਲ" "ਪਵਣ ਗੁਰੂ ਪਾਣੀ ਪਿਤਾ" ਸਲੋਕ ਹੈ।

ਸੰਪ੍ਰਦਾਇਕ ਗਿਆਨੀ ਤਥਾ ਮਹਾਂ ਪੁਰਸ ਮਹਾਤਮਾਂ ਇਸ ਆਰੰਭਕ ਸਲੋਕ ਦੀ ਮੂਲ ਮੰਤ੍ਰ ਦੇ ਨਾਲ ਅਭੇਦਤਾ ਦਸਦੇ ਹਨ। ਮੂਲ ਮੰਤ੍ਰ ਦਾ ਜਪ ਕਰਨ ਸਮੇਂ **੧ ਓ** ਤੋਂ **"ਨਾਨਕ ਹੋਸੀ ਭੀ ਸਚੁ"** ਤਕ ਪਾਠ ਕਰਨਾ ਨਿਸਚੇ ਕਰਾਇਆ ਜਾਂਦਾ ਹੈ।

**ਆਦਿ**=ਸਭ ਤੋਂ ਪਹਿਲਾਂ ਜਦੋਂ ਅਜੇ ਕੁਛ ਵੀ ਨਹੀਂ ਸੀ।

**ਸਚੁ**=ਇਕ ਸੱਚ (ਵਾਹਿਗੁਰੂ) ਹੀ ਸੀ।

**ਜੁਗਾਦਿ**=ਜੁਗਾਂ (ਸਤ ਜੁਗ, ਤ੍ਰੇਤਾ, ਦੁਆਪਰ, ਕਲ ਜੁਗ) ਦੇ ਆਰੰਭ ਸਮੇਂ।

**ਸਚੁ**=ਇਕ ਸੱਚ ਹੀ ਸੀ।

**ਹੈ ਭੀ**=ਹੁਣ (ਵਰਤਮਾਨ ਸਮੇਂ ਵਿਚ) ਵੀ।

**ਸਚੁ**=ਇਕ ਸੱਚ ਹੀ ਹੈ।

**ਹੋਸੀ ਭੀ**=ਅਗੇ ਔਣ ਵਾਲੇ ਸਮੇ (ਭਵਿਖਤ ਵਿਚ) ਵੀ।

**ਸਚੁ**=ਇਕ ਸੱਚ ਹੀ ਹੋਵੇਗਾ ॥੧॥
**ਲਾਇ ਰਹਾਂ**=ਲਾਈ ਰਖਾਂ ॥ **ਲਿਵਤਾਰ**=ਇਕ ਤਾਰ ਬ੍ਰਿਤੀ ਨੂੰ ॥ **ਬੰਨਾ**=ਇਕੱਠੇ ਕਰ ਲਵਾਂ ॥ **ਪੁਰੀਆ ਭਾਰ**=ਇੰਦ੍ਰਾਦਿਕ ਪੁਰੀਆਂ ਦੇ ਪਦਾਰਥਾਂ ਦੇ ਭਾਰ ॥ **ਸਹਸ**=ਹਜਾਰਾਂ ॥ **ਕੂੜੈ**=ਝੂਠ ਦੀ ॥ **ਪਾਲਿ**=ਵੱਟ, ਪੜਦਾ ॥ **ਹੁਕਮਿ**=ਹੁਕਮ ਵਿਚ ॥ **ਰਜਾਈ**=ਰਜਾ ਵਾਲੇ ਪ੍ਰਮਾਤਮਾਂ ਦੇ ॥ **ਨਾਲਿ**=ਧੁਰ ਤੋਂ ॥ ੧ ॥ **ਹੁਕਮੀ**=ਹੁਕਮ ਅੰਦਰ ॥ **ਆਕਾਰ**=ਸਰੂਪ, ਵਜੂਦ ॥ **ਜੀਅ**=ਜੀਵ ਜੰਤ ॥ **ਹਉਮੈ**=ਹੰਗਤਾ ਮਮਤਾ ॥੨॥
**ਗਾਵੈ ਕੋ ਤਾਣੁ**=ਪ੍ਰਮਾਤਮਾ ਦੇ ਬਲ (ਸਕਤੀ) ਨੂੰ ਕੋਈ ਗਾਂਦਾ (ਗਾਇਣ) ਕਰਦਾ ਹੈ। **ਦਾਤਿ**=ਬਖਸਸ਼ਾਂ (ਹਵਾ ਪਾਣੀ ਆਦਿਕ) ਨੂੰ। **ਨੀਸਾਣੁ**=ਪ੍ਰਤੱਖ ਜਾਣ ਕੇ।

## ੨

**ਸਾਜਿ**=ਉਤਪਤ (ਰਚ) ਕਰਕੇ ॥ **ਜੀਅ**=ਚੇਤੰਨ ਸੱਤਾ ॥ **ਲੈ**=ਲੈਕੇ, ਮਾਰਕੇ ॥ **ਹਾਦਰਾ ਹਦੂਰਿ**=ਹਾਜ਼ਰ ਨਾਜਰ ॥ **ਕਥਨਾ**=ਉਸਦੇ ਜਸ ਆਦੀ ਗੁਣਾਂ ਦੀਆ ਕਹਾਣੀਆਂ ਨੂੰ ॥ **ਕਥੀ**=ਕਹਿਣ ਨਾਲ ॥ **ਤੋਟਿ**=ਅੰਤ ॥ **ਕੋਟੀ**=ਕ੍ਰੋੜਾਂ ਹੀ ॥ **ਕੋਟਿ ਕੋਟਿ**=ਕ੍ਰੋੜਾਂਨ ਕ੍ਰੋੜ ਲੋਕਾਂ ਨੇ ॥ **ਪਾਹਿ**=ਪੈਂਦੇ ਹਨ ॥ **ਜੁਗਾ ਜੁਗੰਤਰਿ**=ਜੁਗਾ ਤੋਂ ਅਥਵਾ ਸਦਾ ਸਦਾ ॥ **ਖਾਹੀ ਖਾਹਿ**=ਖਾਣਿਆਂ (ਪਦਾਰਥਾ) ਨੂੰ ਖਾਦੇ ਹਨ ॥ **ਵਿਗਸੈ**=ਪ੍ਰਸੰਨ ਹੁੰਦਾ ਹੈ ॥ ੩ ॥ **ਨਾਇ**=ਨਾਮ ॥ **ਭਾਖਿਆ**=ਬੋਲੀ, ਬਾਣੀ ॥ **ਭਾਉ ਅਪਾਰੁ**=ਬੇਅੰਤ ਭਾਵ ਵਾਲੀ ਹੈ। **ਦਾਤਾਰੁ**=ਦਾਤਾ (ਵਾਹਿਗੁਰੂ) ॥ **ਕਿ**=ਕੀ (ਵਸਤੂ) ॥ **ਜਿਤੁ**=ਜਿਸ ਨੂੰ ॥ **ਧਰੇ**=ਕਰੇ ॥ **ਕਪੜਾ**=ਸਰੀਰ ਦਾ ਜਾਂਮਾ ॥ **ਨਦਰੀ**=ਕ੍ਰਿਪਾ ਦ੍ਰਿਸ਼ਟੀ ਨਾਲ ॥ **ਮੋਖੁ ਦੁਆਰੁ**=ਮੁਕਤੀ ਦਾ ਦਰਵਾਜ਼ਾ ॥ ੪ ॥ **ਥਾਪਿਆ**=ਬਣਾਇਆ ॥ **ਨਿਰੰਜਨੁ**=ਮਾਇਆਰਹਿਤ, ਵਾਹਿਗੁਰੂ ॥ **ਮਾਨੁ**-ਵਡਿਆਈ ॥ **ਨਿਧਾਨੁ**=ਖ਼ਜਾਨਾ ॥ **ਭਾਉ**=ਪ੍ਰੇਮ ॥ **ਪਰਹਰਿ**=ਦੂਰ ਕਰਕੇ ॥ **ਗੁਰਮੁਖਿ**=ਗੁਰਾਂ ਦਾ ਮੁਖ (ਵਾਕ) ਹੀ ॥ **ਨਾਦੰ**=ਅਨਾਹਦ ਸ਼ਬਦ ਹੈ ॥ **ਵੇਦੰ**=ਵੇਦ ਬਾਣੀ ਹੈ ॥ **ਈਸ਼ਰੁ**=ਸ਼ਿਵ ਜੀ ॥ **ਗੋਰਖੁ**=ਵਿਸ਼ਨੂੰ ॥ **ਹਉ**=ਮੈ ॥ **ਦੇਹਿ**=(ਗਲ) ਦਿਓ ॥੫॥ **ਕਿ**=ਕੀ ॥ **ਨਾਇ**=ਨ੍ਹਾਕੇ ॥ **ਸਿਰਠਿ**=ਸ੍ਰਿਸਟੀ ॥ **ਮਿਲੈ ਲਈ**=ਮਿਲਦਾ ਪਿਆ ਹੈ ॥੬॥

**ਆਰਜਾ**=ਉਮਰ॥ **ਦਸੂਣੀ**=ਦਸ ਗੁਣਾਂ॥ **ਨਵਾਂ ਖੰਡਾ**=ਸਭ ਸ੍ਰਿਸਟੀ ਵਿਚ॥ **ਤਿਸੁ**=ਉਸ ਵਾਹਿਗੁਰੂ ਦੀ॥ **ਕੇ**=ਕੋਈ ਵੀ॥ **ਕੀਟਾ**=ਕੀੜਿਆਂ॥ **ਦੋਸੀ ਦੋਸੁ ਧਰੇ**=ਦੋਸੀਆਂ ਵਿਚੋਂ ਵੀ ਦੋਸੀ ਧਰਿਆ ਜਾਂਦਾ ਹੈ॥ **ਗੁਣ ਵੰਤਿਆ**=ਗੁਣ ਵਾਲਿਆਂ ਨੂੰ॥ **ਸੁਝਈ**=ਜਾਪਦਾ॥੭॥**ਸੁਣਿਐ**=ਨਾਮ ਅਥਵਾ ਗੁਰੂ ਦੀ ਸਿਖਿਆ ਸੁਣਨ ਕਰਕੇ॥ **ਸੁਰਿਨਾਥ**=(ਦੇਵਤਿਆਂ ਦਾ ਮਾਲਕ), ਇੰਦ੍ਰ॥ **ਧਵਲ**=ਧੌਲਾ ਬੈਲ॥ **ਲੋਅ**=ਮਾਤ ਲੋਕ॥ **ਪੋਹਿ**=ਛੂਹ॥ **ਵਿਗਾਸੁ**=ਅਨੰਦਹੈ॥੮॥ **ਇੰਦੁ**=ਇੰਦਰ॥ **ਸਾਲਾਹਣ ਮੰਦੁ**=ਸਿਫਤੀਕਰਨਜੋਗ ਹੋਜਾਂਦਾਹੈ॥ਅਥਵਾਚੰਗਾ ੨ ਅਖਵਾਣਾ ਸੁਰੂ ਹੋਜਾਂਦਾਹੈ॥ **ਤਨਿ**=ਸਰੀਰ ਦੀ॥ **ਭੇਦ**=ਬਨਾਵਟ ਦਾ ਭੇਤ ਹੋ ਜਾਂਦਾ ਹੈ॥ ਯਥਾ:-ਅਸਟ ਧਾਤ, ਅੰਤਹ ਕਰਣ, ਸਤਾਈ ਤਤ, ਚਾਰ ਬਾਣੀਆਂ, ਛੇ ਚੱਕ੍ਰ, ਦਸ ਦੁਆਰ, ਗਿਆਨ ਇੰਦ੍ਰੇ, ਕਰਮ ਇੰਦ੍ਰੇ, ਦਸ ਪ੍ਰਾਣ, ਨੌਂ ਗੋਲਕਾਂ, ਪੰਜ ਤਤ, ਆਦਿਕ ਦਾ ਜਾਣ ਲੈਣਾ॥ ਇਨ੍ਹਾਂ ਪਦਾਰਥਾਂ ਦਾ ਵੇਰਵਾ ਵੇਖੋ ਅੰਤਕਾ ਵਿਚ॥

## ੩

**ਸਾਸਤ**=ਸਾਸਤਰ॥ **ਸਿਮ੍ਰਿਤਿ**=ਸਿੰਮਰਤੀਆਂ॥੯॥ **ਅਠਸਠਿ**=੬੮ ਤੀਰਥਾਂ ਦਾ ਪੁੰਨ ਹੋ ਜਾਂਦਾ ਹੈ॥੧੦॥ **ਸਰਾ**=ਸਮੁੰਦਰਾਂ ਦੇ॥ **ਗਾਹ**=ਚੰਗੀ ਤਰ੍ਹਾਂ ਗ੍ਰਹਿਨ ਕਰ ਲਈਦੇ ਹਨ॥ **ਅਸਗਾਹ**=ਡੂੰਘੇ ਸਮੁੰਦਰ ਦੀ॥੧੧॥ **ਮੰਨੇ**=ਨਾਮ ਦੇ ਮੰਨਣ ਵਾਲੇ ਦੀ॥ **ਗਤਿ**=ਹਾਲਤ,ਪਦਵੀ॥ **ਨਿਰੰਜਨੁ**=ਮਾਇਆ ਰਹਿਤ ਵਾਹਿਗੁਰੂ ਦਾ॥ **ਮਨਿ**=ਮਨ ਵਿਚ॥੧੨॥ **ਸਗਲ ਭਵਣ**=ਸਾਰੇ ਲੋਕਾਂ ਦੀ॥ **ਮੁਹਿ**=ਮੂੰਹ ਉਤੇ॥੧੩॥ **ਮਾਰਗਿ**=ਰਸਤੇ (ਸੁਭ ਕੰਮਾਂ) ਵਿਚ॥ **ਠਾਕ**=ਰੋਕ॥ **ਮਗੁ ਨ ਚਲੈ ਪੰਥ**=ਹੋਰਨਾਂ ਪੰਥਾਂ ਦੇ ਰਾਹ ਨਹੀ ਪੈਂਦੇ, ਭਾਵ-ਅਨ-ਪੰਥਾਂ ਨੂੰ ਨਹੀਂ ਮੰਨਦੇ ਇਕ ਰੱਬ ਤੋਂ ਬਿਨਾਂ॥੧੪॥ **ਮੋਖ ਦੁਆਰੁ**=ਮੁਕਤ ਦੁਆਰਾ॥ **ਪਰਵਾਰੈ**=ਪ੍ਰਵਾਰ ਨੂੰ ਵੀ॥ **ਸਾਧਾਰੁ**=ਸੁਧਾਰ (ਮੁਕਤ ਕਰ) ਲੈਂਦਾ ਹੈ॥ **ਭਿਖ**=ਦਰ ਦਰ ਦੀ ਭਿਛਿਆ ਵਾਸਤੇਜੂਨਾਂ ਵਿਚ॥੧੫॥ **ਪੰਚ**=ਸ੍ਰੇਸਟ ਜਨ,ਜਿਨ੍ਹਾਂ ਨੇ ਸੁਣਿਆ, ਮੰਨਿਆ ਤੇ ਮਨਵਿਚ ਵਸਾਇਆ ਹੈ, ਪੂਰਨ ਮਹਾਤਮਾਂ॥ **ਪਰਵਾਣ**=(ਵਾਹਿਗੁਰੂ ਦੀ ਦਰਗਾਹ ਵਿਚ) ਮੰਨੇ ਜਾਂਦੇ ਹਨ॥ **ਪਰਧਾਨ**=ਮੁਖੀ ਹਨ॥ **ਦਰਿ ਰਾਜਾਨੁ**=ਰਾਜਿਆਂ ਦੇ ਦਰਬਾਰ ਵਿਚ॥ **ਏਕੁ**=ਕੇਵਲ॥ **ਸੁਮਾਰੁ**=ਗਿਣਤੀ॥ **ਸੂਤਿ**=ਪ੍ਰਬੰਧ ਵਿਚ, ਮਰਜਾਦਾ ਅਨੁਸਾਰ॥ **ਨਾਵ**=

ਨਾਮ ॥ **ਵੁੜੀ**=ਚਲਦੀ ॥ **ਕਲਾਮ**=ਹੁਕਮ ਰੂਪੀ ਕਲਮ ਨਾਲ ॥ **ਏਹੁ ਲੇਖਾ**= ਜੀਵਾਂ ਦੇ ਜਾਤ ਤੇ ਰੰਗਾਂ ਦੇ ਨਾਮ ਦਾ ਹਿਸਾਬ ॥ **ਸੁਆਲਿਹੁ**=ਸੁੰਦਰਤਾ ਦੀ ਖਾਣ ਹੈ ॥ **ਕੇਤੀ**=ਕਿੰਨੀ ਕੁ ॥ **ਕੂਤੁ**=ਬਲ ਰਖਦਾ ਹੈ ॥ **ਪਸਾਉ**=ਪਾਸਾਰਾ ॥ **ਕਵਾਉ**= ਆਵਾਜ਼ ਨਾਲ ॥ **ਦਰੀਆਉ**=ਵਹਿਣ, ਕੋਈ ਜੀਵਾਂ ਦਾ ਕੋਈ ਜਾਤਾਂ ਦਾ ਕੋਈ ਰੰਗਾਂ ਤੇ ਕੋਈ ਹੋਰ ਅਨ ਗਿਣਤ ਵਸਤੂਆ ਦਾ ॥ **ਕੁਦਰਤਿ**=ਸ਼ਕਤੀ ॥ **ਵੀਚਾਰੁ**=ਗਿਣਤੀ ਕਰਕੇ ਦਸਾਂ ॥ **ਸਲਾਮਤਿ**=ਥਿਰ,ਅਬਿਨਾਸੀ ਹੈ ॥ **ਨਿਰੰਕਾਰ**=ਸਰੂਪ ਰਹਿਤ ॥੧੬॥ **ਅਸੰਖ**=ਅਨੇਕਾਂ (ਬੇਅੰਤ) ਹੀ ॥ **ਭਾਉ**=ਭਾਵ, ਪ੍ਰੇਮ ਹਨ ॥ **ਤਾਉ**=ਕਰਦੇ ਹਨ ॥ **ਮੁਖਿ**=ਮੁਖ ਨਾਲ ॥

## ੪

**ਸਤੀ**=ਦਾਨੀ, ਸਖੀ ॥ **ਸੂਰ**=ਸੂਰਮੇਂ ਹਨ ॥ **ਮੁਹ**=ਮੂੰਹ ਉਤੇ ॥ **ਭਖ**= ਖਾਦੇ, ਸਹਾਰਦੇ ਹਨ ॥ **ਸਾਰ**=ਲੋਹਾ, ਸਸਤਰਾਂ ਦੇ ਵਾਰ ॥ **ਮੋਨਿ**=ਚੁੱਪ ਧਾਰੀ ॥ **ਲਿਵ**=ਬ੍ਰਿਤੀ ਨੂੰ ॥ **ਲਾਇਤਾਰ**=ਇਕ ਰਸ ਲਾਉਂਦੇ ਹਨ, ਭਾਵ–ਮੋਨ ਬ੍ਰਤ ਧਾਰਨ ਕਰ ਕੇ ਸਮਾਧੀਆਂ ਲਾਉਂਦੇ ਹਨ ॥੧੭॥ **ਅੰਧ ਘੋਰ**=ਮਹਾਂ ਮੂਰਖ ॥ **ਹਰਾਮ ਖੋਰ**=ਪਰਾਇਆ ਹਕ ਖਾਣ ਵਾਲੇ ॥ **ਅਮਰ**=ਹੁਕਮ ॥ **ਹਤਿਆ**=ਪਾਪ ॥ **ਕੂੜਿਆਰ**=ਝੂਠੇ ॥ **ਕੂੜੇ ਫਿਰਾਹਿ**=ਝੂਠੇ ਹੋਏ ਫਿਰਦੇ ਹਨ ॥ **ਮਲੁ**=ਮੈਲਾ, ਨ ਖਾਣ ਜੋਗ ॥ **ਭਖਿ**=ਖਾਣਾ ॥ **ਸਿਰਿ ਕਰਹਿ ਭਾਰੁ**=ਸਿਰ ਤੇ ਨਿੰਦਿਆ ਦਾ ਭਾਰ ਲੈਲੈਂਦੇਹਨ॥੧੮॥ **ਨਾਵ**=ਪ੍ਰਮੇਸ਼ਰ ਦੇ ਨਾਮ ਹਨ ॥ **ਅਗੰਮ ਅਗੰਮ**=ਮਨ ਬਾਣੀ ਤੋਂ ਪਰੇ ਤੋਂ ਪਰੇ ॥ **ਲੋਅ**=ਲੋਕ(ਦੇਸ) ਹਨ॥ **ਕਹਹਿ**=ਆਖਦਿਆਂ ਵੀ ॥ **ਸਿਰਿ ਭਾਰੁ ਹੋਇ**=ਸਿਰ ਤੇ ਭਾਰ (ਪਾਪ) ਚੜ੍ਹਦਾ ਹੈ ॥ **ਅਖਰੀ**=ਅਖਰਾਂ ਦੀ ਰਾਹੀਂ ॥ **ਸਾਲਾਹ**=ਸਿਫਤ ਕੀਤੀ ਜਾਂਦੀ ਹੈ ॥ **ਗਾਹ**=ਗ੍ਰਹਿਣ ਕਰੀਦੇ ਹਨ ਅਥਵਾ ਗਾਏ ਜਾਂਦੇ ਹਨ ॥ **ਬਾਨਿ**=ਬਾਣੀ, ਬੋਲੀ ॥ **ਸਿਰਿ ਸੰਜੋਗੁ ਵਖਾਨਿ**=ਅਖਰਾਂ ਦੁਆਰਾ ਹੀ ਸਿਰਾਂ ਦੇ ਸੰਜੋਗ (ਸੰਬੰਧ) ਦੱਸੇ ਜਾਦੇ ਹਨ ॥ **ਪਾਹਿ**=ਪੈਂਦੇ ਹਨ ॥ **ਨਾਉ**=ਉਸ ਦਾ ਹੀ ਨਾਮ (ਸਰੂਪ) ਹੈ ॥ **ਨਾਵੈ**=ਨਾਮ ਤੋਂ ॥ ੧੯ ॥ **ਭਰੀਐ**=ਜੇ ਲਿਬੜ ਜਾਏ ॥ **ਤਨੁ**=ਅੰਗ ॥ **ਖੇਹ**=ਮਿੱਟੀ, ਮੈਲਾਪਨ ॥ **ਪਲੀਤੀ**=ਅਸ਼ੁੱਧ ॥ **ਦੇ**=ਲਾ ਕੇ ॥

**ਨਾਵੈ ਕੈ ਰੰਗਿ**=ਨਾਮ ਦੇ ਰੰਗਣ (ਪ੍ਰੇਮ) ਨਾਲ॥ **ਆਖਣੁ ਨਾਹਿ**=ਆਖਣ ਨੂੰ ਹੀ ਨਹੀਂ ਹਨ ॥ **ਕਰਣਾ**=ਕੰਮ ॥ **ਜਾਹੁ**=ਜਾਓਗੇ ॥ ੨੦॥ **ਦਤੁ ਦਾਨੁ**= ਦਾਨੁ ਦੇਣਾ॥ **ਤਿਲਕਾ ਮਾਨੁ**=ਥੋੜਾ ਜਿੰਨਾ ਆਦਰ ॥ **ਮਨਿ**=ਹਿਰਦੇ ਵਿਚ ॥ **ਭਾਉ**=ਪ੍ਰੇਮ ॥ **ਅੰਤਰਗਤਿ**=ਅੰਦਰ ਖਾਨੇ, ਆਤਮਿਕ ॥ **ਸੁਅਸਤਿ**= ਕਲਿਆਣ ਸਰੂਪ ਪ੍ਰਮਾਤਮਾਂ ਤੋਂ॥ **ਆਥਿ**=ਮਾਇਆ ਹੋਈ ॥ **ਬਾਣੀ**=ਫੁਰਨਾ–(ਬਹੁਤ ਹੋਵਾਂ ਦਾ)॥ **ਬਰਮਾਉ**=ਬ੍ਰਹਮਾਂ ਆਦਿਕ ਹੋਏ॥ **ਸਤਿ**=ਸਤੱਯ ਹੈ॥ **ਸੁਹਾਣੁ**=ਖੇੜੇ ਵਾਲਾ ਚੇਤਨ ਹੈ॥ **ਮਨਿ ਚਾਉ**=ਮਨ ਦੇ ਅਨੰਦ ਵਾਲਾ ਹੈ। ਅਰਥਾਤ ਉਹ ਜਿਸਨੇ ਆਪਣੇ ਫੁਰਨੇ ਤੋਂ ਬ੍ਰਹਮਾਦਿਕਸ੍ਰਿਸਟੀ ਕੀਤੀ ਸੱਤ ਚਿਤਅਨੰਦਹੈ॥ **ਸਿ**=ਉਹ ॥ **ਮਾਹੁ**=ਮਹੀਨਾ ਸੀ॥ **ਆਕਾਰੁ**=ਸੰਸਾਰਕ ਰਚਨਾ ਦਾ ਪਾਸਾਰਾ॥ **ਵੇਲ**=ਉਹ ਵਕਤ, ਸਮਾਂ॥ **ਜਿ ਹੋਵੈ**= ਜੇ ਲੱਭਿਆ ਹੁੰਦਾ (ਤਾਂ)॥ **ਲੇਖ ਪੁਰਾਣੁ**=ਪੁਰਾਣਾਂ ਵਿਚ ਲਿਖਿਆ ਹੁੰਦਾ ॥ **ਵਖਤੁ**=ਉਹ ਵੇਲਾ॥ **ਕਾਦੀਆ**=ਕਾਜੀਆਂ ਨੂੰ॥ **ਸਿਰਠੀ**=ਸ੍ਰਿਸ਼ਟੀ ॥ **ਕਿਵ ਕਰਿ**=ਕਿਸ ਤਰ੍ਹਾਂ॥

## ੫

**ਵਰਨੀ**=ਕਥਨ ਕਰਾਂ ॥ **ਆਖਣਿ**=ਆਖਣ ਨੂੰ ਤਾਂ ॥ **ਨਾਈ**= ਵਡਿਆਈ ਹੈ ॥ **ਆਪੇ**=ਆਪਣੇ ਆਪ ਤੋਂ ॥ **ਸੋਹੈ**=ਸੋਭਾ ਪੌਂਦਾ ॥ ੨੧ ॥ **ਵਾਤ**=ਗੱਲ॥ **ਸਹਸ ਅਠਾਰਹ**=੧੮ ਹਜਾਰ ਆਲਮ (ਦੁਨੀਆਂ)॥ **ਕਹਨਿ**= ਕਹਿੰਦੀਆਂ ਹਨ ॥ **ਕਤੇਬਾ**=੧–ਤੁਰੇਤ । ੨–ਅੰਜੀਲ । ੩–ਕੁਰਾਨ । ੪–ਜੰਬੂਰ ॥ **ਅਸੁਲੂ**=ਅਸਲ ਵਿੱਚ । **ਧਾਤੁ**=ਮੂਲ (ਮੁੱਢ)ਹੈ॥ **ਵਿਣਾਸੁ**=ਨਾਸ ਹੋ ਜਾਂਦਾ ਹੈ॥੨੨॥ **ਸਾਲਾਹੀ**=ਵਡਿਆਈ ਕਰਨ ਵਾਲਿਆਂ ਨੇ, ਪ੍ਰਮੇਸਰ ਦੀ॥ **ਸਾਲਾਹਿ**= ਵਡਿਆਈ ਕੀਤੀ ਹੈ, ਸਿਫਤ ਕਰ ਕੇ॥ **ਏਤੀ**=ਏਨੀ ॥ **ਵਾਹ**=ਨਾਲੇ॥ **ਸਮੁੰਦ ਸਾਹ ਸੁਲਤਾਨ**=ਸਮੁੰਦਰਾਂ ਸਮਾਨ ਰਾਜੇ ਤੇ ਸ਼ੈਹਨ ਸਾਹ ॥ **ਗਿਰਹਾ**=ਪਹਾੜਾਂ॥ **ਸੇਤੀ**=ਤੁੱਲ॥੨੩। **ਕਰਣੈ**=ਕੰਮਾਂ ਦਾ॥ **ਦੇਣਿ**=ਬਖਸਸਾਂ ਦਾ ॥ **ਮੰਤੁ**=ਮੰਤਵ, ਮਨੋਰਥ ॥ **ਆਕਾਰੁ**=ਸ੍ਰਿਸਟੀ ਦਾ ਪਾਸਾਰਾ ॥ **ਬਿਲ ਲਾਹਿ**=ਵਿਲਕਦੇ ਹਨ, ਖੱਪਦੇ ਹਨ ॥ **ਨਦਰੀ**=ਮੇਹਰ ਦੀ ॥ **ਕਰਮੀ**=ਬਖਸਿਸ ਨਾਲ ॥ ੨੪ ॥

**ਤਿਲੁ ਨ ਤਮਾਇ**=ਤਿਲ ਜਿੰਨਾ ਵੀ (ਉਸ ਨੂੰ) ਲਾਲਚ ਨਹੀਂ ਹੈ॥ **ਜੋਧ**=ਸੂਰਮੇ॥ **ਵੇਕਾਰ**=ਵਿਕਾਰਾਂ ਵਿਚ॥ **ਲੈ ਲੈ**=ਪ੍ਰਮੇਸਰ ਦੀਆ ਬਖਸਸਾਂ ਸਦਾ ਲੈਂਦੇ ਹੋਏ ਭੀ॥ **ਸਦਮਾਰ**=ਸਦਾ ਹੀ ਮਾਰ ਵੱਗੀ ਰਹਿੰਦੀ ਹੈ॥ **ਭਿ**=ਵੀ ॥ **ਬੰਦਿਖਲਾਸੀ**=ਬੰਦੀ ਤਥਾ ਬੰਧਨਾਂ ਤੋਂ ਛੁਟਕਾਰਾ ॥ **ਖਾਇਕੁ**=ਮੂਰਖ, ਗੱਪੀ ॥ **ਪਾਇ**=ਲੱਗ ਪਵੇ ॥ **ਮੁਹਿ**=ਮੂੰਹ ਤੇ ਚੋਟਾ ॥ **ਆਪੇ ਜਾਣੈ ਆਪੇ ਦੇਇ**=ਪ੍ਰਮੇਸ਼ਰ ਆਪਣੀਆ ਦਾਤਾਂ ਨੂੰ ਆਪੇ ਹੀ ਜਾਣਦਾ ਤੇ ਆਪੇ ਹੀ ਦੇਂਦਾ ਹੈ॥ **ਸਿ ਭਿ**=ਉਹ ਵੀ॥ **ਕੇਈ ਕੇਇ**=ਕੋਈ ਕੋਈ ਹਨ॥ ੨੫॥ **ਅਮੁਲ**=ਬਹੁ ਮੁਲੇ, ਅਮੋਲਕ ਹਨ॥ **ਭਾਇ**=ਪ੍ਰੇਮ ਹੈ॥ **ਸਮਾਹਿ**=ਸਮਾ ਜਾਦੇ ਹਨ॥ **ਧਰਮੁ**=ਨਿਆਂ॥ **ਦੀਬਾਣੁ**=ਕਚੈਹਰੀ ਹੈ ॥ **ਤੁਲੁ**=ਤੱਕੜੀ ਹੈ ॥ **ਪਰਵਾਣੁ**=ਵੱਟੇ ਹਨ ॥ **ਨੀਸਾਣੁ**=ਬਖਸ਼ਸ਼ਾਂ ਦੇ ਨਿਸਾਨ ॥ **ਆਖਹਿ**=ਤੈਨੂੰ (ਹੇ ਵਾਹਿਗੁਰੂ!) ਆਖਦੇ ਹਨ ॥ **ਇੰਦ**=ਇੰਦ੍ਰ॥

੬

**ਗੋਵਿੰਦ**=ਕਾਨ੍ਹ (ਕ੍ਰਿਸਨ)॥ **ਈਸਰ**=ਗੋਰਖ ॥ **ਬੁਧ**=ਮਹਾਤਮਾਂ ਬੁੱਧ ਜੈਸੇ॥ **ਦਾਨਵ**=ਦੈਂਤ ॥ **ਸੁਰਿਨਰ**=ਮਹਾਤਮਾਂ ਪੁਰਸ ॥ **ਮੁਨਿਜਨ**=ਰਿਖੀ ਲੋਕ॥ **ਸੇਵ**=ਸੇਵਕ॥ **ਬੋਲੁ ਵਿਗਾੜੁ**=ਬੁੜ-ਬੋਲਾ, ਬੋਲ ਕੇ ਵਿਗਾੜ ਲੈਣ ਵਾਲਾ॥ **ਗਾਵਾਰੁ**=ਮੂਰਖ॥੨੬॥

ਸਿੱਧਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪੁਛਿਆ ਕਿ ਅਜਿਹੀਆਂ ਦਾਤਾ ਕਰਨ ਵਾਲਾ ਬੇਅੰਤ ਵਾਹਿਗੁਰੂ ਕਿੱਥੇ ਰਹਿੰਦਾ ਹੈ ਤੇ ਸਾਰੀ ਸ੍ਰਿਸਟੀ ਦੀ ਪਾਲਣਾ ਕਿਥੇ ਬੈਠ ਕੇ ਕਰਦਾ ਹੈ ? ਸਤਿਗੁਰੂ ਜੀ ਨੇ ਵਾਹਿਗੁਰੂ ਨੂੰ ਸਨਮੁਖ ਕਰਕੇ ਸਿੱਧਾਂ ਪ੍ਰਥਾਇ ਪ੍ਰੱਸਨੋਤ੍ਰੀ ਉਚਾਰਨ ਕੀਤੀ—

ਸੰਪ੍ਰਦਾਈ ਗਿਆਨੀ ਇਹ ਸਬਦ ਆਪ ਜੀ ਦਾ ਵੇਈਂ ਨਦੀ ਵਿਚ ਟੁੱਬੀ ਲਾ ਕੇ ਸਚਖੰਡ ਵਿਚ ਪ੍ਰਮਾਤਮਾ ਦੇ ਸਨਮੁਖ ਉਚਾਰਨ ਕੀਤਾ ਕਥਨ ਕਰਦੇ ਹਨ।

**ਸੋ ਦਰੁ**=ਉਹ ਦੁਆਰਾ ॥ **ਸਮਾਲੇ**=ਸੰਭਾਲਣਾ ਕਰਦਾ ਹੈ॥ **ਵਾਵਣ ਹਾਰੇ**=ਵਜੌਣ ਵਾਲੇ ਹਨ॥ **ਪਰੀ**=ਰਾਗਨੀਆਂ ॥ **ਸਿਉ**=ਨਾਲ॥ **ਬੈਸੰਤਰੁ**=ਅਗਨ ॥ **ਸੋਹਨਿ**=ਸੋਭਦੇ ਹਨ॥ **ਦਰਿ**=ਸਮੂੰਹ ॥ **ਵੀਰ**=ਸੂਰਮੇ ॥ **ਕਰਾਰੇ**=ਜੋਸ਼ੀਲੇ ॥ **ਮੋਹਣੀਆ**=ਸੁੰਦਰ ਇਸਤ੍ਰੀਆਂ ॥ **ਮਛ**=ਮਾਤ ਲੋਕ॥ **ਪਇਆਲੇ**=

ਪਾਤਾਲ ਦੀਆਂ ॥ **ਅਠ ਸਠਿ**=ਅਠਾਹਠ ॥ **ਰਤਨ**=੧੪ ਰਤਨ ਜੋਹੜੇ ਸਮੁੰਦਰ ਚੋਂ ਨਿਕਲੇ ਸਨ ॥ **ਜੋਧ**=ਜੋਧੇ ॥ **ਮਹਾਬਲ**=ਅਤੀ ਬਲ ਵਾਲੇ ॥ **ਸੂਰਾ**=ਸੂਰਮੇ ॥ **ਖਾਣੀ**=ਖਾਣੀਆਂ, ਉਤਪਤੀ ਦੀਆਂ ਮੂਲ ਧਾਤਾਂ ॥ **ਧਾਰੇ**=ਧਾਰਨ ਕਰ ਕੇ ॥ **ਖੰਡ**=ਨੌ ਖੰਡ ਪ੍ਰਿਥਵੀ ॥ **ਮੰਡਲ**=ਸੂਬੇ, ਹਾਤੇ ॥ **ਵਰਭੰਡ**=ਸਗਲ ਬ੍ਰਹਮਾਂਡ ॥ **ਰਸਾਲੇ**=ਰਸਾਂ ਦੇ ਘਰ, ਪ੍ਰੇਮੀ ਰਸੀਏ ॥ **ਨਾਈ**=ਵਡਿਆਈ ਹੈ ॥ **ਭਾਤੀ**=ਪ੍ਰਕਾਰ (ਤਰ੍ਹਾਂ) ਦੀ ॥ **ਜਿਨਸੀ**=ਜਿਨਸਾਂ ਦੀ ॥ **ਮਾਇਆ**=ਸ੍ਰਿਸਟੀ ॥ **ਰਜਾਈ**= ਰਜ਼ਾ (ਹੁਕਮ) ਅੰਦਰ ॥ ੨੭ ॥

ਸਿਧਾਂ ਨੇ ਗੁਰੂ ਨਾਨਕ ਜੀ ਨੂੰ ਆਖਿਆ ਤੁਸੀਂ ਜੋਗ ਦਾ ਭੇਖ ਧਾਰਨ ਕਰ ਲਵੋ ਅਤੇ ਮੁੰਦ੍ਰਾ, ਝੋਲੀ, ਬਿਭੂਤੀ ਖਿੰਥਾ ਆਦਿ ਜੋਗੀਆਂ ਦੇ ਚਿੰਨ ਧਾਰਨ ਕਰ ਕੇ ਗੋਰਖ ਨੂੰ ਆਦੇਸ ਕਰ ਦੇਵੋ । ਤਿਨ੍ਹਾਂ ਪ੍ਰਥਾਇ ਇਹ ੪ ਪੌੜੀਆਂ ਉਚਾਰਨ ਕੀਤੀਆਂ ॥ **ਮੁੰਦਾ**=ਮੁੰਦਰਾਂ ਹਨ (ਸੰਤੋਖ ਦੀਆਂ) ॥ **ਸਰਮੁ**=ਲੱਜਾ, ਹੱਯਾ ॥ **ਪਤੁ**=ਖੱਪਰ ॥ **ਬਿਭੂਤਿ**=ਸਰੀਰ ਤੇ ਸਵਾਹ ਲੌਣੀ ॥ **ਖਿੰਥਾ**=ਖਫਨੀ ਹੈ ॥ **ਕਾਇਆ**= ਇਹ ਦੇਹੀ ॥ **ਕਾਲੁ ਕੁਆਰੀ**=ਕਾਲ ਤੋਂ ਅਨਛੋਹ ਰਹੇ, ਕਾਲ ਕਦੀ ਨੇੜੇ ਨਾ ਆਵੇ ॥ **ਜੁਗਤਿ**=ਸੰਜਮ, ਜੁਗਤੀ ਨਾਲ ॥ **ਪਰਤੀਤ**=ਨਿਸਚੇ ਦਾ ॥ **ਆਈ ਪੰਥੀ**= ਜੋਗੀਆਂ ਦੇ ਬਾਰਾਂ ਫਿਰਕਿਆਂ ਵਿਚੋਂ ਪਾਰਬਤੀ ਨੂੰ ਮੰਨਣ ਵਾਲੀ ਇਕ ਸ੍ਰੇਣੀ ॥ **ਸਗਲ ਜਮਾਤੀ**=ਸਾਰੀਆਂ ਜਮਾਤਾਂ ਅਰਥਾਤ ਸ੍ਰਿਸਟੀ ਨੂੰ ਇਕ ਰੂਪ ਸਮਝਣਾ ਹੈ ॥ **ਆਦੇਸ**= ਨਮਸਕਾਰ ਹੈ ॥ **ਤਿਸੈ**=ਉਸ ਵਾਹਿਗੁਰੂ ਨੂੰ ॥ **ਅਨੀਲੁ**=ਰੰਗ ਰੂਪ ਰਹਿਤ ਹੈ ॥ **ਅਨਾਦਿ**=ਉਸ ਦਾ ਮੁੱਢ ਕੋਈ ਨਹੀਂ ਹੈ ॥ **ਅਨਾਹਤਿ**=ਨਾਸ ਨਹੀਂ ਹੁੰਦਾ, ਅਬਨਾਸੀ ਹੈ ॥ ੨੮ ॥ **ਭੁਗਤਿ**=ਭੋਜਨ ॥ **ਭੰਡਾਰਣਿ**=ਵਰਤਾਵੀ ॥ **ਘਟਿ ਘਟਿ**= ਹਰੇਕ ਹਿਰਦੇ ਦੀ ਧੜਕਨ ॥ **ਨਾਦ**=ਧੁਤੂ ਹੈ ॥ **ਨਾਥੁ**=ਮਾਲਕ ਹੈ ॥ **ਨਾਥੀ**= ਕਾਬੂ ਕੀਤੀ ਹੋਈ ਹੈ ਸ੍ਰਿਸਟੀ ॥ **ਰਿਧਿ ਸਿਧਿ**=ਰਿਧੀਆਂ ਸਿਧੀਆਂ ਕਰਾਮਾਤਾਂ ਕਰਨੀਆਂ । **ਅਵਰਾ ਸਾਦ**=ਹੋਰ ਦੁਨਿਆਵੀ ਸਵਾਦ ਹਨ ॥ **ਸੰਜੋਗੁ**=ਕਰਮਾਂ ਅਨੁਸਾਰ ਪਦਾਰਥਾ ਦਾ ਮੇਲ ॥ **ਵਿਜੋਗੁ**=ਵਿਛੋੜਾ ॥

**ਭਾਗਿ**=ਹਿਸਾ (ਕਰਮਾਂ ਦਾ) ॥ ੨੯ ॥ **ਏਕਾ ਮਾਈ**=ਇਕ ਮਾਇਆ

ਰੂਪ ਇਸਤ੍ਰੀ, ਸ਼ਕਤੀ, ਕੁਦਰਤ ॥ **ਜੁਗਤਿ** = ਜੁਗਤੀ ਨਾਲ ॥ **ਵਿਆਈ** = ਪ੍ਰਸੂਤਕਾ ਹੋਈ ॥ **ਚੇਲੇ** = ਪੁੱਤ੍ਰ ॥ **ਸੰਸਾਰੀ** = ਬ੍ਰਹਮਾ, ਉਤਪਤੀ ਕਰਨ ਵਾਲੀ ਸਕਤੀ ॥ **ਭੰਡਾਰੀ** = ਵਿਸ਼ਨੂੰ, ਪਾਲਣਾ ਕਰਨ ਵਾਲੀ ਸਕਤੀ ॥ **ਲਾਏ ਦੀਬਾਣੁ** = ਸਿਵ ਜੀ ਲਯ (ਨਾਸ) ਕਰਨ ਵਾਲੀ ਸਕਤੀ ॥ **ਓਨਾ** = ਤਿੰਨਾ ਚੇਲਿਆਂ ਨੂੰ ॥ **ਵਿਡਾਣੁ** = ਅਸਚਰਜ ਹੈ ॥ ੩੦ ॥ **ਆਸਣੁ** = ਬੈਠਨ ਦੀ ਥਾ ॥ **ਲੋਇ ਲੋਇ** = ਲੋਕ ੨ ਅਰਥਾਤ ਹਰੇਕ ਥਾਂ ਵਿਚ ਹੈ ॥ **ਭੰਡਾਰ** = ਖਜਾਨੇ ॥ ੩੧ ॥ **ਦੂ** = ਤੋਂ ॥ **ਜੀਭੌ** = ਜੀਭਾਂ ॥ **ਲਖਵੀਸ** = ਲਖ ਵੀਹਾਂ, ਬੇਅੰਤ ॥ **ਜਗਦੀਸ** = ਜਗਤ ਦੇ ਈਸਵਰ ਦਾ ॥ **ਇਕੀਸ** = ਇਕ ਈਸਵਰ ਰੂਪ ॥ **ਆਕਾਸ** = ਉਚੇ ਮਹਾਂ ਪੁਰਸਾਂ ਦੀਆਂ ॥ **ਕੀਟਾ** = ਨੀਚ, ਮੰਦ ਕਰਮੀ ਪਖੰਡੀਆਂ ਨੂੰ ॥ **ਕੂੜੀ ਕੂੜੈ ਠੀਸ** = ਝੂਠਿਆਂ ਦੀਆਂ ਝੂਠੀਆਂ ਗਪਾਂ ਹਨ ॥ ੩੨ ॥

ਇਸ ਪਉੜੀ ਵਿਚ ਮਹਾਰਾਜ ਜੀ ਫੁਰਮਾਂਦੇ ਹਨ ਕਿ ਜੀਵ ਆਪਣੇ ਜੋਰ (ਬਲ, ਬੁਧ) ਨਾਲ ਕੁਝ ਨਹੀਂ ਕਰ ਸਕਦਾ । ਨਾ ਹੀ ਆਪਣੇ ਜੋਰ ਨਾਲ ਕੋਈ ਉਤਮ ਤੇ ਨੀਚ ਹੋ ਸਕਦਾ ਹੈ ॥

**ਮਨਿ ਸੋਰੁ** = ਮਨ ਵਿਚ ਸੰਕਲਪ ਹਨ ॥ ੩੩ ॥ **ਰੁਤੀ** = ੬ ਰੁਤਾਂ ॥ **ਥਿਤੀ** = ੧੫ ਥਿਤਾਂ ॥ **ਵਾਰ** = ੭ ਵਾਰ ॥ **ਥਾਪਿ** = ਬਣਾ ਕੇ ॥ **ਧਰਮਸਾਲ** = ਧਰਮ ਅਸਥਾਨ ॥ **ਅਨੰਤ** = ਬੇਅੰਤ ਹਨ ॥ **ਨਦਰੀ** = ਕ੍ਰਿਪਾ ਦ੍ਰਿਸਟੀ ਨਾਲ ॥ **ਕਰਮਿ** = ਬਖਸ਼ਸ ਦਾ ॥ **ਨੀਸਾਣੁ** = ਲੇਖ ॥ **ਕਚ ਪਕਾਈ** = ਕੱਚੇ ਪੱਕੇ, ਝੂਠੇ ਸੱਚੇ ॥ **ਪਾਇ** = ਪਾਇ (ਪਰਖੇ) ਜਾਂਦੇ ਹਨ ॥ **ਗਇਆ ਜਾਪੈ ਜਾਇ** = ਦਰਗਾਹੇ ਗਿਆ ਹੋਇਆ ਜਾ ਕੇ ਜਾਪਦਾ ਹੈ ॥੩੪॥ **ਖੰਡ** = ਕਾਂਡ (ਹਿਸੇ) ਦਾ ॥ **ਧਰਮੁ** = ਏਹੁ ਨੇਮ ਹੈ ॥ **ਕਰਮੁ** = ਕਰਤਵ ॥ **ਵੈਸੰਤਰ** = ਅਗਨੀਆ ਹਨ ॥ **ਕਾਨ੍** = ਕ੍ਰਿਸ਼ਨ ॥ **ਮਹੇਸ** = ਸ਼ਿਵਜੀ ॥ **ਕਰਮ ਭੂਮੀ** = ਕਰਮ ਕਾਂਡ ਕਰਨ ਵਾਸਤੇ ਧਰਤੀਆਂ ਹਨ ॥ **ਮੇਰ ਕੇਤੇ** = ਕਈ ਸੁਮੇਰ ਪਰਬਤ ਹਨ ॥ **ਧੂ** = ਧਰੂਭਗਤ ॥ **ਇੰਦ** = ਇੰਦਰ ਹਨ ॥ **ਸੂਰ** = ਸੂਰਜ ਹਨ ॥ **ਮੰਡਲ** = ਲੋਕ ॥ **ਦੇਵੀ** = ਦੇਵੀਆਂ ਦੇ ॥ **ਦਾਨਵ** = ਦੈਤ ਹਨ ॥ **ਪਾਤ** = ਪਾਤਸ਼ਾਹ ਹਨ ॥ **ਨਰਿੰਦ** = ਰਾਜੇ ਹਨ ॥ ੩੫ ॥ **ਖੰਡ** = ਹਿੱਸੇ (ਕਾਂਡ) ਵਿਚ ॥ **ਪਰਚੰਡੁ** = ਤੇਜ (ਪ੍ਰਕਾਸ਼) ਹੈ ॥ **ਨਾਦ** = ਸਬਦ ਰਸ ॥ **ਬਿਨੋਦ** = ਬਿਲਾਸ ॥ **ਕੋਡ** = ਕ੍ਰੋੜਾਂ ਹੁੰਦੇ ਹਨ ॥ **ਸਰਮ** = ਹੱਯਾ, ਸ਼ੀਲ ਗੁਣਾ

ਵਾਲੇ ਉਪਾਸਕ ॥ **ਬਾਨੀ ਰੂਪੁ**=ਬੋਲੀ ਸੁੰਦਰ (ਮਿੱਠੀ) ਹੁੰਦੀ ਹੈ ॥ **ਅਨੂਪੁ**= ਉਪਮਾ ਰਹਿਤ, ਅਤੀ ਸੁੰਦਰ ॥

## ੮

**ਸੁਰਾਂ** =ਦੇਵਤਿਆਂ ॥ **ਸੁਧਿ**=ਸੋਝੀ ॥ ੩੬ ॥ **ਕਰਮ ਖੰਡ**=ਬਖਸਸ ਦੇ ਕਾਂਡ ਵਿਚ ॥ **ਬਾਨੀ ਜੋਰੁ**=ਮੂੰਹ ਦੇ ਵਾਕ ਵਿਚ ਜ਼ੋਰ ਹੁੰਦਾ ਹੈ ਅਰਥਾਤ ਬਚਨ ਸਤ ਹੁੰਦੇ ਹਨ ॥ **ਜੋਧ**=ਜੋਧੇ ॥ **ਮਹਾਂ ਬਲ ਸੂਰ**=ਅਤੀ ਜ਼ੋਰ ਵਾਲੇ ਸੂਰਮੇਂ ॥ **ਸੀਤੋ ਸੀਤਾ**=ਮਨ ਨੂੰ ਇਕ ਰਸ ਜੋੜਿਆ ਹੈ ॥ **ਮਹਿਮਾ ਮਾਹਿ**= ਪ੍ਰਮਾਤਮਾ ਦੀ ਮਹਿਮਾਂ ਰੂਪੀ ਸੀਤਾ ਵਿਚ ॥ **ਕੇ ਲੋਅ**=ਕਈ ਲੋਕ (ਦੇਸਾਂ) ਦੇ ॥ **ਵਿਗਸੈ**= ਪ੍ਰਸੰਨ ਹੁੰਦਾ ਹੈ ॥ **ਕਰੜਾ**=ਕਠਨ ਹੈ ॥ **ਸਾਰੁ**=ਲੋਹੇ ਵਾਗੂੰ ॥ ੩੭ ॥ **ਪਾਹਾਰਾ**= ਸੁਨਿਆਰੇ ਦੀ ਹੱਟੀ (ਭੱਠੀ) ਹੈ ॥ **ਅਹਰਣਿ**=ਵਦਾਨ ॥ **ਖਲਾ**=ਫੂਕਨੀ॥ **ਤਪਤਾਉ**=ਤਪ ਤਪਣਾ (ਕਰਨਾ) ਹੈ॥ **ਭਾਂਡਾ**=ਕੁਠਾਲੀ ॥ **ਭਾਉ**=ਪ੍ਰੇਮ ਦੀ ॥ **ਅੰਮ੍ਰਿਤੁ**=ਨਾਮ ॥ **ਟਕਸਾਲ**=ਸਿਕਾ ਘੜਨ ਦੀ ਥਾਂ, ਸਤਿਸੰਗ ॥ **ਤਿਨਕਾਰ**= ਉਨ੍ਹਾਂ ਦੀ ਇਹ ਕਰਨੀ ਹੈ॥ ੩੮ ॥ ਸਲੋਕੁ ॥ **ਪਵਣੁ ਗੁਰੂ**=ਹਵਾ ਗੁਰੂ ਰੂਪ ਹੈ ਜਿਸ ਦੀ ਰਾਹੀਂ ਅਵਾਜ਼ ਕਰਕੇ ਸਿਖਿਆ ਮਿਲਦੀ ਹੈ ॥ **ਪਾਣੀ ਪਿਤਾ**=ਪਾਣੀ ਪਿਤਾ ਰੂਪ ਹੈ, ਹਰੇਕ ਜੀਵ ਦੀ ਉਤਪਤੀ ਇਸ ਤੋਂ ਹੈ ॥ **ਮਾਤਾ ਧਰਤਿ**=ਧਰਤੀ ਮਾਤਾ ਹੈ ਜਿਸ ਵਿਚੋਂ ਹਰੇਕ ਚੀਜ਼ ਦੀ ਉਤਪਤੀ ਹੁੰਦੀ ਹੈ ॥ **ਮਹਤੁ**=ਵੱਡੀ ਮਾਨ ਯੋਗ ਹੈ॥ **ਰਾਤਿ ਦਾਈ**=ਰਾਤ ਦਾਈ ਹੈ ਕਿਉਂਕਿ ਹਰੇਕ ਜੀਵ ਇਸ ਨਾਲ ਅਰਾਮ ਕਰਦਾ ਹੈ ॥ **ਦਿਵਸੁ ਦਾਇਆ**=ਦਿਨ ਖਿਡਾਵਾ ਹੈ ਕਿਉਂਕਿ ਹਰੇਕ ਜੀਵ ਇਸ ਵਿਚ ਵਿਹਾਰ ਕਾਰ ਕਰਦਾ ਮਾਨੋ ਖੇਡਦਾ ਹੈ॥ **ਧਰਮੁ**=ਧਰਮ ਰਾਜ ਦੇ ॥ **ਹਦੂਰਿ**=ਸਾਹਮਣੇ ॥ **ਕੇ**=ਕਈ ॥ **ਮਸਕਤਿ**=ਮੇਹਨਤ, ਜਪ ਤਪ ॥ **ਘਾਲਿ**= ਕਰ ਗਏ, ਕਮਾ ਗਏ॥ **ਕੇਤੀ**=ਕਿਤਨੀ ਹੀ ਸ੍ਰਿਸ਼ਟੀ॥ ਸੋ ਦਰੁ ਤੇਰਾ ਕਿਹਾ:—ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਚਖੰਡ ਵਿਚ ਅਕਾਲ ਪੁਰਖ ਦੇ ਸਨਮੁਖ ਉਚਾਰਨ ਕੀਤਾ ਸੀ ॥ **ਸੋ ਦਰੁ**=ਉਹ ਦੁਆਰਾ ॥ **ਵਾਵਣ ਹਾਰੇ**=ਵਜੌਣ ਵਾਲੇ ਹਨ ॥ **ਪਰੀ ਸਿਉ**= ਰਾਗਨੀਆਂ ਸਮੇਤ ॥ **ਸਵਾਰੇ** =ਸਜਾਏ ਹੋਏ ॥ **ਦਰਿ ਨਾਲੇ**=ਦਲ ਸਮੇਤ ॥

## ੯

**ਵੀਰ ਕਰਾਰੇ**=ਜੋਸੀਲੇ ਜੋਧੇ। **ਮਛੁ**=ਮਾਤ ਲੋਕ ਵਿਚ॥ **ਪਇਆਲੇ**=ਪਾਤਾਲ ਲੋਕ ਵਿਚ ॥ **ਰਸਾਲੇ**=ਸੁੰਦਰ, ਨਾਮ ਦੇ ਰਸੀਏ ॥ **ਸਾਚੀ ਨਾਈ**=ਸਚੇ ਨਾਮਾਂ ਕਰਕੇ ॥ **ਜਿਨਸੀ**=ਭਾਂਤ ਭਾਂਤ ਪਸੂ ਮਨੁਖ ਆਦਿਕ ਦੀਆਂ ਕਿਸਮਾ ਵਾਲੀ ॥ **ਰਜਾਈ**=ਆਗਿਆ ਵਿਚ ॥ ਸੁਣਿ ਵਡਾ ਆਖੈ:—**ਗਹਿਰ ਗੰਭੀਰਾ**=ਡੂੰਘੇ ਅਤੇ ਅਡੋਲ॥ **ਗਹੀਰਾ**=ਖਜਾਨਾ ਹੈ ॥ **ਚੀਰਾ**=ਵਿਸਥਾਰ, ਹੁਕਮ ॥ **ਰਹਾਉ**=ਸਥਾਈ, ਸ਼ਬਦ ਦਾ ਭਾਵ ਏਨ੍ਹਾਂ ਦੋ ਤੁਕਾ ਦੇ ਆਧਾਰ ਪਰ ਹੈ॥ **ਸੁਰਤੀ**=ਸੋਝੀ ਵਾਲਿਆ ਨੇ॥ **ਗੁਰ ਗੁਰ ਹਾਈ**=ਗੁਰੂਆ ਦੇ ਗੁਰੂ ॥ **ਸਿਧੀ**=ਪੂਰਨਤਾਈਆਂ, ਕਰਾਮਾਤਾ ॥ **ਠਾਕਿ**=ਰੋਕੀਆ। **ਰਹਾਈਆਂ**=ਰਹਿੰਦੀਆ ਹਨ ॥ **ਚਾਰਾ**=ਜੋਰ ਹੈ॥ ਆਖਾ ਜੀਵਾ ਵਿਸਰੈ—**ਚੂਕੈ**=ਖੁੰਝਦਾ, ਮੁਕਦਾ ॥ **ਭੋਗੁ**=ਖਾਣ ਪਾਣ ॥

## ੧੦

**ਸਨਾਤਿ**=ਨੀਚ ਹੈ॥ ਹਰਿ ਕੇ ਜਨ:— ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਵਿਆਹ ਸਮੇਂ, ਜਦ ਬੀਬੀ ਭਾਨੀ ਜੀ ਦੀ ਮਾਤਾ ਨੇ ਆਪ ਜੀ ਨੂੰ ਘਰ ਦਾ ਬੂਹਾ ਵੜਨ ਲਗਿਆ ਆਖਿਆ ਕਿ ਤੁਸੀਂ ਗੁਰੂ ਅਮਰਦਾਸ ਜੀ ਤੋਂ ਐਸ ਵੇਲੇ ਕੁਲ ਦੀ ਰੀਤੀ ਅਨੁਸਾਰ ਕੁਝ ਮੰਗ ਲਵੋ, ਤਾਂ ਇਹ ਮੰਗ ਮੰਗੀ:–ਹੇ, **ਜਨ**=ਭਗਤ ॥ **ਬਿਨਉ**=ਬੇਨਤੀ॥ **ਕੀਰੇ ਕਿਰਮ**=ਕੀੜੇ ਮਕੋੜੇ, ਨਿਮਾਣੇ ॥ **ਗੁਰਮਤਿ**=ਗੁਰਾ ਦਾ ਉਪਦੇਸ਼ ॥ **ਰਹਰਾਸਿ**=ਰਹੁਰੀਤੀ ਹੈ, ਮਰਯਾਦਾ ਹੈ ॥ **ਜੀਵਾਸਿ**=ਜੀਉਣ ਦੀ ਆਸ ਹੈ ॥ **ਲਿਖਾਸਿ**=ਸ੍ਰੇਸ਼ਟ ਲੇਖ ॥

ਕਾਹੇ ਰੇ ਮਨ ਚਿਤ: — ਜਦ ਗੁਰੂ ਅਰਜਨ ਦੇਵ ਜੀ ਗੱਦੀ ਤੇ ਬੈਠੇ ਤਾ ਮਾਇਆ ਦੀ ਥੁੜ੍ਹ ਕਰਕੇ ਲੰਗਰ ਕੁਝ ਮਾੜੀ ਦਸ਼ਾ ਵਿਚ ਹੋਇਆ ਵੇਖ ਕੇ ਭਾਈ ਗੁਰਦਾਸ ਜੀ ਨੇ ਏਸ ਦਾ ਕਾਰਨ ਪੁਛਿਆ ਅਤੇ ਉਦਮ ਕਰਨ ਵਾਸਤੇ ਪ੍ਰਾਰਥਨਾ ਕੀਤੀ, ਤਦ ਗੁਰੂ ਜੀ ਨੇ ਵਾਹਿਗੁਰੂ ਦਾ ਭਰੋਸਾ ਦਿਵੋਂਦਿਆਂ ਹੋਇਆ ਇਹ ਸਬਦ ਉਚਾਰਨ ਕੀਤਾ –

**ਆਹਰਿ**=ਚਿੰਤਾ॥ **ਸੈਲ**=ਪਹਾੜਾ ਦੇ ॥ **ਮਾਧਉ**=ਹੇ ਪਿਆਰੇ ॥ **ਗੁਰ ਪਰਸਾਦਿ**=ਗੁਰਾ ਦੀ ਕਿਰਪਾ ਨਾਲ॥ **ਪਰਮਪਦੁ**=ਵੱਡਾ (ਉੱਚਾ) ਦਰਜਾ॥ **ਕਾਸਟ**=ਲੱਕੜ ॥ **ਜਨਨਿ**=ਮਾਤਾ॥ **ਸੁਤ**=ਪੁੱਤਰ ॥ **ਬਨਿਤਾ**=ਇਸਤ੍ਰੀ ॥ **ਧਰਿਆ**=ਆਸਰਾ॥ **ਸੰਬਾਹੇ**=ਪਹੁੰਚਾਉਂਦਾ ॥ **ਬਚਰੇ**=ਬਚੇ॥ **ਛਰਿਆ**=

ਛਡੇ ਹਨ॥ **ਤਿਸੁ**=ਉਸ ਬਚਿਆਂ ਵਾਲੀ ਕੂੰਜ ਨੇ ॥ **ਨਿਧਾਨ**=੯ ਨਿਧੀਆਂ ॥ **ਦਸ ਅਸਟ ਸਿਧਾਨ**=੧੮ ਸਿੱਧੀਆਂ ॥ **ਕਰਤਲ**=ਹਥ ਦੀ ਤਲੀ ਤੇ ॥ **ਸਦ**=ਸਦਾ ਹੀ ॥ **ਪਾਰਾ ਵਰਿਆ**=ਪਾਰ ਉਰਾਰ ਦਾ ॥ ਸੋ ਪੁਰਖੁ:—**ਸੋ ਪੁਰਖੁ**=ਉਹ ਵਿਆਪਕ ਵਾਹਿਗੁਰੂ ॥ **ਨਿਰੰਜਨੁ**=ਮਾਇਆ ਰਹਿਤ ॥ **ਅਗਮਾ ਅਗਮ ਅਪਾਰਾ**=ਮਨ ਬਾਣੀ ਦੀ ਵੀਚਾਰ ਤੋਂ ਪਰੇ ਤੇ ਅਪਾਰ ਹੈ ॥

## ੧੧

**ਜੰਤ**=ਜੀਵ ॥ **ਘਟ ਘਟ**=ਹਰੇਕ ਸਰੀਰ ਅੰਦਰ ॥ **ਨਿਰੰਤਰਿ**=ਅੰਤਰੇ ਰਹਿਤ, ਅਭੇਦ ਹੈਂ ॥ **ਚੋਜ ਵਿਡਾਣਾ**=ਅਸਚਰਜ ਕੌਤਕ ਹਨ ॥ **ਭੁਗਤਾ**=ਭੋਗਣ (ਖਾਣ) ਵਾਲਾ ਹੈਂ ॥ **ਸੇ**=ਉਹ॥ **ਸਮਾਸੀ**=ਸਮਾਏ ਹਨ ॥ **ਭਗਤਿ**=ਭਗਤੀ ਦੇ॥ **ਖਟੁ ਕਰਮ**=ਵਰਤ ਨੇਮ ਆਦਿਕ ਛੇ ਕਰਮ॥ **ਕਰੰਤਾ**=ਕਰਦਾ ਹੈ॥ **ਅਪਰੰਪਰੁ**=ਪਾਰਾਵਾਰ ਰਹਿਤ ॥ **ਸਿਰਜਿ**=ਰਚਕੇ ॥ **ਗੋਈ**=ਨਾਸ ਕਰਦਾ ਹੈਂ॥ **ਜਾਣੋਈ**=ਜਾਨਣ ਵਾਲਾ ਹੈਂ ॥ ਤੂੰ ਕਰਤਾ ਸਚਿਆਰੁ:—**ਮੈਡਾ**=ਮੇਰਾ॥ **ਥੀਸੀ**=ਹੁੰਦੀ ਹੈ॥ **ਹਉ**=ਮੈਂ ॥ **ਮਨਮੁਖਿ**=ਬੇਮੁਖਾਂ ਨੇ ॥ **ਦਰੀਆਉ**=ਅਥਾਹ,ਅਨੇਕ ਰੰਗਾਂ ਵਾਲਾ॥ **ਵਿਜੋਗਿ ਮਿਲਿ ਵਿਛੜਿਆ**=ਵਿਜੋਗ ਕਰਮਾਂ ਕਰਕੇ ਤੇਰੇ ਨਾਲ ਮਿਲੇ ਹੋਏ ਵਿਛੜ ਜਾਂਦੇ ਹਨ॥ **ਸੰਜੋਗੀ**=ਸੰਜੋਗ ਕਰਮਾਂ ਦੇ ਸੰਬੰਧ ਕਰਕੇ ਤੇਰੇ ਨਾਲ ਮਿਲ ਜਾਂਦੇ ਹਨ।

## ੧੨

**ਗੁਰਮੁਖਿ**=ਗੁਰਾਂ ਦੁਆਰੇ ॥ ਤਿਤੁ ਸਰਵਰੜੈ—**ਤਿਤੁ**=ਓਸ ॥ **ਸਰਵਰੜੈ**=ਸੰਸਾਰ ਸਰੋਵਰ ਵਿਚ॥ **ਭਈਲੇ**=ਹੋਇਆ ਹੈ॥ **ਪਾਵਕੁ**=ਅੱਗ॥ **ਪੰਕਜੁ ਮੋਹ**=ਚਿਕੜ ਰੂਪ ਮੋਹ ਵਿਚ ਖੁਭਿਆ ਹੋਇਆ ॥ **ਪਗੁ**=ਬੁੱਧੀ ਰੂਪ ਪੈਰ॥ **ਤਹ**=ਉਸ ਜੀਵ ਨੂੰ ॥ **ਚੇਤਸਿ**=ਸਿਮਰਦਾ ॥ **ਮੁਗਧਾ**=ਬੇ-ਸਮਝੀ ਵਾਲਾ ॥ **ਪ੍ਰਣਵਤਿ**=ਬੇਨਤੀ ਕਰਦੇ ਹਨ ॥ ਭਈ ਪਰਾਪਤਿ:—**ਦੇਹੁਰੀਆ**=ਦੇਹੀ ॥ **ਬਰੀਆ**=ਵਾਰੀ ਹੈ॥ **ਸਰੰਜਾਮਿ**=ਉਪਾਏ (ਜਤਨ) ਵਿਚ॥ **ਭਵਜਲ**=ਸੰਸਾਰ ਸਮੁੰਦਰ ॥ **ਸੰਜਮੁ**=ਧਰਮ ਕਰਮ ਦਾ ਨੇਮ ॥ **ਕਰੰਮਾ**=ਕਰਮਾਂ ਵਾਲੇ ਹਾਂ ॥

**ਸਰਮਾ**=ਪੈਜ, ਲਜਿਆ॥ ਜੈ ਘਰਿ ਕੀਰਤਿ ਆਖੀਐ॥ ਇਕ ਦਿਨ ਦੁਪਹਿਰ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰ ਪੁਰ ਵਿਖੇ ਵਿਰਾਜੇ ਹੋਏ ਸਨ ਤੇ ਭਾਈ ਲਹਿਣਾ ਜੀ ਚਰਨਾ ਦੀ ਸੇਵਾ ਕਰ ਰਹੇ ਸਨ। ਗੁਰੂ ਜੀ ਦੇ ਚਰਨਾਂ ਵਿਚੋਂ ਥੋੜਾ ਜਿਹਾ ਲਹੂ ਸਿਮਿਆ ਵੇਖਕੇ ਭਾ: ਲਹਿਣਾ ਜੀ ਨੇ ਕਾਰਨ ਪੁਛਿਆ ਤਾਂ ਆਪ ਜੀ ਨੇ ਦਸਿਆ ਕਿ ਇਕ ਅਯਾਲੀ ਬਕਰੀਆ ਦੇ ਪਿਛੇ ਪਿਛੇ ਸੋਹਿਲੇ ਦਾ ਪਾਠ ਕਰਦਾ ਫਿਰਦਾ ਸੀ, ਅਸੀਂ ਉਸ ਪਿਛੇ ਸੁਣਦੇ ਫਿਰਦੇ ਸਾ। ਸਾਡੇ ਪੈਰ ਨੰਗੇ ਹੋਣ ਕਰਕੇ ਕੰਡੇ ਵਜਕੇ ਲਹੂ ਨਿਕਲਿਆ ਹੈ। ਅਗੇ ਤੋਂ ਆਪ ਜੀ ਨੇ ਹੁਕਮ ਕੀਤਾ ਕਿ ਉਸ ਅਯਾਲੀ ਨੂੰ ਆਖੋ ਕਿ ਰਾਤ ਨੂੰ ਸੌਣ ਲਗਿਆ ਪਾਠ ਕਰਿਆ ਕਰੇ। ਸੋ ਹੁਕਮ ਅਨੁਸਾਰ ਪੰਜਵੀਂ ਪਾਤਿਸਾਹੀ ਤਕ ਪਹਿਲੇ ਤਿੰਨਾ ਸਬਦਾਂ ਦਾ ਪਾਠ ਸੌਣ ਲਗਿਆ ਹੁੰਦਾ ਰਿਹਾ। ਉਪ੍ਰੰਤ ਇਕ ਵਣਜਾਰੇ ਸਿਖ ਨੇ ਗੁਰੂ ਅਰਜਨ ਦੇਵ ਜੀ ਅਗੇ ਬੇਨਤੀ ਕੀਤੀ ਕਿ ਕਈ ਵੇਰ ਬਿਦੇਸਾਂ ਵਿਚ ਸਾਨੂੰ ਚੋਰਾ ਅਤੇ ਭੂਤਾਦਿਕ ਥਾਵਾ ਵਿਚ ਰਹਿਣ ਕਰ ਕੇ ਖੜਾ ਭੈ ਹੁੰਦਾ ਹੈ, ਕ੍ਰਿਪਾ ਕਰ ਕੇ ਕੋਈ ਐਸਾ ਮੰਤਰ ਦਸੋ ਕਿ ਅਜੇਹੇ ਥਾਵਾਂ ਤੇ ਸਾਨੂੰ ਕੋਈ ਡਰ ਨ ਲਗੇ। ਇਹ ਬੇਨਤੀ ਪਰਵਾਨ ਕਰਕੇ ਗੁਰੂ ਜੀ ਨੇ ਇਕ ਸਬਦ ਚੌਥੀ ਪ੍ਰਾਤਿਸਾਹੀ ਦਾ ਤੇ ਇਕ ਆਪਣਾ ਸੋਹਿਲੇ ਨਾਲ ਰਲਾ ਕੇ ਇਸ ਮੰਤਰ ਰੂਪ ਬਾਣੀ ਨੂੰ ਸੰਪੂਰਨ ਕਰ ਕੇ ਸੰਗਤਾ ਪ੍ਰਤਿ ਰਾਤ ਨੂੰ ਸੌਣ ਸਮੇਂ ਪਾਠ ਕਰਨ ਵਾਸਤੇ ਆਗਿਆ ਦਿਤੀ ਅਤੇ ਕਿਹਾ ਕਿ ਜੋ ਕੋਈ ਇਸ ਦਾ ਪਾਠ ਕਰ ਕੇ ਸਵੇਗਾ ਉਸ ਨੂੰ ਰਾਤ ਸਮੇਂ ਡਰ ਆਦਿਕ ਨਹੀਂ ਲਗੇਗਾ॥

**ਜੈ**=ਜਿਸ॥ **ਸੋਹਿਲਾ**=ਜੱਸ (ਵਾਹਿਗੁਰੂ ਦਾ)॥ **ਸਿਵਰਿਹੁ**=ਸਿਮਰਨ ਕਰਨਾ॥ **ਜੀਅੜੇ**=ਜੀਵਾ ਨੂੰ॥ **ਸਮਾਲੀਅਨਿ**=ਸੰਭਾਲ ਰਿਹਾ ਹੈ॥ **ਦਾਨੈ**=ਦਾਨ ਦੀ॥ **ਸੁਮਾਰੁ**=ਗਿਣਤੀ॥ **ਸੰਬਤਿ**=ਸਾਲ॥ **ਸਾਹਾ**=ਵੇਲਾ॥ **ਤੇਲੁ**=ਵੈਰਾਗ ਰੂਪੀ॥ **ਪਾਹੁਚਾ**=ਭੇਚਾ, (ਸੁਨੇਹਾ) ਮਿਲਦਾ ਹੈ॥ **ਸਦੜੇ**=(ਮੌਤ ਦੀਆ) ਸੱਦਾਂ॥ **ਪਵੰਨਿ**=ਪੈਂਦੀਆਂ ਹਨ॥ **ਸੇ**=ਉਹ (ਮੌਤ ਦੇ)॥ **ਦਿਹ**=ਦਿਨ॥ **ਆਵੰਨਿ**=ਔਣੇ ਹਨ॥ ਛਿਅ ਘਰਿ— **ਛਿਅ**=ਛੇ॥ **ਘਰ**=ਸਾਸਤਰ ਹਨ॥ **ਛਿਅ ਗੁਰ**=ਛੇ ਉਹਨਾਂ ਦੇ ਕਰਤਾ ਹਨ॥ **ਗੁਰੁ ਗੁਰੁ ਏਕੋ**=ਗੁਰੂਆਂ ਦਾ ਗੁਰੂ ਇਕ ਹੀ ਹੈ॥ **ਤੋਇ**=ਤੇਰੀ॥ **ਵਿਸੁਏ**=੧੫ ਵਾਰ ਅਖ ਦਾ ਝਮਕਣਾ॥ **ਚਸਿਆ**=੧੫ ਵਿਸਿਆ ਦਾ॥ **ਘੜੀਆ**=੩੦ ਚਸਿਆਂ ਦਾ ਇਕ ਪਲ ਹੁੰਦਾ ਹੈ, ੬੦ ਪਲਾਂ ਦੀ ਇਕ ਘੜੀ॥ **ਪਹਰਾ**=੮ ਘੜੀਆ ਦਾ ਇਕ ਪਹਿਰ॥ **ਵਾਰੀ**=ਵਾਰ, ਦਿਨ॥ **ਮਾਹੁ**=ਮਹੀਨਾ॥ **ਰੁਤਿ ਅਨੇਕ**=ਰੁੱਤਾਂ ਕਈ ਹਨ॥

## ੧੩

ਗਗਨ ਮੈ ਥਾਲੁ:— ਇਕ ਵੇਰ ਜਦ ਗੁਰੂ ਨਾਨਕ ਦੇਵ ਜੀ ਜਗਨ ਨਾਥ ਪੁਰੀ ਗਏ ਤਾਂ ਰਾਤ ਨੂੰ ਪੰਡਿਤਾ ਨੇ ਆਪ ਜੀ ਨੂੰ ਵੀ ਆਰਤੀ ਪੜ੍ਹਨ ਵਾਸਤੇ ਆਖਿਆ ਤਾਂ ਗੁਰੂ ਜੀ ਨੇ

ਪੰਡਿਤਾਂ ਨੂੰ ਕੁਦਰਤ ਵਲੋਂ ਨਿਤ ਹੋ ਰਹੀ ਸੱਚੀ ਆਰਤੀ ਉਚਾਰਨ ਕਰ ਕੇ ਦੱਸੀ:-**ਗਗਨਮੈ**= ਆਕਾਸ ਰੂਪ ॥ **ਰਵਿ**=ਸੂਰਜ॥ **ਦੀਪਕ**=ਦੀਵੇ॥ **ਤਾਰਿਕਾ**=ਤਾਰਿਆਂ ਦਾ ॥ **ਮੰਡਲ**=ਭਵਨ ॥ **ਜਨਕ**=ਜੜੇ ਹੋਏ ਹਨ॥ **ਮਲਆਨਲੋ**=ਚੰਦਨ ਦੇ ਬ੍ਰਿਛਾਂ ਦੀ ਸੁਗੰਧੀ ਵਾਲੀ ਵਾਯੂ॥**ਚਵਰੋ**=ਚੌਰ ਕਰਦੀ ਹੈ॥**ਬਨਰਾਇ**=ਬਨਾਸਪਤੀ॥ **ਫੂਲੰਤ**= ਫੁਲ ਹਨ॥ **ਜੋਤੀ**=ਪ੍ਰਮੇਸਰ ਦੀ ਜੋਤ ਦੇ॥ **ਭਵ ਖੰਡਨਾ**=ਜਨਮ ਮਰਨ ਦਾ ਦੁਖ ਨਾਸ ਕਰਨ ਵਾਲੀ ਹੈ॥ **ਅਨਹਤਾ**=ਇਕ ਰਸ ॥ **ਭੇਰੀ**=ਵਾਜੇ, ਸਰਨਾਈਆਂ॥ **ਸਹਸ**= ਹਜਾਰਾਂ ॥ **ਤਵ**=ਤੇਰੇ॥ **ਨੈਨ**=ਅੱਖਾਂ ਹਨ ॥ **ਨਨ**=ਨਹੀਂ ਹੈ॥ ਭਾਵ ਵਿਰਾਟ (ਸਾਕਾਰ) ਰੂਪ ਕਰ ਕੇ ਇਹ ਸਭ ਤੇਰੇ ਹੀ ਸਰੂਪ ਹਨ ਅਤੇ ਤੇਰੇ ਹਜਾਰ ਨੇਤਰ ਹਨ, ਪਰ ਨਿਰਗੁਣ ਸਰੂਪ ਕਰ ਕੇ ਤੇਰਾ ਕੋਈ ਨੇਤਰ ਨਹੀਂ ਹੈ॥ **ਪਦ**=ਪੈਰ (ਚਰਨ)॥ **ਬਿਮਲ**= ਕਵਲ ਹਨ॥ **ਗੰਧ ਬਿਨੁ**=ਸੁਗੰਧੀ ਲੈਣ ਵਾਲੀਆਂ ਨਾਸਕ ਤੋਂ ਬਿਨਾਂ ਹੈਂ॥ **ਇਵ**= ਏਹਨਾਂ ॥ **ਚਲਤ**=ਕੌਤਕਾਂ ਨੇ॥ **ਮੋਹੀ**=ਬੁਧੀ ਮੋਹੀ ਹੈ॥ **ਸੋਇ**=ਓਹੋ ਵਾਹਿਗੁਰੂ ਦੀ ॥ **ਸਾਖੀ**=ਸਿਖਜਾ ਨਾਲ॥ **ਮਕਰੰਦ**=ਧੂੜੀ (ਫੁਲਾਂ ਦੇ ਰਸ) ਨੂੰ॥ **ਲੋਭਿਤ ਮਨੋ**=ਮਨ ਰੂਪ ਭੌਰਾ ਲਲਚਾ ਰਿਹਾ ਹੈ॥ **ਅਨਦਿਨੋ**=ਰਾਤ ਦਿਨ ॥ **ਆਹੀ**= ਏਹੀ॥ **ਸਾਰਿੰਗ**=ਚਾਤ੍ਰਿਕ (ਪਪੀਹੇ) ਨੂੰ॥ **ਨਾਇ**=ਨਾਮ ਵਿਚ॥ <u>ਕਾਮਿ ਕਰੋਧ ਨਗਰੁ</u>:- **ਨਗਰੁ**=ਸਰੀਰ॥ **ਖੰਡਲ**=ਸਾਰਾ ਹੀ॥ **ਖੰਡਾਹੇ**=ਤੋੜ ਦਿਤਾ ਹੈ॥ **ਮੰਡਲ**= ਘੇਰੇ (ਸਰੂਪ) ਵਿਚ॥ **ਮੰਡਾ ਹੇ**=ਘੇਰਿਆ (ਇਸਥਿਤ) ਕੀਤਾ ਹੈ॥ **ਅੰਜੁਲੀ**=ਦੋਵੇਂ ਹਥ ਜੋੜ ਕੇ ਪ੍ਰਨਾਮ॥ **ਡੰਡਉਤ**=ਦੰਡ ਵਤ ਹੋ ਕੇ, ਪੇਟ ਭਾਰ ਹੋ ਕੇ ਅੱਠਾਂ ਅੰਗਾਂ ਕਰ ਕੇ (੨ ਪੈਰ, ੨ ਹਥ, ੧ ਛਾਤੀ, ੧ ਮੱਥਾ, ੧ ਮਨ, ੧ ਬਾਣੀ) ਨਮਸਕਾਰ॥ **ਪੁਨੁ**=ਇਹ ਵਡਾ ਪੁੰਨ ਹੈ॥ **ਸਾਕਤ**=ਮਨਮੁਖਾਂ ਨੇ॥ **ਸਾਦੁ**=ਸੁਆਦ, ਅਨੰਦ॥ **ਹਉਮੈ**=ਹੰਕਾਰ ਦਾ॥ **ਭਵ**=ਸੰਸਾਰ ਦਾ॥ **ਖੰਡਾ ਹੇ**=ਨਾਸ ਕੀਤਾ ਹੈ ॥ **ਮਸਕੀਨ**=ਦੀਨ ਹਾਂ ॥ **ਮੰਡਾ ਹੇ**=ਬਣਿਆ ਹੈ॥ <u>ਕਰਉ ਬੇਨੰਤੀ</u>:-**ਸੁਹੇਲਾ**=ਸੌਖਾ ਹੋਵੇਗਾ॥ **ਅਉਧ**= ਉਮਰਾ । **ਰੈਣਾ**=ਰਾਤ ਕਰ ਕੇ ॥ **ਬਿਕਾਰੁ ਸੰਸੈ**=ਵਿਕਾਰਾਂ ਤੇ ਭਰਮਾਂ ॥ **ਅਕਥ**=ਨ ਕਹੀ ਜਾਣ ਵਾਲੀ॥ **ਬਿਹਾਝਹੁ**=ਖਰੀਦੋ॥ **ਬਸੇਰਾ**=ਵਾਸ ਹੁੰਦਾ ਹੈ॥ **ਨਿਜ ਘਰਿ**=ਆਪਣੇ ਹਿਰਦੇ ਵਿਚ ॥ **ਮਹਲੁ**=ਸਰੂਪ॥ **ਬਹੁਰਿ**=ਫੇਰ ॥

**ਹੋਏ ਗੋ**=ਹੋਵੇਗਾ ॥ **ਫੇਰਾ**=ਜਨਮ ਮਰਨ ਦਾ ॥ **ਬਿਧਾਤੇ**=ਕਰਮ ਫਲ ਦੇਣ ਵਾਲਾ, ਵਾਹਿਗੁਰੂ ॥ **ਧੂਰੇ**=ਚਰਨ ਧੂੜ ॥

## ੧੪

ਮੋਤੀ ਤ ਮੰਦਰ:—(੧) ਇਕ ਵੇਰ ਸ੍ਰੀ ਗੁਰੂ ਨਾਨਕ ਦੇਵ ਜੀ ਜਗਨ ਨਾਥ ਸਮੁੰਦਰ ਦੇ ਕੰਢੇ ਬੈਠੇ ਹੋਏ ਸਨ ਕਿ ਬੜੀ ਭਿਆਨਕ ਅੰਧੇਰੀ ਆਈ, ਜਿਸਨੂੰ ਵੇਖਕੇ ਮਰਦਾਨਾ ਡਰਦਾ ਮਾਰਾ ਚਾਦਰ ਲੈ ਕੇ ਲੰਮਾ ਪੈ ਗਿਆ। ਏਤਨੇ ਵਿਚ ਕਲਜੁਗ ਵੀ ਡਰਾਵਣਾ ਰੂਪ ਧਾਰਕੇ ਗੁਰੂ ਜੀ ਦੇ ਸਨਮੁਖ ਆ ਖੜੋਤਾ। ਆਪ ਜੀ ਨੂੰ ਅਡੋਲ ਬੈਠੇ ਵੇਖਕੇ ਆਪ ਜੀ ਦੀ ਉਸਤਤੀ ਕਰਕੇ ਕਹਿਣ ਲਗਾ ਕਿ ਮੈ ਏਸ ਵੇਲੇ ਦਾ ਰਾਜਾ ਹਾਂ, ਸਭ ਮੋਤੀ, ਹੀਰੇ ਤੇ ਹੋਰ ਮਾਲ ਧਨ ਰਿਧੀਆਂ ਸਿਧੀਆਂ ਮੇਰੇ ਅਧੀਨ ਹਨ, ਜੇ ਹੁਕਮ ਕਰੋ ਤਾਂ ਭੇਟ ਕਰਾਂ। ਇਸ ਦੇ ਪ੍ਰਥਾਏ ਗੁਰੂ ਜੀ ਨੇ ਇਹ ਸਬਦ ਉਚਾਰਨ ਕੀਤਾ। (੨) ਕਈ ਵਿਦਵਾਨਾਂ ਨੇ ਇਉਂ ਭੀ ਲਿਖਿਆ ਹੈ ਕਿ ਜਦ ਗੁਰੂ ਜੀ ਵੇਈ ਨਦੀ ਵਿਚ ਟੁੱਬੀ ਲਾ ਕੇ ਵਿਸਨੂੰ ਭਗਵਾਨ ਪਾਸ ਗਏ ਸਨ ਤਦ ਉਥੇ ਇਹ ਉਚਾਰਨ ਕੀਤਾ ਸੀ.—**ਰਤਨੀ**=ਰਤਨਾਂ ਨਾਲ ॥ **ਕੁੰਗੂ**=ਕੇਸਰ ॥ **ਅਗਰਿ**=ਸੁਗੰਧੀ ਵਾਲਾ ਇਕ ਬਿਰਛ ਜਿਸ ਦੀਆਂ ਗੰਢਾਂ ਵਿਚ ਰਸ ਜਮ੍ਹਾਂ ਹੁੰਦਾ ਹੈ। ਇਹ ਧੂਪ ਵਿਚ ਪੈਂਦਾ ਹੈ ਅਤੇ ਇਸਦਾ ਇਤਰ ਭੀ ਬਣਦਾ ਹੈ ॥ **ਚੰਦਨਿ**=ਸੁਗੰਧੀ ਵਾਲਾ ਇਕ ਬਿਰਛ ਜਿਸਦੀ ਤਮਾਮ ਲਕੜ ਵਿਚੋਂ ਸੁਗੰਧ ਆਉਂਦੀ ਹੈ, ਇਸਨੂੰ ਘਿਸ ਕੇ ਪੂਜਾ ਪਾਠੀ ਹਿੰਦੂ ਲੋਕ ਆਪ ਮਥੇ ਤੇ ਲਾਉਂਦੇ ਅਤੇ ਮੂਰਤੀਆਂ ਨੂੰ ਲੇਪਨ ਕਰਦੇ ਹਨ॥ **ਲੀਪਿ**=ਲਿੰਬਣ (ਪੋਚਣ) ਨਾਲ ॥ **ਚਾਉ**=ਖੁਸ਼ੀ ॥ **ਮਤ**=ਮਤਾਂ ॥ **ਭੂਲਾ**=ਭੁਲਿਆ ਹੋਇਆ ਮਨ ਏਨਾ ਪਦਾਰਥਾਂ ਵਿਚ ਲਗ ਕੇ ॥ **ਵੀਸਰੈ**=ਭੁਲ ਜਾਵੇ ॥ **ਲਾਲ**=ਲਾਲਾਂ ਨਾਲ ॥ **ਮੋਹਣੀ**=ਸੁੰਦਰ ਇਸਤ੍ਰੀ ਦੇ ॥ **ਮੁਖਿ ਮਣੀ**=ਸ੍ਰੋਮਣੀ ਅਥਵਾ ਚੂੜਾ ਮਣੀ, ਮਥੇ ਦਾ ਬਹੁ-ਮੁਲਾ ਗਹਿਣਾ॥ **ਸੋਹੈ**=ਸੋਭਦਾ ਹੈ ॥ **ਰੰਗਿ**=ਰੰਗਾ ਰੰਗ ਦੇ ॥ **ਪਸਾਉ**=ਪਸਾਰੇ (ਹਾਵ ਭਾਵ) ਦੇ ॥ **ਸਿਧੁ**=ਕਰਾਮਾਤੀਆ ॥ **ਸਿਧਿ**=ਕਰਾਮਾਤਾਂ ॥ **ਲਾਈ**=ਲਿਆਵਾਂ ॥ **ਰਿਧਿ**=ਧਨ ਆਦਿਕ ਪੈਦਾ ਕਰਨ ਦੀਆ ਸਕਤੀਆ ॥ **ਬੈਸਾ**=ਬੈਠਾਂ ॥ **ਭਾਉ**=ਪ੍ਰੇਮ ॥ **ਮੇਲਿ**=ਇਕੱਠੇ ਕਰਕੇ ॥ **ਲਸ਼ਕਰ**=ਫੌਜਾਂ ਨੂੰ ॥ **ਪਾਉ**=ਪੈਰ (ਬੈਠਾ) ॥ **ਵਾਉ**=ਬੇ-ਅਰਥ ਹੈ ॥

ਕੋਟਿ ਕੋਟੀ ਮੇਰੀ—ਦੂਸਰਾ ਇਹ ਸਬਦ ਸੁਲਤਾਨ ਪੁਰ ਵੇਂਈ ਨਦੀ ਵਿਚ ਟੁੱਬੀ ਮਾਰ ਕੇ ਆਪ ਜੀ ਨੇ ਭਗਵਾਨ ਦੇ ਸਨਮੁਖ ਉਚਾਰਨ ਕੀਤਾ ॥ **ਕੋਟਿ ਕੋਟੀ**=ਕਈ ਕ੍ਰੋੜਾਂ ਵਰ੍ਹਿਆਂ ਦੀ ॥ **ਆਰਜਾ**=ਉਮਰ ਹੋਵੇ ॥ **ਪੀਅਣੁ**=ਪੀਣ ਨੂੰ (ਹੱਵਾ) ॥ **ਅਪਿਆਉ**=ਖਾਣ ਨੂੰ (ਹੱਵਾ) ॥ **ਗੁਫੈ**=ਕੰਦਰਾਂ ਵਿਚ ॥ **ਭੀ**=ਫੇਰ ਵੀ ॥ **ਕੇਵਡੁ**=ਕਿੱਡਾ ਵੱਡਾ ॥

**ਨਿਜ ਥਾਇ**=ਆਪਣੀ ਥਾਂ ਆਪ ਹੀ ਹੈ ॥ **ਤਮਾਇ**=ਇਛਿਆ ॥ **ਕੁਸਾ**= ਕੋਹਿਆ (ਕਟਿਆ ਵਢਿਆ) ਜਾਵਾਂ ॥ **ਕਟੀਆ**=ਕੁਤਰਾ ਕੁਤਰਾ ਕਰ ਕੇ ॥ **ਵਾਰ ਵਾਰ**=ਮੁੜ ਮੁੜ ਕੇ ॥ **ਪੀਸਨਿ ਪੀਸਾ ਪਾਇ**=ਚੱਕੀ ਵਿਚ ਪੈ ਕੇ ਪੀਸਿਆ ਜਾਵਾਂ ॥ **ਅਗੀ**=ਅੱਗ ॥ **ਸੇਤੀ**=ਨਾਲ ॥

## ੧੫

**ਕੀਚੈ**=ਕਰੀਏ ॥ **ਭਾਉ**=ਪ੍ਰੇਮ ॥ **ਮਸੁ**=ਸਿਆਹੀ ਦੀ ॥ **ਲੇਖਣਿ**= ਕਲਮ ॥ **ਚਲਾਉ**=ਚਲਾਵਾਂ ॥ ਲੇਖੈ ਬੋਲਣੁ ਬੋਲਣਾ—ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦ ਕੁਝ ਮਸਤਾਨਾ ਜਿਹਾ ਸੁਭਾਉ ਕਰ ਲਿਆ ਤਾਂ ਇਕ ਦਿਨ ਪਿਤਾ ਕਾਲੂ ਜੀ ਨੇ ਕਿਹਾ ਕਿ ਸਾਡਾ ਪਟਵਾਰੀਆਂ ਦਾ ਕੰਮ ਲੇਖੇ ਤੋਂ ਬਿਨਾ ਨਹੀਂ ਚਲ ਸਕਦਾ, ਕਲ ਨੂੰ ਸਾਡੇ ਪਿਛੋਂ ਤੂੰ ਵੀ ਇਹ ਕੰਮ ਕਰਨਾ ਹੋਵੇਗਾ। ਇਸ ਕਰ ਕੇ ਲੇਖਾ ਲਿਖਣਾ ਪੜ੍ਹਨਾ ਸਿਖ ਲੈ। ਇਸ ਪ੍ਰਥਾਏ ਆਪ ਜੀ ਨੇ ਪਿਤਾ ਜੀ ਪ੍ਰਤੀ ਇਹ ਸਬਦ ਉਚਾਰਨ ਕੀਤਾ:-**ਵਾਟ**=ਰਸਤਾ ॥ **ਵੇਖਾਉ**= ਵੇਖਣਾ ਹੈ ॥ **ਲੇਖੈ**=ਹਿਸਾਬ ਵਿਚ ਹੀ ॥ **ਸਾਹ**=ਸਵਾਸ ॥ **ਲਵਾਈਅਹਿ**= ਲਈਦੇ ਹਨ ॥ **ਪੜੇ**=(ਇਸ ਨੂੰ) ਪੜ੍ਹੇ ਹੋਏ ਕੋਲ ॥ **ਕਿ**=ਕੀ ॥ **ਧੋਹੁ**=ਛੱਲ ਹੈ ॥ **ਏਹ**=ਮਾਇਆ, ਇਹ ਲੋਕ ॥ **ਓਹੁ**=ਅਕਾਲ ਪੁਰਖ, ਪ੍ਰਲੋਕ ॥ **ਜਾਇਕੈ**= ਪੈਦਾ ਹੋ ਕੇ ॥ **ਜਿਥੈ**=ਪ੍ਰਲੋਕ,ਜਿਥੇ ਕਰਮਾਂ ਦਾ ਲੇਖਾ ਸਮਝਾਇਆ ਜਾਂਦਾ ਹੈ॥**ਪਰਾਲਿ**= ਪਰਾਲੀ ਦੀਆਂ, ਬੇ-ਅਰਥ॥ **ਕਹਣਿ**=ਆਖਣ ਕਰ ਕੇ ॥ **ਲੋਅ**=ਲੋਕ ਹਨ । **ਸਿਉ**=ਨਾਲ ॥ **ਸਮਾਲੀਅਨਿ**=ਸੰਭਾਲੀਦੇ ਹਨ ॥ ਲਬੁ ਕੁਤਾ ਕੂੜੁ—ਇਕ ਵੇਰ ਕਾਂਸੀ ਦੇ ਪੰਡਿਤਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਪੁਛਿਆ ਕਿ ਅਸੀਂ ਵੇਦ, ਸਾਸਤਰ ਬਹੁਤ ਪੜ੍ਹਦੇ ਸੁਣਦੇ ਹਾਂ ਪਰ ਪ੍ਰਮੇਸਵਰ ਦਾ ਨਾਮ ਦਿਲ ਚਿ ਨਹੀਂ ਠਹਿਰਦਾ, ਇਸ ਦਾ ਕੀ ਕਾਰਨ ਹੈ? ਆਪ ਜੀ ਨੇ ਫੁਰਮਾਇਆ:-**ਕੂੜੁ**=ਝੂਠ ॥ **ਮੁਰਦਾਰੁ**=ਮੋਇਆ ਹੋਇਆ ਪਸ਼ੂ, ਪਰਾਇਆ ਹਕ ॥ **ਪਰਮਲੁ**=ਪਰਾਈ ਮੈਲ, ਵਿਸਟਾ ॥ **ਸੁਧੀ**=ਨਿਰੀ ॥ **ਅਗਨਿ ਕ੍ਰੋਧੁ ਚੰਡਾਲੁ**=ਕ੍ਰੋਧ ਅਗਨੀ ਕਰ ਕੇ ਅੰਦਰੋਂ ਚੰਡਾਲ ਦਾ ਰੂਪ ਹੋ ਰਿਹਾ ਹੈ। ਜਿਸ ਤਰ੍ਹਾਂ ਚੰਡਾਲ ਬਾਹਰੋਂ ਛੂਹਕੇ ਕਿਸੇ ਵਸਤੂ ਨੂੰ ਭਰਿਸਟ ਕਰ ਦੇਂਦਾ ਹੈ ਇਸੇ ਤਰ੍ਹਾਂ ਕ੍ਰੋਧ ਹਿਰਦੇ ਦੀ ਸੁਧਤਾਈ ਨੂੰ ਭ੍ਰਿਸਟ ਕਰ ਦੇਂਦਾ ਹੈ॥ **ਰਸ ਕਸ**=ਖੱਟੇ ਮਿੱਠੇ ਭਾਂਤ ੨ ਦੇ ਖਾਣੇ॥ **ਆਪੁ ਸਲਾਹਣਾ**=ਆਪਣੇ ਆਪ ਨੂੰ ਵਡਿਔਣਾ ਹੈ ॥ **ਏ**=ਏਹ ॥ **ਦਰਿ**= ਦਰਗਾਹ ਵਿਚ ॥ **ਰੁਪਾ**=ਚਾਂਦੀ ॥ **ਕਾਮਣਿ**=ਇਸਤ੍ਰੀ ॥ **ਪਰਮਲ**=ਚੰਦਨ ॥

**ਵਾਸੁ**=ਸੁਗੰਧੀ॥**ਕੈ**=ਕਿਸ ਅਥਵਾ ਕਿਸ ਤਰ੍ਹਾਂ ॥ **ਘਟਿ**=ਹਿਰਦੇ ਵਿਚ ॥ **ਵਿਗੁਚਣਾ**=ਖਰਾਬ ਹੋਣਾ ਹੈ ॥ **ਕਿ**=ਕੀ ॥ **ਸੁਆਲਿਹੁ**=ਸੁੰਦ੍ਰਤਾ, ਸੋਭਾ ॥ **ਕਾਇ**=ਕੀ ਹੈ॥ **ਨਦਰੀ**=ਕ੍ਰਿਪਾ ਦ੍ਰਿਸਟੀ ਤੋਂ ॥ **ਰਾਚਹਿ**=ਲੱਗਦੇ (ਕਰਦੇ) ਹਨ॥ **ਨਾਇ**=ਨਾਮ ਨਾਲ ॥ ਅਮਲੁ ਗਲੋਲਾ—**ਗਲੋਲਾ**=ਗੋਲਾ, ਮਾਵਾ ॥ **ਮਤੀ**= ਮਸਤਿਆ ਹੋਇਆਂ ਨੇ॥ **ਸੋਫੀਆ**=ਸੂਫੀਆ ਅਰਥਾਤ ਗਿਆਨੀਆਂ ਨੂੰ॥ **ਦਰਵਾਰੁ**= ਦਰਬਾਰ ਵਿਚ (ਆਪਾ ਰਖ ਸੱਕਣ) ॥ **ਮਾਨੁ**=ਇਜਤ ਨਾਲ ॥ **ਸਰਾ**=ਸਰਾਬ ॥ **ਬਾਹਰਾ**=ਬਿਨਾ ਹੈ॥

## ੧੬

**ਖੀਵਾ**=ਅਮਲੀ, ਮਸਤਾਨਾ॥ **ਮਹਲੀ**=ਅਕਾਲ ਪੁਰਖਦੀ ਦਰਗਾਹ ਵਿਚ॥ **ਨਾਉ**=ਇਸਨਾਨ ਕਰੋ॥ **ਨੀਰੁ**=ਪਾਣੀ ਨਾਲ ॥ **ਸਤੁ**=ਸੱਚ ਬੋਲਣਾ ਇਹ ਸਰੀਰ ਤੇ ਚੰਦਨ ਦੀ ਸੁਗੰਧੀ ਲਾਓ ॥ **ਪਰਮਲੁ**=ਚੰਦਨ ਦੀ ॥ **ਤਨਿ**=ਸਰੀਰ ਵਿਚ ॥ **ਵਾਸੁ**=ਸੁਗੰਧੀ ਹੈ ॥ **ਇਕ ਦਾਤਿ**=ਇਕ ਨਾਮ ਦੀ ਬਖਸਸ ਹੋਵੇ ਤਾ ॥ ਜਾਲਿ ਮੋਹੁ ਘਸਿ ਮਸੁ—ਗੁਰੂ ਨਾਨਕ ਦੇਵ ਜੀ ਜਦ ਗੋਪਾਲ ਪਾਧੇ ਪਾਸੋਂ ਪੜ੍ਹਨ ਲਗੇ ਤਾਂ ਕਹਿਣ ਲਗੇ ਪਾਧਾ ਜੀ ਉਹ ਵਿਦਿਆ ਪੜ੍ਹਾਓ ਜੇਹੜੀ ਪ੍ਰਲੋਕ ਵਿਚ ਸੁਖਦਾਈ ਹੋਵੇ। ਪਾਂਧਾ ਅਸਚਰਜ ਹੋ ਕੇ ਕਹਿਣ ਲਗਾ, ਤੁਸੀਂ ਹੀ ਦਸੋ ਉਹ ਵਿਦਿਆ ਕੇਹੜੀ ਹੈ ? ਤਦ ਗੁਰੂ ਜੀ ਨੇ ਇਹ ਸਬਦ ਉਚਾਰਨ ਕੀਤਾ॥ **ਜਾਲਿ ਮੋਹੁ**=ਮੋਹ ਨੂੰ ਸਾੜ ਕੇ॥ **ਘਸਿ**=(ਉਸ ਨੂੰ) ਰਗੜ ਕੇ॥ **ਮਸੁ**=ਉਸ ਦੀ ਸਿਆਹੀ॥ **ਸਾਰੁ**=ਸ੍ਰੇਸਟ ॥ **ਕਰਿ**=ਮਨਰੂਪੀ ਹਥ ॥ **ਭਾਉ**= ਪ੍ਰੇਮ ਰੂਪ ਕਲਮ ॥ **ਟਿਕੇ ਨਿਕਲਹਿ**=ਜਸ ਰੂਪੀ ਤਿਲਕ ਲਗਦੇ ਹਨ ॥ **ਵਾਉ ਦੁਆਉ**=ਵਾ ਵਾਗੂੰ ਬੇ ਅਰਥ ॥ **ਨਾਵ**=ਨਾ ॥ **ਸਲਾਰ**=ਸਰਦਾਰ ॥ **ਅਗਲਾ**=ਬਹੁਤ ਹੈ ॥ **ਛਿਜੈ**=ਨਾਸ (ਕਮਜੋਰ) ਹੁੰਦੀ ਜਾਂਦੀ ਹੈ॥ **ਉਠੀ**=ਜੀਵ ਉਠ ਕੇ, ਮਰ ਕਰ ਕੇ॥ **ਨੇਹ**=ਪਿਆਰ॥ ਸਭਿ ਰਸ ਮਿਠੇ—**ਮੰਨਿਐ**=ਪ੍ਰਮੇਸਰ ਦੇ ਨਾਮ ਨੂੰ ਮੰਨਣਾ, ਇਹ ਸਭ ਮਿਠੇ ਰਸ ਹਨ॥ **ਸੁਣਿਐ**=ਸੁਨਣਾ ॥ **ਸਾਲੋਣੇ**= ਨਮਕੀਨ (ਸਾਲੂਣੇ) ਰਸ ਹਨ॥ **ਖਟ ਤੁਰਸੀ**=ਖੱਟ ਮਿੱਠੇ ਰਸ ਹਨ ॥ **ਬੋਲਣਾ**= ਮੂੰਹ ਤੋਂ ਨਾਮੁ ਜਪਣਾ॥ **ਮਾਰਣ**=ਮਸਾਲੇ ॥ **ਨਾਦ ਕੀਏ**=ਸਬਦ ਕੀਰਤਨ ਕਰਨਾ, (ਇਹ ਮਸਾਲੇ ਹਨ)॥ **ਭਾਉ ਏਕੁ**=ਕੇਵਲ ਇਕ ਅਕਾਲ ਪੁਰਖ ਦਾ ਪ੍ਰੇਮ, ਇਹ ਛੱਤੀ

ਪ੍ਰਕਾਰ ਦੇ ਭੋਜਨ ਹਨ॥ **ਖੁਆਰੁ**=ਖੁਆਰ ਕਰਨ ਵਾਲਾ ਹੈ॥ **ਹੋਰੁ**=ਏਸ ਉਪਰ ਦਸੇ ਤੋਂ ਬਿਨਾ॥ **ਰਤਾ ਪੈਨਣੁ**=ਕੇਸਰੀ ਰੰਗ ਦੀ ਪੌਸ਼ਾਕ ਪਹਿਣਨੀ॥ **ਮਨ ਰਤਾ**=ਪ੍ਰਮੇਸਰ ਦੇ ਪ੍ਰੇਮ ਵਿਚ ਮਨ ਦਾ ਰੰਗਿਆ ਜਾਣਾ ਹੈ॥ **ਸੁਪੇਦੀ**=ਚਿੱਟੇ ਕਪੜੇ॥ **ਸਤੁ ਦਾਨੁ**=ਸਚੇ ਨਾਮ ਦਾ ਦਾਨ (ਉਪਦੇਸ) ਦੇਣਾ ਹੈ॥ **ਨੀਲੀ ਸਿਆਹੀ**=ਨੀਲੀ ਪੌਸ਼ਾਕ (ਇਹ ਹੈ)॥ **ਕਦਾ ਕਰਣੀ**=(ਮਨ ਦੀ ਮੈਲ) ਕੱਟ ਦੇਣੀ ਹੈ॥ **ਪਹਿਰਣੁ**=ਚੋਲਾ; ਪਹਿਨਣਾ॥ **ਪੈਰ ਧਿਆਨੁ**=ਪ੍ਰਮਾਤਮਾਂ ਦੇ ਚਰਨਾਂ ਦਾ ਧਿਆਨ ਕਰਨਾ ਹੈ॥ **ਕਮਰ ਬੰਦੁ**=ਲੱਕ ਬੰਨਣ ਵਾਲਾ ਪਟਕਾ (ਸੰਤੋਖ ਦਾ ਹੈ)॥ **ਧਨੁ ਜੋਬਨੁ**=ਦੌਲਤ ਅਤੇ ਜਵਾਨੀ॥ **ਪੈਧੈ**=ਪਹਿਨਿਆਂ॥ **ਪਾਖਰ**=ਕਾਠੀਆਂ॥ **ਸਾਖਤਿ**=ਦੁਮਚੀ ਪੂੰਜੀ ਆਦਿਕ ਇਹ ਹਨ॥ **ਬੂਝਣੁ**=ਸਮਝਣਾ, ਗਿਆਨ॥ **ਵਾਟੁ**=ਰਾਹ ਦਾ॥ **ਤਰਕਸ**=ਤੀਰਾਂ ਦਾ ਭੱਥਾ॥ **ਤੀਰ**=ਪ੍ਰੇਮ ਰੂਪ॥ **ਕਮਾਣੁ**=ਪ੍ਰਮੇਸਰ ਵਲ ਝੁਕੀ ਹੋਈ ਬੁਧੀ॥ **ਸਾਂਗ**=ਸਾਂਤੀ ਰੂਪੀ ਬਰਛੀ॥ **ਤੇਗ ਬੰਦ**=ਗਿਆਨਰੂਪੀਤਲਵਾਰਦਾਇਹਬੰਨ੍ਹਣਾਹੈ॥ **ਗੁਣ ਧਾਤੁ**=ਸੁਭ ਗੁਣਾਂ ਨੂੰ ਧੌਣਾ (ਧਾਰਨਾ) ਹੈ॥ **ਸਿਉ**=ਨਾਲ॥ **ਕਰਮੁ**=ਬਖਸ਼ਸ॥ **ਪਰਵਾਰੁ**=ਮੇਰਾ ਟੱਬਰ ਹੈ॥

## ੧੨

ਕੁੰਗੂ ਕੀ ਕਾਂਇਆ:–ਸ੍ਰੀ ਗੁਰੂ ਨਾਨਕ ਦੇਵ ਜੀ ਸੇਖ ਬ੍ਰਹਮ ਦੇ ਪੁੱਛਣ ਤੇ ਸੰਤਾਂ ਦੇ ਲੱਛਣ ਉਚਾਰਨ ਕਰਦੇ ਹਨ:–

**ਕੁੰਗੂ**=ਕੇਸਰ ਵਤ ਸੁਧ ਕਰੇ॥ **ਰਤਨਾ**=ਕੀਮਤੀ ਮੋਤੀ॥ **ਲਲਿਤਾ**=ਜੀਭ ਹੈ (ਵੀਚਾਰ ਸਬੰਧੀ ਬਚਨਾਂ ਦੇ ਕਰਨ ਵਾਲੀ)॥ **ਅਗਰਿਵਾਸੁ**=ਬਾਵਨਚੰਦਨਦੀ ਸੁਗੰਧੀ(ਸਰੀਰ ਦਾ ਸਾਹ ਹੋਵੇ)॥ **ਅਠਸਠਿ**=ਅਠਾਹਠ॥ **ਘਟਿ**=ਹਿਰਦੇ ਵਿਚ॥ **ਮਤਿ**=ਬੁੱਧੀ ਵਿਚ॥ **ਵਿਗਾਸੁ**=ਖਿੜੀ ਹੈ, ਅਨੰਦ ਹੋਈ ਹੈ॥ **ਓਤੁ ਮਤੀ**=ਓਹਨਾਂਉਪਰਦਸੀਆਂਮਤਾਂਅਨੁਸਾਰ॥ **ਗੁਣ ਤਾਸੁ**=ਗੁਣਾਂ ਦਾ ਖਜਾਨਾ॥ **ਹੋਰ ਮਤਿਹੋਰ ਹੋਰ**=ਵਾਹਿਗੁਰੂ ਵਲੋਂ ਉਲਟੀ ਹੋਈ ਬੁਧੀ ਹੋਰ ਤਰ੍ਹਾਂ ਦੀ ਹੁੰਦੀ ਹੈ॥ **ਪੂਜ ਲਗੈ**=ਪੂਜਾ ਹੋਣ ਲਗ ਪਵੇ॥ **ਮਿਲੈ**=ਦਰਸ਼ਨਾਂ ਨੂੰ ਆਵੇ॥ **ਸਿਧੁ**=ਕਰਾਮਾਤੀਆਂ ਵਿਚ॥ **ਸੁਮਾਰੁ**=ਗਿਣਤੀ ਹੋ ਜਾਵੇ॥ **ਨਿਧਾਨੁ**=ਖਜਾਨਾ॥ **ਅਖੰਡੁ**=ਇਕ ਰਸ॥

**ਜਲੀਆ**=ਸੜ ਗਈਆ ॥ ਗੁਣਵੰਤੀ ਗੁਣ:-**ਵੀਥਰੈ**=ਵਿਸਥੀਰਨ ਕਰਦੀ (ਜਪਦੀ) ਹੈ ॥ **ਝੂਰਿ**=ਪਸਚਾਤਾਪ ਕਰਦੀ ਹੈ ॥ **ਵਰੁ**=ਪਤੀ ਨੂੰ ॥ **ਕਾਮਣੀ**=ਹੇ ਇਸਤ੍ਰੀ ॥ **ਕੂੜਿ**=ਝੂਠੀਆਂ ਗੱਲਾਂ ਨਾਲ ॥ **ਤੁਲਹੜਾ**=ਪ੍ਰੇਮ ਰੂਪੀ ਤੁਲਹਾ ॥ **ਨਿਰਮਲਾ**=ਸ਼ੁੱਧ ॥ **ਕੰਚਨ**=ਸੋਨੇ ਦਾ ॥ **ਕੋਟ**=ਕਿਲ੍ਹਾ ॥ **ਰੀਸਾਲ**=ਸੁੰਦਰ ਹੈ ॥ **ਸਰੁ**=ਸਰੋਵਰ ਹੈ ॥ **ਸਾਗਰੁ**=ਸਮੁੰਦਰ ॥ **ਬੋਹਿਥੋ**=ਜਹਾਜ਼ ॥ **ਊਜਲੀ**=ਉਜਲ ਬੁੱਧੀ ॥ **ਸਤ ਸਰਿ**=ਸਚੇ ਸਰੋਵਰ (ਸਤਿ ਸੰਗਤ) ਵਿਚ ॥ **ਤਾਸ**=ਤਿਸ ਇਸਤ੍ਰੀ ਦੇ ॥ ਆਵਹੁ ਭੈਣੇ ਗਲਿ:-ਸੇਖ ਬ੍ਰਹਮ (ਫਰੀਦ ਜੀ ਦੇ ਪੋਤਰੇ) ਦੇ ਮਿਲਾਪ ਸਮੇ ਗੁਰੂ ਨਾਨਕ ਦੇਵ ਜੀ ਨੇ ਇਹ ਸਬਦ ਉਚਾਰਨ ਕੀਤਾ:-

**ਅੰਕਿ**=ਹਿਰਦੇ (ਦਿਲ) ਦੀਆਂ, ਭਾਵ ਪਿਆਰੀਆਂ ॥ **ਅਸਾਹ**=ਅਸਾ (ਸਾਡੇ) ਵਿੱਚ ਹਨ ॥ **ਰਾਵਿਆ**=ਮਾਣ੍ਹਿਆ ॥ **ਸਹਜਿ**=ਸਾਤੀ ਨਾਲ ॥

## ੧੮

**ਰੀਸਾਲੂ**=ਸੁੰਦਰ ॥ **ਸੁਰਤਿ**=ਸਮਝ, ਗਿਆਤ ॥ **ਊਗਵੈ**=ਪੈਦਾ ਹੁੰਦੀ ਹੈ ॥ **ਭਾਉ ਖਾਇ**=ਹਿਰਦੇ ਵਿਚ ਡਰ ਰਖਦਾ ਹੈ ॥ ਭਲੀ ਸਰੀ ਜਿ--**ਸਰੀ**=ਹੋਈ ॥ **ਉਬਰੀ**=(ਬੁਧੀ ਔਗੁਣਾਂ ਤੋਂ) ਬਚ ਗਈ ਹੈ ॥ **ਹਉਮੈ**=ਮਮਤਾ, ਮੈਂ, ਮੇਰੀ ॥ **ਘਰਾਹੁ**=ਘਰ (ਹਿਰਦੇ) ਵਿਚੋਂ ਹੀ, ਮੁਢਹੁ ਹੀ ॥ **ਦੂਤ**=ਕਾਮਾਦਿਕ ਦੁਸ਼ਟ ॥ **ਚਾਕਰੀ**=ਸੇਵਾ ਵਿਚ ॥ **ਕਲਪ**=ਕਲਪਣਾ ॥ **ਬਾਦਿ**=ਬੇ-ਅਰਥ (ਜਾਣਕੇ) ॥ **ਥੀਐ**=ਹੋਵੇ ॥ **ਕੇਤਾ**=ਕਿਤਨਾ ॥ **ਬਾਜੀ**=ਖੇਡ ॥ **ਏਕਸੇ**=ਇਕਠੇ ਹੁੰਦੇ ਹਨ ॥ **ਵੇਸਾਹੀਐ**=ਖਰੀਦੀਏ ॥ **ਵਖਰੁ**=ਸੌਦਾ, ਪੂੰਜੀ ॥ **ਵਣੰਜਿਆ**=ਖ੍ਰੀਦਿਆ ॥ ਧਾਤੁ ਮਿਲ ਫੁਨਿ--**ਧਾਤੁ**=ਸੋਨਾ ਚਾਦੀ ਆਦਿਕ ਧਾਤਾਂ, **ਸਿਫਤੀ**=ਸਿਫਤ ਕਰਨ ਵਾਲਾ ॥ ਜਿਸ ਤਰ੍ਹਾਂ ਆਪੋ ਆਪਣੀਆਂ ਜਿਨਸੀ ਧਾਤਾ ਇਕ ਦੂਜੀ ਨਾਲ ਮਿਲ ਜਾਂਦੀਆਂ ਹਨ ਏਸੇ ਤਰ੍ਹਾਂ ਸਿਫਤ ਕਰਨ ਵਾਲਾ ਸਿਫਤੀ ਪ੍ਰਮਾਤਮਾਂ ਵਿਚ ਸਮਾ ਜਾਂਦਾ ਹੈ ॥ **ਗੁਲਾਲੁ**=ਗੂਹੜਾ ਲਾਲ, ਅਰਥਾਤ ਸਰੀਰ ਕਰਕੇ ਮਸਤੀ ਵਿਚ ਹੋ ਕਰਕੇ ॥ **ਗਹਬਰਾ**=ਬੜਾ ਗੂਹੜਾ ਤੇ ਪਕਾ ਰੰਗ ਅਰਥਾਤ ਮਨ ਕਰ ਕੇ ਅਨੰਦ ਮਜ ਹੋ ਕੇ ॥ **ਏਕੈ ਭਾਇ**=ਇਕ ਰਸ ॥ **ਰੇਣੁ**=ਚਰਨ ਧੂੜ ਹੋ ॥ **ਧੇਣੁ**=ਕਾਮ ਧੇਨ ਗਊ ॥ **ਮੁਰਾਰਿ**=ਪ੍ਰਮੇਸਵਰ ਦਾ ॥ **ਦੇ**=ਦੇ ਕੇ ॥ **ਦਰੁ ਘਰੁ**=ਘਰ (ਰਿਦੇ) ਅੰਦਰ ॥ **ਮਹਲੁ**=

ਸਰੂਪ ਦਾ ॥ **ਤ੍ਰਿਬਿਧਿ**=ਤਿੰਨ ਤਰ੍ਹਾਂ ਦੇ (ਰਾਜਸ, ਸਾਂਤਕ, ਤਾਮਸ ਵਾਲੇ) ॥ **ਅੰਦੇਸਾ**= ਦੁਖ, ਸੰਸਾ ॥ **ਤ੍ਰਿਕੁਟੀ**=ਤਿੰਨਾਂ ਗੁਣਾਂ ਦੀ ਗੁੰਝਲ, ਅਥਵਾ ਕਾਇਕ, ਵਾਚਕ, ਮਾਨਸਕ ਪਾਪ ॥ **ਘਰ ਵਾਸੁ**=ਨਿਜ ਸਰੂਪ ਵਿਚ ਵਾਸਾ ॥ ਧ੍ਰਿਗੁ ਜੀਵਣੁ ਦੋਹਾ—**ਦੋਹਾਗਣੀ**= ਦੁਰਾਚਾਰਣ (ਬੁਰੇ ਲੱਛਣਾਂ ਵਾਲੀ) ਇਸਤ੍ਰੀ ॥ **ਮੁਠੀ**=ਠੱਗੀ ਗਈ ਹੈ ॥ **ਦੂਜੈ ਭਾਇ**= ਦ੍ਵੈਤ ਭਾਵ (ਦੂਸਰੇ ਦੇ ਪ੍ਰੇਮ) ਵਿਚ ॥ **ਅਹਿਨਿਸਿ**=ਦਿਨ ਰਾਤ ॥ **ਪਾਇ**=ਪੈਂਦੀ ਹੈ ॥ **ਮੁੰਧੇ**=ਹੇ ਇਸਤ੍ਰੀ !

## ੧੯

**ਦਰਿ ਘਰਿ**=ਸਤਿਸੰਗ (ਘਰ) ਵਿਚ ॥ **ਢੋਈ**=ਆਦਰ ॥ **ਕਰਮਿ**= ਬਖਸਿਸ ॥ **ਜਾਣਿ ਨ ਜਾਣਈ**=ਜਾਨਣਾ ਸੀ ਪਰ ਨਹੀਂ ਜਾਣਦਾ ॥ **ਚਜੁ ਅਚਾਰੁ**=ਨੇਕ ਕੰਮ ਕਰਨ ਦਾ ਵਲ ॥ **ਚੁਕਈ**=ਮਿਟਦਾ ॥ **ਮੋਲਿ ਅਣਾਇਆ**=ਮੁਲ ਨਾਲ ਮੰਗਾਇਆ ॥ **ਕੰਗੂ**=ਕੇਸਰ ॥ **ਮਾਂਗ**=ਸਿਰ ਦੇ ਵਾਲਾਂ ਦਾ ਚੀਰ ॥ **ਚੋਆ ਚੰਦਨੁ**=ਚੰਦਨ ਦਾ ਅਰਕ ਅਤਰ ਆਦਿਕ ॥ **ਕਪੂਰੁ**= ਮੁਸਕ ਕਪੂਰ ॥ **ਧਨ**=ਇਸਤ੍ਰੀ ॥ **ਅਡੰਬਰ**=ਸਾਜ, ਸ਼ਿੰਗਾਰ ॥ **ਬਾਦਿ**=ਬੇ-ਅਰਥ ॥ **ਭੇਦੀਐ**=ਜਾਣਦਾ ॥

ਸੁੰਞੀ ਦੇਹ ਡਰਾਵਣੀ—ਇਕ ਮੁਰਦੇ ਨੂੰ ਵੇਖਕੇ ਗੁਰੂ ਜੀ ਨੇ ਇਹ ਸਬਦ ਉਚਾਰਨ ਕੀਤਾ:—**ਸੁੰਞੀ**=ਖਾਲੀ, ਜੀਵਾਤਮਾਂ ਤੋਂ ਬਿਨਾਂ ॥ **ਭਾਹਿ**=ਚੇਤਨ ਸੱਤਾ ਦੀ ਅੱਗ ॥ **ਵਿਝਵੀ**=ਬੁੱਝ ਗਈ ॥ **ਧੂਉ**=ਪ੍ਰਾਣਾ ਰੂਪ ਧੂਆਂ ॥ **ਕਾਇ**=ਕਿਸੇ ਤਰ੍ਹਾਂ ਦਾ ॥ **ਪੰਚੇ ਰੁੰਨੇ**=ਪੰਜੇ ਗਿਆਨ ਇੰਦ੍ਰੇ ਅਥਵਾ (ਪੰਜੇ ਮਾਤਾ, ਪਿਤਾ, ਭਾਈ, ਪੁਤ੍ਰ ਤੇ ਇਸਤ੍ਰੀ) ਸੰਬੰਧੀ ਰੋਏ ॥ **ਬਿਨਸੇ ਦੂਜੈ ਭਾਇ**=ਦੂਜੇ ਦੇ ਪ੍ਰੇਮ ਵਿਚ ਹੀ ਜੀਵ ਨਾਸ ਹੋ ਰਹੇ ਹਨ ॥ **ਮੂੜੇ**=ਹੇ ਮੂਰਖ ॥ **ਸਾਰਿ**=ਸ੍ਰੇਸਟ ॥ **ਮੁਠੀ**=ਠੱਗੀ ਹੋਈ ਹੈ ॥ **ਪਚਿ**=ਖੱਪ ਕੇ ॥ **ਉਬਰੇ**=ਬਚ ਗਏ ॥ **ਵਿਰੋਧੁ**=ਮੁੱਢ ਦਾ ਵੈਰ ॥ **ਕਰਮਿ**=ਬਖਸਿਸ ਨਾਲ ॥ **ਨਿਰੋਧੁ**=ਮਨ ਇੰਦ੍ਰੀਆਂ ਨੂੰ ਕਾਬੂ ਰਖਦੇ ਹਨ ॥ **ਪੈਧਾ**=ਪਤ ਸੇਤੀ ॥ ਤਨੁ ਜਲਿ ਬਲਿ:— **ਮਨੂਰੁ**=ਲੋਹੇ ਦੀ ਮੈਲ ਵਤ ਨਿਕੰਮਾ ਹੋ ਗਿਆ ॥ **ਲਾਗੂ ਭਏ**=ਵੈਰੀ ਹੋ ਗਏ ॥ **ਕੂਰਿ**=ਝੂਠ ॥ **ਤੂਰੁ**=ਵਾਜਾ, ਭਾਵ ਪ੍ਰਗਟ ਹੁੰਦਾ ਹੈ ॥ **ਦੇਹੁਰੀ**=ਦੇਹੀ ॥ **ਸੁਆਉ**=

ਸ੍ਵਾਦ (ਰਸ) ਹੈ॥ **ਤਾਉ**=ਤਪਣਾਂ, ਨਰਕ ਆਦਿਕਾ ਦੇ ਦੁਖਾਂ ਵਿਚ॥ **ਸਾਚੇ**=ਪ੍ਰਮਾਤਮਾਂ ਅਰਥਾਤ ਆਕਾਸ਼ ਤੋਂ॥ **ਪਵਨਾ**=ਹਵਾ ॥ **ਤ੍ਰਿਭਵਣੁ**=ਤਿੰਨ ਲੋਕ, ਸੰਸਾਰ ॥ **ਸਮੋਇ**=ਸਮਾ ਰਹੀ ਹੈ॥ **ਪੰਚ ਭੂਤ**=ਪੰਜ ਤੱਤਾਂ ਦਾ ਸਰੀਰ॥

## ੨੦

ਨਾਨਕ ਬੇੜੀ ਸਚ:—**ਮਨ ਹਠਿ**=ਮਨ ਦੀ ਆਖੀ ਕਰਨ ਵਾਲੀ। **ਬੂਡੀਐ**=ਡੁੱਬੋਦਾ ਹੈ॥ **ਸੁ ਤਾਰਿ**=ਉਸਨੂੰ ਤਾਰ ਲੈਂਦਾ ਹੈ ॥ **ਡਉ**=ਜੰਗਲ ਦੀ ਅੱਗ, ਚਿੱਖਾ ॥ **ਹਰਿਓ ਅੰਗੂਰੁ**=ਹਰੀ ਅੰਗੂਰੀ (ਉਤਪਤੀ) ਹੋ ਰਹੀ ਹੈ॥ **ਹਦੂਰਿ**=ਪ੍ਰਤੱਖ, ਹਜ਼ੂਰ॥ **ਸਾਹਿ**=ਸ੍ਵਾਸ ॥ **ਸੰਮਲਾ**=ਸਿਮਰਾਂ ॥ **ਪੇਉ**=ਪੀਵਾਂ ॥ **ਧਣੀ**=ਮਾਲਕ ॥ **ਨਿਵਾਰਿ**=ਦੂਰ ਕਰਕੇ॥ **ਸਮੇਉ**=ਮੇਲ ਲਵੇ॥ **ਤ੍ਰਿਭਵਣੁ**=ਤ੍ਰਿਲੋਕੀ॥ **ਮੁਗਧੁ**=ਮੂਰਖਨੂੰ॥ **ਗੁਬਾਰੁ**=ਅਗਿਆਨ ਰੂਪ ਅੰਧੇਰਾਹੈ॥ **ਨਿਰੰਤਰੀ**=ਭੇਦ ਰਹਿਤ ਲਗਾਤਾਰ ਹੈ॥ **ਗੁਰਮਤਿ**=ਗੁਰਾਂ ਦੀ ਮਤ ਕਰਕੇ ॥ **ਸਾਰੁ**=ਸੰਭਾਲ ਕਰਕੇ ॥ **ਕੀਚੈ**=ਕਰੀਏ॥ **ਪਿੰਡ**=ਸਰੀਰ॥ ਸੁਣਿ ਮਨ ਮਿਤ੍ਰ:—ਭਾਈ ਲਹਿਣਾ (ਗੁਰੂ ਅੰਗਦ) ਜੀ ਦੇ ਮਿਲਾਪ ਸਮੇਂ ਇਹ ਸ਼ਬਦ ਉਚਾਰਨ ਕੀਤਾ:—**ਨਿਵਰੀ**=ਬੁੱਝ ਜਾਂਦੀ ਹੈ॥ **ਭਾਹਿ**=ਅੱਗ ॥ **ਰੰਢਣੁ ਰੰਢੀਐ**=ਜੋੜ ਜੋੜੀਦੇ ਹਨ ਝੂਠੀਆ ਸਾਖੀਆਂ ਦੇ॥ **ਭਾਰੁ**=ਬੋਝ ਹੈ॥ **ਅਹਿਨਿਸਿ**=ਦਿਨ ਰਾਤ॥ **ਅਗਲੀ**=ਬਹੁਤੀ॥ **ਅਤੋਲਵਾਂ**=ਤੋਲ ਤੋਂ ਰਹਿਤ ਬੇਅੰਤ॥ **ਸਾਰੁ**=ਸ੍ਰੇਸ਼ਟ॥ **ਧ੍ਰਾਪੀਆ**=ਤ੍ਰਿਪਤ ਹੋਇਆ ॥ **ਜੀਅਰੇ**=ਹੇ ਜੀਵ ॥ **ਚੀਨੈ**=ਜਾਣੇ॥ **ਗੁਰਮੁਖਿ**=ਗੁਰਾ ਦੁਆਰੇ ॥ ਮਰਣੈ ਕੀ ਚਿੰਤਾ:—**ਨਿਰ ਜਾਸਿ**=ਨਿਰਨਾ ਕਰਦਾ ਹੈ॥ **ਮਾਨੁ**=ਮੰਨਦਾ ਹੈ॥ **ਲਾਗੀ**=ਤ੍ਰਿਸਨਾ ਦੀ ਅੱਗ ਲੱਗੀ ਹੋਈ॥ **ਜਲਿ**=ਗਿਆਨ ਰੂਪੀ ਪਾਣੀ ਨਾਲ॥

## ੨੧

**ਗਤਿ**=ਪ੍ਰਾਪਤੀ॥ **ਸੰਕ**=ਲੱਜਾ, ਸੰਕਾ॥ **ਮਰੁ ਮਾਰਿ**=ਮਾਰ ਕੇ ਮਰੋ॥ **ਅਨਹਦ**=ਇਕ ਰਸ। **ਤਾਸੁ**=ਤਿਸਦੇ॥ **ਖੜਿ**=ਲੈ ਜਾ ਕੇ॥ **ਪੈਨਾਈਐ**=ਇਜ਼ਤ ਰੂਪੀ ਪੋਸ਼ਾਕ ਪਹਿਨਾਈ ਦੀ ਹੈ ॥ **ਸਿਵ**=ਪ੍ਰਮਾਤਮਾਂ ਅਤੇ ॥ **ਸਕਤੀ**=ਮਾਇਆ ਦਾ ਰੂਪ ਹੀ ਸਾਰੇ ਵਿਆਪ ਰਿਹਾ ਹੈ॥ **ਤ੍ਰਿਹੁ ਗੁਣ**=ਤਿੰਨ ਗੁਣਾ ਕਰਕੇ ॥

**ਖੇਲੁ**=ਨਾਸ ਹੋ ਜਾਣਾ ਹੈ ॥ **ਬੈਰਾਗੀ**=ਵੈਰਾਗਵਾਨ ਹੋਇਆ ਹੋਇਆ ॥ **ਭੋਗਵੈ**= ਖਾਵੈ ॥ ਇਹੁ ਮਨੋ ਮੂਰਖੁ:--**ਸਾਕਤਾ**=ਮਨਮੁਖਾਂ ਦਾ ॥ **ਦੁਰਮਤਿ**=ਖੋਟੀ ਬੁਧੀ ਕਰਕੇ ॥ **ਸਰਵਰੁ**=ਸਮੁੰਦਰ (ਬੇਅੰਤ) ਨੂੰ ॥ **ਕੂਕਰ**=ਕੁਤੇ ਵਾਂਗੂੰ ॥ **ਪਚੈ**= ਆਪ ਖਪਦੇ ਹਨ ॥ **ਪਚਾਨੁ**=ਹੋਰਨਾਂ ਨੂੰ ਖਪਾਉਂਦੇ ਹਨ ॥ **ਖੁਲਹਾਨੁ**=੧. ਭੋਹ ਕਰ ਦੇਂਦਾ ਹੈ ॥ ੨. ਚੂਰਾ ਚੂਰਾ, ਖਲਵਾੜੇ ਦੇ ਗਾਹ ਵਰਗਾ ॥ **ਸੁਭਾਨੁ**=ਅਚਰਜ ਸੁਖ ਮਿਲਦਾ ਹੈ ॥ **ਧੰਧੁ**=ਧੰਧਿਆਂ ਵਿਚ । **ਪਿਟਾਈਐ**=ਖਰਾਬ ਕੀਤੇ ਜਾਂਦੇ ਹਨ ॥ **ਸਚੁ ਲਿਖਤੁ**=ਸਚੇ ਦਾ ਲਿਖਿਆ ਲੇਖ ॥ **ਪੂਵਾਨੁ**=ਮੁੜ ਨਹੀਂ ਸਕਦਾ ॥ ਇਕੁ ਤਿਲੁ ਪਿਆਰ:-**ਤਿਲੁ**=ਰੰਚਕ ਮਾਤਰ ॥ **ਅਗਨਿ**=ਤ੍ਰਿਸਨਾ ਦੀ ਅੱਗ ॥ **ਅਹਿਨਿਸਿ**=ਦਿਨ ਰਾਤ ॥ **ਸਾਰਿ**=ਸੰਭਾਲ, ਸਿਮਰਨ ਕਰ ॥ **ਜੋਤੀ**=ਵਾਹਿਗੁਰੂ ਨਾਲ ॥ **ਹਿੰਸਾ**=੧. ਜੀਵ ਹਤਿਆ, ੨. ਕੁ ਦਇਆ ॥ **ਗਤੁ ਗਏ**=ਨਾਸ ਹੋ ਗਏ ॥ **ਸੰਜੋਗੁ**=ਸੰਜੋਗਾਂ ਕਰਕੇ॥ **ਕਾਇਆ ਕਾਮਨਿ**=ਬੁਧੀ ਨੂੰ ਜੈਕਰਇਸਤ੍ਰੀ ਵਾਂਗੂੰਸੁੱਧ(ਪਵਿਤ੍ਰ) ਕਰੇ ਨਾਮ ਜਪਕੇ ॥ **ਰਵਹਿ**=ਮਾਣਦੀਆਂ ਹਨ ॥ **ਭਤਾਰੁ**=ਪਤੀ ਹੈ ॥ **ਸੇਜ**= ਅੰਤਹ ਕਰਨ ॥ **ਚਾਰੇ ਅਗਨਿ**=੧ ਹਿੰਸਾ, ੨ ਮੋਹ, ੩ ਲੋਭ,੪ ਕ੍ਰੋਧ ॥ **ਨਿਵਾਰਿ**= ਦੂਰ ਕਰ ਕੇ ॥ **ਮਰੁ**=ਆਪਾ ਭਾਵ ਤੋਂ ਮਰ ਗਏ ਹਨ ॥

## ੨੨

**ਅਘਾਇ**=ਤ੍ਰਿਪਤ ਹੋਏ ਹਨ ॥ ਹਰਿ ਹਰਿ ਜਪਹੁ—**ਲੇ**=ਲੈ ਕੇ ॥ **ਮੋਲਿ ਅਮੋਲਿ**=ਮੁਲ ਕਰ ਕੇ ਬੇ-ਕੀਮਤਾ ਹੈ ॥ **ਅਹਿਨਿਸਿ**=ਦਿਨ ਰਾਤ ॥ **ਵਖਰੁ**=ਸੌਦਾ ॥ **ਦਾਸਨਿ ਦਾਸਿ**=ਦਾਸਾਂ ਦਾ ਦਾਸ ਹੋਇਆਂ ॥ **ਜੰਦਾਰੁ**= ਜਮ ਦਾ ਡੰਡਾ ॥ **ਭਉਜਲੁ**=ਸੰਸਾਰ ਸਮੁੰਦਰ ॥ **ਤਰਾਸਿ**=ਡਰ ਵਾਲਾ; ਭੈਦਾਇਕ ॥ **ਸਾਕਤ**=ਮਨਮੁਖਾਂ ਨੂੰ ॥ **ਪਾਂਇ**=ਪਤ, ਆਬਰੋ ਹੈ ॥ **ਗਹਿਰ ਗੰਭੀਰੁ**=ਡੂੰਘਾ ਤੇ ਅਡੋਲ (ਬੇਅੰਤ ਵਾਹਿਗੁਰੁ) ਹੈ ॥ **ਹੀਰੁ**=ਹੀਰੇ ਵਤ ਸੁਧ ਹੈ ॥ ਭਰਮੇ ਭਾਹਿ ਨ ਵਿਝਵੈ— **ਭਾਹਿ**=ਤ੍ਰਿਸ਼ਨਾ ਦੀ ਅੱਗ ॥ **ਵਿਝਵੈ**=ਬੁਝਦੀ ॥ **ਦਿਸੰਤਰ**=ਦੇਸਾਂ ਪ੍ਰਦੇਸਾਂ ਵਿਚ ॥ **ਗੁਰਮੁਖਿ**=ਗੁਰ ਉਪਦੇਸ ਦੁਆਰਾ ॥ **ਨਿਵਾਰਿ**=ਦੂਰ ਕਰ ॥ **ਆਪੁ**=ਹੰਕਾਰ ॥ **ਸਲਲੈ ਸਲਲ**=ਜਲ ਵਿਚ ਜਲ ਰੂਪ ਹੋ ਕੇ ਸਮਾ ਜਾਂਦਾ ਹੈ ॥ **ਅਉਗੁਣਿ**=

ਗੁਨਾਹੀ, ਪਾਪੀ ॥ **ਭੇਟਿਓ**=ਮਿਲਿਆ ॥ **ਪਚੈ ਪਚਾਇ**=ਖੁਆਰ ਹੁੰਦਾ ਰਹਿੰਦਾ ਹੈ॥ **ਰਸਿ**=ਪ੍ਰੀਤੀ ਨਾਲ, ਪ੍ਰਸੰਨ ਹੋ ਕੇ ॥ **ਧੁਨਿ**=ਉਪਦੇਸ ਰੂਪੀ ਬਾਣੀ ॥ **ਉਪਜੈ**= ਨਿਕਲਦੀ ਹੈ ॥ ਵਣਜੁ ਕਰਹੁ ਵਣ:--**ਵਿਸਾਹੀਐ**=ਖਰੀਦੀਏ ॥ **ਸਾਹੁ**=ਸ਼ਾਹੂਕਾਰ, ਵਾਹਿਗੁਰੂ ॥ **ਪਤੀਆਇ**=ਤਸੱਲੀ ਨਾਲ, ਪ੍ਰਸੰਨ ਹੋ ਕੇ ॥

## ੨੩

**ਪੋਤੈ**=ਖਜਾਨੇ ਵਿਚ ॥ **ਸੀਝਸਿ**=ਸਿੱਝਦਾ (ਮੁਕਤ) ਹੁੰਦਾ ॥ **ਸਾਲਾਹ**= (ਜਸ) ਕਰ ਕੇ ॥ **ਭਾਰੁ**=ਪਾਪਾਂ ਦਾ ਬੋਝ ॥ **ਭਰਮੁ**=ਵਹਿਮ ॥ **ਅਗਲਾ**=ਬਹੁਤ ਹੈ॥ **ਮਾਹ**=ਵਿਚ ॥ ਧਨੁ ਜੋਬਨੁ ਅਰੁ--**ਫੁਲੜਾ**=ਫੁੱਲ ॥ **ਨਾਠੀਅੜੇ**=ਪਰਾਹੁਣੇ ਹਨ॥ **ਪਬਨਿ**=ਚੌਪੱਤੀ ॥ **ਕੇਰੇ**=ਦੇ ॥ **ਢਲਿ ਢੁਲਿ**=ਢਲ (ਮੁਰਝਾ) ਕੇ, ਡਿਗ ਕੇ॥ **ਜੁੰਮਣਹਾਰ**=ਨਾਸ ਹੋ ਜਾਣ ਵਾਲਾ ਹੁੰਦਾ ਹੈ ॥ **ਜਾ**=ਜਿੰਨਾਂ ਚਿਰ ॥ **ਨਉ ਹੁਲਾ**=ਨਵਾ ਹੁਲਾਰਾ, ਚੜ੍ਹਦੀ ਜਵਾਨੀ ਹੈ ॥ **ਜੀਰਾਣਿ**=ਉਜਾੜ (ਮਸਾਣਾ) ਵਿਚ ॥ **ਹੰਭੀ**=ਮੈਂ ਵੀ ॥ **ਵੰਞਾ**=ਜਾਵਾਂਗੀ ॥ **ਡੁਮਣੀ**=ਦੁਚਿੱਤੀ (ਦੁਖੀ ਚਿਤ) ਹੋ ਕੇ॥ **ਝੀਣੀ**=ਹੌਲੀ ਹੌਲੀ,ਗ਼ਮ ਭਰੀ॥ **ਬਾਣਿ**=ਅਵਾਜ਼ ਨਾਲ ॥ **ਕੀ ਨ**=ਕੀ ਨਹੀ ? **ਸੁਣੇਹੀ**=ਸੁਣਦੀ ? ॥**ਗੋਰੀਏ**=ਹੇ ਸੁੰਦਰ ਇਸਤ੍ਰੀ ॥ **ਸੋਇ**=ਖਬਰ ॥ **ਲਗੀ**= ਚਲੀ॥ **ਪੇਈਆ**=ਪੇਕਾ ਘਰ ॥ **ਜਾਣੁ**=ਸਮਝ ਲੈ ॥ **ਵਿਰਤੀ**=ਬੇਵਕਤੀ ਲਗ ਰਹੀ ਹੈ ॥ **ਸੰਨਿ**=ਪਾੜ ॥ **ਗੁਣਾ ਗਵਾਈ ਗੰਠੜੀ**=ਗੁਣਾਂ ਦੀ ਗੰਢ ਗਵਾ ਦਿੱਤੀ ਹੈ ॥ ਆਪੇ ਰਸੀਆ ਆਪਿ:--ਇਕ ਮਾਛੀ ਨੂੰ ਮੱਛੀਆ ਫੜਦੇ ਵੇਖ ਕੇ ਬਾਲੇ ਅਤੇ ਮਰਦਾਨੇ ਨੇ ਘ੍ਰਿਣਾ ਕੀਤੀ ਕਿ ਇਹ ਬੜੀ ਜੀਵ ਹੱਤਿਆ ਕਰਦਾ ਹੈ, ਉਨ੍ਹਾਂ ਪ੍ਰਤੀ ਸਬਦ ਉਚਾਰਨ ਕੀਤਾ:- **ਰਸੀਆ**=ਰਸ ਲੈਣਵਾਲਾ ॥**ਰਸੁ**=ਸੁਆਦ ਹੈ॥ **ਰਾਵਣਹਾਰੁ**=ਭੋਗਣ ਵਾਲਾ ਹੈ ॥ **ਚੋਲੜਾ**=ਇਸਤ੍ਰੀ ਰੂਪ ॥ **ਸੇਜ**=ਪਲੰਗ ॥ **ਭਤਾਰੁ**=ਪਤੀ ਹੈ ॥ **ਰਵਿ**= ਮਿਲ ॥ **ਲਾਲੁ**=ਮਾਸ ਦੀ ਬੋਟੀ (ਭਿੱਤੀ) ਹੈ॥ **ਰੰਗੁਲਾ**=ਅਨੰਦ ਦੇਣ ਵਾਲਾ ॥ **ਲਾਲੁ**=ਪਿਆਰਾ ॥ **ਰਵੈ**=ਭੋਗਦਾ ਹੈ ॥ **ਪੂਣਵੈ**=ਕਰਦੇ ਹਨ ॥ **ਸਰਵਰੁ**= ਸਰੋਵਰ ॥ **ਕਉਲੁ**=ਕਵਲ ਫੁਲ ਜੋ ਸੂਰਜ ਨੂੰ ਵੇਖ ਕੇ ਖਿੜਦੇ ਹਨ॥ **ਕਵੀਆ**= ਕਮੀਆਂ ਜੋ ਚੰਦ ਨੂੰ ਵੇਖ ਕੇ ਖਿੜਦੀਆਂ ਹਨ ॥ **ਵਿਗਸੁ**=ਪ੍ਰਸੰਨ ਹੁੰਦੇ ਹੋ ॥

ਇਹੁ ਤਨੁ ਧਰਤੀ ਬੀਜੁ.—ਇਕ ਵੇਰ ਬਾਬੇ ਕਾਲੂ ਜੀ ਤੇ ਰਾਇ ਬੁਲਾਰ ਨੇ ਆਪ ਜੀ ਨੂੰ ਆਖਿਆ ਕਿ ਵਿਹਲੇ ਰਹਿਣ ਨਾਲੋਂ ਥੋੜਾ ਬਹੁਤ ਖੇਤੀ ਦਾ ਕੰਮ ਕਰ ਲਿਆ ਕਰੋ, ਇਸ ਦੇ ਪ੍ਰਥਾਇ ਆਪ ਜੀ ਨੇ ਇਹ ਸਬਦ ਉਚਾਰਨ ਕੀਤਾ:—

**ਸਲਿਲ**=ਪਾਣੀ ॥ **ਆਪਾਉ**=ਸਿੰਜੋ, ਚੰਗੀ ਤਰ੍ਹਾਂ ਪਾਉ ॥ **ਸਾਰਿੰਗ ਪਾਣੀ**=ਅਕਾਲ ਪੁਰਖ ਦੇ ਨਾਮ ਦਾ ॥ **ਮਨੁ**=ਮਨ ਨੂੰ ਕਿਰਸਾਣ ਕਰੋ ॥ **ਪਾਵਸਿ**=ਪਾਓਗੇ ॥ **ਪਦੁ ਨਿਰਬਾਣੀ**=ਨਿਰਬੰਧ ਦਰਜਾ, ਮੁਕਤੀ ॥ **ਗਰਬਸਿ**=ਹੰਕਾਰ ਕਰਦਾ ਹੈਂ। **ਸੁਤੋ**=ਪੁੱਤਰ ॥ **ਕਾਲਤ੍ਰ**=ਇਸਤ੍ਰੀ ॥ **ਸਖਾਇਆ**=ਸਹਾਇਕ॥ **ਕਿਰਖਾ**=ਨਦੀਨ ਵਾਂਗੂ ਖਿੱਚਲਾ, ਕੱਟਣਾ ਕਰੇ ਸਰੀਰ ਵਿਚੋਂ॥ **ਆਤਮੈ**=ਆਪਣੇ ਆਪ ਦਾ ॥ **ਕਮਲੁ**=ਹਿਰਦਾ ॥ **ਬਿਗਸੈ**=ਖਿੜਦਾ ਹੈ ॥ **ਮਧੁ**=ਅੰਮ੍ਰਿਤ ਰਸ ॥ **ਆਸ੍ਰਮਾਈ**=ਚੋਂਦਾ ਹੈ, ਟਪਕਦਾ ਹੈ॥ **ਬੀਸ ਸਪਤਾਹਰੋ**=ਵੀਹ ਤੇ ਸਤ,ਸਤਾਈ ਤੱਤਾਂ ਵਾਲੇ ਸਰੀਰ ਦੇ ਅਭਿਮਾਨ ਨੂੰ॥ **ਬਾਸਰੋ**=ਦਿਨ ਰਾਤ ॥ **ਸੰਗ੍ਰਹੈ**=ਇਕੱਠਾ ਕਰੇ ਹਰੀ ਨਾਮ ਨੂੰ॥ **ਤੀਨਿ ਥੋੜਾ**=ਬਾਲ,ਜਵਾਨੀ, ਬ੍ਰਿਧ ਤਿੰਨਾਂ ਥੋੜਾ (ਅਵਸਥਾਂ) ਵਿਚ ॥ **ਨਿਤ ਕਾਲੁ ਸਾਰੈ**=ਸਦਾ ਕਾਲ ਹੀ ਸਾੜਦਾ ਰਹੇਗਾ ॥ **ਦਸ**=ਛੇ ਸਾਸਤਰ ਤੇ ਚਾਰ ਵੇਦ ॥ **ਅਠਾਰ ਮੈ**=੧੮ ਪੁਰਾਣਾਂ ਵਿੱਚ ॥ **ਅਪਰੰਪਰੋ**=ਪਰੇ ਤੋਂ ਪਰੇ ਬੇਅੰਤ ਪ੍ਰਮੇਸ਼੍ਵਰ ਨੂੰ ॥ **ਚੀਨੈ**=ਜਾਣੇ ॥ **ਏਕੁ ਤਾਰੈ**=ਇਕ ਵਾਹਿਗੁਰੂ ਤਾਰ ਦੇਂਦਾ ਹੈ ॥

ਅਮਲੁ ਕਰਿ ਧਰਤੀ.—ਇਹ ਸਬਦ ਆਪ ਜੀ ਨੇ ਕਾਜ਼ੀ ਪ੍ਰਤੀ ਉਚਾਰਨ ਕੀਤਾ ॥ **ਅਮਲੁ**=ਚੰਗੇ ਕੰਮ ॥

## ੨੪

**ਸਬਦੋ**=ਗੁਰ ਉਪਦੇਸ॥ **ਆਬ**=ਪਾਣੀ ॥ **ਜੰਮਾਇ ਲੈ**=ਬੀਜ (ਪੈਦਾ ਕਰ) ਲੈ॥ **ਭਿਸਤੁ**=ਸ੍ਵਰਗ ॥ **ਮੂੜੇ**=ਹੇ ਮੂਰਖ ॥ **ਏਵ**=ਏਸ ਤਰ੍ਹਾਂ ॥ **ਸਹਿ**=ਪਤੀ ਨੂੰ॥ **ਮਾਲ**=ਹਾਥੀ, ਘੋੜੇ ਆਦਿਕ ਸੰਪਦਾ ॥ **ਕੈ**=ਦੇ॥ **ਮਾਣੈ**=ਅਭਿਮਾਨ ਵਿੱਚ ॥ **ਐਬ**=ਸਰੀਰ ਵਿਚ ਗੁਨਾਹ ਚਿਕੜ ਹਨ ॥ **ਮੀਡਕੋ**=ਡੱਡੂ ਹੈ॥ **ਕਮਲ**=ਆਤਮ ਗਿਆਨ (ਕੰਵਲ) ਦੀ॥ **ਉਸਤਾਦੁ**=ਗੁਰੂ ਰੂਪ॥ **ਭਾਖਿਆ**=ਬਾਣੀ, ਉਪਦੇਸ ॥ **ਜਾ ਨਹ**=ਜਾਂ ਨਹੀਂ ॥ **ਪਉਣ ਕੀ ਬਾਣੀ**=ਬੇਅਰਥ ਜਾਣਿਆ ਹੈ ॥ **ਪਸਿੰਦੇ**=ਵੇਖਣਾ ਕਰਦੇ ਹਨ॥ **ਤੀਹ**=ਤੀਹ ਰੋਜ਼ੇ॥ **ਰਖੇ**=ਰਾਖੇ॥

**ਪੰਜ**=ਪੰਜ ਨਿਮਾਜ਼ਾਂ॥ **ਨਾਉ ਸੈਤਾਨੁ**=ਜਿਸ ਦਾ ਨਾਮ ਸੈਤਾਨ ਹੈ॥ **ਮਤੁ**=ਮਤਾ॥ **ਕਟਿ ਜਾਈ**=ਬੇਅਰਥ ਕਰ ਦੇਵੇ॥ **ਰਾਹਿ**=ਮੌਤ ਦੇ ਰਸਤੇ॥ **ਪੈ**=ਪੈ ਕੇ॥ **ਕਿਤ ਕੂ**=ਕਿਸ ਵਾਸਤੇ॥ **ਸੰਜਿਆਹੀ**=ਜੋੜਿਆ ਹਈ॥ ਸੋਣੀ ਮਉਲਾ:— ਇਹ ਸ਼ਬਦ ਸੁਣ ਕੇ ਕਾਜ਼ੀ ਨੇ ਕਿਹਾ ਕਿ ਇਹ ਬਾਲਕ ਮੌਲਾ (ਖੁਦਾ) ਦਾ ਰੂਪ ਹੈ। ਇਸ ਦੇ ਉਤਰ ਵਿਚ ਮਹਾਰਾਜ ਜੀ ਨੇ ਫਰਮਾਇਆ:—**ਮਉਲਾ**=ਮੌਲਾ, (ਖੁਦਾ) ਹੈ॥ **ਮਉਲਿਆ**=ਪ੍ਰਫੁੱਲਤ ਕੀਤਾ (ਖਿੜਾਇਆ) ਹੈ॥ **ਆਬ**=ਪਾਣੀ॥ **ਖਾਕੁ**=ਮਿਟੀ॥ **ਰਹੈ ਨ ਭਰੀਐ ਪਾਈ**=ਜਿਸ ਦੀ ਸਰੀਰ ਰੂਪੀ ਪਾਈ (ਪੜੋਪੀ) ਸਵਾਸਾਂ ਨਾਲ ਭਰ (ਪੂਰੀ) ਹੋ ਜਾਵੇ ਉਹ ਕੋਈ ਸੰਸਾਰ ਵਿਚ ਰਹਿ ਨਹੀਂ ਸਕਦਾ; ਪਨ ਘੜੀ—ਜਿਸਦੇ ਥਲੇ ਵਿਚ ਮੋਰੀ ਹੁੰਦੀ ਹੈ, ਅਤੇ ਨਿਯਤ ਸਮੇਂ ਉਪ੍ਰੰਤ ਪਾਣੀ ਨਾਲ ਭਰ ਕੇ ਡੁੱਬ ਜਾਂਦੀ ਹੈ॥ **ਆਪੁ**=ਆਪਾ ਭਾਵ॥ **ਗੋਰ**=ਕਬਰ॥ **ਸਦੇਈ**=ਸੱਦਦੀ ਹੈ॥ **ਰਹਿਓ**=ਛੁਟ ਜਾਏਗਾ॥ ਏਕ ਸੁਆਨੁ ਦੁਇ:— ਇਕ ਦਿਨ ਗੁਰੂ ਨਾਨਕ ਦੇਵ ਜੀ ਨੇ ਆਪਣੇ ਪੁਤਾਂ, ਮਿੱਤਾਂ, ਸਿੱਖਾਂ ਦੀ ਪ੍ਰੀਖਿਆ ਵਾਸਤੇ ਕਰਤਾਰ ਪੁਰ ਰਾਵੀ ਦੇ ਕੰਢੇ ਇਉਂ ਧਾਣਕ ਰੂਪ ਧਾਰਨ ਕੀਤਾ:—ਹੱਥਾਂ ਵਿਚ ਛੁਰਾ ਤੇ ਮੋਟਾ ਕੁਤਕਾ ਫੜ ਕੇ ਇਕ ਕੁਤਾ ਤੇ ਦੋ ਕੁਤੀਆ ਦੇ ਗਲਾਂ ਵਿਚ ਰਸੀਆਂ ਪਾ ਕੇ ਮਗਰ ਲਾ ਲੈ। ਚੇਹਰੇ ਦਾ ਰੰਗ ਬਦਲ ਕੇ ਨੇਤਰ ਲਾਲ ਕਰ ਲਏ ਅਤੇ ਜੰਗਲ ਦੀ ਤਰਫ ਵਗ ਤੁਰੇ। ਇਸ ਪ੍ਰੀਖਿਆ ਵਿਚ ਅੰਤ ਪ੍ਰਯੰਤ ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਜੀ) ਸਫਲ ਹੋਏ। ਉਪ੍ਰੰਤ ਸ੍ਰੀ ਗੁਰੂ ਜੀ ਨੇ ਧਾਣਕ ਰੂਪ ਨਿਵਾਰ ਕੇ ਇਹ ਸ਼ਬਦ ਉਚਾਰਨ ਕੀਤਾ:—**ਸੁਆਨੁ**=(ਲੋਭ ਰੂਪ) ਕੁੱਤਾ॥ **ਸੁਆਨੀ**=(ਆਸ਼ਾ ਅਤੇ ਤ੍ਰਿਸ਼ਨਾ ਰੂਪ) ਕੁਤੀਆਂ॥ **ਨਾਲਿ**=ਇਸ ਜੀਵ ਦੇ ਸਦਾ ਨਾਲ ਰਹਿੰਦੀਆ ਹਨ॥ **ਭਇਆਲ**=ਆ ਮੁਹਾਰਾ ਹਵਾ ਨੂੰ ਤਥਾ ਸਵੇਰੇ ਹੀ॥ **ਕੂੜੁ ਛੁਰਾ**=ਝੂਠ ਦਾ ਹਥ ਵਿਚ ਛੁਰਾ ਹੈ॥ **ਮੁਠਾ**=ਹੋਰਨਾਂ ਨੂੰ ਠੱਗ ਕੇ ਖਾਣਾ॥ **ਧਾਣਕ**=ਗਿਦੜ ਕੁਟ, ਭਿਆਨਕ, ਸਾਸੀ॥ **ਰਹਾ**=ਰਹਿੰਦੇ ਹਾ ਸਦਾ ਹੀ ਏਸ ਤਰ੍ਹਾਂ ਹੇ ਮੇਰੇ ਵਾਹਿਗੁਰੂ॥ **ਪੰਦਿ**=ਰਸਤਾ, ਸਿਖਿਆ॥ **ਮੈ ਪਤਿ ਕੀ ਪੰਦਿ**=ਮੈਂ ਪਤੀ ਦੀ ਸਿਖਿਆ (ਧਾਰਨ ਨਹੀਂ ਕੀਤੀ)॥ **ਕਰਣੀ ਕੀ ਕਾਰ**=ਸੁਭ ਕਰਨੀ ਦਾ ਕੰਮ॥ **ਬਿਗੜੈ**=ਵਿਗੜੇ ਹੋਏ ਰੂਪ ਵਾਲਾ॥ **ਬਿਕਰਾਲ**=ਭੈਦਾਇਕ॥ **ਪਰ ਘਰੁ**=ਪਰਾਇਆ ਘਰ॥ **ਜੋਹੀ**=ਤੱਕਦਾ ਹਾਂ॥ **ਸਨਾਤਿ**=ਨੀਚ ਜਾਤ (ਚੂਹੜਾ, ਸਾਹਸੀ ਆਦਿਕ ਵਰਗਾ) ਹਾ॥ **ਫਾਹੀ ਸੁਰਤਿ**=ਅੰਦਰੋਂ ਸੁਰਤ ਫਸੌਣ ਵਿਚ ਲਗੀ ਹੋਈ ਹੈ॥ **ਮਲੂਕੀ**=ਬਾਹਰੋਂ ਸਾਧੂਆਂ ਵਰਗਾ ਭੇਸ ਹੈ॥ **ਠਗਵਾੜਾ**=ਠੱਗਣ ਵਾਲਾ ਹਾਂ॥ ਏਕਾ ਸੁਰਤਿ ਜੇਤੇ:—ਇਕ ਵੇਰ ਬਰਖਾ ਨ ਹੋਣ ਕਰ ਕੇ ਲੋਕ ਬਹੁਤ ਦੁਖੀ

ਹੋਏ ਅਤੇ ਗੁਰੂ ਜੀ ਅਗੇ ਪ੍ਰਾਰਥਨਾ ਕਰਨ ਲਗੇ ਜਿਸ ਤੇ ਆਪ ਨੇ ਪ੍ਰਮਾਤਮਾਂ ਅਗੇ ਬੇਨਤੀ ਕੀਤੀ ਤਾਂ ਬਹੁਤ ਗੜੇ ਆਦਿਕ ਵਰ੍ਹੇ ਜਿਸ ਕਰ ਕੇ ਮਾਲ ਤੇ ਫਸਲ ਦਾ ਬਹੁਤ ਨੁਕਸਾਨ ਹੋਇਆ ਇਹ ਵੇਖ ਕੇ ਗੁਰੂ ਜੀ ਨੇ ਅਕਾਲ ਪੁਰਖ ਦੇ ਸਨਮੁਖ ਇਹ ਬੇਨਤੀ ਕੀਤੀ:—**ਏਕਾ**= ਇਕ ਪ੍ਰਮਾਤਮਾਂ ਦੀ ਹੀ ॥ **ਸੁਰਤਿ**=ਖਬਰ, ਸਾਰ ਲੈ ਰਿਹਾ ਹੈ ॥ **ਵਿਹੂਣਾ**= ਖਾਲੀ, ਬਿਨਾਂ ॥

## ੨੫

**ਕਿਤ ਕਉ**=ਕਿਸ ਵਾਸਤੇ ॥ **ਰੋਹਿ**=ਕ੍ਰੋਧ (ਗੁੱਸੇ) ਵਿੱਚ ॥ **ਬੋਲ ਵਿਗਾੜ**=ਬੋਲ ਕੇ ਵਿਗਾੜ ਲੈਣ ਵਾਲਾ ॥ **ਕਰਣੀ**=ਸੁਭ ਕਰਣੀ ॥ **ਘਟੇ ਘਟਿ**= ਘਾਟਾ ਹੀ ਘਾਟਾ ਹੈ ॥ **ਪ੍ਰਣਵਤਿ**=ਬੇਨਤੀ ਕਰ ਕੇ ਪੁਛਦਾ ਹੈ ॥ **ਪਰਸਾਦਿ**= ਕ੍ਰਿਪਾ ਦੁਆਰਾ ॥ ਤੂੰ ਦਰੀਆਉ ਦਾਨਾ:—ਪ੍ਰਮੇਸਰ ਜੀ ਦੇ ਸੁਕਰਾਨੇ ਵਿਚ ਉਚਾਰਨ ਕੀਤਾ:— **ਦਰੀਆਉ**=ਸਮੁੰਦਰ ਰੂਪ ॥ **ਦਾਨਾ**=ਅੰਦਰ ਦੀ ਜਾਨਣ ਵਾਲਾ ॥ **ਬੀਨਾ**= ਵੇਖਣ ਵਾਲਾ ਅਰਥਾਤ ਹਰ ਤਰ੍ਹਾਂ ਸਮਰਥ ॥ **ਮੇਉ**=ਝੀਵਰ (ਜਮ ਰੂਪ) ਮਾਛੀ ਨੂੰ ॥ **ਜਾਲੀ**=ਜਾਲ ॥ **ਨਾਇ**=ਨਾਮ (ਜਪਿਆ) ॥ **ਬਿਆ**=ਹੋਰ ॥ **ਦਰੁ**=ਦੁਆਰਾ ॥ **ਕੈ ਦਰਿ**=ਕੇਹੜੇ ਬੂਹੇ ॥ **ਪਾਸਿ**=ਅਧੀਨ ਹੈ ॥ **ਮੰਝਿ ਮਿਆਨੋ**= ਵਿਚ ਵਿਚਾਲੇ, ਹਿਰਦੇ ਵਿਚ ॥ **ਜਹਾਨੋ**=ਸੰਸਾਰ ਨੂੰ ॥ ਕੀਤਾ ਕਹਾ ਕਰੇ:—**ਕੀਤਾ**= ਪ੍ਰਭ ਦਾ ਉਤਪਨ ਕੀਤਾ ਹੋਇਆ ਇਹ ਜੀਵ ॥ **ਕਹਾ**=ਕੀ ॥ **ਮਾਨੁ**=ਹੰਕਾਰ ॥ **ਕਚਾ**=ਕਚੇ ਕਰਮਾਂ ਕਰ ਕੇ ॥ **ਕਚੁ ਨਿਕਚੁ**=ਕਚਿਆਂ ਤੋਂ ਕਚਾ ॥ **ਆਰਾਉ**= ਆਸਰੇ ਹਨ ॥ **ਧਾਤੁ**=ਅਸਲੀਅਤ ॥ **ਕੰਧ**=ਸ਼ੀਰ ਹੈ ॥ **ਰਾਜੁ**=ਹੁਕਮ ਹੈ ॥ **ਆਣੈ**= ਲਿਆਵੇ ਤਾਂ ॥ **ਰਾਸਿ**=ਸਚਾਈ ਵਿਚ ਔਂਦਾ ਹੈ ॥ **ਸਾਬਾਸਿ**=ਸੋਭਾ ॥ ਅਛਲ ਛਲਾਈ ਨਹ:—ਸੇਖ ਬਹਿਰਾਮ ਦੇ ਮਾਇਆ ਦਾ ਸਰੂਪ ਪੁੱਛਣ ਤੇ ਆਪ ਉਚਾਰਨ ਕਰਦੇ ਹਨ:—**ਅਛਲ**=ਮਾਇਆ ਛਲੀ ਨਹੀਂ ਜਾਂਦੀ ॥ **ਦੀਵਾ**=ਦੀਵਾ ਗਿਆਨ ਰੂਪੀ ॥ **ਘਾਉ**=ਜ਼ਖਮ ॥ **ਕਟਾਰਾ**=ਤਲਵਾਰ. ॥ **ਟਲ ਪਲੈ**=ਪਲ (ਛਿਨ) ਵਿਚ ਟਲ (ਫਿਰ) ਜਾਂਦਾ ਹੈ ਅਰਥਾਤ ਮਾਇਆ ਕਰਕੇ ਛਿਨ ਵਿਚ ਹੋਰ ਤੇ ਹੋਰ ਹੁੰਦਾ ਰਹਿੰਦਾ ਹੈ ਕਿਤੇ ਛਿਨ ਭਰ ਟਿਕਦਾ ਨਹੀਂ ॥ **ਭਉ**=ਪ੍ਰਮੇਸ਼ਰ ਦੇ ਡਰ ਦੀ ॥ **ਇਤੁ**=ਏਸ ॥ **ਸਚੁ**=ਬ੍ਰਹਮ ਸਰੂਪ ਨੂੰ ॥ **ਬੁਝਣੁ**=ਜਾਨਣਾ ॥ **ਆਨਿ**=ਇਹ ਦੀਵਾ ਲਿਆਕੇ ॥ **ਬਾਣੀਆ**=ਹਿਸਾਬ

ਲੈਣ ਵਾਲਾ ਜਮ ਉਸਨੂੰ ਲੱਗਦਾ ਹੈ ਜੇਹੜਾ ਨਾਮ ਨਹੀ ਜਪਦਾ ॥

## ੨੬

**ਬੈਸਣੁ**=ਬੈਠਣਾ, ਆਦਰ ॥ **ਲੁਡਾਈਐ**=ਹੁਲਾਰੀਏ, ਪ੍ਰਸੰਨ ਹੋ ਕੇ ਬੇ ਪ੍ਰਵਾਹੀ ਨਾਲ ਫਿਰੀਏ ॥ ਹਉ ਸਤਿਗੁਰੁ ਸੇਵੀ:—**ਭਾਇ**=ਪ੍ਰੇਮ ਨਾਲ ॥ **ਮਨ ਕਾਮਨਾ**=ਮਨ ਦੀਆਂ ਇਛਾ ਪੂਰੀਆ ਕਰਨ ਵਾਲਾ ॥ **ਚਿੰਦਿਆ**=ਇਛਤ ॥ **ਤਿਖ**=ਪਿਆਸ, ਤ੍ਰਿਸ਼ਨਾ ॥ **ਨਿਧਾਨੁ**=ਖਜ਼ਾਨਾ ॥ **ਰਵਿ**=ਮਿਲ ॥ **ਚੂਕਾ**=ਦੂਰ ਹੋਇਆ ॥ **ਉਰਧਾਰਿ**= ਹਿਰਦੇ ਵਿਚ ਧਾਰ ਕੇ ॥ **ਅਖੁਟੁ**=ਅਤੁਟ ॥ **ਸਾਦੁ**=ਅਨੰਦ ॥ **ਹਉ**=ਮੈ ॥ **ਗੁਣਤਾਸੁ**=ਗੁਣਾਂ ਦਾਂ ਖਜਾਨਾ ॥ ਬਹੁ ਭੇਖ ਕਰਿ:—**ਭਰਮਾਈਐ**=ਦੇਸਾਂ ਵਿਚ ਭੌਂਵੀਏ ॥ **ਕਪਟੁ**=ਖੋਟ ਵਾਲਾ ॥ **ਮਹਲੁ**=ਸਰੂਪ ॥ **ਗ੍ਰਿਹ**=ਘਰ, ਗ੍ਰਿਹਸਥ ॥ **ਸਚੁ**=ਸੱਚੀ, ਸਚਿਆਈ ਵਾਲੀ ॥ **ਸੰਜਮੁ**=ਨੇਮ ॥ **ਗਤਿ**=ਪ੍ਰਾਪਤੀ ॥

## ੨੭

**ਤਿਲੁ ਨ ਤਮਾਇ**=ਤਿਲ ਮਾਤਰ ਇੱਛਾ ਨਹੀ ॥ **ਥੀਐ**=ਹੁੰਦਾ ਹੈ ॥ ਜਿਸਹੀ ਕੀ ਸਿਰਕਾਰ:—**ਸਿਰਕਾਰ**=ਸਿਰ ਉਤੇ ਕਾਰ, ਹੁਕਮ (ਰਾਜ) ਹੈ **ਸਚੁ**= ਵਾਹਿਗੁਰੂ ॥ **ਘਟਿ**=ਹਿਰਦੇ ਵਿਚ ॥ **ਸੋਇ**=ਸੋਭਾ ਹੈ ॥ **ਨਿਜ ਘਰਿ**=ਆਪਣੇ ਸਰੂਪ ਵਿਚ ॥ **ਦੂਜੈ ਭਾਇ**=ਦ੍ਵੈਤ ਭਾਵ ਕਰਕੇ ॥ **ਕੋ**=ਕੋਈ ਵੀ ॥ **ਜੋਤਕੀ**=ਜੋਤਸੀ ॥ **ਵਾਦ**=ਝਗੜਾ ॥ **ਭਵੀ**=ਫਿਰੀ ( ਮਾਰੀ ) ਹੋਈ ਹੈ ॥ **ਵਿਕਾਰੁ**=ਰੋਗ ਹੈ ॥ **ਗਾਖੜੀ**=ਔਖੀ ਹੈ ॥ **ਪਰਸਿਐ**=ਛੂਹ ਕੇ ॥ **ਸਿਰੀ**=ਰਚੀ ਹੈ ॥ **ਸਾਰ**= ਸੰਭਾਲ ॥ **ਮੋਖ ਦੁਆਰੁ**=ਬ੍ਰਹਮ ਗਿਆਨ ॥ ਜਿਨੀ ਸੁਣਿ ਕੈ ਮੰਨਿਆ:—**ਗੁਣਤਾਸੁ**= ਗੁਣਾਂ ਦਾ ਖਜਾਨਾ ॥ **ਜਾਸੁ**=ਜਾਂਦਾ ਹਾਂ ॥ **ਭਰਪੂਰਿ**=ਪਰੀ ਪੂਰਨ ਹੋ ਕੇ ॥ **ਗੁਰਮਤਿ**=ਗੁਰਾਂ ਦੀ ਸਿਖਿਆ ਦੁਆਰਾ ॥ **ਹਦੂਰਿ**=ਪ੍ਰਤੱਖਜ ॥ **ਸਦ**=ਹਮੇਸ਼ਾ ॥ **ਤੈ**=ਤੋ ॥ **ਬਾਹਰੇ**=ਖਾਲੀ ॥ **ਅਨਦਿਨੁ**=ਰਾਤ ਦਿਨ ॥

## ੨੮

**ਕਸੁੰਭ**=ਠਗਾਊ ਬੂਟੀ ਦਾ ਕੱਚਾ ਰੰਗ ॥ **ਦੁਖੁ ਰੋਇ**=ਦੁਖ ਨਾਲ ਰੋ ਦਾ ਹੈ ॥ **ਪਗਿ**=ਸੁਆਸਾ ਰੂਪ ਪੈਰ ॥ **ਖਿਸਿਐ**=ਖਿਸਕਣ ਨਾਲ ॥ **ਉਬਰੇ**=ਤਰੇ ॥ **ਜਿ**=

ਜਿਹੜੇ॥ ਹਰਿ ਭਗਤਾ ਹਰਿ:—**ਵਖਰੁ**=ਸੌਦਾ ॥ **ਦ੍ਰਿੜਾਇਆ**=ਨਿਸਚੈ ਕਰਾਇਆ ਹੈ॥ **ਹਰਿ ਭਗਤਿ**=ਹਰੀ ਦੀ ਭਗਤੀ ਨਾਲ ॥ **ਬਿਬੇਕ**=ਆਤਮ ਨਿਰਣੇ ਦੀ ॥ **ਉਰਿਧਾਰਿ**=ਹਿਰਦੇ ਵਿਚ ਧਾਰਨ ਕਰਕੇ ।

## ੨੯

ਸੁਖ ਸਾਗਰੁ ਹਰਿ:—**ਸਾਗਰੁ**=ਸਮੁੰਦਰ ॥ **ਅਨਦਿਨੁ**=ਰਾਤ ਦਿਨ ॥ **ਪ੍ਰਚੰਡੁ**=ਅਤਿ ਤੇਜ ॥ **ਬਲਾਇਆ**=ਪ੍ਰਕਾਸ਼ ਕੀਤਾ ਹੈ ॥ **ਮੈਲੁ**=ਰਾਗ ਦ੍ਵੈਖ ਦੀ॥ **ਧਾਤੁਰ ਬਾਜੀ**=ਨਾਸੁ ਹੋ ਜਾਣ ਵਾਲੀ ਖੇਡ, ਸੰਸਾਰ ਵਿਚ ॥ **ਪਲਚਿ**=ਫਸ ਰਹੇ ਹਨ॥ ਮਨਮੁਖੁ ਮੋਹਿ ਵਿ:—**ਬੈਰਾਗੁ**=ਵੈਰਾਗ ਕਰਕੇ ॥ **ਚੀਨੈ**=ਪਛਾਣਦਾ ॥ **ਪਰ ਜਲੈ**= ਚੰਗੀ ਤਰ੍ਹਾਂ ਸਾੜੇ ॥ **ਬਿਗਸੈ**=ਪ੍ਰਸੰਨ ਹੁੰਦਾ ਹੈ ॥ **ਅਹਿਨਿਸਿ**=ਦਿਨ ਰਾਤ ॥ **ਨਿਚੰਦੁ**=ਨਿਸਚਿੰਤ ਹੋ ਕੇ ॥ **ਤਾਮਸੁ**=ਤਮੋ ਗੁਣ, ਕ੍ਰੋਧ॥ **ਮੂਲੇ**=ਕਦਾਚਿਤ ॥ **ਅਘਾਏ**=ਤ੍ਰਿਪਤ (ਪ੍ਰਸੰਨ) ਹੋਏ ਹਨ ॥ ਘਰ ਹੀ ਸਉਦਾ:—**ਵਥੁ**=ਵਸਤੂ (ਆਤਮ ਰੂਪ) ॥

## ੩੦

**ਏਕੰਕਾਰੁ**=ਇਕ ਅਦੁਤੀ ਪ੍ਰਮਾਤਮਾ॥ **ਹਲਤਿ ਪਲਤਿ**=ਏਥੇ (ਲੋਕ) ਓਥੇ (ਪ੍ਰਲੋਕ) ਵਿਚ॥ **ਮੁਰਾਰਿ**=ਵਾਹਿਗੁਰੂ ਨੂੰ॥ **ਮਹਲੁ**=ਸਰੂਪ ॥ **ਜੋਹੇ**=ਤਾੜਦਾ ਹੈ॥ **ਜਮਜਾਲੇ**=ਜਮਾਂ ਦਾ ਫਾਹਾ;ਮੌਤ ਰੂਪੀ ਜਮ॥ **ਪਰ ਜਾਲੇ**=ਚੰਗੀ ਤਰ੍ਹਾਂ ਸਾੜੇ ਹਨ ॥ ਸਚਾ ਸਾਹਿਬੁ ਸੋ:—**ਗੁਰ ਪਰਸਾਦੀ**=ਗੁਰੂ ਦੀ ਮਿਹਰ ਨਾਲ॥ **ਧਾਵਤੁ**=ਦੌੜਨੋਂ॥ **ਮਹਲੀ**=ਆਪਣੇ ਟਿਕਾਣੇ (ਸਰੂਪ) ਵਿਚ ॥ **ਘਟਿ**=ਅੰਤਸਕਰਨ ਵਿਚ ॥ **ਤ੍ਰੈਗੁਣ**= ਤਿੰਨ (ਰਜ, ਤਮ, ਸਤ) ਗੁਣਾਂ ਵਾਲੀ॥ **ਬਿਖਿਆ**=ਵਿਸ਼ਿਆਂ (ਮਾਇਆ) ਵਿਚ ਲਗ ਕੇ॥ **ਗੁਬਾਰ**=ਅੰਧੇਰਾ ਹੈ ॥ **ਅਨ ਕਉ**=ਹੋਰਨਾਂ ਨੂੰ॥ **ਪਚਿ**=ਸੜ ॥ **ਅਚੇਤੁ**= ਅਗਿਆਤ, ਬੇਖਬਰ ॥ **ਉਬਰੇ**=ਬਚ ਗਏ ॥ ਤ੍ਰੈਗੁਣ ਮਾਇਆ ਮੋਹੁ:—**ਚਉਥਾ ਪਦੁ**=ਤੁਰੀਆ ਅਵਸਥਾ ॥ **ਪੋਤੈ**=ਪਲੇ, ਖਜ਼ਾਨੇ ਵਿਚ ॥ **ਪੁੰਨ**=ਸ੍ਰੇਸ਼ਟ ਕਰਮ ॥ **ਰਹਾਉ**=ਠਹਿਰੋ, ਇਸਥਿਤ ਹੋਵੋ ॥ **ਵਿਟਹੁ**=ਉਤੋਂ ॥ **ਭਾਇ**=ਆਗਿਆ ਅਨੁਸਾਰ॥

**ਜਿਦੂ**=ਜਿਸ ਤੋ॥ **ਅਸੁਰ**=ਕਾਮ, ਕ੍ਰੋਧ ਆਦਿਕ ਦੈਂਤ॥ **ਸੰਘਾਰੈ**=ਨਾਸ ਕਰੇ॥ **ਸਹਸਾ**=ਭਰਮ॥ **ਮੂਲੇ**=ਕਦਾਚਿਤ॥ **ਭਾਉ**=ਪ੍ਰੇਮ॥

## ੩੧

ਅੰਮ੍ਰਿਤੁ ਛੋਡਿ ਬਿਖਿਆ:—**ਅੰਮ੍ਰਿਤੁ**=ਨਾਮ ਰਸ॥ **ਵਿਡਾਣੀ**=ਪਰਾਈ॥ **ਵਿਹਾਣੀ**=ਉਮਰ ਬੀਤਦੀ ਹੈ॥ **ਚੇਤਹੀ**=ਸਿਮਰ ਦੇ॥ **ਬਿਨੁ ਪਾਣੀ**=ਨਾਮ ਦੀ ਅਸਲੀਅਤ ਤੋਂ ਬਿਨਾਂ॥ **ਦੁਸਟੀ**=ਖੁਟਿਆਈ॥ **ਸਰਣਾਗਤੀ**=ਸ਼ਰਣ ਆਏ ਹਨ॥ ਮਨਮੁਖ ਕਰਮ ਕਮਾ:—**ਦੋਹਾਗਣਿ**=ਛੁੱਟੜ ਇਸਤ੍ਰੀ ਦੇ॥ **ਤਨਿ**=ਸਰੀਰ ਦਾ॥ **ਘਰੁ ਬਾਰੁ**=ਘਰ ਦਾ ਦੁਆਰਾ,ਸਰੂਪ॥ **ਉਰਧਾਰਿ**=ਹਿਰਦੇ ਵਿਚ ਸੰਭਾਲਕੇ॥ **ਰਵੈ**=ਵੱਸਦਾ ਹੈ॥ **ਭਤਾਰੁ**=ਪਤੀ॥ **ਹੇਤੁ**=ਪ੍ਰੇਮ॥ **ਭਾਗੈ ਕਾ**=ਭਾਗਾਂ ਦਾ, ਕਿਸਮਤ ਦਾ॥ **ਉਦਉ**=ਸੂਰਜ ਚੜ੍ਹੇ॥ ਜਾ ਪਿਰੁ ਜਾਣੈ:—**ਕਾਮਣਿ**=ਇਸਤ੍ਰੀ ਨੂੰ॥ **ਦੂਜੈ ਭਾਇ**=ਦੂਜੇ (ਪਤੀ ਪ੍ਰਮੇਸ਼ਰ ਤੋਂ ਬਿਨਾਂ) ਨਾਲ ਪ੍ਰੇਮ ਕਰਕੇ॥ **ਰੈਣਿ**=ਉਮਰ॥

## ੩੨

**ਹਉ ਹਉ**=ਮੈਂ ਮੈਂ॥ **ਸੰਪੈ**=ਪਦਾਰਥ॥ **ਨਿਰਮਲੇ**=ਸੁਧ ਹੋਏ ਹਨ॥ **ਰੰਗ ਸਿਉ**=ਨਾਮ ਦੇ ਰੰਗ (ਪ੍ਰੇਮ) ਨਾਲ॥ **ਰਸਨਾ**=ਜਬਾਨ ਨੂੰ॥ **ਧੁਰਿ**=ਮੁੱਢ ਤੋਂ॥ ਗੁਰਮੁਖ ਕ੍ਰਿਪਾ ਕਰੇ:—**ਕੀਮ**=ਕੀਮਤ॥ **ਸਖਾ**=ਸੁ ਹਿਰਦ॥ **ਸਖਾਈ**=ਸਹਾਈ॥ **ਆਪੁ**=ਆਪਾ ਭਾਵ, ਹੰਕਾਰ॥ **ਵਛਲੁ**=ਪਿਆਰਾ॥ ਧੰਨੁ ਜਨਨੀ ਜਿਨਿ:—ਸ੍ਰੀ ਗੁਰੂ ਅੰਗਦ ਦੇਵ ਜੀ ਪ੍ਰਤੀ॥ **ਜਨਨੀ**=ਮਾਤਾ॥ **ਜਾਇਆ**=ਜੰਮਿਆ॥ **ਨਿਧਾਨੁ**=ਖਾਨ, ਖ਼ਜ਼ਾਨਾ॥ **ਪੰਨੈ**=ਲੇਖੇ ਵਿਚ, ਸ਼ਰਨ ਵਿਚ॥ **ਅਹਿਨਿਸਿ**=ਦਿਨ ਰਾਤ॥ **ਰਵਿ**=ਵੱਸ॥ ਗੋਵਿੰਦੁ ਗੁਣੀ ਨਿਧਾਨੁ:—**ਕਥਨੀ**=ਕਥਾ ਕਰਕੇ॥

## ੩੩

**ਬਦਨੀ**=ਕਵੀਸ਼ਰੀਆਂ ਕਰਕੇ॥ ਅਥਵਾ **ਕਥਨੀ ਬਦਨੀ**=ਗਲਾਂ ਬਾਤਾਂ, (ਮੂੰਹ ਦੀਆਂ ਗਲਾਂ) ਨਾਲ॥ **ਸਦ**=ਸਦੀਵ ਕਾਲ॥ **ਭੈ ਰਚੈ**=(ਅਕਾਲ ਪੁਰਖ ਦੇ) ਡਰ ਵਿਚ ਲੱਗਾ ਰਹੇ ਤਾਂ॥ **ਪੀਵਤ ਹੂ**=ਪੀਦਿਆ ਹੀ॥ **ਪਰਵਾਣੁ**=ਮਨਜ਼ੂਰ॥ ਕਾਇਆ ਸਾਧੈ ਉਰਧ:—**ਉਰਧ**=ਪੁੱਠੇ (ਸਿਰ ਹੇਠ ਤੇ ਟੰਗਾਂ ਉਪਰ ਕਰਕੇ) ਅਥਵਾ

ਬਾਹਾਂ ਉਚੀਆਂ ਕਰਕੇ ॥ **ਅਧਿਆਤਮ**=ਸੁਆਰਥੀ ਕਰਮ; ਆਪਣੇ ਪੁਤ੍ਰ ਇਸਤ੍ਰੀ ਧਨ ਆਦਿਕ ਵਾਸਤੇ ॥ **ਗੁਰ ਪਰਸਾਦੀ**=ਗੁਰਾਂ ਦੀ ਕ੍ਰਿਪਾ ਨਾਲ ॥ **ਭਵਜਲੁ**=ਸੰਸਾਰ ਸਮੁੰਦਰ ॥ **ਤ੍ਰੈ ਗੁਣ**=ਤਿੰਨ ਗੁਣੀ ਮਾਇਆ ਵਾਲੇ ਪਦਾਰਥ॥ **ਸਭਾ ਧਾਤੁ ਹੈ**=ਸਭ ਨਾਸਵੰਤ ਹਨ ॥ **ਤ੍ਰਿਕੁਟੀ**=ਧਿਆਤਾ, ਧਿਆਨ,ਧੇਯ ਤਿੰਨਾਂ ਗੁਣਾਂ ਦੀ ਗੁੰਝਲ ਛੁਟ ਜਾਂਦੀ ਹੈ॥ **ਚਉਥੈ ਪਦਿ**=ਤੁਰੀਆ ਅਵਸਥਾ ਵਿਚ ॥ **ਚੂਕੈ**=ਮਿਟ ਜਾਂਦਾ ਹੈ ॥ **ਮੋਹੁ ਗੁਬਾਰੁ**=ਅਗਿਆਨ ਦਾ ਅੰਧੇਰਾ ॥ **ਸਬਲ**=ਜ਼ੋਰ ਵਾਲਾ ਹੈ ॥ **ਉਬਰੇ**=ਬਚ ਗਏ॥ ਕਿਰਪਾ ਕਰੇ ਗੁਰੁ—**ਦੂਜਾ ਭਾਉ**=ਦੂਜੇ ਵਿਚ ਪ੍ਰੇਮ ਕਰਨਾ ॥ **ਚੁਕਾਇ**=ਦੂਰ ਕਰ ॥ **ਜਾਸਨਿ**=ਜਾਣਗੇ॥

## ੩੪

**ਅਨਦਿਨੁ**=ਰਾਤ ਦਿਨ ॥ ਜਿਨੀ ਪੁਰਖੀ ਸਤਿਗੁਰੁ—**ਮੁਠੇ**=ਠਗੇ ਗਏ॥ **ਕਿਆ**=ਦੇ॥ **ਫਿਟਕਿਆ**=ਧ੍ਰਿਕਾਰਿਆਂ ਨੂੰ ॥ **ਪਰ ਹਰੈ**=ਦੂਰ ਕਰੇ ॥ **ਸਾਹੁ**=ਮਾਲਕ ॥ **ਮਹਲੁ**=ਸਰੂਪ ॥ **ਘੋਰ**=ਬਹੁਤ ॥ **ਉਬਰਹਿ**=ਤਰ ਜਾਣ ॥ **ਧੰਧਾ**=ਸੰਸਾਰਕ ਕੰਮਾਂ ਵਿਚ ॥ **ਧਾਵਤ**=ਦੌੜਦੇ ਦੌੜਦੇ ॥ **ਹੇਤਿ**=ਪ੍ਰੇਮ ਵਿਚ ॥ ਕਿਸੁ ਹਉ ਸੇਵੀ:—**ਕੂੰਜ**=ਮੌਤ ਰੂਪ ਕੂੰਜ ॥ **ਖੇਤਿ**=ਸਰੀਰ ਰੂਪ ਖੇਤੀ ਨੂੰ ॥ **ਭੈ**=ਡਰ ਵਿਚ ॥ **ਭਾਇ ਭਗਤਿ**=ਪ੍ਰੇਮਾ ਭਗਤੀ॥ **ਗਹੀਰੁ**=ਖਜਾਨਾ ॥ **ਮੁਹਾਇ**=ਲੁਟੇ (ਠਗੇ) ਗਏ ॥ **ਵਿਹਾਏ**=ਬੀਤ ॥ **ਸੁੰਞੇ**=ਖਾਲੀ ॥ **ਪਾਹੁਣਾ**=ਪ੍ਰਾਹੁਣਾ ॥

## ੩੫

ਜੇ ਵੇਲਾ ਵਖਤੁ:—**ਕਿਨੇਹੀ**=ਕੈਸੀ ? **ਰਾਹੀਐ**=ਵਾਹੀਏ, ਬੀਜੀਏ ॥ **ਅਗਲੀ**=ਬਹੁਤੀ॥ **ਬਾਣੀ**=ਉਪਦੇਸ ਰੂਪ ਬਾਣੀ ॥ **ਵਜੀ**=ਪਰਗਟ ਹੋਈ ॥ **ਚਹੁ ਜੁਗੀ**=ਸੰਸਾਰ ਵਿਚ ॥ **ਹਦੂਰਿ**=ਪ੍ਰਤੱਖਯ ॥ **ਨਦਰੀ**=ਉਸ ਦੀ ਕ੍ਰਿਪਾ ਦ੍ਰਿਸ਼ਟੀ ਨਾਲ ॥ **ਭੇਟੈ**=ਮਿਲੇ॥ ਆਪਣਾ ਭਉ ਤਿਨ:—**ਭਉ**=ਡਰ॥ **ਪਾਇਓਨੁ**=ਪਾਇਆ ਹੈ॥ **ਸਾਰਿ**=ਸੰਭਾਲ ਕੇ, ਯਾਦ ਕਰ ਕੇ॥ **ਚੁਕਾਈਅਨੁ**=ਦੂਰ ਕੀਤੀ ਹੈ॥ **ਭਰਨਾਲਿ**=ਨਾਲਭਰਿਆਪਿਆਹੈਂ॥**ਜੋਤੀ**=ਚੈਤੰਨ ਸੱਤਾ (ਵਾਹਿਗੁਰੂ)॥ **ਭੇਟਿਆ**=

ਮਿਲਿਆ ॥ **ਡੁਮਣੀ**=ਦੋ ਚਿਤੀ (ਸ੍ਰਿਸਟੀ) ॥ **ਖੁਆਇ**=ਭੁਲ ਰਹੀ ਹੈ ॥

## ੩੬

**ਪਚਹਿ ਪਚਾਇ**=ਗਲਦੇ ਸੜਦੇ ਹਨ ॥ **ਬੂਝ**=ਸੋਝੀ ॥ ਬਿਨੁ ਗੁਰ ਰੋਗੁ- **ਰੋਗੁ**=ਅਗਿਆਨ ਦਾ ਦੁੱਖ ॥ **ਹਉਮੈ ਸਭਾ ਗਣਤ ਹੈ**=ਹੰਕਾਰ ਕਰ ਕੇ ਹੀ ਸਭ ਗਿਣਤੀਆਂ ਮਿਣਤੀਆਂ ਹਨ ॥ **ਗਣਤੈ**=ਗਿਣਤੀ ਕਰਨ ਵਾਲੇ ॥ **ਨਉ**=ਨੂੰ ॥ **ਠਉਰੁ**=ਥਾਂ, ਟਿਕਾਣਾ ॥ **ਜੀਉ**=ਪ੍ਰਾਣ ਕਲਾ ॥ **ਪਿੰਡੁ**=ਸਰੀਰ ॥ **ਆਧਾਰੁ**= ਆਸਰਾ ॥ **ਮੋਖ ਦੁਆਰੁ**=ਮੁਕਤੀ ॥ ਤਿਨਾ ਅਨੰਦੁ ਸਦਾ.-**ਦਿਤੋਨੁ**=ਦਿਤਾ ਹੈ ਨੇ ॥ **ਸੰਸਾ**=ਭਰਮ ॥ **ਖੁਆਇਅਨੁ**=ਭੁਲਾਏ ਹਨ ॥ **ਦੂਜੈ**=ਹੋਰ ਪਾਸੇ ॥ **ਛਡਿਅਨੁ ਲਾਇ**=ਲਾ ਛਡੇ ਹਨ ॥

## ੩੭

ਗੁਣਵੰਤੀ ਸਚੁ ਪਾ:—**ਗੁਣਵੰਤੀ**=ਸੁਭ ਕਰਮ ਕਰਨ ਵਾਲੀਆਂ ਨੇ ॥ **ਮਹਲੁ**=ਵੱਡਾ, ਸ੍ਵਰੂਪ ਦਾ ॥ **ਹਦੂਰਿ**=ਪਾਸ ॥ **ਜਾਣਈ**=ਜਾਣਦਾ ॥ **ਬੇਧਿਆ**=ਵਿੰਨਿਆ (ਤੱਤਪਰ ਕੀਤਾ) ਹੈ ॥ **ਰੰਗਣਿ**=ਰੰਗ ਵਾਲੀ ਮੱਟੀ ਵਿਚ ॥ **ਕੁੰਡਾ**=ਦਿਸ਼ਾ ॥ **ਭਵਿ**=ਭੌਂ ॥ ਆਪੇ ਕਾਰਣੁ ਕਰਤਾ.—**ਅਲਖੁ**=ਭੇਦ ਰਹਿਤ ਹੈ॥ **ਧਾਰਿਆ**=ਸਾਜਿਆ ਹੈ ॥ **ਸਾਰ**=ਸੁਰਤ ਸੰਭਾਲ ॥ **ਸਾਧਨ**=ਜੀਵ ਰੂਪ ਇਸਤ੍ਰੀ॥ **ਸੰਗ੍ਰਹਾ**=ਇਕੱਠੇ ਕਰਾਂ ॥ **ਜਿਦੂ**=ਜਿਸ ਤੋਂ ॥ ਸੁਣਿ ਸੁਣਿ ਕਾਮ:—**ਗਹੇਲੀਏ**= ਫੜੀਏ ਹੋਈਏ, ਗ੍ਰਸੀਏ ਹੋਈਏ॥ **ਬਾਹ ਲੁਡਾਇ**=ਬਾਹ ਉਲਾਰ ਕੇ, ਮਸਤ ਹੋ ਕੇ ॥ **ਪਿਰੁ**=ਪਤੀ ॥

## ੩੮

**ਥੀ**=ਹੋ ॥ **ਮੁੰਧੇ**=ਜੀਵ ਰੂਪ ਇਸਤ੍ਰੀ ॥ **ਕੂੜਿਆਰਿ**=ਝੂਠੀ ॥ **ਗਰਬਿ**=ਹੰਕਾਰ ਵਿਚ ॥ **ਅਟੀਆ**=ਭਰੀਆਂ (ਫਸੀਆਂ) ਹੋਈਆਂ ॥ **ਰਾਵਹਿ**= ਭੋਗਦੀਆਂ ॥ **ਪਿਰ**=ਪਤੀ ॥ **ਮੁਤੀਆ**=ਤਿਆਗੀਆਂ (ਛੱਡੀਆਂ) ਹੋਈਆ ॥ **ਪਿਰਮੁ**= ਪਤੀ ਦਾ ਪ੍ਰੇਮ ॥ **ਮਤੀ**=ਬੁਧੀਕਰਕੇ॥ **ਵਰੁ**=ਪਤੀ ॥ ਇਕਿ ਪਿਰੁ ਰਾਵਹਿ:—**ਕੈ**=ਕੇਹੜੇ॥ **ਸੰਗੇ**=ਸਾਥ ॥ **ਮੁੰਧੇ**=ਹੇ ਇਸਤ੍ਰੀ ॥ **ਰਵੈ**=ਮਾਣੇ ॥ **ਚੁਕਾਇ**=ਦੂਰ ਕਰਕੇ ॥

ਹਰਿ ਜੀ ਸੱਚਾ:----**ਚੀਰੈ**=ਹੁਕਮ (ਲੇਖੇ) ਵਿੱਚ ਹੈ ॥ **ਭੇਟੇ**=ਮਿਲੇ ॥ **ਪੀਰੈ**=ਗੁਰੂ ਪੀਰ ਦੇ॥**ਗਹਿਰ ਗੰਭੀਰੈ**=ਡੂੰਘੇ ਅਤੇ ਅਡੋਲ (ਵਾਹਿਗੁਰੂ) ਦੀ॥ **ਦੂਜੈ ਭਾਇ**= ਅਨਮਤੀ; ਪ੍ਰਮੇਸ਼ਰ ਤੋਂ ਬਿਨਾਂ ਦੂਜੇ ਦੀ ਉਪਾਸਨਾ ਕਰਨ ਵਾਲੇ ॥ **ਤੇਰੀ ਸਰਕਾਰ**= ਤੇਰੀ ਰੱਯਤ ਹਨ॥**ਅਧਿਆਤਮੀ**=ਆਤਮ ਗਿਆਨ ਦੇ ਅਭਿਲਾਖੀ॥**ਹਰਿ ਗੁਣਤਾਸੁ ਮਨਿ**=ਗੁਣਾਂ ਦੇ ਸਮੁੰਦਰ ਹਰੀ ਨੂੰ ਮਨ ਵਿਚ ॥

## ੩੯

**ਮਨਹਿ**=ਮਨ ਤੋਂ ॥ **ਚੂਕੈ**=ਛੁਟ ਜਾਏ ॥ **ਦਿਵਾਨੁ**=ਦੀਵਾਨਾ ਹੋਇਆ॥ **ਚੀਨੈ**=ਸਮਝਦਾ ॥ **ਕਥਨੀ ਬਦਨੀ**=ਮੂੰਹ ਦੀਆਂ ਗਲਾਂ ॥ **ਸਮਾਨੁ**=ਗਲਤਾਨ ਹੈ ॥ ਜਗਿ ਹਉਮੈ---**ਦੀਪਕੁ**=ਦੀਵਾ ॥ **ਤਜਾਇ**=ਦੂਰ ਕਰਦਾ ਹੈ॥ **ਉਰਧਾਰਿ**= ਚਿਤ ਵਿਚ ਧਾਰਨ ਕਰਕੇ ॥ **ਨਿਜ ਥਾਉ**=ਆਪਣੇ ਥਾਂ (ਸ੍ਵੈ ਸਰੂਪ) ਵਿਚ ਪ੍ਰਾਪਤ ਹੁੰਦਾ ਹੈ ॥

॥ਮ: ੪॥ ਮੈ ਮਨਿ ਤਨਿ ਬਿਰਹੁ:—ਸ੍ਰੀ ਗੁਰੂ ਰਾਮ ਦਾਸ ਜੀ ਨੂੰ ਸਬਦ ਬਾਣੀ ਨਾਲ ਅਜੇਹਾ ਪ੍ਰੇਮ ਸੀ ਕਿ ਜਦ ਬਾਣੀ ਪੜ੍ਹਦੇ ਅਥਵਾ ਉਚਾਰਦੇ ਤਾਂ ਨੇਤਰਾਂ ਵਿਚੋਂ ਪਾਣੀ ਦਾ ਪ੍ਰਵਾਹ ਚਲ ਪੈਂਦਾ ਸੀ ਅਤੇ ਚਾਂਦੀ ਦੀਆਂ ਕਟੋਰੀਆਂ ਜੋ ਸਦਾ ਉਨ੍ਹਾਂ ਪਾਸ ਇਸੇ ਵਾਸਤੇ ਰਖੀਆਂ ਰਹਿੰਦੀਆਂ ਸੀ,ਨੇਤ੍ਰ ਨੀਰ ਨਾਲ ਭਰ ਜਾਂਦੀਆਂ ਸਨ। ਅਕਾਲ ਪੁਰਖ ਨੂੰ ਅਭੇਦ ਜਾਣ ਕਰ ਆਪ ਜੀ ਨੇ ਇਹ ਸ਼ਬਦ ਉਚਾਰਨ ਕੀਤਾ । **ਬਿਰਹੁ**=ਪ੍ਰੇਮ ॥ **ਅਗਲਾ**=ਬਹੁਤਾ ਹੈ ॥ **ਸਰਣਾਗਤੀ**= ਸ਼ਰਨ ਆਏ ਹਾਂ ॥

## ੪੦

**ਸਹਸ**=ਹਜਾਰਾਂ ॥ **ਕੋਰੈ**=ਮੈਲੇ, ਜੇਹੜੇ ਭੈ ਰੂਪੀ ਖੁੰਬ ਨਹੀਂ ਚੜ੍ਹੇ ॥ **ਰੰਗੁ**= ਪ੍ਰੇਮ, ਵੈਰਾਗ ॥ **ਦਰਿ**=ਤੇਰੇ ਦਰਬਾਰ ਵਿੱਚ ॥ **ਬਿਖੁ**=ਮਾਇਆ ਦੇ ॥ **ਭਉਜਲ**= ਸੰਸਾਰ ਸਮੁੰਦਰ ਚੋਂ ॥ ਨਾਮੁ ਮਿਲੈ ਮਨੁ ---**ਜੀਵਾਸੁ**=ਜੀਵਨ ਦੀ ਆਸ ਹੈ ॥ **ਗੁਣ ਤਾਸੁ**=ਗੁਣਾਂ ਦਾ ਖਜਾਨਾ ॥ **ਵਿਟਹੁ**=ਤੋਂ ॥ **ਚਉਖੰਨੀਐ**=ਚਾਰਟੁਕੜੇਹੋਕੇਕੁਰਬਾਨ ਹੋਵਾਂ ॥ **ਕਰਿ**=ਕਰਕੇ ॥ **ਵਿਕਰਾਲ**=ਭਯਾਨਕ ਰੂਪ, ਤਰਸ ਯੋਗ ਜੰਤੂ ॥ **ਦੁਆਸਿ**= ਦੁਆਲੇ ॥ **ਭਿਟੀਐ**=ਛੂਹੀਏ ॥ **ਅੰਮ੍ਰਿਤਸਰੁ**=ਨਾਮ ਅੰਮ੍ਰਿਤ ਦਾ ਸਰੋਵਰ ਹੈ ॥ **ਉਤਮ ਪਦੁ**=ਮੁਕਤੀ ॥ ਗੁਣ ਗਾਵਾਂ ਗੁਣ:----**ਵਿਥਰਾਂ**=ਫੈਲਾਵਾਂ,ਹੋਰਨਾਂ ਨੂੰ ਦੱਸਾਂ ॥ **ਬੇਧਿਆ**=ਵਿੰਨਿਆਂ॥**ਰੰਗਿ ਚਲੂਲੈ**=ਗੂਹੜੇ ਲਾਲ ਰੰਗ ਵਿੱਚ॥**ਨਾਇ**=ਇਸ਼ਨਾਨ

ਕਰਕੇ, ਤਤਪਰ ਹੋ ਕੇ ॥ **ਤੁਸਿ** = ਪ੍ਰਸੰਨ ਹੋ ਕੇ ॥ **ਤੁਠਾ** = ਪ੍ਰਸੰਨ ਹੋਇਆ ੨॥ **ਪਸਾਉ** = ਦਾਤ ॥ **ਪਈਆਸਿ** = ਪਿਆ ਹੈ ॥ **ਕੰਚਨੁ** = ਸੋਨਾ ॥ **ਲੋਹੁ** = ਲੋਹਾ ॥ **ਬੂਡਾ** = ਡੁੱਬਾ ਹੈ ॥ **ਬੋਹਿਥੁ** = ਜਹਾਜ਼ ॥ **ਨਾਵ** = ਨਾਮ ਦਾ ॥

## ੪੧

ਹਉ ਪੰਥੁ ਦਸਾਈ ਨਿਤ:----**ਹਉ** = ਮੈਂ ॥ **ਪੰਥੁ** = ਰਸਤਾ, ਸੁਮਾਰਗ ॥ **ਦਿਸਾਈ** = ਪੁੱਛਦੀ ਹਾਂ ॥ **ਤਿਨਿ** = ਉਨ੍ਹਾਂ ਪਾਸ ॥ **ਰਾਵਿਆ** = ਭੋਗਿਆ, ਮਾਣਿਆ॥ **ਲਾਗਿ ਫਿਰਾਉ** = ਲੱਗੀ ਫਿਰਾਂ ॥ **ਜੋਦੜੀ** = ਸੇਵਾ ਟਹਿਲ ਆਦਿਕ ॥ **ਰਜਊ** = ਰੱਜਦੀ ॥ **ਲੋਚਦਾ** = ਚਾਹੁੰਦਾ ਹੈ ॥ ਰਸੁ ਅੰਮ੍ਰਿਤੁ ਨਾਮੁ----**ਸਾਰਿ** = ਸੰਭਾਲ, ਯਾਦ ਕਰ ॥ **ਰਤੰਨੁ** = ਅਮੋਲਕ ॥ **ਵਣਿ** = ਜੰਗਲ ਵਿੱਚ ॥ **ਤ੍ਰਿਣਿ** = ਤੀਲੇ, ਘਾਹ ਆਦਿਕ ਵਿੱਚ ॥ **ਸਭਤੁ** = ਸਭ ਕਿਸੇ ਵਿੱਚ ॥ **ਬਲਾਇ** = ਭੂਤਨਾ ॥ ਦਿਨਸੁ ਚੜੈ ਫਿਰਿ: -- **ਆਥਵੈ** = ਡੁੱਬ ਜਾਦਾ ਹੈ ॥ **ਸਬਾਈ** = ਸਾਰੀ ॥ **ਆਂਵ** = ਉਮਰ ॥ **ਮੂਸਾ** = ਚੂਹਾ, ਸਮਾਂ ॥ **ਲਾਜੁ** = ਰੱਸੀ, ਉਮਰ ॥ **ਟੁਕਾਇ** = ਟੁੱਕਦਾ ਹੈ, ਘਟਾਈ ਜਾਂਦਾ ਹੈ ॥ **ਪਚੈ** = ਸੜਦਾ ਹੈ ॥ **ਪਚਾਇ** = ਸਾੜਦਾ ਹੈ ॥ **ਕਲਤੁ** = ਇਸਤ੍ਰੀ ॥ **ਬਿਖੁ** = ਵਿਹੁ ਰੂਪ ॥

## ੪੨

**ਉਬਰੇ** = ਬਚੇ ਹਨ ॥ **ਅਲਿਪਤੁ** = ਅਸੰਗ, ਨਿਰਲੇਪ ਹੋ ਕੇ ॥ **ਚਲਣੁ** = ਮਰਨਾ ॥ **ਨਿਹਾਲਿਆ** = ਵੇਖਿਆ ਹੈ ॥ **ਦਰਿ** = ਦਰਬਾਰ ਵਿੱਚ ॥ **ਠਾਕ** = ਰੋਕ ॥ **ਅਨਹਦ** = ਇਕ ਰਸ ॥ **ਧੁਨੀ** = ਸਬਦ ॥ **ਜਾਚਿਕ** = ਮੰਗਤੇ ॥

॥ ਮ: ੫ ॥ ਕਿਹਾ ਤੂ ਰਤਾ ਦੇਖਿ.--ਸ਼ਰਧਾ ਹੀਣ ਪਟੀ ਵਾਲੇ ਰਾਜੇ ਦੇ ਉਪਦੇਸ਼ਵਜੋ ਉਚਾਰਨਕੀਤਾ॥ **ਰਤਾ** = ਮਸਤ ਹੈਂ ॥ **ਕਲਤ੍ਰ** = ਇਸਤ੍ਰੀ ॥ **ਫੁਰਮਾਇਸੀ** = ਹੁਕਮ ॥ **ਵਰਤਹਿ** = ਲਦਾ ਹੈਂ ॥ **ਅਫਾਰ** = ਅਮੋੜ ਹੋ ਕੇ; ਮਨ ਮਰਜੀ ਦਾ ॥ **ਪਰਸਾਦੀ** = ਕ੍ਰਿਪਾ ਤੇ ॥ **ਰੁਪਾ** = ਚਾਂਦੀ ॥ **ਹੈਵਰ** = ਘੋੜੇ ॥ **ਗੈਵਰ** = ਹਾਥੀ ॥ **ਰੰਗੇ** = ਤਰ੍ਹਾਂ ਦੇ ॥ **ਮਥਾਕ** = ਨ ਥੱਕਣ ਵਾਲੇ ॥ **ਪਾਵਹੀ** = ਲਿਔਂਦਾ ॥ **ਨਾਪਾਕ** = ਅਪਵਿੱਤ੍ਰ ਹੈ ॥ **ਬਦ ਦੁਆਇ** = ਬੁਰੀ ਅਸੀਸ ॥ **ਇਕਤ** = ਇਕੱਠੀ ॥ **ਪਤੀਆਇਦਾ** = ਰੋਸਾ ਕਰਦਾ ਹੈਂ ॥ **ਸੋ ਸਣੁ** = ਉਹ ਮਾਇਆ ਆਦਿਕ ਪਦਾਰਥ ਸਮੇਤ ॥ **ਤੁਝੈ** =

ਤੇਰੇ ॥ **ਅਨਿਤ**=ਨਾਸਵੰਤ ਹਨ ॥ **ਵਿਆਪਿਆ**=ਲੱਗਾ ਹੋਇਆ ਹੈਂ॥ **ਮਾਣਸ**= ਮਨੁਖ ॥ **ਦਰਿ**=ਦੁਆਰੇ (ਵਾਹਿਗੁਰੂ ਦੇ) ਤੋਂ ॥ **ਫੇਰੁ**=ਮੋੜ, ਰੋਕ ॥ **ਪਾਵੈ**=ਸਕਦਾ ॥ ਮਨਿ ਬਿਲਾਸੁ ਬਹੁ:---**ਬਿਲਾਸੁ**=ਰੰਗ ਤਮਾਸੇ॥ **ਦ੍ਰਿਸਟਿ ਭੂਲਿ**=(ਵਾਹਿਗੁਰੂ ਦੀ) ਕਿਰਪਾ ਦ੍ਰਿਸਟੀ ਭੁੱਲ ਗਈ ਹੈ ਖੁਸੀਆਂ ਵਿਚ ॥ **ਛਤ੍ਰ ਧਾਰ**=ਛੱਤਰ ਧਾਰੀ ॥ **ਬਾਦਿਸਾਹੀਆ**=ਰਾਜਪੁਣੇ ॥ **ਸਹਸੇ**=ਸੱਕ ॥ **ਬਿਧਾਤੈ**=ਕਰਮ ਫਲ ਦਾਤੇ (ਵਾਹਿਗੁਰੂ) ਨੇ ॥ **ਥਾਨ**=ਅਸਥਾਨ ॥**ਥਨੰਤਰਾ**=ਥਾਵਾਂ ਅੰਦਰ ਥਾਂ ॥**ਧਨਪਾਤੀ**= ਧਨਵਾਨ ॥ **ਵਡ ਭੂਮੀਆ**=ਬਹੁਤੀਆਂ ਜ਼ਮੀਨਾਂ ਵਾਲੇ ॥ **ਪਰਿਆ**=ਮਰ ਗਏ ॥ **ਅਫਰਿਆ**=ਹੰਕਾਰ ਨਾਲ ਆਕੜ ਕੇ ॥ **ਕੋਟਿ**=ਕਰੋੜ ॥ **ਤੇਤੀਸ**=ਤੇਤੀ- (ਕਰੋੜ ਦੇਵਤੇ ਜਿਸ ਰਾਵਨ ਦੇ ਸੇਵਕ ਸਨ)॥ **ਦਰਿ**=(ਰਾਵਣ ਦੇ)ਬੂਹੇ ਅੱਗੇ॥**ਖਰਿਆ**= ਖੜੋਤੇ ਰਹਿੰਦੇ ਸਨ ॥ **ਗਿਰਿਬਾਰੀ**=ਪਹਾੜ ਤੁੱਲ ਅਟੱਲ ਅਥਵਾ ਬਹੁਤ ਵਿਭੂਤੀ ਵਾਲੀ ਅਥਵਾ ਥਲ ਅਤੇ ਜਲ, ਭਾਵ ਪ੍ਰਿਥਵੀ ਤੇ ਸਮੁੰਦ੍ਰ ਉਤੇ ਹਕੂਮਤ ਸੀ ਜਿਸ ਰਾਵਣ ਦੀ।

## ੪੩

**ਸੁਪਨੁ ਥੀਆ**=ਸੁਪਨਾ ਹੋ ਗਿਆ ॥ ਭਲਕੇ ਉਠਿ ਪਪੋ:---**ਭਲਕੇ**= ਨਵੇਂ ਸੂਰਜ, ਰੋਜ਼ ॥ **ਪਪੋਲੀਐ**=(ਇਸ ਦੇਹੀ ਨੂੰ) ਪਾਲੀ ਪੋਸੀਦਾ ਹੈ॥ **ਛੁਟੈਗੀ**=ਦੇਹੀ ਛੋਡੀ ਜਾਏਗੀ॥ **ਬੇਬਾਣਿ**=ਮੜੀਆਂ ਵਿੱਚ, ਅੰਤ ਨੂੰ ਫੱਟੇ ਉਤੇ ਪਾਈ ਜਾਏਗੀ॥ **ਪ੍ਰਾਣੀ**=ਹੇ ਜੀਵ ! **ਕੂਫਕੜੇ**=ਝੂਠੇ ਕੰਮਾਂ ਵਿੱਚ, ਕੁ ਕਰਮਾਂ ਵਿੱਚ ॥ **ਕੂਦਮ**=ਖੋਟਾ ਉੱਦਮ, ਕੁੱਦਣਾ ਭੁੜਕਣਾਂ॥ **ਓਤੈ**=ਉਨ੍ਹਾਂ ਦੇ ਨਾਲ ਦਾ ਹੀ (ਜੇਹੜੇ ਉਤੇ ਪਸੂ ਤੇ ਪੰਛੀ ਦੱਸੇ ਹਨ)ਇਹਮਨੁਖਹੈ॥**ਮੁਕਤੇ**=ਛੁਟੇ ਹੋਏ (ਇਸ ਮਾਇਆ ਜਾਲ ਤੋਂ) ॥ ਘੜੀ ਮੁਹਤ ਕਾ ਪਾ:-- **ਮੁਹਤ**=ਦੋ ਘੜੀ॥ **ਪਾਹੁਣਾ**=ਪ੍ਰਾਹੁਣਾ ਹੈ॥ **ਕਾਜ ਸਵਾਰਣਹਾਰ**=ਕੰਮਾਂ ਨੂੰ ਠੀਕ ਕਰਨ ਵਿਚ ਲੱਗਾ ਹੋਇਆ ਹੈ॥ **ਜੰਦਾਰ**=ਜਮਾਂ ਦੇ॥ **ਕੰਧੀ**=ਕਾਲ ਰੂਪੀ ਨਦੀ ਦੇ ਕਿਨਾਰੇ॥ **ਪਾਹਿ**=ਪਾਸ॥ **ਹਰੀ**=ਕੱਚੀ ॥ **ਡਡੁਰੀ**=ਕਚ ਪੱਕੀ ॥ **ਦਾਤ**= ਦਾਤਰੀਆਂ ॥ **ਪਹੁਤਿਆ**=ਪਹੁੰਚਿਆ ਹੈ॥ **ਲਾਵੇ**=ਖੇਤੀ ਨੂੰ ਵੱਢਣ ਵਾਲੇ, ਦਿਹਾੜੀਦਾਰ॥ **ਲੁਣਿ**=ਵੱਢ ਲਿਆ॥ **ਮਿਣਿਆ**=ਮਿਣਤੀ ਕਰਕੇ ਸਵਾਸਾਂ ਦੀ ਗਿਣਤੀ ਕੀਤੀ॥ **ਖੇਤਾਰੁ**=ਖੇਤ ਰੂਪੀ ਸਰੀਰ॥**ਭਰਿ**=ਰੱਜ ਕੇ ॥ **ਝਾਖ ਝਖਾਇਆ**=ਝਖਾਂ

ਮਾਰੀਆਂ ਅਰਥਾਤ ਵਿਸੇ ਵਿਕਾਰ ਕੀਤੇ ॥ **ਭੋਰੁ**=ਸਵੇਰ, ਦਿਨ ॥ **ਭਇਆ**=ਹੋ ਗਿਆ॥ **ਜੀਉ**=ਜੀਵ ॥ **ਪਿੰਡੁ**=ਸਰੀਰ ॥ ਸਭੇ ਗਲਾਂ ਵਿਸਰਨੁ ਇ:--**ਇਕੋ**=ਪ੍ਰਮਾਤਮਾ ॥ **ਸੁਆਉ**=ਲਾਭ ਵਾਲਾ ॥ **ਕਿਤ ਹੀ**=ਕਿਸੇ ਵੀ ॥ **ਛਿਜੀਐ**=ਨਾਸ ਹੋਈਦਾ (ਕੋਈ ਕੰਮ ਨਹੀਂ ਵਿਗੜਦਾ) ।

## ੪੪

**ਮਸਕਤੇ**=ਜਪ ਤਪ (ਸੇਵਾ,ਟਹਿਲ) ਦੀਆਂ ਮਿਹਨਤਾਂ ਕਰਕੇ ॥ **ਤੂਠੈ**=ਪ੍ਰਸੰਨ ਹੋਵੇ ਤਾਂ ॥ **ਦੇਵ**=ਪ੍ਰਮਾਤਮਾਂ ਨੂੰ॥**ਕਰੇਵ**=ਕਰੌਣ ਵਾਲਾ ਹੈ ॥ **ਪੂਰੇਵ**=ਪੂਰਦਾ ਹੈ ॥ **ਕੀਤੁ**=ਕੀਤੀ ਹੈ ॥ ਸਭੇ ਥੋਕ ਪਰਾ:--**ਇਕੁ**=ਵਾਹਿਗੁਰੂ ॥ **ਕਥਿ**=ਕਿਹਾ ਜਾਏ ॥ **ਮਥਿ**=ਮਥੇ ਉਪਰ ॥ **ਗਹੇ**=ਫੜੇ ਹਨ ॥ **ਮੂਰਤੁ**=ਮਹੂਰਤ, ਵੇਲਾ ॥ **ਮਿਰਤੁ**=ਮੌਤ ॥ **ਜਰਾ**=ਬੁਢੇਪਾ ॥ ਸੋਈ ਧਿਆਈਐ ਜੀਅੜੇ:--**ਸਭਸੁ**=ਸਭ ਨੂੰ ॥ **ਵੇਸਾਹੁ**=ਭਰੋਸਾਹੈ॥**ਗੋਇੰਦ**=ਪ੍ਰਮੇਸਰ ਦੇ ॥ **ਚਾਕਰੀ**=ਸੇਵਾ ॥ **ਭੈ ਭੰਜਨੋ**=(ਜਮਾ ਦਾ) ਡਰ ਦੂਰ ਕਰਨ ਵਾਲਾ ॥ **ਵਰਨਾ**=ਵਰਨ ਆਸ਼੍ਰਮਾਂ ਤੋਂ ॥ **ਚਿਹਨਾ**=ਨਿਸਾਨਾਂ ਰੰਗਾਂ ਤੋਂ ॥ **ਸਕਾਉ**=ਸੱਕਦਾ ॥ **ਮਇਆ**=ਕ੍ਰਿਪਾ, ਦਇਆ ॥ ਨਾਮੁ ਧਿਆਏ ਸੋ:--**ਲੋਇ**=ਲੋਕਾਂ ਵਿਚ ॥

## ੪੫

**ਕਵਨੈ**=ਕੇਹੜੇ ॥ **ਜਾਤੋ**=ਜਾਂਦਾ ਹੈ ॥ **ਨਿਦਾਨਿ**=ਅਖੀਰ ਨੂੰ ॥ **ਰੇਣੁਕਾ**=ਚਰਨ ਧੂੜੀ ॥ **ਹਉਮੈ**=ਹੰਕਾਰ ਦਾ ॥ **ਭੇਟਿਆ**=ਮਿਲਿਆ ॥ ਜਿਨਾ ਸਤਿਗੁਰੁ ਸਿਉ:--**ਪੈਧਾ**=ਜਸ ਰੂਪੀ ਪੌਸ਼ਾਕ ਪਹਿਨ ਕੇ ॥ **ਰਵਿ**=ਸਮਾ ।

## ੪੬

ਮਿਲਿ ਸਤਿਗੁਰ ਸਭੁ:--**ਹਲਤਿ ਪਲਤਿ**=ਲੋਕ ਪ੍ਰਲੋਕ ਵਿਚ ॥ **ਸਾਰਿ**=ਸੰਭਾਲ ਕਰਕੇ ॥ **ਸਾਰਦੇ**=ਸੰਭਾਲਦੇ ਹੋਏ ॥**ਸਾਗਰੋ**=ਸਮੁੰਦਰ ਹੈ ॥ ਪੂਰਾ ਸਤਿਗੁਰੁ:--**ਅਥਾਹੁ**=ਬੇਅੰਤ ਹੈ ॥ **ਵਿਸਾਹੁ**=ਖਰੀਦਦੇ ਹਨ ॥ **ਧਰ**=ਆਸਰਾ ॥ **ਤਾਣਿ**=ਬਲ ਕਰਕੇ ॥ **ਰਹਾਉ**=ਟਿਕਦਾ ਹਾ ॥ **ਸਮਾਉ**=ਸਮਾ ਜਾਵਾਂ ॥ **ਸਗਲੇ**=ਸਾਰੇ ।

ਪ੍ਰੀਤ ਲਗੀ ਤਿਸੁ:–**ਭੰਜਨਾ**=ਨਾਸ ਕਰਦਾ ਹੈ ॥ **ਸੇਵਕ ਕੈ ਸਤ ਭਾਇ**=ਸੈਂਕੜੇ ਪ੍ਰਕਾਰ ਕਰਕੇ ਆਪਣੇ ਸੇਵਕ ਦੇ ਦੁਖ ਨਾਸ ਕਰ ਦੇਂਦਾ ਹੈ ॥

## ੪੭

**ਦਾਨਾ**=ਜਾਨਣ ਵਾਲਾ ਹੈ ॥ **ਸੀਲਵੰਤੁ**=ਸ਼ਾਂਤੀ (ਨੇਕ ਸੁਭਾ) ਵਾਲਾ ਹੈ ॥ **ਸਖਾ**=ਮਿਤ੍ਰ ਹੈ ॥ **ਨਿਧਾਰਾ**=ਨਿਰ ਆਸਰੇ ਦਾ ॥ **ਪੇਖਤ**=ਵੇਖਕੇ ॥ **ਕਿਲਵਿਖ**=ਪਾਪ ॥ **ਹਿਰਹਿ**=ਨਾਸ ਹੋ ਜਾਂਦੇ ਹਨ ॥ **ਭਰਾਂਤਿ**=ਭਰਮ, ਭੁਲੇਖਾ ॥ **ਨਵਤਨੁ**=ਨਵੀਨ (ਨਵੇਂ ਸਰੀਰ ਵਾਲਾ) ਹੈ ॥ **ਅਰਪੀ**=ਭੇਟਾ ਕਰਾਂ ॥ **ਰਵਿੰਦੁ**=ਪ੍ਰਕਾਸ਼-ਮਾਨ ਹੈ ॥ **ਅਕਿਰਤ ਘਣਾ**=ਕੀਤਾ ਨ ਜਾਨਣ ਵਾਲਿਆਂ (ਨਾ ਸੁਕਰਿਆਂ) ਨੂੰ ॥ ਮਨੁ ਤਨੁ ਧਨੁ:--**ਰੁਪਾ**=ਚਾਂਦੀ ॥ **ਪਸੁ**=ਪਸ਼ੂ ॥ **ਕੂਰਿ**=ਝੂਠ ॥ **ਨਾਪਾਕ**=ਅਪਵਿਤ੍ਰ ॥ **ਵਿਹੂਣਿਆਂ**=ਖਾਲੀ ॥ **ਵੰਞਹਿ**=ਜਾਂਦੇ ਹਨ ॥ **ਬਿਕਟ**=ਕਠਨ, ਸਖਤ ॥ ਮੇਰਾ ਤਨੁ ਅਰੁ:–**ਸੁਤ**=ਪੁੱਤ੍ਰ ॥ **ਦਾਰਾ**=ਵਹੁਟੀ ॥ **ਬਨਿਤਾ**=ਇਸਤ੍ਰੀ ॥ **ਨਿਧਾਨੁ**=ਖ਼ਜ਼ਾਨਾ ॥ **ਜਾਗੁ**=ਜਾਂਦਾ ਹੈ ॥ **ਅਠ ਸਠਿ**=ਅਠਾਹਠ ॥ **ਹਰੇ**=ਸਫਲ ਹੋਵਨ ॥ **ਸੁਆਉ**=ਲਾਭ ਹੈ ॥

## ੪੮

**ਘਟਾ**=ਦਿਲਾਂ ॥ **ਨਾਥ**=ਮਾਲਿਕ ॥ ਸਰਣਿ ਪਏ ਪ੍ਰਭ:----**ਜੰਜਾਲ**=ਧੰਧੇ ॥ **ਲਗਾ**=ਪ੍ਰਾਪਤ ਹੋਇਆ ॥ **ਨਦਰਿ**=ਕ੍ਰਿਪਾ ਦ੍ਰਿਸ਼ਟੀ ਨਾਲ ॥ **ਸਾਰੁ**=ਸ੍ਰੇਸ਼ਟ ਹੈ, ਅਥਵਾ ਸੰਭਾਲ ॥ **ਭਵਜਲੁ**=ਸੰਸਾਰ ਸਮੁੰਦਰ ਤੋਂ ॥ **ਸੰਜਮਾਂ**=ਯੋਗ ਅਭਿਆਸ ॥ **ਧੂਰਿ**=ਚਰਨ ਧੂੜੀ ਤੋਂ ॥ **ਲੂਕਿ**=ਲੁਕ ਕੇ ॥ **ਹਦੂਰਿ**=ਪ੍ਰਤੱਖਜ ॥ **ਥਾਨ**=ਥਾਵਾਂ ॥ **ਥਨੰਤਰਿ**=ਤੇ ਥਾਵਾਂ ਦੇ ਅੰਦਰ ॥ **ਰਵਿ**=ਸਮਾ ॥ **ਅਮਰੁ**=ਹੁਕਮ ॥ **ਸਿਰਜਿਓਨੁ**=ਪੈਦਾ ਕੀਤਾ ਹੈ ਸੁ ॥ ਉਦਮੁ ਕਰਿ ਹਰਿ----**ਭੁੰਚਿ**=ਖਾਹ, ਭੋਗ ॥ **ਚੂਕੈ**=ਦੂਰ ਹੋ ਜਾਏ ॥ **ਜਲਿ ਥਲਿ**=ਜਲਾਂ ਥਲਾਂ ਵਿੱਚ ॥ **ਮਹੀਅਲਿ**=ਪ੍ਰਿਥਵੀ ਅਕਾਸ਼ ਵਿੱਚ ॥ **ਕੀਤਿ**=ਕੀਤੇ ਹਨ ॥ ਸੋਈ ਸਾਸਤੁ ਸਉਣੁ:----**ਸਾਸਤੁ**=ਸ਼ਾਸਤ੍ਰ ॥ **ਸਉਣੁ**=ਸਗਣ ਹੈ ॥ **ਪੂੰਜੀ**=ਰਾਸ ॥ **ਸੰਜਮੋ**=ਜੁਗਤ ਹੈ ॥ **ਮਿਤਿ**=ਮਿਣਤੀ ॥

## ੪੯

**ਜਿੰਦੁ**=ਬੁੱਧੀ॥ **ਨਰਿੰਦੁ**=ਵੱਡਾ ਰਾਜਾ ਹੈ॥ **ਅਉਸਰਿ**=ਵੇਲਾ ਹੈ॥ **ਰਮਣ**=ਉਚਾਰਨ ਕਰਨ ਦਾ॥**ਕੋਟਿ**=ਕ੍ਰੋੜਾਂ॥ **ਮਜਨ**=ਇਸਨਾਨ ਹੈ (ਤੀਰਥਾਂ ਦਾ)॥ **ਗੁਣ ਵਤੀ**=ਗੁਣਾਂ ਵਾਲੀ॥ **ਦ੍ਰਿਸਟਿ**=ਮੇਹਰ ਦੀ ਨਜਰ॥ **ਧਾਰਿ**=ਰੱਖਣ ਨਾਲ॥ **ਜਿ ਸਗਲ ਘਟਾ**=ਜੋ ਸਾਰੇ ਸਰੀਰਾਂ ਦਾ ਆਸਰਾ ਹੈ॥ ਰਸਨਾ ਸਚਾ ਸਿਮ:— **ਅਗਲੇ**=ਬਹੁਤੇ॥ **ਚਸਾ**=ਛਿਨ ਮਾਤਰ॥ **ਅਗਲੀ**=ਬਹੁਤੀ ਹੈ॥ **ਕੁੰਡਾ**=ਤਰਫਾਂ॥ **ਸਹ**=ਪਤੀ॥ **ਜਾਇ**=ਥਾਂ॥ **ਪਰਵਦਗਾਰੁ**=ਪਾਲਣਾ ਕਰਨ ਵਾਲਾ॥ **ਚਲਤ**=ਕੌਤਕ॥ **ਵਿਸੇਖ**=ਉੱਤਮ ਹੈ॥ ਸੰਤ ਜਨਹੁ ਮਿਲਿ:-**ਤੋਸਾ**=ਅੱਗੇ ਦੇ ਰਾਹ ਦਾ ਖਰਚ॥ **ਪਥੁ**=ਪਰਹੇਜ਼, ਔਸ਼ਧੀ॥

## ੫੦

**ਭੰਜਨੁ**=ਦੂਰ ਕਰਨ ਵਾਲਾ॥ **ਗਹਿਰ ਗਭੀਰੁ**=ਡੂੰਘਾ ਅਤੇ ਅਡੋਲ, ਬੇਅੰਤ॥ **ਅਘ**=ਪਾਪ॥ **ਖੰਡੁ**=ਨਾਸ ਕਰਦਾ ਹੈ॥ **ਬ੍ਰਹਮੰਡੁ**=ਸਾਰਾ ਸੰਸਾਰ॥ **ਮੰਡੁ**=ਧਾਰਨ ਕੀਤਾ ਹੈ॥ ਮਿਠਾ ਕਰਿਕੈ ਖਾਇ:-**ਸਾਦੁ**=ਸੁਆਦ॥ **ਸੁਰਿਦ**=ਪਿਆਰੇ॥ **ਬਾਦੁ**=(ਬੇ ਅਰਥ) ਝਗੜਾ॥ **ਬਿਸਮਾਦ**=ਦੁਖ ਦਾਇਕ ਹੈ॥ **ਬਿਲਮ**=ਦੇਰ॥ **ਬਿਸਮਾਦੁ**=ਦੁਖ ਰੂਪ ਹਨ॥ **ਵਿਣਸਣਾ**=ਨਾਸ ਹੋ ਜਾਣਾ ਹੈ॥ **ਕੂਕਰੁ**=ਕੁੱਤਾ॥ ***ਹਰਕਾਇਆ**=ਹਲਕਾ॥ **ਧਾਵੈ**=ਦੌੜੇ॥ **ਦਹਦਿਸ**=ਦਸ ਤਰਫੀ (੪ ਤਰਫਾਂ, ੪ ਨੁਕਰਾਂ,੧ ਪ੍ਰਿਥਵੀ ਤੇ ੧ ਅਕਾਸ਼) ਚੁਫੇਰੇ॥ **ਭਖੁ**=ਖਾਣ ਵਾਲੀ॥ **ਅਭਖੁ**=ਅਤੇ ਨਾ ਖਾਣ ਵਾਲੀ ਚੀਜ ਨੂੰ॥ **ਮਦਿ**=ਹੰਕਾਰ ਵਿਚ॥**ਭੀਤਰਿ**=ਵਿਚ॥**ਚੋਗ**=ਪੰਜਾਂਵਿਸ਼ਿਆ ਦਾ ਚੋਗਾ॥ **ਨਿਕਸੁ**=ਨਿਕਲਣਾ॥**ਮਾਇ**=ਮਾਇਆਵਿਚੋ;ਹੇਮਾਂ॥ਗੋਇਲਿ ਆਇਆ— **ਗੋਇਲਿ**=ਗਊਆਂ ਚਰਨ ਦੀ ਥਾਂ (ਜੂਹ) ਵਿਚ॥ **ਗੋਇਲੀ**=ਗੁਜਰ, ਗੁਆਲਾ॥

---

*ਹਲਕੇ ਕੁਤੇ ਵਿਚ ਚਾਰ ਔਗੁਣ ਹੁੰਦੇ ਹਨ—

੧. ਪੂਛ ਸਿੱਧੀ ਹੁੰਦੀ ਹੈ-ਲੋਭੀ ਜੰਤ—ਸਦਾ ਤਲੀ ਅੱਡੀ ਰਖਦਾ ਹੈ।

੨. ਮੂੰਹੋਂ ਝੱਗ ਸੁਟਦਾ ਹੈ—ਲੋਭੀ ਨਰ—ਸਦਾ ਨਿੰਦਿਆ ਵਿਚ ਪ੍ਰਸੰਨ ਰਹਿੰਦਾ ਹੈ।

੩. ਪਾਣੀ ਤੋਂ ਡਰਦਾ ਹੈ ਲੋਭੀ ਪੁਰਸ਼ ਸਤਸੰਗ ਤੋਂ ਡਰਦਾ ਹੈ।

੪. ਦੂਜੇ ਨੂੰ ਵੱਢਦਾ ਹੈ—ਲੋਭੀ ਪੁਰਸ਼ ਦੂਜਿਆਂ ਨੂੰ ਖੋਟੀ ਸਿਖਿਆ ਦੇਂਦਾ ਹੈ।

**ਕਿਆ**=ਕੀ ਲਗੇ (ਉਸ ਨੂੰ) ॥ **ਡੰਫੁ ਪਸਾਰੁ**=ਝੂਠੇ ਪਾਸਾਰੇ ਨਾਲ ॥ **ਪੁੰਨੀ**=ਪੁੱਜੀ॥ **ਗੁਮਾਨੁ**=ਹੰਕਾਰ ਕਰਦਾ ਹੈ॥ **ਰਤਾ**=ਰਚ ਰਿਹਾ ਹੈਂ॥ **ਬਾਗਾਤਿ**=ਫੁਲਵਾੜੀ ਹੈ,ਅਰਥਾਤ ਕੋਈ ਦਿਨ ਦੇ ਪ੍ਰਾਹੁਣੇ ॥ **ਸਰਪਰ**=ਨਿਸਚੈ ਕਰਕੇ ॥ **ਦੁਲਭ**=ਦੁਰਲੱਭ ॥ ਤਿਚਰੁ ਵਸਹਿ ਸੁਹੇ:–ਦੇਹੀ ਪ੍ਰਤੀ ਉਪਦੇਸ਼:–**ਸਾਥੀ**=ਬੋਲਣਹਾਰਾ ਜੀਵ ॥ **ਧਨੁ**=ਇਸਤ੍ਰੀ ॥ **ਖਾਕੂ ਰਲਿ**=ਮਿੱਟੀ ਚਿ ਰੁਲ ਗਈ ॥ **ਕਹਾਤਿ**=ਅਖਵਾਇਆ,ਕਹਾਉਂਦੀ ਹੈਂ॥ **ਕੰਤੜਾ**= ਪਤੀ ਰੂਪ ਜੀਵ ॥ **ਪੇਈਅੜੈ**=ਪੇਕੇ ਇਸ ਲੋਕ ਵਿਚ ॥ **ਚਜੁ ਅਚਾਰੁ**=ਚੰਗੇ ਕੰਮਾਂ ਦਾ ਵੱਲ ॥ **ਵੰਞਣਾ**=ਜਾਣਾ ਹੈ ॥ **ਮੁਕਲਾਵਣ ਹਾਰ**=ਮੁਕਲਾਵੇ ਜਾਣ ਵਾਲੀਆਂ, ਭਾਵ ਮਰਨ ਵਾਲੀਆਂ ਹਨ ॥

## ੫੧

**ਸਹ**=ਪਤੀ ॥ ਕਰਣ ਕਾਰਣ ਏਕ:–**ਆਕਾਰ**=ਸੰਸਾਰ ॥ **ਸਾਧਾਰੈ**= ਆਸਰੇ ਸਹਿਤ ਹੁੰਦਾ ਹੈ ॥ **ਭਾਉ**=ਪ੍ਰੇਮ ਹੈ॥ਸੰਚਿ ਹਰਿ ਧਨੁ:–**ਸੰਚਿ**=ਇਕੱਠਾ ਕਰ ॥ **ਮਾਤੇ**=ਮਸਤ ਹਨ ॥ **ਸਾਰ**=ਚੰਗੀ;ਸ੍ਰੇਸਟ ਹੈ ॥ **ਰੇਣਾ**=ਚਰਨ ਧੂੜ ॥ ਦੁਕ੍ਰਿਤ ਸੁਕ੍ਰਿਤ ਮੰਧੇ:–**ਦੁ ਕ੍ਰਿਤ**=ਬੁਰੇ ਕੰਮ, ਪਾਪ ॥ **ਸੁ ਕ੍ਰਿਤ**=ਚੰਗੇ ਕੰਮ, ਪੁੰਨ ॥ **ਮੰਧੇ**=ਵਿਚ ॥ **ਸਗਲਾਣਾ**=ਸਾਰਾ ਹੈ ॥ **ਤਤ ਸਮਦਰਸੀ**=ਪ੍ਰਮਾਤਮਾਂ ਨੂੰ ਸਭ ਵਿਚ ਇਕ ਸਾਰ ਵੇਖਣ ਵਾਲਾ ॥ **ਕੋਟਿ ਮੰਧਾਹੀ**=ਕ੍ਰੋੜਾਂ ਵਿਚੋਂ ਇਕ ਹੈ॥**ਕਰਲਾ**=ਰਸਤਾ ਹੈ,(ਨਾਮ ਜਪਣਾ ਜਪਾਉਣਾ ਇਹ ਹਰੀ ਜਸ ਦਾ ਰਸਤਾ ਹੈ) ॥ **ਗਤਿ ਅਵਿਗਤਿ**=ਮੁਕਤੀ ਤੇ ਬੰਧਨ ਦਾ ਰਸਤਾ ॥ ਤੇਰੈ ਭਰੋਸੈ ਪਿਆਰੇ:–ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸ੍ਰੀ ਹਰਿਮੰਦਰ ਦੇ ਅਰੰਭ ਕਰੌਣ ਵੇਲੇ ਨਿਰਵਿਘਨ ਸਮਾਪਤੀ ਵਾਸਤੇ ਪ੍ਰਮਾਤਮਾਂ ਅਗੇ ਬੇਨਤੀ ਕਰਦੇ ਹਨ ॥ **ਲਾਡ**= ਪ੍ਰੇਮ ॥ **ਲਡਾਇਆ**=ਕੀਤਾ ਹੈ ॥ **ਬਾਰਿਕ**=ਬੱਚੇ ॥ **ਸੁਹੇਲਾ**=ਸੌਖਾ ਹੈ ॥ **ਬਿਖਮੁ**=ਔਖਾ ਹੈ ॥ **ਭਾਵਨੁ**=ਭਾਣਾ ਮੰਨਣਾ ॥ **ਆਪਾ**=ਤੈਨੂੰ ਆਪਣਾ(ਜਾਣਦਾ ਹਾਂ) **ਮਧਿ**=ਵਿੱਚ ਹੈਂ ॥ **ਬਾਪਾ**=ਪਿਤਾ ॥ **ਜੁਗਤਾ**=ਮਰਯਾਦਾ ਹੈ ॥ **ਬੰਧਨ ਮੁਕਤੁ**=ਵਾਹਿਗੁਰੂ ॥ **ਰਾਖੈ**=ਰਖਦਾ ਹੈ ॥ **ਮਮਤਾ**=ਅਪਣੱਤ; ਮਾਨ ॥

## ੫੨

ਸੰਤ ਜਨਾ ਮਿਲਿ ਭਾਈ:––**ਕਟਿਅੜਾ**=ਕੱਟਿਆ ਹੈ ॥ **ਵੁਠਾ**=ਵੱਸਿਆ

ਹੈ ॥ **ਭੇਟਿਆ**=ਮਿਲਿਆ ॥ **ਵਿਟਹੁ**=ਉਪਰੋਂ ॥ **ਤੁਸਿ**=ਪ੍ਰਸੰਨ ਹੋ ਕੇ ॥ **ਭਾਉ**= ਪ੍ਰੇਮ ॥ **ਬੈਸਣੁ ਜਾਇ**=ਬੈਠਣ ਦੀ ਥਾ ਮਿਲਦੀ ਹੈ ॥ **ਬਿਬੇਕ**=ਵੀਚਾਰ ਹੈ। **ਨਿਰੰਤਰਿ**=ਇਕ ਰਸ ॥ **ਰਵਿ**=ਸਮਾ ॥ ਗੁਰੁ ਪਰਮੇ:-**ਸਭਸੈ**=ਸਭਨਾਂ ਨੂੰ। **ਛਾਰੁ**=ਨਾਸਵੰਤ ਹੈ ॥ **ਘਾਲ**=ਕਮਾਈ ॥ **ਅਗੋਚਰੁ**=ਮਨ ਇੰਦਰੀਆਂ ਤੋ ਜਾਣਿਆ ਜਾਣ ਵਾਲਾ ॥ **ਸੋਇ**=ਸੋਭਾ ਹੈ ॥ **ਪਾਰਜਾਤੁ**=ਕਲਪ ਬ੍ਰਿਛ ਹੈ (ਮਨ ਇੱਛ ਫਲ ਦੇਣ ਵਾਲਾ)॥**ਅਗਮ**=ਅਥਾਹ ॥ **ਬਾਛੀਅਹਿ**=ਮੰਗੀਏ ॥ ਸੰਤ ਜਨਹੁ ਸੁਣਿ:- **ਸਰੇਵਣੇ**=ਸੇਵੀਏ ॥

## ੫੩

**ਤੁਠੈ**=ਪ੍ਰਸੰਨ ਹੋਇਆਂ ॥ **ਅਲਖ**=ਨ ਸਮਝਿਆ ਜਾਣ ਵਾਲਾ ॥ **ਅਭੇਵ**= ਜਿਸਦਾ ਕੋਈ ਭੇਦ ਨ ਪਾ ਸਕੇ, ਅਕਾਲ ਪੁਰਖ ॥ **ਅਨਦਿਨੁ**=ਰਾਤ ਦਿਨ ॥ **ਸਾਸਿ**= ਸੁਆਸ ੨ ॥ **ਗਿਰਾਸਿ**=ਅਤੇ ਗ੍ਰਾਹੀ ਖਾਂਦਿਆਂ ॥ **ਗੁਣਤਾਸਿ**=ਗੁਣਾਂ ਦਾ ਖਜ਼ਾਨਾ **ਸਰਣਾਗਤੀ**=ਸ਼ਰਣ ਆਇਆ ਹੈ ॥ ਮ: ੧ ॥ ਆਖਿ ਆਖਿ:–ਮੱਕੇ ਵਿਚ ਸ੍ਰੀ ਗੁ ਨਾਨਕ ਦੇਵ ਜੀ ਨੂੰ ਕਾਜੀ ਤੇ ਮੁਲਾਂ ਨੇ ਪੁਛਿਆ ਕਿ ਮਨ ਬੜਾ ਚੰਚਲ ਹੈ, ਏਸ ਨੂੰ ਭਜ ਵਿਚ ਕਿਸ ਤਰ੍ਹਾਂ ਜੋੜੀਏ ਅਤੇ ਪ੍ਰਮੇਸ਼ੁਰ ਦਾ ਸਰੂਪ ਕੀ ਹੈ? ਆਪ ਜੀ ਨੇ ਇਉਂ ਫੁਰਮਾਇਆ: **ਆਖਿ ਆਖਿ ਮਨੁ ਵਾਵਣਾ**=ਕਹਿ ਕਹਿ ਕੇ ਮਨ ਨਾਲ ਵਾਵਣਾ (ਕਹਿਣ (ਉਚਾਰਨਾ) ਕਰੇ ॥ **ਜਿਉਂ ਜਿਉਂ ਜਾਪੈ ਵਾਇ**=ਜਿਉਂ ੨ ਜਪਣਾ ਕਰੇਗਾ ਵਾ (ਉਚਾਰਨ ਕਰਕੇ) ਤਿਉ ੨ ਇਸਨੂੰ ਅਨੰਦ ਹੋਵੇਗਾ ॥ **ਵਾਇ**=ਉਚਾਰਨ ਕਰਕੇ ॥ **ਪਾਕ** **ਨਾਈ**=ਉਸਦੀ ਵਡਿਆਈ ਸਚੀ ਹੈ ॥ **ਪਾਕ ਥਾਇ**=ਤੇ ਸਚੇ ਅਸਥਾਨ ਹਨ **ਸਉ**=ਸੈਕੜੇ ॥ **ਸਾਇਰ**=ਕਵੀਸ਼ਰ ॥ **ਰੋਇ**=ਸਾਰਾ ਜ਼ੋਰ ਲਾ ਕੇ, ਖਪ ਕੇ **ਪੈਕਾਮਰ**=ਪੈਗੰਬਰ, ਆਕਾਸ਼ੀ ਹੁਕਮ ਲਿਔਣ ਵਾਲੇ ॥ **ਸਾਲਕ**=ਗਿਆਨਵਾਨ **ਸਾਦਕ**=ਸਰਧਾ ਵਾਲੇ ॥ **ਸੁਹਦੇ**=ਗਰੀਬੀ ਧਾਰਨ ਵਾਲੇ ॥ **ਸਹੀਦ**=ਧਰਮ ਬਚ ਕੁਰਬਾਨ ਹੋਣ ਵਾਲੇ ॥ **ਸੇਖ**=ਵਡੇ ਆਦਮੀ ॥ **ਮਸਾਇਕ**=ਮਹੰਤ, ਤਪੱਸ੍ਵੀ ॥ **ਦ** **ਦਰਵੇਸ**=ਉਸਦੇ ਦਰ ਦੇ ਮੰਗਤੇ ॥ **ਰਸੀਦ**=ਪੁਜੇ ਹੋਏ ॥ **ਬਰਕਤਿ**=ਸ਼ਕਤੀਆਂ **ਅਗਲੀ**=ਬਹੁਤੀ ॥ **ਦਰਦ**=ਅਰਦਾਸ, ਬੇਨਤੀਆਂ ॥ **ਨਾਵ**=ਨਾਮ ॥ **ਨਾਵਾ**=

ਨਾਮਾਂ ਵਿਚੋਂ ॥ **ਅੰਬੜਿ**=ਅੱਪੜ ॥ **ਵਰਨਾ ਵਰਨ**=ਵਰਨ ਆ-ਵਰਨ ਭਾਵ ਜਾਤ (ਉੱਚੀ) ਅਜਾਤ (ਨੀਵੀਂ ਜਾਤ) ॥ **ਭਾਵਨੀ**=ਭਾਉਂਦੇ ॥ **ਜੇ.......ਕਰੇਇ**= ਜੇ ਕਿਸੇ ਨੂੰ ਵਡਾ ਕਰ ਦੇਵੇ ਤਾਂ ॥ **ਚਸਾ**=ਛਿਨ ਮਾਤ੍ਰ ॥ **ਲੈਣੈ**=ਪਦਾਰਥਾਂ ਦੇ ਲੈਣ ਦੀ ਵੀਚਾਰ ਕਰਕੇ ॥ **ਕੈ**=ਦੀ ॥ **ਦੇ ਕੈ ਰਹਿਆ ਸੁਮਾਰਿ**=ਗਿਣਤੀ ਕਰਕੇ ਦੇ ਰਿਹਾ ਹੈ ਪਈ ਕੋਈ ਰਹਿ ਨ ਜਾਏ ॥

## ੫੪

**ਜੁਗਹ ਜੁਗਹ**=ਜੁਗਾਂ ਜੁਗੰਤਰ ॥ ਸਭੇ ਕੰਤ ਮਹੇ:-**ਮਹੇਲੀਆ**= ਇਸਤ੍ਰੀਆਂ ਹਨ ॥ **ਗਣਤ ਗਣਾਵਣਿ**=ਗਿਣਤੀ ਪੂਰੀ ਕਰਨ ॥ **ਸੂਹਾ**=ਵਖਾਵੇ ਦਾ॥ **ਪਾਜੁ**=ਮੇਲ, ਦਿਖਾਵਾ ॥ **ਰਾਵੈ**=ਭੋਗਦਾ ਹੈ ॥ **ਦੁਇ ਕਰ**=ਦੋਵੇਂ ਹਥ ॥ **ਲਾਲਿ**=ਪ੍ਰੇਮ ਵਿਚ ॥ **ਰਤੀ**=ਲਗੀ ਹੋਈ ॥ **ਭਾਇ**=ਪ੍ਰੇਮ ਵਿਚ ॥ **ਰਾਸਿ**= ਸੁਧ ਚੜ੍ਹਦਾ ਹੈ ॥ **ਪ੍ਰਿਅ**=ਪਤੀ ॥ **ਚੇਰੀ**=ਦਾਸੀ ॥ **ਕਾਂਢੀਐ**=ਕਹੀ ਦੀ ਹੈ ॥ **ਲਾਲੀ**=ਦਾਸੀ ॥ **ਮਾਨੈ**=ਮੰਨਦੀ ਹੈ (ਆਪਣੇ ਆਪ ਨੂੰ) ॥ **ਵੇਧਿਆ**=ਵਿੰਨ੍ਹਿਆ ਹੈ ॥ **ਸਾਧਨ**=ਉਹ ਇਸਤ੍ਰੀ ॥ **ਰੰਡ**=ਰੰਡੀ ॥ **ਬੈਸਈ**=ਬੈਠਦੀ, ਭਾਵ ਸਰੂਪ ਤੋਂ ਅੱਡ ਨਹੀਂ ਹੁੰਦੀ ॥ **ਰੀਸਾਲੂ**=ਸੁੰਦਰ ॥ **ਨਉਤਨੋ**=ਸਦਾ ਨਵੇਂ ਜੋਬਨ ਵਾਲਾ ਹੈ ॥ **ਸਾਚਉ**=ਸੱਚਾ ਹੈ ॥ **ਰਵੈ**=ਰਮਣ (ਭੋਗ) ਕਰਦੀ ਹੈ ॥ **ਨਦਰਿ**=ਸੱਚੀ ਕ੍ਰਿਪਾ ਦ੍ਰਿਸ਼ਟੀ ॥ **ਰਜਾਇ**=ਪ੍ਰਮਾਤਮਾਂ ਦੀ ਕਰਕੇ ॥ **ਧੜੀ**=ਸਚ ਰੂਪੀ ਪੱਟੀਆਂ ॥ **ਧਨ**= ਇਸਤ੍ਰੀ ਨੇ ॥ **ਮਾਡੀਐ**=ਗੁੰਦਾਵਣਾ ਕਰੇ ॥ **ਦੀਪਕੁ**=ਦੀਵਾ, ਗਿਆਨ ਰੂਪ ॥ **ਵਿਗਾਸਿਆ**=ਪ੍ਰਕਾਸ਼ਿਆ ਹੈ ॥ **ਉਰਹਾਰੁ**=ਹਿਰਦੇ ਦਾ ਹਾਰ ॥ **ਅੰਦਰਿ**= ਵਿਚੋਂ ॥ **ਮਸਤਕਿ ਮਣੀ ਪਿਆਰੁ**=ਜਿਸਦੇ ਮੱਥੇ ਤੇ ਪਤੀ ਪ੍ਰਮੇਸ਼ਰ ਦੇ ਪ੍ਰੇਮ ਦਾ ਚੂੜਾ ਮਣੀ ਗਹਿਣਾ ਹੈ ॥ **ਨਿਸਿ**=ਰਾਤ ॥ **ਅੰਧਿਆਰੀ**=ਅਨ੍ਹੇਰੀ (ਅਵਿੱਦਿਆ) ਵਿਚ ॥ **ਅੰਕੁ**=ਹਿਰਦਾ॥ **ਜਾਲੀਅਉ**=ਸਾੜ ਦਿਓ ॥ **ਰਾਵਿਆ**=ਭੋਗਿਆ (ਅਭੇਦ ਕੀਤਾ)॥ **ਮਹੇਲੜੀ**=ਪਿਆਰੀ ਸਹੇਲੀ ॥ **ਹਉ**=ਮੈਂ ॥ **ਭੈ ਵਸੀ**=ਡਰ ਸਹਿਤ ਹੋਈ ॥ **ਸਖਾਇ**=ਸਹਾਇਤਾ ਕਰਨ ਵਾਲਾ (ਸਾਥੀ) ਹੈ ॥ ਆਪੇ ਗੁਣ ਆਪੇ:-**ਕਥੈ**=ਕਹਿਣ ਵਾਲਾ ਹੈ ॥ **ਮਹਤੁ**=ਮਰਾਤਬਾ, ਵਡਿਆਈ ॥ **ਆਚਾਰੁ**=ਸ੍ਰੇਸਟ ਕੰਮ ਹੈ ॥ **ਹੀਰਾ**=

ਨਾਮ ॥ **ਮਜੀਠ**=ਭਗਤੀ ਰੂਪੀ ਪੱਕਾ ਲਾਲ ਰੰਗ ॥ **ਬਸੀਠੁ**=ਵਿਚੋਲਾ, ਵਕੀਲ ਹੈ॥ **ਘਟਿ ਘਟਿ**=ਹਰੇਕ ਜੀਵ ਮਾਤ੍ਰ ਵਿਚ ॥ **ਮੋਤੀ**=ਸੁਧ ਵੈਰਾਗ ॥ **ਅਡੀਠੁ**=ਨਾ ਵੇਖੇ ਜਾਣ ਵਾਲੇ ਪ੍ਰਮਾਤਮਾ ਨੂੰ ॥ **ਬੋਹਿਥਾ**=ਜਹਾਜ ਹੈ ॥ **ਵਾਟ**=ਰਸਤਾ (ਭਗਤੀ) ॥

## ਪਪ

**ਉਬਰੇ**=ਬਚ ਗਏ ॥ **ਉਤਾਕੁ**=ਟਿਕਾਣਾ (ਘਰ) ਕੀਤਾ ਹੈ ॥ **ਵਖਰੁ**=ਸੌਦਾ ॥ **ਬੈਸਈ**=ਬੈਠਦੇ ਹਨ ॥ **ਕਹਉ**=ਕਿਸੇ ਪਾਸੋਂ ॥ **ਨਿਰੰਤਰਿ**=ਲਗਾਤਾਰ ॥ ਮਛੁਲੀ ਜਾਲ ਨ:—ਮੱਛੀ ਨੂੰ ਜਾਲ ਵਿੱਚ ਫਸੀ ਹੋਈ ਵੇਖਕੇ ਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ ॥ **ਸਰੁ**=ਸਮੁੰਦਰ ॥ **ਅਸਗਾਹੁ**=ਬੇ ਥਾਹ ॥ **ਸਿਰਾਹੁ**=ਸਿਰ ਤੋਂ ॥ **ਅਫਾਰੁ**=ਅਮੋੜ ਹੈ, ਕਦੀ ਨਹੀਂ ਮੁੜਦਾ, ਆ ਕੇ ਰਹਿੰਦਾ ਏ ॥ **ਸੀਚਾਨੇ**=ਬਾਜ (ਪੈਂਦਾ ਹੈ) ॥ **ਜਾਲੀ**=ਜਾਲ ਪਾਉਂਦਾ ਹੈ ॥ **ਬਧਿਕ**=ਫਾਂਧੀ ॥ **ਚੋਗੈ**=ਵਿਸ਼ਿਆਂ ਰੂਪ ਚੋਗੇ ਕਰਕੇ ॥ **ਬਿਖੁ ਖਾਇ**=ਨਾਮ ਰੂਪ ਵਿਹੁ ਨੂੰ ਖਾ ਕੇ ॥ **ਹਉ**=ਮੈਂ ॥ **ਸੰਚਰੈ**=ਪਹੁੰਚਦਾ ॥ **ਊਪਜਹਿ**=ਪੈਦਾ ਹੁੰਦੇ ਹਨ ॥ **ਕਾਲੈ**=ਕਾਲ ਦੇ ॥

## ਪ੬

ਮਨ ਜੂਠੈ ਤਨਿ ਜੂਠਿ:—**ਅਭ**=ਹਿਰਦਾ ॥ **ਬਿਨੁ......ਮਾਂਜੀਐ**=ਗੁਰ ਉਪਦੇਸ ਤੋਂ ਬਿਨਾਂ ਹਿਰਦਾ ਸੁੱਧ ਨਹੀਂ ਹੁੰਦਾ ॥ **ਮੁੰਧੇ**=ਹੇ ਇਸਤ੍ਰੀ ॥ **ਕੇਹਿ**=ਕਿਥੇ? **ਰਲੀਆ**=ਖੁਸ਼ੀਆ ਵਾਲਾ ॥ **ਰਸਿ**=ਅਨੰਦ ॥ **ਨੇਹਿ**=ਪ੍ਰੇਮ ਵਿੱਚ ਹੈ ॥ **ਵਾਂਢੀ**=ਵਿੱਛੜੀ ਹੋਈ ॥ **ਕਰਣ ਪਲਾਵ**=ਕੀਰਣੇ ॥ **ਕਾਮਣਿ**=ਇਸਤ੍ਰੀ ॥ **ਕਾਮਿ**=ਕੰਮ ਵਿੱਚ ॥ **ਜਲੀ**=ਸੜੀ ਹੈ ॥ **ਵੰਞਣੁ**=ਜਾਣਾ, ਮਰਨਾ ॥ **ਡਾਖੜੋ**=ਦੁਖਦਾਈ ਹੁੰਦਾ ਹੈ ॥ **ਮੁਤੀ**=ਤਿਆਗੀ ਗਈ ॥ **ਸਾਦਿ**=ਸੱਵਾਦਾਂ ਵਿਚ ਲਗਕੇ ॥ **ਫਾਦਿਲੁ ਬਾਦਿ**=ਵਾਧੂ ਤੇ ਬੇਅਰਥ ਝਗੜਾ ॥ **ਅਨ ਕਉ**=ਹੋਰਨਾਂ ਨੂੰ ॥ **ਸਬਦੁ**=ਗੁਰ ਬਚਨ ਅਨੁਸਾਰ ॥ **ਸੁ ਸਾਰੁ**=ਸ੍ਰੇਸਟ ਹੈ ॥ **ਜੋਤਕੀ**=ਜੋਤਸ਼ੀ ॥ **ਵਾਦਿ ਵਿਰੋਧਿ**=(ਮਤਾਂ ਮਤਾਤਰਾ ਦੇ) ਵੈਰ ਵਿਰੋਧ ਨੂੰ ॥ **ਸਲਾਹਣੇ**=ਸਲਾਹੁੰਦੇ ਹਨ॥ **ਵਾਦੇ**=ਝਗੜਿਆਂ ਵਿਚ ਹੀ ॥ **ਵਰੁ**=ਪਤੀ ॥ ਜਪੁ ਤਪੁ ਸੰਜਮੁ ਸਾਧੀਐ:—**ਸੰਜਮੁ**=

ਨਿਯਮ ॥ **ਤਾਸੁ** = ਉਨ੍ਹਾਂ ਨੂੰ (ਕੀ ਲਾਭ ਦੇਣਾ ਹੈ) ? **ਰਾਧੇ** = ਬੀਜਦਾ ਹੈ ॥ **ਲੁਣੈ** = ਵੱਢਦਾ ਹੈ ॥ **ਵਿਣਾਸੁ** = ਨਾਸ ਹੈ, ਬੇਅਰਥ ਹੈ ॥ **ਮੁੰਧੇ** = ਹੇ ਇਸਤ੍ਰੀ ॥ **ਗੁਣ ਦਾਸੀ** = ਦਾਸੀ ਭਾਵ ਦਾ ਗੁਣ ਧਾਰਨ ਕਰਕੇ ॥ **ਵਿਣੁ** = ਬਿਨਾ ॥ **ਰਾਸੀ** = ਪੂੰਜੀ ਤੋਂ ॥ **ਕੂੰਡਾ** = ਖਾਣੀਆਂ ਰੂਪ ਤਰਫਾਂ ਨੂੰ ॥ **ਘਰ ਬਾਰਿ** = ਘਰ ਦੇ ਬੂਹੇ ਵਿਚ ਹੀ ॥ **ਵਖਰ** = ਸੌਦਾ ॥ **ਅਗਲਾ** = ਬਹੁਤਾ ॥ **ਮੁਠੀ** = ਠੱਗੀ ਹੈ ॥ **ਅਹਿਨਿਸਿ** = ਦਿਨ ਰਾਤ ॥ **ਨਉਤਨਾ** = ਨਿਤ ਨਵਾਂ ਹੈ ॥ **ਸਾਰਿ** = ਸਵਾਰ ਕੇ ॥ **ਵਣਜਾਰਿਆਂ** = ਨਾਮ ਦੇ ਬਿਪਾਰੀ ਮਹਾਤਮਾ ਜਨਾਂ ॥ **ਆਸਣਿ** = ਅੰਤਰ ਮੁਖਤਾ ਵਿਚ ॥ **ਮਹਲੁ** = ਸਰੂਪ ਦੀ ॥ **ਸੁਥਾਇ** = ਸ੍ਰੇਸਟ ਥਾਂ ਹੈ ॥

## ੫੭

**ਤ੍ਰਿਭਵਣਿ** = ਤਿੰਨਾਂ ਲੋਕਾਂ ਵਿੱਚ ॥ **ਨਾਇ** = ਨਾਮ ਕਰਕੇ ॥ **ਸਾਧਨ** = ਇਸਤ੍ਰੀ ॥ **ਮਹਲੀ** = ਜਗਜਾਸੂ ਰੂਪ ਇਸਤ੍ਰੀ ਨੂੰ ॥ **ਸੋ ਪਿਰ ਰਾਵੇ ਰੰਗਿ** = ਉਹ ਪਤੀ ਦੇ ਰੰਗ (ਅਨੰਦ) ਨੂੰ ਮਾਣਦੀ ਹੈ ॥ **ਥਲਿ ਚਰਾਂ** = ਖੁਸਕ ਧਰਤੀ ਵਿਚ ਤਪ ਕਰਾਂ ॥ **ਡੂਗਰਿ** = ਪਹਾੜਾਂ ਦੀਆਂ ਚੋਟੀਆਂ ਪੁਰ ॥ **ਨਾਵਹੁ** = ਪ੍ਰਮੇਸ਼੍ਵਰ ਦੇ ਨਾਮ ਤੋਂ ॥ **ਪਧਾਊਆਂ** = (ਭਗਤੀ ਦੇ ਰਸਤੇ ਚਲਣ ਵਾਲੇ) ਰਾਹੀਆਂ ਤੋਂ ॥ **ਚਾਕਰ** = ਦਾਸਾ ਭਾਵ ਕਰਕੇ ॥ **ਰਾਜਨੁ** = ਰਾਜਾ, ਪ੍ਰਮਾਤਮਾ ॥ **ਦਰਿ ਘਰਿ** = ਸਰੂਪ ਪ੍ਰਾਪਤੀ ਵਿਚ ॥ **ਠਾਕਿ** = ਰੋਕ ॥ **ਰਵਿ** = ਵੱਸ ॥ ਗੁਰ ਤੇ ਨਿਰਮਲੁ ਜਾ:-**ਨਿਰਮਲੁ** = ਸੁਧ ਕਰਨ ਵਾਲਾ ਉਪਦੇਸ ਅਥਵਾ ਨਾਮ ॥ **ਅਭ** = ਦਿਲ ਦੀ ॥ **ਸਹਜੈ** = ਗਿਆਨ ਤੋਂ ॥ **ਅਗਲੋ** = ਬਹੁਤ ਹੈ ॥ **ਜਾਇ** = ਥਾਵਾਂ ॥ **ਰਵਿ** = ਸੂਰਜ ॥ **ਸਸਿ** = ਚੰਦ੍ਰਮਾਂ ॥ **ਦੀਪ** = ਦੀਵੇ ਹਨ ॥ **ਅਨੂਪ** = ਉਪਮਾਂ ਰਹਿਤ, ਸੁੰਦਰ ॥ **ਹਾਟ** = ਹਿਰਦਾ ॥ **ਪਟਣ** = ਸਹਿਰ ਸਰੀਰ ॥ **ਗੜ੍ਹ** = ਕਿਲ੍ਹਾ, ਦਸਮ ਦੁਆਰ ॥ **ਭੈ ਭੰਜਨਾ** = ਅਗਿਆਨ ਅੰਧੇਰੇ ਦਾ ਡਰ ਨਾਸ ਕਰਦਾ ਹੈ ॥ **ਭਾਇ** = ਪ੍ਰੇਮ ਕਰ ਕੇ ॥ **ਠਾਇ** = ਇਸਥਿਤ ਕਰ ਕੇ ॥ **ਕਸਿ** = ਕਸੀਸ ਦੇਕੇ ॥ **ਕਸਵਟੀ** = ਤਾੜਨਾ ਰੂਪ ਪਰਖ ਤੇ ॥ **ਹਿਤੁ** = ਪ੍ਰੇਮ ॥ **ਚਿਤੁ** = ਚਿਤਦਾ ॥ **ਸੁਖੈ ਕੋ ਦੁਖ ਅਗਲਾ** = ਸੁਖ ਨੂੰ ਬਹੁਤਦੁਖਹੈ॥ **ਸਮ** = ਇਕੋ ਜਿਹਾ ॥ **ਭੇਦਿ** = ਜਾਣ ਕਰ ਕੇ ॥ **ਬ੍ਰਹਮ** = ਬ੍ਰਹਮਾਂ ਦੀ ਬਾਣੀ ਵੇਦ ॥

**ਬਿਆਸੁ**=ਵਿਆਸ ਰਿਖੀ ਦੀ ਰਚੀ ਹੋਈ ਬਾਣੀ ਪੁਰਾਣ ॥ **ਸਾਧਿਕਾ**= ਸਾਧਨਾਂ ਕਰਨ ਵਾਲੇ ॥ **ਗੁਣ ਤਾਸੁ**=ਗੁਣਾਂ ਦੇ ਖਜ਼ਾਨੇ (ਪ੍ਰਮੇਸ਼ਰ) ਦੇ ॥ **ਜਿਣਿ**=ਜਿੱਤ ਕਰਕੇ ॥ **ਜਾਸੁ**=ਜਾਂਦਾ ਹਾ ॥ **ਭਗਤੀ ਭਾਇ**=ਪ੍ਰੇਮਾ ਭਗਤੀ ਤੋਂ ॥ **ਮੁਹੁ ਕਾਲਾ**=ਜਮ, ਕਾਲੇ ਮੂੰਹ ਵਾਲਾ ॥ **ਮੁਠੀ**=ਠਗੀ ਗਈਹੈ ਔਗੁਣਾਂ ਵਿਚ ਤੇ ਰੋਂਦੀਹੈ ਸੁਣਿ ਮਨ ਭੂਲੇ:—**ਡਰਪੈ**=ਡਰ ਜਾਏਗਾ ॥ **ਭਾਗੁ**=ਭਜ ਜਾਏਗਾ ॥ **ਘਣੋ**= ਬਹੁਤ ਹੈ ॥ **ਦੋਹਾਗਣੀ**=ਛੁੱਟੜਾਂ ਨੂੰ ॥

## ੫੮

**ਸੁਹਾਗੁ**=ਪਤੀ ॥ **ਨਿਧਾਨੁ**=ਖਜ਼ਾਨਾ ॥ **ਸੁਆਉ**=ਅਨੰਦ ਅਥਵਾ ਲਾਭ ਹੈ ॥ **ਦੇਹੁਰੀ**=ਦੇਹ ਹੈ ॥ **ਭੀਤਿ**=ਕੰਧ ॥ **ਸਬਦਿ**=ਉਪਦੇਸ਼ ਵਿੱਚ ॥ **ਰਪੈ**=ਰੰਗਿਆ ਹੋਇਆ ਤਦਾਕਾਰ ਹੋਣ ਕਰ ਕੇ॥ **ਨਿਰਬਾਣੀ ਪਦੁ**= ਮੁਕਤ ਪਦ ਹੈ॥ **ਨੀਤਿ**=ਸਦਾ ਹੀ ॥ **ਵਡਹੁ ਵਡੇਰੀ**=ਵਡਿਆ ਤੋ ਵਡੀ ਮੇਰੀ ਸੋਭਾ ਹੋਵੇ ॥ **ਚੀਨੀਐ**=ਪਛਾਣੀਏ ॥ ਬਿਨੁ ਪਿਰ ਧਨ:—**ਧਨ**=ਇਸਤ੍ਰੀ ॥ **ਬਾਦਿ**=ਬੇਅਰਥ ਹੈ॥ **ਸੇਜੜੀ**=ਸੇਜ ॥ **ਭਤਾਰੁ**=ਪਤੀ (ਸਾਖੀ ਚੇਤਨ ਦੀ ਪ੍ਰਾਪਤੀ) ॥ **ਹਰਿ ਵਰੁ**= ਹਰੀ ਰੂਪ ਪਤੀ ॥ **ਹੇਤੁ**=ਪ੍ਰੇਮ ॥ **ਗੁਣ ਚਾਰੁ**=ਸ਼੍ਰੇਸ਼ਟ ਗੁਣਾਂ ਨਾਲ ॥ **ਕਾਮਣੀ**= ਇਸਤ੍ਰੀ ਨੂੰ ॥ **ਵਿਗਸਿਆ**=ਖਿੜਿਆ (ਅਨੰਦ) ਹੋਇਆ ਹੈ ॥ **ਨਾਇ**=ਨਾਮ ਨਾਲ॥ **ਮਨੂਆ**=ਮਨ ਦਾ ਸੰਕਲਪ ਵਿਕਲਪ; ਆਪਾ ਭਾਵ ॥ **ਰਾਵੈ**=ਮਾਣਦੀ ਹੈ ॥ **ਇਕਤੁ ਤਾਗੈ**=ਇਕੋ ਪ੍ਰੇਮ ਦੇ ਧਾਗੇ ਵਿਚ ਪਰੁਚ ਕੇ ॥ **ਮੋਤੀਅਨ**=ਸੁਭ ਗੁਣਾ ਦਾ ॥ **ਉਪਜੈ**=ਇਹ ਮਨ ਉਠਦਾ ਬੈਠਦਾ ਹੈ ॥

## ੫੯

**ਕਥਨਿ**=ਕਹਿਣ ਕਰ ਕੇ॥ **ਵਜਹੁ**=ਰੋਜ਼ੀਨਾ, ਤਨਖਾਹ ॥ **ਲਾਹਾ ਮਿਲੈ ਰਜਾਇ**=ਪ੍ਰਮਾਤਮਾਂ ਦੀ ਪ੍ਰਾਪਤੀ ਦਾ ਲਾਭ ਮਿਲਦਾ ਹੈ ॥ **ਤਿਲੁ**=ਤਿਲੁ ਮਾਤ੍ਰ ॥ **ਤਮਾਇ**=ਇਛਾ ॥ **ਤਰਾਜੀ**=ਤੱਕੜੀ ॥ **ਮਨਸਾ**=ਬੁੱਧੀ ॥ **ਠਾਕੀ**= ਰੋਕੀ ਹੈ ॥ **ਪੁਸਤਕ**=ਪੁਰਾਣਾਂ ਆਦਿਕ ॥ **ਭਾਰੁ**=ਸਮੂਹ, ਸਮਦਾਏ ॥ **ਕਾਇਆ ਸੋਚ**=ਸਰੀਰ ਦੀ ਪਵਿਤ੍ਰਤਾ ਕਰ ਕੇ ॥ ਸਤਿਗੁਰੁ ਪੂਰਾ ਜੇ.—**ਧੁਨਿ**=ਗੁਰ ਉਪਦੇਸ਼ ਨਾਲ॥

**ਸੰਚੀਐ**=ਇਕੱਠਾ ਕਰੀਏ ॥ **ਅਸੁਰ**=ਕਾਮ ਆਦਿਕ ਦੈਂਤਾਂ ਨੂੰ ॥ **ਸੰਘਾਰੁ**=ਨਾਸ ਕਰਨ ਵਾਲਾ ਹੈ ॥ **ਭਵਜਲੁ**=ਸੰਸਾਰ ਸਮੁੰਦਰ ॥ **ਬਿਖਮੁ**=ਕਠਨ ਹੈ ॥ **ਕੰਧੀ**=ਕੰਢਾ ॥ **ਵੰਝੁ**=ਚੱਪੂ ॥ **ਮਲਾਰੁ**=ਮਲਾਹ ॥ **ਭੈ**=ਸੰਸਾਰ ਸਮੁੰਦਰ ਦੇ ਡਰ ਦਾ॥ **ਬੋਹਿਥਾ**=ਜਹਾਜ਼ (ਨਾਮ ਰੂਪ) ॥ **ਜਲਉ**=ਸੜ ਜਾਏ ॥ **ਜਲਾਵਣੀ**=ਸਾੜਨ ਯੋਗ ਹੈ ॥ **ਰਸਾਇ**=ਪ੍ਰੀਤੀ ਕਰ ਕੇ ॥ **ਘਟੁ**=ਸਰੀਰ ॥ **ਅਗਲੋ**=ਬਹੁਤ ਹੁੰਦਾ ਹੈ ॥ **ਕਲਤੁ**=ਇਸਤ੍ਰੀ ॥ **ਬਾਦਿ**=ਬੇ-ਅਰਥ ॥ **ਮਾਰਗਿ**=ਰਸਤਿਆਂ ਵਿਚ ॥ **ਆਥਿ**=ਮਾਇਆ ਦੇ ॥ **ਕਾਥਿ**=ਕਥਨ ਕਰੀਏ ॥ **ਕਿਰਤਿ**=ਕਰਮਾਂ ਅਨੁਸਾਰ ॥ **ਕਮਾਇ**=ਭੋਗਦਾ ਹੈ ॥ **ਰਜਾਇ**=ਪ੍ਰਮੇਸ੍ਵਰ ਨੇ ॥ **ਮਮਤਾ**=ਅਪਨੱਪ ॥ ਰੇ ਮਨ ਐਸੀ ਹਰਿ ਸਿ:—**ਕਮਲੇਹਿ**=ਕਵਲ ਦੀ ਹੈ ॥ **ਪਛਾੜੀਐ**=ਉਲਟਾ ਉਲਟਾ ਕੇ ਮਾਰੀਦਾ ਹੈ ॥ **ਭੀ**=ਫੇਰ ਵੀ ॥ **ਵਿਗਸੈ**=ਖਿੜਦਾ ਹੈ ॥ **ਅਸਨੇਹਿ**=ਪ੍ਰੇਮ ਵਿਚ ॥

## ੬੦

**ਤਿਨੇਹਿ**=ਤਿਨ੍ਹਾਂ ਜੀਵਾਂ ਦਾ ॥ **ਰਵਿ**=ਵੱਸ, ਮਿਲ ॥ **ਨੀਰ**=ਪਾਣੀ ॥ **ਅਧਿਕਉ**=ਬਹੁਤ ਹੁੰਦਾ ਹੈ (ਪਾਣੀ) ॥ **ਅਭ ਪੀਰ**=ਹਿਰਦੇ ਦੀ ਪੀੜ ਨੂੰ ॥ **ਚਾਤ੍ਰਿਕ**=ਪਪੀਹਾ ॥ **ਮੇਹ**=ਮੀਂਹ (ਬਦਲ) ਨਾਲ ॥ **ਸਰ**=ਤਲਾਵ ॥ **ਭਰਿ**=ਭਰੇ ਹੋਏ ॥ **ਥਲ**=ਸੁਕੀਆਂ ਥਾਵਾਂ ॥ **ਇਕ ਬੂੰਦ ਨ ਪਵਈ ਕੇਹ**=ਜੇ ਕਰ ਇਕ ਸ੍ਵਾਂਤੀ ਬੂੰਦ ਨ ਪਈ ਤਾਂ ਏਤਨਾਂ ਮੀਂਹ ਉਸ ਦੇ (ਕੇਹ) ਕਿਸ ਕੰਮ ਹੈ? **ਸੋ**=ਉਹ ਸ੍ਵਾਂਤੀ ਬੂੰਦ ॥ **ਕਿਰਤੁ ਪਇਆ ਸਿਰਿ ਦੇਹ**=ਉਸ ਦੇ ਕਰਮਾਂ ਵਿਚ ਸਿਰ ਦੇਣਾ ਹੀ ਪਿਆ ਹੋਇਆ ਹੈ ॥ **ਆਵਟਣੁ**=ਉਬਾਲੇ, ਸੜਨ (ਸੁਕਣ) ਦਾ ਦੁਖ ॥ **ਖਵੈ**=ਸਹਾਰਦਾ ਹੈ॥ **ਖਪਣਿ**=ਸੁੱਕਣ, ਸੜਨ॥ **ਸੂਰ**=ਸੂਰਜ ॥ **ਦੂਰਿ ਹਜੂਰਿ**=ਚਕਵੇ ਨੂੰ ਪਾਸ ਹੁੰਦਿਆਂ ਵੀ ਦੂਰ ਜਾਣਦੀ ਹੈ ॥ **ਭੇਟੈ**=ਮਿਲ ਪਵੇ ॥ **ਖੇਲਿ ਗਏ**=ਖੇਡ (ਪੁੱਜ ਗਏ) ॥ **ਪੰਖਣੂ**=ਪੰਛੀ ॥ **ਸਰ ਤਲਿ**=ਤਲਾ ਦੀਆਂ ਸੁੱਕੀਆਂ ਥਾਵਾਂ (ਟਾਪੂਆਂ) ਵਿੱਚ ॥ **ਸਚਾ ਪਿੜੁ**=ਸਰੂਪ ਰੂਪੀ॥ **ਮੁਹਤਿ**=ਅੱਧੀ ਘੜੀ ॥ **ਸੋਹੈ**=ਉਹ ਪ੍ਰਮਾਤਮਾ ਮੈਂ ਹਾਂ ॥

**ਭੇਦਿ**=ਜਾਣਕੇ॥ **ਦਰੁ ਘਰੁ**=ਘਰ ਬਾਹਰ॥ **ਜਾਇ**=ਥਾਂ ਹੈ॥ ਮਨਮੁਖਿ ਭੂਲੇ ਭੁਲਾ:– **ਡੋਹਾਗਣੀ**=ਛੁੱਟੜ ਤੀਵੀ ॥ **ਅੰਕਿ**=ਅੰਗ (ਹਿਰਦੇ) ਵਿਚ ॥ **ਦਿਸੰਤਰੀ**= ਪਰਦੇਸਾ ਵਿਚ॥ **ਗ੍ਰਿਹੁ**=ਘਰ ਨੂੰ॥ **ਡੂਗਰਿ**=ਪਹਾੜਾਂ ਉਤੇ॥ **ਮੁਠੀ**=ਠੱਗੀ ਹੋਈ। **ਬਿਲਲਾਇ**=ਵਿਰਲਾਪ ਕਰਦੀ ਹੈ॥

## ੬੧

**ਭਤਾਰੁ**=ਪਤੀ॥ **ਕਿਨਿ**=ਕਿਸ ਨੂੰ॥ **ਰਾਜਾ ਸੁਲਤਾਨੁ**=ਰਾਜਿਆ ਦਾ ਰਾਜਾ ਹੋ ਰਿਹਾ ਹੈ ਹੰਕਾਰੀ ਹੋ ਕੇ॥ **ਸਾਧਨ**=ਉਸ ਇਸਤ੍ਰੀ ਨੇ ॥ **ਆਪੁ**=ਹੰਕਾਰ॥ ਤ੍ਰਿਸਨਾ ਮਾਇਆ ਮੋਹਣੀ.–**ਸੁਤ**=ਪੁੱਤਰ॥ **ਬੰਧਪ**=ਸਨਬੰਧੀ॥ **ਠਗਉਲੀ**=ਠੱਗ ਬੂਟੀ ਨਾਲ॥ **ਹਉ**=ਮੈ॥ **ਸਾ**=ਉਹੀ ਠਗ ਬੂਟੀ ਵਰਤ ਰਹੀ ਹੈ॥ **ਰੰਗ ਸਿਉ**=ਪ੍ਰੇਮ ਨਾਲ॥ **ਵਾਟ**=ਰਸਤੇ ਦਾ॥ **ਵਟਾਊ**=ਰਾਹੀ॥ **ਰਪੈ**=ਰੰਗਿਆ ਜਾਏ॥ **ਖੋਟੀ ਰਾਸਿ**=ਰਾਸ (ਅਸਲੀਅਤ) ਹੀ ਖੋਟੀ ਹੈ॥ **ਅਸਟ ਧਾਤੁ**=ਅੱਠ ਚੀਜ਼ਾ ਹਨ (ਸਰੀਰ ਬਣਾਉਣ ਵਾਸਤੇ ਪੰਜ ਤਤ, ਤਿੰਨ ਗੁਣ)॥ **ਸਬਦਿ ਵਿਗਾਸਿ**=ਏਕੋ ਹੰ ਬਹੁ ਸਯਾਮ ਪ੍ਰਜਾ ਯੇਯੇਤਿ, ਇਸ ਸ਼ਬਦ (ਆਵਾਜ) ਦੇ ਉਚਾਰਨ ਤੇ ਪਰਮਾਤਮਾਂ ਦੀ ਦਰਗਾਹ ਵਿਚ ਅੱਠਾ ਧਾਤਾਂ ਦੇ ਸਰੀਰ ਰਚੀਦੇ ਹਨ॥ **ਠੋਕਿ ਵਜਾਇ**=ਨਿਰਨੈ ਕਰਕੇ ॥ **ਹਾਬ**=ਥਾਹ(ਮਨ ਦੀ)॥ **ਸਚਿ ਟਿਕੈ**=ਜੇਹੜੇ ਸਚੇ ਵਾਹਿਗੁਰੂ ਵਿਚ ਟਿਕੇ ਹਨ॥ **ਵਾਦੁ**=ਝਗੜਾ ਹੈ॥ **ਸਾਦੁ**=ਸਵਾਦ ਹੈ॥ **ਰਸ ਕਸ**=ਖੱਟੇ ਮਿਠੇ ਖਾਣੇ, ਭਾਵ ਚੰਗੇ ਮੰਦੇ ਕਰਮ ਭੋਗਦਾ ਹੈ। **ਨਾਇ**=ਨਾਮ ਕਰਕੇ॥

## ੬੨

**ਪਤਿ ਸਾਬੁ**=ਇਜ਼ਤ ਨਾਲ ਮਿਲਦੀ ਹੈ॥ **ਭਾਖੁ**=ਉਚਾਰਨ ਕਰਕੇ॥ **ਤ੍ਰਿਭਵਣਿ**=ਤਿੰਨਾਂ ਲੋਕਾ ਵਿਚ॥ **ਰਜਾਇ**=ਭਾਣਾ ਮੰਨੇ॥ ਰਾਮ ਨਾਮਿ ਮਨੁ ਬੇ:– **ਬੇਧਿਆ**=ਵਿੰਨ੍ਹਿਆਂ ਹੈ, ਤਤਪਰ ਹੋਇਆ ਹੈ॥ **ਸੁਰਤਿ**=ਧਿਆਨ ਕਰਕੇ॥ **ਹੋਮੀਐ**=ਸਾੜੀਏ॥ **ਤੋਲਿ ਕਟਾਇ**=ਰੱਤੀ ਦੇ ਭਾਰ ਬਰਾਬਰ ਕਟ ਕਟ ਕੇ॥ **ਸਮਧਾ**=ਲੱਕੜਾ॥ **ਅਨ ਦਿਨੁ**=ਰਾਤ ਦਿਨ॥ **ਕੋਟੀ**=ਕ੍ਰੋੜਾਂ॥ **ਅਰਧ**= ਅੱਧਾ॥ **ਕਰਵਤੁ**=ਆਰਾ,ਕਲਵੱਤਰ॥ **ਹੈਮੰਚਲਿ**=ਹਮਾਲਾ ਪਹਾੜ ਵਿੱਚ (ਸਮਾਧੀ

ਲਾ ਕੇ) ॥ **ਭੀ**=ਫੇਰ ਵੀ ॥ **ਰੋਗੁ**=ਹੰਕਾਰ ॥ **ਕੰਚਨ ਕੇ ਕੋਟ**=ਸੋਨੇ ਦੇ ਕਰੋੜਾਂ ਮਣ॥ **ਦਤੁ**=ਦਾਨ। **ਹੈਵਰ**=ਚੰਗੇ ਘੋੜੇ ॥ **ਗੈਵਰ**=ਚੰਗੇ ਹਾਥੀ ॥ **ਭੂਮਿ**=ਪ੍ਰਿਥਵੀ ॥ **ਮਨ ਹਠ ਬੁਧੀ ਕੇਤੀਆ**=ਮਨ ਦੇ ਹਠ ਕਰਕੇ ਭਾਵੇਂ ਕਿੰਨੀਆਂ ਅਕਲਾਂ ਦੁੜਾਵੇ ॥ **ਸਚਹੁ ਓਰੈ ਸਭੁ ਕੋ**=ਸਭ ਕੁਝ ਸੱਚੇ ਨਾਮ ਤੋਂ ਉਰੇ ਹੈ ॥ **ਉਪਰਿ ਸਚੁ ਆਚਾਰੁ**=ਪ੍ਰੰਤੂ ਨੇਕ ਕਰਮ ਸੱਚ ਤੋਂ ਵੀ ਉਪਰ ਹਨ ॥ **ਇਕਨੈ**=ਇਕ ਰੱਬ ਨੇ ॥ **ਭਾਂਡੇ**=ਸਰੀਰ ॥ **ਤਿਹੁ ਲੋਇ**=ਤਿੰਨਾਂ ਲੋਕਾਂ ਵਿਚ ॥ **ਧੁਰਿ**=ਮੁੱਢ (ਅਕਾਲ ਪੁਰਖ) ਦੀ ਬਖ਼ਸ਼ਸ਼ ਨੂੰ ਕੋਈ ਮੇਟ ਨਹੀਂ ਸਕਦਾ ॥ **ਭਾਇ**=ਪ੍ਰੇਮ ਵਿਚ ॥ **ਪੈਧਾ**=ਇਜ਼ਤ ਨਾਲ ਸਿਰੋਪਾ ਲੈ ਕੇ ॥ **ਕਿੰਗੁਰੀ**=ਵੀਣਾਂ, ਚੇਤਨ ਸੱਤਾ ॥ ਚਿਤੇ ਦਿਸਹਿ ਧਉਲ:—**ਚਿਤੇ**= ਚਿਟੇ ਅਥਵਾ ਚਿੱਤਰੇ ਹੋਏ ॥ **ਧਉਲਹਰ**=ਮਹੱਲ, ਮੰਦਰ ॥ **ਬਗੇ**=ਚਿੱਟੇ, ਸਫੇਦੀ ਕੀਤੇ ਹੋਏ ॥ **ਬੰਕ ਦੁਆਰ**=ਬਾਂਕੇ (ਸੁੰਦਰ) ਘਰ ॥

## ੬੩

**ਵਿਗਾਸੀਅਹਿ**=ਅਨੰਦ ਹੁੰਦਾ ਹੈ ॥ **ਹਰਖੁ**=ਖੁਸੀ॥ **ਸੁ ਸੋਗੁ**=ਸਹਿਤ ਗ਼ਮ ਦੇ ॥ **ਅਹਿਨਿਸਿ**=ਦਿਨ ਰਾਤ ॥ **ਚਲੈ**=ਡੋਲਦਾ ਰਹਿੰਦਾ ਹੈ ॥ **ਵਿਤੁ**=ਧਨ ॥ **ਜਾਵਣੋ**=ਚਲੇ ਜਾਣ ਵਾਲਾ (ਨਾਸਵੰਤ) ਹੈ ॥ **ਸਾਕਤੁ**=ਮਨਮੁਖ ॥ **ਵਿਗੁਚੀਐ**= ਖਰਾਬ ਹੋਈਦਾ ਹੈ ॥ **ਮੁਸੀ**=ਲੁਟੀ ਗਈ ਹੈ ॥ **ਮੂਲ**=ਅਸਲਾ ॥ **ਰਕਤੁ**=ਲਹੂ (ਮਾਤਾ ਦਾ)॥ **ਬਿੰਦੁ**=ਬੀਰਜ (ਪਿਤਾ ਦਾ) ॥ **ਤਨੋ**=ਸਰੀਰ ਹੈ ॥ **ਅਗਨੀ**=ਚਿਖਾ ਤਥਾ ਪੇਟ ਦੀ ਅੱਗ ॥ **ਪਿਰਾਣੁ**=ਜਾਣਾ ਹੈ ॥ **ਪਵਣੈ**=ਹਵਾ, ਸੁਆਸਾਂ ਦੇ ॥ **ਦੇਹੁਰੀ**=ਸਰੀਰ ਹੈ॥ **ਮਸਤਕਿ**=ਮਥੇ ਉਪਰ ॥ **ਨੀਸਾਣੁ**=ਲੇਖ ਹੈ ॥ **ਨਿਸਿ**=ਰਾਤ ਨੂੰ ॥ **ਸਰਪਨਿ**=ਮਾਇਆ ਰੂਪੀ ਸਪਨੀ ॥ **ਦੋਇ**=ਹੰਗਤਾ, ਮਮਤਾ ਦੋਵੇਂ ਹਨ ॥**ਲੋਇ**= ਵੇਖ ॥ **ਅਗਨਿ**=ਤ੍ਰਿਸ਼ਨਾ ਰੂਪੀ ਅੱਗ ॥ **ਜਲੁ**=ਨਾਮ ਰੂਪੀ ਪਾਣੀ॥ **ਮਰੈ**=ਬੁਝ ਜਾਂਦੀ ਹੈ ॥ **ਬਾਰਿਕ**=ਬੱਚਾ ॥ **ਮਾਇ**=ਮਾਤਾ (ਦੇ ਦੁਧ ਨਾਲ ਪ੍ਰਸੰਨ ਹੁੰਦਾ ਹੈ) ॥ **ਬੀਐ**= ਹੁੰਦਾ ॥ **ਮੀਨੁ**=ਮੱਛੀ ॥ **ਮਰਾਇ**=ਮਰ ਜਾਂਦੀ ਹੈ ॥ ਡੂੰਗਰੁ ਦੇਖਿ ਡਰਾਵਣੋ:—**ਡੂੰਗਰੁ**= ਪਹਾੜ ਨੂੰ ॥ **ਡਰਾਵਣੋ**=ਭੈਦਾਇਕ ॥ **ਪੇਈਅੜੈ**=ਪੇਕੇ (ਇਸ ਲੋਕ) ਵਿਚ ॥ **ਡਰੀਆਸੁ**=ਡਰ ਗਈ ਹਾਂ ॥ **ਗਾਖੜੋ**=ਔਖਾ ਹੈ ॥ **ਤਿਤੁ**=ਉਸ ॥ **ਤਾਸੁ**=

ਅਸਥਾਨ ਦੀ॥ **ਤਰੀਆਸੁ**=ਤਰ ਗਈ ਹਾ ॥ **ਬਿਖਮੁ**=ਕਠਨ ॥ **ਡਰਾਂਉ**=ਡਰੌਣਾ ਹੈ॥ **ਰਸਿ**=ਪ੍ਰਸੰਨ ਹੋ ਕੇ। **ਅਮਰੁ**=ਮੌਤ ਰਹਿਤ,ਅਟੱਲ ॥ **ਹਸਤੀ**=ਹਾਥੀ॥ **ਪਾਖਰੇ**=ਅੰਬਾਰੀਆਂ ਵਾਲੇ ॥ **ਅਸਾਰ**=ਬੇ ਖਬਰ ਹੀ ॥ **ਰੁਪਾ**=ਚਾਦੀ ॥ **ਸੰਚੀਐ**=ਇਕੱਠਾ ਕਰੀਏ ॥ **ਦੋਹੀ**=(ਆਪਣੇ ਹੁਕਮ ਦੀ) ਦੁਹਾਈ, ਡੌਂਡੀ ਪਿਟਵਾ ਦੇਈਏ॥ **ਪਿੰਡੁ ਪੜੈ**=ਸਰੀਰ ਡਿੱਗ ਪਵੇਗਾ॥ **ਜੀਉ ਖੇਲਸੀ**=ਜਦ ਜੀਵ ਖੇਡ ਖੇਡ ਜਾਵੇਗਾ॥ **ਬਦਫੈਲੀ**=ਖੋਟੇ ਕੰਮਾਂ ਵਾਲਿਆਂ ਦਾ ॥ **ਵਿਗਸੀਐ**=ਪ੍ਰਸੰਨ ਹੋਈਦਾ ਹੈ॥ **ਨਾਰੀ**=ਇਸਤ੍ਰੀ ਦੀ॥ **ਭਤਾਰ**=ਪਤੀ ॥ **ਚੋਆ**=ਅਤਰ ॥ **ਖੇਹੂ**=ਸਰੀਰ ਦੀ ਮਿਟੀ॥ **ਮਹਰ**=ਸਰਦਾਰ ॥ **ਮਲੂਕ**=ਬਾਦਸਾਹ ॥ **ਡਵਿ**=ਦਾਵਾ (ਬਨ) ਅਗਨੀ ਦਾ ॥ **ਦਧਾ**=ਸੜਿਆ ਹੋਇਆ॥ **ਕਾਨੁ**=ਕਾਨਾ(ਜੋਉਤੋਂ ਲਿਸਕਦਾ ਹੈ ਤੇ ਵਿਚੋਂ ਸੁਆਹ ਹੀ ਹੁੰਦਾ ਹੈ)।

## ੬੪

**ਕਾਜਲ**=ਕਾਲੀ ਬਦੀਆਂ ਦੀ ॥ **ਦੇਹ**=ਸਰੀਰ ॥ **ਸੁਆਹਿ**=ਕਾਲੇ ਹੋ ਰਹੇ ਹਨ॥ **ਨਿਵਾਰੀ**=ਮਿਟਾਈ ਹੈ ॥ **ਭਾਹਿ**=ਤ੍ਰਿਸਨਾ ਦੀ ਅੱਗ॥ **ਵੇਸਾਹੁ**=ਖਰੀਦਿਆ ਹੈ ॥ **ਭਉਜਲਿ**=ਸੰਸਾਰ ਸਮੁੰਦਰ ਵਿਚ ॥ **ਪਚਿ**=ਡੁੱਬ ॥

ਮੁਕਾਮ ਕਰਿ ਘਰਿ:—ਜਦ ਗੁਰੂ ਨਾਨਕ ਦੇਵ ਜੀ ਮਕੇ ਤੋਂ ਮਦੀਨੇ ਆਏ ਤਾਂ ਕਾਜੀਆਂ ਤੇ ਮੁਲਾਣਿਆ ਨੇ ਬੇਨਤੀ ਕੀਤੀ ਕਿ ਤੁਸੀਂ ਏਥੇ ਹੀ 'ਮੁਕਾਮ' ਕਰੋ। ਗੁਰੂ ਸਾਹਿਬ ਜੀ ਨੇ ਉਨ੍ਹਾ ਪ੍ਰਤੀ ਉਤਰ ਦਿਤਾ॥ **ਮੁਕਾਮੁ**=ਤਕੀਆ ਬਣਾ ਕੇ ॥ **ਬੈਸਣਾ**=ਬੈਠਣਾ ॥ **ਧੋਖ**=ਚਿੰਤਾ ਹੈ ॥ **ਲੋਕ**=ਇਸ ਲੋਕ ਵਿਚ ਇਸਥਿਤ ਰਹੇ ॥ **ਕੈਸਿ**=ਕਿਸ ਤਰ੍ਹਾਂ ਹੈ ॥ **ਮੁਕਾਮੇ**=ਇਸਥਿਤ॥ **ਦੇਵ ਸਥਾਨਿ**=ਉਚੀਆ ਜਗ੍ਹਾਂ ਸੁਮੇਰ (ਪਰਬਤ) ਉਤੇ॥ **ਸੁਰ**=ਦੇਵਤੇ ॥ **ਗਣ**=ਸ਼ਿਵ ਦੇ ਦਾਸ (ਨੰਦੀ, ਭ੍ਰਿੰਗੀ ਆਦਿਕ)॥ **ਗੰਧਰਬ**=ਦੇਵਤਿਆਂ ਦੇ ਰਾਗੀ (ਤੁੰਬਰ ਆਦਿਕ) ॥ **ਮੁਨਿ**=ਨਾਰਦ ਮੁਨੀ ਆਦਿਕ॥ **ਸਲਾਰ**=ਸਰਦਾਰ ॥ **ਦਰਿ ਕੂਚ ਕੂਚਾ**=ਕੂਚ ਦਰ ਕੂਚ॥ **ਭਿ**=ਬੀ ॥ **ਮਲੂਕ**=ਪਾਤਸਾਹ ॥ **ਉਮਰੇ**=ਅਮੀਰ॥ **ਮੁਹਤਿ**=ਦੋ ਘੜੀ ॥ **ਪਹੂਚੁ**=ਪਹੁੰਚੇਗਾ ॥ **ਸਬਦਾਹ ਮਾਹਿ**=ਵੇਦ ਸ਼ਾਸਤ੍ਰ ਆਦਿਕਾਂ ਵਿਚ॥ **ਵਖਾਣੀਐ**=ਕਹੀਦਾ ਹੈ॥ **ਥਲਿ**=ਸੁਕੀ ਥਾਂ॥ **ਮਹੀਅਲਿ**=ਪ੍ਰਿਥਵੀ ਅਕਾਸ ਵਿਚ॥ **ਅਲਾਹੁ**=ਰਬ ਹੈ॥ **ਕਾਦਰ**=ਕੁਦਰਤ ਵਾਲਾ॥ **ਰਹੀਮੁ**=

ਰਹਿਮ ਕਰਨ ਵਾਲਾ ਪ੍ਰਮਾਤਮਾ ॥ **ਸਿਸਿ**=ਸਿਰ ਉਤੇ ॥ **ਓਹੀ**=ਉਹ ਅਕਾਲ ਪੁਰਖ ॥ **ਰਵਿ**=ਸੂਰਜ ॥ **ਨਿਸਿ**=ਰਾਤ ॥ **ਸਸਿ**=ਚੰਦਰਮਾਂ ॥ **ਚਲੈ**=ਚਲੇ ਜਾਂਦੇ ਹਨ ॥ **ਤਾਰਿਕਾ**=ਤਾਰਿਆਂ ਦਾ ਮੰਡਲ ॥ **ਪਲੋਇ**=ਛੁਪ ਜਾਂਦੇ ਹਨ ॥ **ਬੁਗੋਇ**= ਕਹੀ ਹੈ ॥ ਮ: ੩ ॥ ਗੁਰਮੁਖਿ ਕ੍ਰਿਪਾ:—

## ੬੫

**ਕੀਮ**=ਕੀਮਤ ॥ **ਸਖਾ**=ਮਿੱਤਰ ॥ **ਮਗੁ**=ਰਸਤਾ ॥ **ਠਉਰ**=ਥਾਂ ॥ **ਅਨਦਿਨੁ**=ਲਗਾਤਾਰ ॥ **ਉਰਧਾਰਿ**=ਹਿਰਦੇ ਵਿਚ ਧਾਰ ਕੇ ॥ **ਵਛਲੁ**= ਪਿਆਰਾ ॥ ਹਉਮੈ ਕਰਮ:—**ਉਬਰੇ**=ਬਚੇ ਹਨ ॥ **ਭਾਉ**=ਪ੍ਰੇਮ ॥ **ਸਵੈ ਸਮਾਇ**=ਸੌਂਦਾ ਤੇ ਟਿਕਦਾ ਹੈ ॥ **ਕੀਚੈ**=ਕਰਨਾ ॥ **ਲੋਚੀਐ**=ਚਾਹੀਏ ॥ **ਕਿਰਤ**=ਕਰਮ ॥ **ਦਰਿ ਥਾਇ**=ਵਾਹਿਗੁਰੂ ਦੇ ਦਰ ਤੇ ਕਬੂਲ ॥ **ਸਉ**=ਸੌ ਵੇਰ ॥ **ਨੀਰੀਐ**=ਸੰਚੀਏ ॥ **ਬਿਖੁ**=ਕੌੜੱਤਨ ॥ **ਧਾਇ**=ਭੱਜ ਕੇ ॥ **ਮਨ ਹਠਿ**= ਮਨ ਦੇ ਆਖੇ ਲਗ ਕੇ ॥ **ਸੋਧਹੁ**=ਨਿਰਨੇ ਕਰ ਲੌ ॥ **ਸੋਹਦੇ**=ਸੋਭਦੇ ॥ **ਨਿਧਾਨੁ**= ਸਮੁੰਦਰ ਵਤ ॥ **ਪਰਸਾਦੀ**=ਕ੍ਰਿਪਾ ਤੇ ॥

## ੬੬

ਪੰਖੀ ਬਿਰਖਿ ਸੁਹਾ:— **ਪੰਖੀ ਬਿਰਖਿ**=ਇਹ ਜੀਵ ਪੰਛੀ ਸਰੀਰ ਬ੍ਰਿਛ ਵਿਚ ਬੈਠਾ ਹੀ ॥ **ਸੁਹਾਵੜਾ**=ਸੋਹਣਾ ਲਗਦਾ ਹੈ ॥ **ਸਹਜਿ**=ਸਾਂਤ, ਅਨੰਦ ॥ **ਦਿਸਿ**= ਤਰਫਾਂ ਵਿਚ ॥ **ਦਾਝਹਿ**=(ਤ੍ਰਿਸਨਾ ਵਿਚ) ਸੜਦੇ ॥ **ਮਹਲੁ**=ਸਰੂਪ ॥ **ਬ੍ਰਹਮੁ**= ਬ੍ਰਹਮ ਰੂਪ ॥ **ਸਾਖਾ ਤੀਨਿ**=ਰਜੋ, ਤਮੋ, ਸਤੋ, ਅਥਵਾ ਸੁਤ, ਵਿਤ, ਲੋਕ ਦੀ ਇੱਛਾ ਏਸ ਸਰੀਰ ਰੂਪ ਬ੍ਰਿਛ ਦੀਆਂ ਤਿੰਨ ਟਾਹਣੀਆਂ ॥ **ਨਿਵਾਰੀਆ**=ਦੂਰ ਕੀਤੀਆਂ ਹਨ ॥ **ਊਭੇ**=ਖੜੇ ਹੀ ॥ **ਬੈਸੀਐ**=ਬੈਠੀਏ ॥ **ਕਿਰਤਿ**=ਕਰਮਾਂ ਅਨੁਸਾਰ ॥ **ਬਪੁੜੇ**= ਵਿਚਾਰੇ ॥ਗੁਰਮੁਖਿ ਨਾਮੁ ਧਿ:—**ਅੰਕਿ**=ਸਰੂਪ ਵਿਚ ॥ **ਚੁਕਾਇਆ**=ਦੂਰ ਕੀਤਾ ॥

## ੬੭

**ਸਬਦੈ**=ਉਪਦੇਸ ਤੇ ॥ **ਸੁਭਾਇ**=ਸੁਭਾਵਕ ॥ **ਲੋਅ**= ਲੋਕਾਂ ਵਿਚ ॥ **ਅਧਿਕ**=ਬਹੁਤ ॥ **ਬਧੁ**=ਬੰਨ੍ਹਿਆ ਹੋਇਆ ਹੈ (ਇਹ ਮਾਇਆ

ਦਾ ਸਰੂਪ ਹੈ ) ॥ **ਜਾਪਨੀ**=ਜਾਪਦੇ ॥ **ਵਛਲੁ**=ਪਿਆਰਾ ॥ ਮਾਇਆ ਮੋਹੁ ਮੇ:-**ਗਤਿ**=ਮੁਕਤੀ ॥ **ਬੇਤੇ**=ਜਾਨਣ ਵਾਲੇ ॥ **ਸੁਰਿ ਨਰ**=ਦੈਵੀ ਗੁਣਾਂ ਵਾਲੇ ਮਨੁਖ ॥ **ਦੈਤ ਪੁਤੁ**=ਹਰਨਾਖਸ ਦੈਂਤ ਦਾ ਪੁਤਰ, ਪ੍ਰਹਿਲਾਦ ॥ **ਭੇਟਿਐ**=ਮਿਲ ਕੇ ॥ **ਖਟੁ ਦਰਸਨ**=ਛੇ ਭੇਖ ॥ **ਮਿਤਿ**=ਮਰਯਾਦਾ ॥ **ਰਹਾਏ**=ਮਿਟ ਜਾਂਦਾ ਹੈ ॥ **ਵਾਦੁ**=ਝਗੜਾ ॥

## ੬੮

**ਅਰਪੀ**=ਭੇਟਾ ਕਰਾ ॥ **ਭਾਏ**=ਆਗਿਆ ਅਨੁਸਾਰ ॥ **ਵਿਟਹੁ**=ਤੋਂ ॥ **ਬਿੰਦੇ**=ਜਾਣੇ ॥ ਸਹਜੈ ਨੋ ਸਭ ਲੋ.-**ਸਹਜੈ**=ਸੁਖ ਨੂੰ, ਗਿਆਨ ਨੂੰ ॥ **ਜੋਤਕੀ**=ਜੋਤਸੀ ॥ **ਬਾਦਿ**=ਬੇਅਰਥ ਹੈ ॥ **ਵਿਡਾਰਿਆ**=ਦੂਰ ਕੀਤਾ ਮਾਰਿਆ ਹੈ॥**ਜਲੈ**=ਸੜਦੇ ਸਾੜਦੇ ਹਨ ॥ **ਤ੍ਰਿਹੁ ਗੁਣਾ**=ਰਜੋ, ਸਤੋ, ਤਮੋ, ਤਿੰਨ ਗੁਣੀ ਆਤਮਿਕ ਮਾਇਆ ॥ **ਮੁੰਢਹੁ**=ਵਹਿਗੁਰੂ ਤੋਂ ਅਥਵਾ ਜਨਮ ਤੋਂ ਹੀ ॥ **ਚਉਥੇ ਪਦ**=ਤੁਰੀਆ ਅਵਸਥਾ,ਸੰਸਾਰਕ ਕਰਮਾਂ ਤੋਂ ਉਪਰ ॥**ਨਿਰਗੁਣ**=ਤਿੰਨ ਗੁਣ (ਰਜੋ, ਤਮੋ, ਸਤੋ) ਤੋਂ ਅਲੇਪ ਪ੍ਰਭੂ ॥ **ਅਦਿਸਟੁ**=ਨ ਦਿਸਣ ਵਾਲਾ ਵਾਹਿਗੁਰੂ ॥

## ੬੯

ਸਤਿਗੁਰਿ ਮਿਲਿਐ ਫੇ:-**ਫੇਰੁ**=ਜਨਮ ਮਰਨ ਦਾ ਗੇੜਾ ॥ **ਸਿਉ**=ਨਾਲ ॥ **ਨਵਤਨੋ**=ਨਿੱਤ ਨਵਾ ਹੈ ॥ **ਭਵਜਲੁ**=ਸੰਸਾਰ ਸਮੁੰਦਰ ਤੋਂ ॥ **ਅਨ ਦਿਨੁ**=ਰਾਤ ਦਿਨ ॥ ਸਤਿਗੁਰਿ ਸੇਵਿਐ ਮਨੁ:-**ਭੇਟਿਆ**=ਮਿਲਿਆ ਹੈ ॥ **ਗਹਿਰ**=ਡੂੰਘਾ ॥ **ਗੰਭੀਰ**=ਅਡੋਲ (ਵਾਹਿਗੁਰੂ) ਨੂੰ ॥ **ਧੀਰ**=ਧੀਰਜਵਾਨ ਹੋ ਜਾਂਦਾ ਹੈ ॥ **ਨਿਸੰਗੁ**=ਸ਼ੰਕਾ ਰਹਿਤ ਹੋ ਕੇ ॥ **ਪਤੰਗੁ**=ਤਿਲ ਮਾਤਰ, ਅਥਵਾ ਅੰਤਹ ਕਰਨ ਨੂੰ ॥ **ਜਮਦਰਿ**=ਜਮਾਂ ਦੇ ਦੁਆਰੇ ॥

## ੭੦

**ਜਲਤਾ**=(ਤ੍ਰਿਸਨਾ ਆਦਿ ਦੀ ਅੱਗ ਵਿੱਚ) ਸੜਦਾ ॥ **ਸੰਜਮਿ**=ਜੁਗਤੀ (ਨੇਮ) ਵਿੱਚ ॥ **ਬੋਹਿਥਾ**=ਜਹਾਜ ॥ **ਭਵਜਲੁ**=ਸੰਸਾਰ ਸਮੁੰਦਰ ਤੋਂ ॥ **ਰਹੰਨਿ**=ਰਹਿੰਦੇ ਹਨ ॥ **ਰਚੰਨਿ**=ਰੱਚਦੇ ਹਨ ॥ ਮ. ੫ ॥ ਜਾਕਉ ਮੁਸਕਲੁ ਅਤਿ:-**ਲਾਗੂ**=

ਵੈਰੀ ॥ **ਅਸਰਾਉ**=ਆਸਰਾ ਦੇਣ ਵਾਲੇ ॥ **ਦੁਬਲਾ**=ਮਾੜਾ, ਲਿੱਸਾ ॥ **ਦਮੜਾ**= ਪੈਸਾ, ਟੱਕਾ ॥ **ਧੀਰ**=ਧੀਰਜ ॥ **ਸੁਆਰਥੁ ਸੁਆਉ**=ਅਪਣੇ ਮਤਲਬ ਲਈ ਮਤਲਬ ਦਾ ਕੰਮ ॥ **ਵਿਆਪੈ**=ਲੱਗਾ ਰਹੇ ॥ **ਪਲੇਟਿਆ**=ਲਪੇਟਿਆ ਹੋਇਆ ਹੈ ॥ **ਹਰਖੁ**=ਖੁਸੀ ॥ **ਗਉਣੁ**=ਭਰਮਣਾ ॥ **ਚਹੁ ਕੁੰਟ**=ਚਾਰ ਦਿਸਾਂ ॥ **ਬੈਸਣੁ**= ਬੈਠਣਾ ॥ **ਕਿਰਪਨ**=ਕੰਜੂਸ ਦਾ ॥ **ਚਾਰੇ ਕਿਲ ਵਿਖ**=ਚਾਰੇ ਪਾਪ ॥ **ਉਨਿ**= ਓਸ ਨੇ ॥ **ਅਘ**=ਵਡੇ ਪਾਪ ॥ **ਅਸੁਰ ਸੰਘਾਰੁ**=ਦੈਂਤਾਂ ਵਾਂਙੂ ਜੀਵਾਂ ਨੂੰ ਮਾਰਨ ਵਾਲਾ, ਬਹੁਤ ਬੇਦਰਦ ॥ **ਕਵਿਤ**=ਕਵਿਤਾ ॥ **ਕਰਨਿ**=ਕੰਨੀ ॥ **ਧਰਿਆ**= ਰਖਿਆ, ਸੁਣਿਆ ॥ **ਸਾਸਤ**=ਸਾਸਤਰ ॥ **ਸਿਮ੍ਰਿਤਿ**=ਸਿੰਮ੍ਰਤੀਆਂ ॥ **ਮੁਖਾਗਰ**= ਮੂੰਹ ਜ਼ਬਾਨੀ ॥ **ਬਿਚਰੇ**=ਵੀਚਾਰੇ, ਉਚਾਰੇ ॥ **ਤਪੇ**=ਤਪ ਕਰੇ ॥ **ਤਪੀਸਰ**= ਵਡੇ ਤਪੀ ਵਾਂਗੂ ॥ **ਖਟੁ ਕਰਮਾਂ**=ਛੇ ਕਰਮਾਂ ਤੋਂ ॥ **ਦੁਗੁਣੇ**=ਦੂਣੇ,੧੨ ਕਰਮ ॥ **ਨਾਇ**=ਇਸਨਾਨ ਕਰਕੇ ॥ **ਸਰਪਰ**=ਨਿਸਚੇ ਕਰਕੇ ॥ **ਮਿਲਕ**=ਜਾਗੀਰਾਂ ॥ **ਸਿਕਦਾਰੀਆਂ**=ਸਰਦਾਰੀਆਂ ॥ **ਬਿਸਥਾਰ**=ਬਹੁਤ ਕਰਕੇ ॥ **ਅਫਾਰ**= ਅਮੋੜ,ਅਟੱਲ ॥ **ਧਨਾਢਿ**=ਧਨ ਵਾਲਾ ॥ **ਅਚਾਰਵੰਤੁ**=ਸੁਭ ਕੰਮ ਕਰਨ ਵਾਲਾ ॥ **ਸੁਤ**=ਪੁੱਤਰ ॥ **ਲਸਕਰ**=ਫੌਜਾਂ ॥ **ਤਰਕਸ ਬੰਦ**=ਤੀਰਾਂ ਦਾ ਭੱਥਾ ਬੰਨ੍ਹਣ ਵਾਲੇ ਜੋਧੇ ॥ **ਬੰਦ**=ਬੰਦਨਾ ਕਰਨ ॥ **ਜੀਉ ਜੀਉ**=ਅਤੇ ਜੀ ਜੀ ॥ **ਸਗਲੀ**= ਸਾਰੀ ਸ੍ਰਿਸਟੀ ॥ **ਕੀਤ**=ਕਰਦੀ ਹੋਵੇ ॥

## ੭੧

**ਖੜਿ**=ਲੈ ਜਾ ਕੇ ॥ **ਰਸਾਤਲਿ**=ਘੋਰ ਨਰਕਾਂ ਵਿਚ ॥ **ਦੀਤ**= ਦਿੱਤਾ ਹੈ ॥ **ਛਿਦ੍ਰ**=ਦੋਸ ॥ **ਕਾੜਾ**=ਝੋਰਾ ॥ **ਮਿਰਤੁ**=ਮੌਤ ॥ **ਅਹਿਨਿਸਿ**= ਦਿਨ ਰਾਤ ॥ **ਜੀਇ ਨ ਸੰਕ**=ਜੀ ਵਿਚ ਕਿਸੇ ਦੀ ਸੰਕਾ (ਡਰ) ਨ ॥ **ਧਰਿਆ**=ਰੱਖਿਆ ॥ **ਜਮ ਕੰਕਰ**=ਜਮਦੂਤਾਂ ਦੇ ॥ **ਓਹੁ**=ਸਾਧੂ ਦਾ ਸੰਗ ॥ **ਤੁਠੈ**=ਪ੍ਰਸੰਨਤਾ ਕਰਕੇ ॥ ਜਾਨਉ ਨਹੀ ਭਾਵੈ:—**ਮਨੁ**=ਹੇ ਮਨਾ ! **ਮਾਰਗੁ**=ਰਸਤਾ (ਪ੍ਰਮਾਤਮਾ ਦਾ) ॥ **ਖੋਜਿ**=ਢੂੰਡ ॥ **ਭਗਉਤੀ**=ਨਾਚ ਕਾਰੀ ਕਰਨ ਵਾਲੇ, ਵੈਸਨੋ ਭਗਤ ॥ **ਜੁਗਤਾ**=ਜੁਗਤੀ ਵਿਚ ॥ **ਨਵੈ ਪਰਕਾਰਾ**=ਇਹ ਸਾਰੇ ਆਪੋ ਆਪਣੇ

ਦਾ ਸਰੂਪ ਹੈ ) ॥ **ਜਾਪਨੀ**=ਜਾਪਦੇ ॥ **ਵਛਲੁ**=ਪਿਆਰਾ ॥ ਮਾਇਆ ਮੋਹੁ ਮੇ:–**ਗਤਿ**=ਮੁਕਤੀ ॥ **ਬੇਤੇ**=ਜਾਨਣ ਵਾਲੇ ॥ **ਸੁਰਿ ਨਰ**=ਦੈਵੀ ਗੁਣਾਂ ਵਾਲੇ ਮਨੁਖ ॥ **ਦੈਤ ਪੁਤੁ**=ਹਰਨਾਖਸ ਦੈਤ ਦਾ ਪੁਤਰ, ਪ੍ਰਹਿਲਾਦ ॥ **ਭੇਟਿਐ**=ਮਿਲ ਕੇ ॥ **ਖਟੁ ਦਰਸਨ**=ਛੇ ਭੇਖ ॥ **ਮਿਤਿ**=ਮਰਯਾਦਾ ॥ **ਰਹਾਇ**=ਮਿਟ ਜਾਦਾ ਹੈ ॥ **ਵਾਦੁ**=ਝਗੜਾ ॥

## ੬੮

**ਅਰਪੀ**=ਭੇਟਾ ਕਰਾਂ ॥ **ਭਾਇ**=ਆਗਿਆ ਅਨੁਸਾਰ ॥ **ਵਿਟਹੁ**=ਤੋ ॥ **ਬਿੰਦੇ**=ਜਾਣੇ ॥ ਸਹਜੈ ਨੋ ਸਭ ਲੋ:–**ਸਹਜੈ**=ਸੁਖ ਨੂੰ, ਗਿਆਨ ਨੂੰ ॥ **ਜੋਤਕੀ**=ਜੋਤਸ਼ੀ ॥ **ਬਾਦਿ**=ਬੇਅਰਥ ਹੈ ॥ **ਵਿਡਾਰਿਆ**=ਦੂਰ ਕੀਤਾ, ਮਾਰਿਆ ਹੈ॥ **ਜਲੈ**=ਸੜਦੇ ਸਾੜਦੇ ਹਨ ॥ **ਤ੍ਰਿਹੁ ਗੁਣਾ**=ਰਜੋ, ਸਤੋ, ਤਮੋ, ਤਿੰਨ ਗੁਣਾਂ ਆਤਮਿਕ ਮਾਇਆ ॥ **ਮੁੱਢਹੁ**=ਵਹਿਗੁਰੂ ਤੋਂ ਅਥਵਾ ਜਨਮ ਤੋਂ ਹੀ ॥ **ਚਉਥੇ ਪਦ**=ਤੁਰੀਆ ਅਵਸਥਾ,ਸੰਸਾਰਕ ਕਰਮਾਂ ਤੋ ਉਪਰ ॥ **ਨਿਰਗੁਣ**=ਤਿੰਨ ਗੁਣਾਂ (ਰਜੋ, ਤਮੋ, ਸਤੋ) ਤੋ ਅਲੇਪ ਪ੍ਰਭੂ ॥ **ਅਦਿਸਟੁ**=ਨ ਦਿਸਣ ਵਾਲਾ ਵਾਹਿਗੁਰੂ ॥

## ੬੯

ਸਤਿਗੁਰਿ ਮਿਲਿਐ ਫੇ:–**ਫੇਰੁ**=ਜਨਮ ਮਰਨ ਦਾ ਗੇੜਾ ॥ **ਸਿਉ**=ਨਾਲ ॥ **ਨਵਤਨੋ**=ਨਿੱਤ ਨਵਾ ਹੈ ॥ **ਭਵਜਲੁ**=ਸੰਸਾਰ ਸਮੁੰਦਰ ਤੋਂ ॥ **ਅਨ ਦਿਨੁ**=ਰਾਤ ਦਿਨ ॥ ਸਤਿਗੁਰਿ ਸੇਵਿਐ ਮਨੁ:–**ਭੇਟਿਆ**=ਮਿਲਿਆ ਹੈ ॥ **ਗਹਿਰ**=ਡੂੰਘਾ ॥ **ਗੰਭੀਰ**=ਅਡੋਲ (ਵਾਹਿਗੁਰੂ) ਨੂੰ ॥ **ਧੀਰ**=ਧੀਰਜਵਾਨ ਹੋ ਜਾਦਾ ਹੈ ॥ **ਨਿਸੰਗੁ**=ਸੰਕਾ ਰਹਿਤ ਹੋ ਕੇ ॥ **ਪਤੰਗੁ**=ਤਿਲ ਮਾਤਰ, ਅਥਵਾ ਅੰਤਹ ਕਰਨ ਨੂੰ ॥ **ਜਮਦਰਿ**=ਜਮਾਂ ਦੇ ਦੁਆਰੇ ॥

## ੭੦

**ਜਲਤਾ**=(ਤ੍ਰਿਸਨਾ ਆਦਿ ਦੀ ਅੱਗ ਵਿੱਚ) ਸੜਦਾ ॥ **ਸੰਜਮਿ**=ਜੁਗਤ (ਨੇਮ) ਵਿੱਚ ॥ **ਬੋਹਿਥਾ**=ਜਹਾਜ ॥ **ਭਵਜਲੁ**=ਸੰਸਾਰ ਸਮੁੰਦਰ ਤੋ ॥ **ਰਹੰਨਿ**=ਰਹਿੰਦੇ ਹਨ ॥ **ਰਚੰਨਿ**=ਰੱਚਦੇ ਹਨ ॥ ਮ. ੫ ॥ ਜਾਕਉ ਮੁਸਕਲੁ ਅਤਿ:–**ਲਾਗੁ**=

ਵੈਰੀ॥ **ਅਸਰਾਉ**=ਆਸਰਾ ਦੇਣ ਵਾਲੇ॥ **ਦੁਬਲਾ**=ਮਾੜਾ, ਲਿੱਸਾ॥ **ਦਮੜਾ**= ਪੈਸਾ, ਟੱਕਾ॥ **ਧੀਰ**=ਧੀਰਜ॥ **ਸੁਆਰਥੁ ਸੁਆਉ**=ਅਪਣੇ ਮਤਲਬ ਲਈ ਮਤਲਬ ਦਾ ਕੰਮ॥ **ਵਿਆਪੈ**=ਲੱਗਾ ਰਹੇ॥ **ਪਲੇਟਿਆ**=ਲਪੇਟਿਆ ਹੋਇਆ ਹੈ॥ **ਹਰਖੁ**=ਖੁਸੀ॥ **ਗਉਨੁ**=ਭਰਮਣਾ॥ **ਚਹੁ ਕੁੰਟ**=ਚਾਰ ਦਿਸ਼ਾਂ॥ **ਬੈਸਣੁ**= ਬੈਠਣਾ॥ **ਕਿਰਪਨ**=ਕੰਜੂਸ ਦਾ॥ **ਚਾਰੇ ਕਿਲ ਵਿਖ**=ਚਾਰੇ ਪਾਪ॥ **ਉਨਿ**= ਓਸ ਨੇ॥ **ਅਘ**=ਵਡੇ ਪਾਪ॥ **ਅਸੁਰ ਸੰਘਾਰੁ**=ਦੈਂਤਾਂ ਵਾਂਙੂ ਜੀਵਾਂ ਨੂੰ ਮਾਰਨ ਵਾਲਾ, ਬਹੁਤ ਬੇਦਰਦ॥ **ਕਵਿਤ**=ਕਵਿਤਾ॥ **ਕਰਨਿ**=ਕੰਨੀ॥ **ਧਰਿਆ**= ਰਖਿਆ, ਸੁਣਿਆ॥ **ਸਾਸਤ**=ਸਾਸਤਰ॥ **ਸਿੰਮ੍ਰਿਤਿ**=ਸਿੰਮ੍ਰਤੀਆਂ॥ **ਮੁਖਾਗਰ**= ਮੂੰਹ ਜ਼ਬਾਨੀ॥ **ਬਿਚਰੇ**=ਵੀਚਾਰੇ, ਉਚਾਰੇ॥ **ਤਪੇ**=ਤਪ ਕਰੇ॥ **ਤਪੀਸਰ**= ਵਡੇ ਤਪੀ ਵਾਂਗੂ॥ **ਖਟੁ ਕਰਮਾਂ**=ਛੇ ਕਰਮਾਂ ਤੋਂ॥ **ਦੁਗੁਣੇ**=ਦੂਣੇ,੧੨ ਕਰਮ॥ **ਨਾਇ**=ਇਸਨਾਨ ਕਰਕੇ॥ **ਸਰਪਰ**=ਨਿਸਚੇ ਕਰਕੇ॥ **ਮਿਲਕ**=ਜਾਗੀਰਾਂ॥ **ਸਿਕਦਾਰੀਆਂ**=ਸਰਦਾਰੀਆਂ॥ **ਬਿਸਥਾਰ**=ਬਹੁਤ ਕਰਕੇ॥ **ਅਫਾਰ**= ਅਮੋੜ,ਅਟੱਲ॥ **ਧਨਾਢਿ**=ਧਨ ਵਾਲਾ॥ **ਅਚਾਰਵੰਤੁ**=ਸੁਭ ਕੰਮ ਕਰਨ ਵਾਲਾ॥ **ਸੁਤ**=ਪੁੱਤਰ॥ **ਲਸਕਰ**=ਫੌਜਾਂ॥ **ਤਰਕਸ ਬੰਦ**=ਤੀਰਾਂ ਦਾ ਭੱਥਾ ਬੰਨ੍ਹਣ ਵਾਲੇ ਜੋਧੇ॥ **ਬੰਦ**=ਬੰਦਨਾ ਕਰਨ॥ **ਜੀਉ ਜੀਉ**=ਅਤੇ ਜੀ ਜੀ॥ **ਸਗਲੀ**= ਸਾਰੀ ਸ੍ਰਿਸ਼ਟੀ॥ **ਕੀਤ**=ਕਰਦੀ ਹੋਵੇ॥

## ੭੧

**ਖੜਿ**=ਲੈ ਜਾ ਕੇ॥ **ਰਸਾਤਲਿ**=ਘੋਰ ਨਰਕਾਂ ਵਿਚ॥ **ਦੀਤ**= ਦਿੱਤਾ ਹੈ॥ **ਛਿਦ੍ਰ**=ਦੋਸ॥ **ਕਾੜਾ**=ਝੋਰਾ॥ **ਮਿਰਤੁ**=ਮੌਤ॥ **ਅਹਿਨਿਸਿ**= ਦਿਨ ਰਾਤ॥ **ਜੀਇ ਨ ਸੰਕ**=ਜੀ ਵਿਚ ਕਿਸੇ ਦੀ ਸੰਕਾ (ਡਰ) ਨ॥ **ਧਰਿਆ**=ਰੱਖਿਆ॥ **ਜਮ ਕੰਕਰ**=ਜਮਦੂਤਾਂ ਦੇ॥ **ਓਹੁ**=ਸਾਧੂ ਦਾ ਸੰਗ॥ **ਤੁਠੈ**=ਪ੍ਰਸੰਨਤਾ ਕਰਕੇ॥ ਜਾਨਉ ਨਹੀ ਭਾਵੈ:–**ਮਨੁ**=ਹੇ ਮਨਾ! **ਮਾਰਗੁ**=ਰਸਤਾ (ਪ੍ਰਮਾਤਮਾ ਦਾ)॥ **ਖੋਜਿ**=ਢੂੰਡ॥ **ਭਗਉਤੀ**=ਨਾਚ ਕਾਰੀ ਕਰਨ ਵਾਲੇ, ਵੈਸਨੋ ਭਗਤ॥ **ਜੁਗਤਾ**=ਜੁਗਤੀ ਵਿਚ॥ **ਨਵੈ ਪਰਕਾਰਾ**=ਇਹ ਸਾਰੇ ਆਪੋ ਆਪਣੇ

ਖਿਆਲ ਅਨੁਸਾਰ ਨੌ ਤਰ੍ਹਾਂ ਦੀਆਂ ਭਗਤੀਆਂ ਕਰਕੇ ਮੁਕਤੀ ਮੰਨਦੇ ਹਨ ॥ **ਧਰਮਾਤਾ**=ਧਰਮ ਵਿਚ ਮਸਤ ਹੈ ॥ **ਇਕ ਸਬਦੀ**=ਇਕ ਬੋਲ(ਅਲੱਖ,ਹਰੀ ਨਾਰੈਣ ਆਦਿ)ਬੋਲ ਕੇ ਮੰਗਣ ਵਾਲੇ ਸਾਧੂ ਏਸੇ ਵਿਚ ਹੀ ਪ੍ਰਮਾਤਮਾ ਦੀ ਪ੍ਰਾਪਤੀ ਸਮਝਦੇ ਹਨ ॥ **ਬਹੁ ਰੂਪਿ**=ਕਈ ਭੇਸ ਧਾਰਨ ਵਾਲੇ ਬਹੁਰੂਪੀਏ ॥ **ਅਵਧੂਤਾ**=ਤਿਆਗੀ; ਨਾਗੇ ॥ **ਕਾਪੜੀ**=ਬਹੁਤੀਆ ਟਾਕੀਆਂ ਵਾਲੀ ਗੋਦੜੀ (ਚੋਲਾ) ਪਹਿਨਣ ਵਾਲੇ ਇਕ ਭੇਖ ਦਾ ਨਾਉਂ ਹੈ ॥ **ਕਉਤੇ**=ਨਾਟਕ ਚੇਟਕ ਅਥਵਾ ਸਾਗ ਧਾਰ ਕੇ ਕਵਿਤਾ ਰਚਨ ਵਾਲੇ ॥ **ਜਾਗੂਤਾ**=ਰਾਤ ਨੂੰ ਜਾਗ ਕੇ ਭਗਤੀ ਕਰਨ ਵਾਲੇ ॥ **ਨਿਰਹਾਰ ਵਰਤੀ**=ਬਿਨਾ ਖਾਣ ਪੀਣ ਤੋਂ ਰਹਿਣ ਵਾਲੇ ॥ **ਆਪਰਸਾ**=ਕਿਸੇ ਨਾਲ ਨ ਛੂਹਣ ਵਾਲੇ॥ **ਲੂਕਿ**=ਛੁੱਪ ਕੇ ॥ **ਦਰਸਾ**=ਦਿਖਾਈ ॥ **ਗਿਆਤਾ**=ਜਾਨਣ ਵਾਲੇ ਹਨ ॥ **ਘਾਟਿ**=ਘਟ, ਥੋੜਾ ॥ **ਸਗਲ**=ਸਭ ॥ **ਉਕਤਿ**=ਦਲੀਲਾਂ ॥ **ਉਪਾਵਾ**=ਜਤਨ ॥ **ਪਰਾਤਾ**=ਪਿਆ ਹਾਂ ॥ ਮ: ੧ ॥ ਜੋਗੀ ਅੰਦਰਿ ਜੋਗੀਆ:—ਪ੍ਰਮਾਤਮਾਂ ਸਰਬ ਰੂਪ ਹੈ:-**ਮਛਿ**=ਮਾਤ ਲੋਕ ਵਿਚ (ਦੇ ਜੀਵਾ ਨੇ) ॥ **ਪਇਆਲਿ**=ਪਾਤਾਲ ਵਿਚ (ਦੇ ਜੀਵਾ ਨੇ) ॥ **ਨਾਵ ਨੋ**=ਨਾਮ ਤੋਂ ॥ **ਸਿਰੇ ਸਿਰਿ**=ਅੱਡੋ ਅੱਡ ॥ **ਪਾਸਾ ਢਾਲਿ**=ਸੰਸਾਰ ਰੂਪ ਚੋਪੜ ਦਾ ਤਿੰਨ ਗੁਣ ਰੂਪ ਪਾਸਾ ਪਰਤ ਕੇ ॥ **ਪਾਹਾਰੈ**=ਸੰਸਾਰ ਵਿੱਚ ॥ **ਨਾਵੈ**=ਤੇਰੇ ਨਾਮ ਦਾ ॥ **ਪਰਤਾਪਦਾ**=ਪ੍ਰਤਾਪ ਹੈ ॥ **ਪਰਮਗਤਿ**=ਮੁਕਤੀ॥

## ੭੨

**ਸੁਰਨਰ**=ਦੈਵੀ (ਸ੍ਰੇਸਟ) ਗੁਣਾਂ ਵਾਲੇ ਪੁਰਸ॥ **ਮੁਨਿਜਨ**=ਮੁਨੀ ਲੋਕ ॥ **ਖੁਆਇਆ**=ਭੁਲਾਇਆ ਹੈ ॥ **ਪਰਤਾਪੁ**=ਦੁੱਖ, ਪਸਚਾਤਾਪ ॥ **ਦੋਹਾਗਣੀ**=ਪਤੀ ਤੋਂ ਛੁਟੜ ਨੂੰ ॥ **ਨਾਹਿ**=ਨਹੀਂ ॥ **ਨੀਸਾਣੀਆ**=ਨਿਸਾਨੀ ॥ **ਕਾਮਣੀ**=ਇਸਤ੍ਰੀਆਂ ਦੇ ॥ **ਕੈ**=ਜਾ ॥ **ਸਹੀਆ**=ਸਹੇਲੀਆ ॥ **ਸੇ**=ਉਹ ॥ **ਸਹ**=ਪਤੀ॥ **ਰਸੁ**=ਅਨੰਦ ॥ **ਅਹਕਰਣੁ**=ਹੰਕਾਰ ॥ **ਦੁਰਮਤਿ**=ਖੋਟੀ ਮਤ ॥ **ਭਾਗੁ**=ਚੰਗਾ ਕਰਮ ॥ **ਬੈਠਾ**=ਪ੍ਰਗਟ ਹੋ ਗਿਆ ॥ **ਅੰਮ੍ਰਿਤੁ**=ਮੌਤ ਤੋਂ ਛੁਟਕਾਰਾ ਦੇਣ ਵਾਲੀ ॥ **ਨਿਸਤਾਰਿ**=ਪਾਰ ਉਤਾਰਾ, ਮੁਕਤੀ ॥ **ਘੁਮਾਇਆ**=ਵਾਰਿਆ॥ **ਨਿਵਾਜਿਆ**=ਵਡਿਆਇਆ ॥ **ਦੁਇ ਕਰ**=ਦੋਵੇਂ ਹਥ(ਭਾਵ ਅਤੀਅੰਤ ਕਿਰਪਾ ਕੀਤੀ)॥ **ਮਸਤਕਿ**=

ਮਥੇ ਉਤੇ॥ ਧਾਰਿ = ਰੱਖ ਕੇ ॥ ਸੰਜਮ = ਮਰਯਾਦਾ ॥ ਰਹੇ = ਮਿੱਟ ਗਏ ॥ ਜੈਕਾਰੁ = ਨਮਸਕਾਰ ॥ ਬਿਰਦੁ = ਧਰਮ ॥ ਸਮਾਰਿਆ = ਸੰਭਾਲਿਆ, ਪਾਲਿਆ ॥ ਕੰਠਿ = ਗਲ ਨਾਲ ॥ ਜੀਇ ਇਛਿਅੜਾ = ਮਨ ਬਾਂਛਤ ॥

੭੩

ਸਮਾਇ = ਮਿਲਾ ॥ ਗੋਪੀ = ਤੂੰ ਆਪੇ ਹੀ ਸਖੀਆਂ (ਇਸਤ੍ਰੀਆਂ) ॥ ਨੈ = ਨਦੀ (ਜਮਨਾ), ਸੰਸਾਰ ॥ ਗੋਆਲੀਆ = ਗਊ ਪਾਲ, ਗੁਆਲਾ ॥ ਗੋਇ = ਬਾਜੀ, ਸ੍ਰਿਸ਼ਟੀ ॥ ਉਠਾਲੀਆ = ਰਚਨੀ ਕੀਤੀ ਹੈ ॥ ਭਾਂਡੇ = ਜੀਵ ॥ ਦਿਹੈ = ਦਿਨ ਪ੍ਰਤੀ ॥ ਮ: ੫ ॥ ਪੈ ਪਾਇ ਮਨਾਈ:- ਪੈ = ਪੈਕੇ ॥ ਪਾਇ = ਪੈਰੀਂ ॥ ਮਿਹੰਡਾ = ਮੇਰਾ ॥ ਇਠੜਾ = ਪਿਆਰਾ ਹੈ ॥ ਅੰਮ = ਮਾਤਾ ॥ ਅਬੇ = ਪਿਤਾ ॥ ਬਾਵਹੁ = ਪਾਸੋਂ ॥ ਸਾਵਣੁ = ਮਾਨਸ ਜਨਮ ॥ ਸਤ = ਸਤਸੰਗ (ਸਚ ਰੂਪ ਵਾਹਿਗੁਰੂ) ਦਾ ॥ ਆਸ = ਭਰੋਸਾ ॥ ਜਮਾਇ = ਪੈਦਾ ਕਰ ਦੇਹ ਬਖ਼ਸਸ ਦਾ ॥ ਦੂਯਾ = ਦੂਜੀ । ਕਾਗਲੁ = ਕੋਈ ਗਲ ॥ ਭੋਗਿਹੁ = ਹੰਡਾਵੇ ॥ ਭੁੰਚਹੁ = ਖਾਵੇ ॥ ਦੀਬਾਨਿ = ਸੰਤ ਸਭਾ ਵਿੱਚ ॥ ਕਵਾਇ = ਭਗਤੀ ਰੂਪ ਪੌਸ਼ਾਕ, ਮਾਣ ॥ ਹਉ = ਮੈਂ ॥ ਮਾਹਰੁ = ਚੌਧਰੀ, ਨੰਬਰਦਾਰ ॥ ਬੰਨਿ ਆਦੇ = ਬੰਨ੍ਹ ਕੇ ਲੈ ਆਂਦੇ ਹਨ ॥ ਪੰਜਿ = ਕਾਮ, ਕ੍ਰੋਧ ਆਦਿਕ ਪੰਜ ਦੂਤ ॥ ਸਾਮੈ = ਸਰਣ ॥ ਤਿਹੰਡੀਆ = ਤੇਰੀ ॥ ਪੰਜਿ ਕਿਰਸਾਣ = ਪੰਜ ਗਿਆਨ ਇੰਦਰੇ ॥ ਮੁਜੇਰੇ = ਮੁਜ਼ਾਰਿਆ, ਕਾਸਤਕਾਰ ॥ ਮਿਹਡਿਆ = ਮੇਰੇ ॥ ਕੰਨੁ = ਮੋਢਾ, ਸਿਰ ॥ ਕਢਿ ਨ ਹੰਘਈ = ਉਠਾ ਨਹੀਂ ਸੱਕਦਾ ॥ ਵੁਠਾ = ਵੱਸਿਆ ਹੈ ॥ ਘੁਘਿ = ਸੰਘਣਾ ਸੁਭ ਗੁਣਾਂ ਕਰਕੇ ॥ ਘੁੰਮਾ = ਸਦਕੇ ॥ ਇਕ ਸਾਹਾ = ੧. ਹੇ ਪਾਤਿਸ਼ਾਹ ਇਕ ਤੈਨੂੰ ਹੀ ਸਿਮਰਦਾ ਹਾਂ ॥ ੨. ਇਕ ਸਾਹੇ ਹੀ, ਲਗਾਤਾਰ ॥ ਇਠੈ = ਪਿਆਰੇ ਨੂੰ ॥ ਚਿੰਦੀ = ਚਿਤਵਤ, ਇਛਤ ॥ ਛਿਕਿ = ਘੁੱਟ ਕੇ, ਨਿਸਚੇ ਕਰਕੇ ॥ ਲਹਦਾ = ਲਿਆਉਂਦਾ ਹਾਂ ॥ ਪਾਇ = ਪੈਰੀਂ ॥

੭੪

ਸੈਸਾਰੜਾ = ਸੰਸਾਰ ॥ ਠੋਕਿ ਵਜਾਇ = ਨਿਰਨੇ ਕਰ ਕੇ ॥ ਤੁਸਿ = ਪ੍ਰਸੰਨ ਹੋ ਕੇ ॥ ਪੈ = ਬਲ ਕਰ ਕੇ ॥ ਰਢਾਣਦਾ = ਦੁਬੌਂਦਾ ॥ ਵੁਠੀਆ =

ਵਸੀ ਹੈ॥ **ਹਲੇਮੀ**=ਗਰੀਬੀ (ਨਿਮਰਤਾ) ਦਾ ॥ **ਝਿੰਮਿ ਝਿੰਮਿ**=ਲਗਾਤਾਰ ॥ **ਲੋਚਾ**=ਇਛਜਾ ॥ **ਦੀਪ ਲੋਅ**=ਸੱਤਾਂ ਦੀਪਾਂ ਵਿਚ ਅਤੇ ਸੱਤਾਂ ਲੋਕਾਂ ਵਿਚ ॥ **ਪਇਆਲਿਆ**=ਸੱਤਾਂ ਪਾਤਾਲਾਂ ਵਿਚ ॥ **ਰਵਿ**=ਵੱਸ ॥ **ਦੁਮਾਲੜਾ**= ਪਹਿਲਵਾਨ ਦੀ ਜਿੱਤ ਦੇ ਨਿਸ਼ਾਨ ਦਾ ਕਪੜਾ, ਪੱਗ ਵਿਚ ਉਚਾ ਪੱਲਾ ॥ **ਦਯੁ**= ਵਾਹਿਗੁਰੂ॥ **ਵਾਤ**=ਮੂੰਹ ਨਾਲ ਵਜਨ ਵਾਲੇ ਸਾਜ਼ ॥ **ਟੰਮਕ ਭੇਰੀਆਂ**=ਵਡੇ ਛੋਟੇ ਨਗਾਰੇ॥ **ਮਲ**=ਪਹਿਲਵਾਨ ॥ **ਲਥੇ**=ਨਿਕਲੇ ਹਨ ॥ **ਨਿਹਤੇ**=ਦਬਾ ਲੈ, ਕਾਬੂ ਕਰ ਲੈ॥ **ਜੁਆਨ**=ਪਹਿਲਵਾਨ ਕਾਮ, ਕਰੋਧ, ਲੋਭ, ਮੋਹ ਹੰਕਾਰ॥**ਕੰਡਿ**=ਪਿੱਠ ਤੇ ॥ **ਸਭ...ਆਇਆ**=ਸਭ ਜੀਵ ਇਕੱਠੇ ਹੋਕੇ ਸੰਸਾਰ ਵਿਚ ਆਏ ਹਨ॥ **ਘਰਿ**= ਪਰਲੋਕ ਨੂੰ॥ **ਵਾਟ**=ਰਸਤੇ ਨੂੰ ॥ **ਵਟਾਇਆ**=ਬਦਲਕੇ ਭਾਵ ਕੋਈ ਗੁਰਮੁਖ ਸੁਰਗਾਂ ਨੂੰ ਤੇ ਕੋਈ ਮਨਮੁਖ ਨਰਕਾਂ ਨੂੰ ॥ **ਦਯੈ**=ਵਾਹਿਗੁਰੂ ਦੀ॥ **ਸੇਵੜੀ**=ਸੇਵਕ ਹਾਂ। **ਮਿਹਡੀ**=ਮੇਰੀ ॥ **ਜੇਵੜੀ**=ਫਾਹੀ ਜਨਮ ਮਰਨ ਦੀ ॥ **ਨਚਊ**=ਨਚਾਂ ਗਾ, ਭਾਵ ਜਨਮਾਂਗਾ॥ **ਅਉਸਰੁ**=ਵੇਲਾ, ਮਨੁਖਾ ਜਨਮ ਦਾ ॥ **ਲਧਾ**=ਪਾਇਆ ਹੈ॥ **ਭਾਲਿ**=ਲੱਭ ਕੇ॥ ਮ: ੧ ॥ ਪਹਿਲੇ ਪਹਰੈ ਰੈਣਿ ਕੈ:—ਇਕ ਵਣਜਾਰੇ ਸਾਹੂਕਾਰ ਦੇ ਘਰ ਲੜਕਾ ਜੰਮਿਆ, ਜਿਸ ਦੀ ਖੁਸੀ ਵਿਚ ਉਹ ਧਨ ਵੰਡ ਰਿਹਾ ਸੀ, ਕਿ ਅਗਲੇ ਦਿਨ ਉਹ ਲੜਕਾ ਮਰ ਗਿਆ ਤੇ ਵਣਜਾਰਾ ਬੜਾ ਦੁਖੀ ਹੋਕੇ ਰੋਂਦਾ ਪਿਟਦਾ ਗੁਰੂ ਜੀ ਪਾਸ ਆਇਆ। ਓਸ ਦੀ ਅਗਲੀ ਪਿਛਲੀ ਦਸਾ ਵੇਖ ਕੇ ਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ। ਜੀਵ ਵਣਜਾਰਾ ਹੈ, ਉਮਰ ਰਾਤ ਅਤੇ ਮਨੁਖ ਦੀਆਂ ਚਾਰ ਅਵਸਥਾ ਰਾਤ (ਉਮਰ) ਦੇ ਚਾਰ ਪਹਿਰ ਹਨ॥ **ਪਹਰੈ**=ਹਿੱਸੇ, ਅਵਸਥਾ ॥ **ਗਰਭਾਸਿ**=ਮਾਤਾ ਦੇ ਗਰਭ ਸਥਾਨ ਵਿੱਚ ॥ **ਉਰਧ**=ਪੁੱਠਾ ਹੋਕੇ॥ **ਵਖਾਣੈ**=ਕਰਦਾ ਹੈ॥ **ਨਾ ਮਰਜਾਦੁ**=ਬੇ-ਮਰਯਾਦਾ ਭਾਵ ਸੰਸਾਰਕ ਰੀਤਾਂ ਤੋਂ ਬਿਨਾ (ਨ ਕੋਈ ਧਾਰਮਿਕ ਚਿੰਨ ਸੀ ਤੇ ਨ ਕੋਈ ਪਿੰਡੇ ਤੇ ਕਪੜਾ)॥ **ਕਲਿ ਭੀਤਰਿ**=ਕਲਜੁਗ ਵਿਚ, ਅਥਵਾ ਸੰਸਾਰ ਵਿਚ ॥ **ਵੁੜੀ**= ਚਲੀ (ਵਗੀ) ਹੈ॥ **ਜੀਅੜੇ**=ਜੀਵ॥ **ਪ੍ਰਾਣੀ**=ਜੀਵ ਪਾਸ ਵਸਤ ਹੁੰਦੀ ਹੈ॥

## ੭੫

**ਜਸੁਦਾ**=ਮਾਤਾ ਜਸੋਦਾ ਦੇ॥ **ਕਾਨ੍ਹ**=ਕ੍ਰਿਸ਼ਨ ਜੀ ॥ **ਸੁਤੁ**=ਪੁੱਤਰ॥ **ਚੇਤਿ**=ਸਿਮਰ ॥ **ਅਚੇਤ**=ਹੇ ਬੇਖਬਰ ॥ **ਰਚਿ**=ਬਣਾ ਕੇ ॥ **ਬਿਕਲੁ**=

ਬਿਆਕੁਲ ॥ **ਮਤਾ**=ਮਸਤ ਹੋਇਆ ॥ **ਅਹਿਲਾ**=ਦੁਰਲੱਭ ॥ **ਸੇਤੀ**=ਨਾਲ ॥ **ਲਾਵੀ ਆਇਆ**=ਵੱਢਣ ਯੋਗ ਹੋਇਆ ॥ **ਰੁਦਨੁ**=ਰੋਣਾ ॥ **ਹੇਤੁ**= ਪ੍ਰੇਮ, ਅਰਥਾਤ ਅੰਤ ਦੀ ਵਾਰ ਜਿਸ ਚੀਜ਼ ਦਾ ਸਿਮਰਨ ਕੀਤਾ ਓਹੋ ਹੀ ਅਗੇ ਮਿਲੀ, "ਅੰਤ ਮਤਾ ਸੋ ਗਤਾ" ॥ **ਲਾਵੀ**=ਵੱਢਣ ਵਾਲਿਆਂ (ਜਮਾਂ) ਨੇ ॥ **ਲੁਣਿਆ**= ਵੱਢ ਲਿਆ ॥ ਪਹਿਲੈ ਪਹਰੈ ਰੈਣਿ ਕੈ.—ਇਹ ਸਬਦ ਸੁਣਕੇ ਓਸ ਸਾਹੂਕਾਰ ਨੂੰ ਕੁਝ ਕੁ ਸਾਂਤੀ ਹੋਈ ॥ ਓਸ ਨੂੰ ਪੂਰਨ ਸਾਂਤੀ ਦੇਣ ਵਾਸਤੇ ਮਹਾਰਾਜ ਜੀ ਨੇ ਇਹ, ਦੂਜਾ ਸਬਦ ਉਚਾਰਨ ਕੀਤਾ ॥ **ਅਚੇਤੁ**=ਅਨਭੋਲ, ਬੇ-ਖਬਰ ॥ **ਖੀਰੁ**=ਦੁੱਧ ॥ **ਸਬਾਈ**=ਸਾਰੀ ਦੁਨੀਆਂ ਨੂੰ ॥ **ਕਿਰਤੁ**=ਕਰਮਾਅਨੁਸਾਰ॥ **ਬੂਡੀ**=ਡੁੱਬੀਹੈ॥ **ਦੂਜੈ ਹੇਤਿ**=ਦੂਜਿਆਂ ਦੇ ਪਿਆਰ ਵਿਚ॥ **ਮੈ**=ਜਵਾਨੀ ਦੇ ਨਸ਼ੇ ਵਿਚ ॥ **ਮਤਿ**=ਮਸਤ ਹੈ ॥ **ਅਹਿਨਿਸਿ**=ਦਿਨ ਰਾਤ ॥ **ਘਟ ਅੰਤਰਿ**=ਹਿਰਦੇ ਵਿਚ ॥ **ਰਸ ਕਸ**=ਤਰ੍ਹਾਂ ੨ ਦੇ ਖਾਣੇ ॥ **ਸੰਜਮੁ**= ਨਿਯਮ ॥ **ਸੁਚਿ**=ਇਸਨਾਨ ਆਦਿ ਕਰਨਾ ॥ **ਭਾਇ ਭਗਤਿ**=ਪ੍ਰੇਮਾਂ ਭਗਤੀ ਨਾਲ ॥ **ਨਿਸਤਾਰਾ**=ਪਾਰ ਉਤਾਰਾ ॥ **ਦੁਬਿਧਾ ਵਿਆਪੇ ਦੂਜਾ**=ਦ੍ਵੈਤ ਕਰਕੇ ਸੰਸਾਰ ਦੂਜੇ ਵਿਚ ਲਗ ਰਿਹਾ ਹੈ ॥ **ਸਰਿ**=ਸਿਰ ਤੇ ॥ **ਹੰਸ**=ਚਿੱਟੇ ਵਾਲ ॥ **ਉਲਥੜੇ ਆਇ**=ਆ ਉਤਰੇ (ਬੈਠੇ) ਹਨ ॥ **ਜਰੂਆ**=ਬੁਢੇਪਾ ॥ **ਜਿਣੈ**= ਜਿੱਤਦਾ ਜਾਂਦਾ ਹੈ ॥ **ਆਵ**=ਉਮਰ ॥ **ਦਿਨੁ ਜਾਇ**=ਦਿਨ ਦੇ ਜਾਣ ਨਾਲ ॥

## ੭੬

**ਵਿਸਰਜੀ**=ਤਿਆਗੀ ਗਈ॥ **ਖੀਨੁ**=ਕਮਜ਼ੋਰ ॥ **ਅੰਧੁ**=ਅੰਨ੍ਹੇਰਾ ਹੋ ਜਾਂਦਾ ਹੈ ॥ **ਵੈਣ**=ਗੱਲਾਂ ॥ **ਰਹੇ ਪਰਾਕਉ ਤਾਣਾ**=੧. ਰਹਿ ਗਿਆ ਪਹਿਲਾ ਬਲ ॥ ੨. ਪਰਾਏ (ਦੂਜੇ) ਦੇ ਆਸਰੇ ਰਹਿੰਦਾ ਹੈ ॥ **ਖੜੁ**=ਸ੍ਰੀਰ ਰੂਪੀ ਖੇਤੀ ॥ **ਪਕੀ**= ਪੱਕ ਗਈ, ਬ੍ਰਿਧ ਹੋ ਗਈ ॥ **ਕੁੜਿ ਭਜੈ**=ਕੁੜਕ ਕੇ ਭੱਜ (ਟੁਟ) ਪੈਂਦੀ ਹੈ ॥ **ਬਿਨਸੈ**=ਨਾਸ ਹੋ ਜਾਂਦੀ ਹੈ ॥ **ਆਇ........ਮਾਣੁ**=ਐਸੇ ਆ ਕੇ ਚਲੇ ਜਾਣ ਵਾਲੇ ਸਰੀਰ ਦਾ ਕੀ ਮਾਣ ਹੈ ॥ **ਗੁਰਮੁਖਿ**=ਮਹਾਤਮਾਂ ਰਾਹੀਂ ॥ **ਸਬਦੁ**=ਬ੍ਰਹਮ ਨੂੰ ॥ **ਤਿਨ ਸਾਹਿਆ**=ਤਿਨ੍ਹਾਂ ਪੁਰਸਾਂ ਦੇ ਸ੍ਵਾਸਾਂ ਦਾ ਸਮਾਂ ॥ **ਜਰੁ**=ਬੁਢੇਪਾ ॥ **ਜਰਵਾਨਾ**=ਜਮਦੂਤ ॥ **ਕੰਨਿ੍**=ਮੋਢਿਆਂ ਤੇ(ਜਦ ਪੁੜਪੁੜੀ ਤੇ ਚਿੱਟਾ ਵਾਲ ਆ ਗਿਆ)॥

**ਸਮਾਣਿਆ**=ਟਿਕਿਆ, ਸਮਾਇਆ ॥ **ਖੜਸਨਿ**=ਲੈ ਜਾਣਗੇ ॥ **ਗੁਣ ਸੰਜਮਿ**=ਜੇਹੜੇ ਗੁਣਾਂ ਦੀ ਰਹਿਣੀ ਨਾਲ ॥ **ਜੋਹਿ**=ਵੇਖ, ਤਾੜ ॥ **ਭਾਇ ਭਗਤਿ**=ਪ੍ਰੇਮਾ ਭਗਤੀ ਕਰਕੇ ॥ **ਭੈ**=ਡਰ ਵਾਲਾ ਸੰਸਾਰ ਸਮੁੰਦਰ ॥ ਮ: ੪ ॥ ਪਹਿਲੈ ਪਹਰੈ ਰੈਣਿ ਕੈ:-ਸ੍ਰੀ ਗੁਰੂ ਰਾਮਦਾਸ ਜੀ ਨੇ ਜਦ ਇਹ ਸਬਦ ਪੜ੍ਹੇ ਤਾਂ ਪ੍ਰੇਮ ਵਿਚ ਆ ਕੇ ਆਪ ਜੀ ਨੇ ਉਸੇ ਭਾਵ ਦਾ ਇਹ ਸ਼ਬਦ ਉਚਾਰਨ ਕੀਤਾ ॥ **ਉਦਰ**=ਮਾਂ ਦੇ ਪੇਟ ॥ **ਮੰਝਾਰਿ**=ਵਿਚ ॥ **ਹਰਿ ਪਾਇਆ**=ਹਰੀ ਨੇ ਪਾਇਆ (ਤੈਨੂੰ ਹੇ ਜੀਵ) ॥ **ਸਮਾਰਿ**=ਸੰਭਾਲਦਾ, ਸਿਮਰਦਾ ਹੈ ॥ **ਅਗਨੀ**=ਜਠਰਾਗਨੀ (ਮਾ ਦੇ ਪੇਟ ਦੀ ਅੱਗ) ॥ **ਮੁਖਿ ਲਾਗਾ**=ਮਾਂ ਪਿਉ ਦੇ ਮਥੇ ਲੱਗਾ ॥ **ਸਰਸੇ**=ਪ੍ਰਸੰਨ ਹੋਏ ॥ **ਥੀਵਿਆ**=ਬਾਲਕ ਹੋਇਆ ॥ **ਮਨਿ**=ਮਨ ਵਿਚ ॥ **ਆਲਿ**=ਘਰ ਦੇ ॥ **ਜੰਜਾਲਿ**=ਧੰਧਿਆਂ ਵਿਚ ॥ **ਸੰਚਵੈ**=ਇਕੱਠਾ ਕਰਦਾ ਹੈ ॥ **ਸਮਾਲਿ**=ਯਾਦ ਕੀਤਾ ॥ **ਸੰਪੈ**=ਮਾਲ ਧਨ, ਪਦਾਰਥ ॥

੭੭

**ਆਦੀ**=ਆਂਦਾ, ਲਿਆਂਦਾ ॥ **ਰੈਣਿ**=ਰਾਤ ਰੂਪੀ ਉਮਰ ॥ **ਵਿਹਾਦੀ**=ਮੁੱਕਦੀ ॥ **ਮਾਣਹੁ ਰਲੀਆਂ**=ਮੌਜਾਂ ਲੁਟੋ ॥ ਮ: ੫ ॥ ਪਹਿਲੈ ਪਹਰੈ ਰੈਣਿ ਕੈ:-ਉਤਲੇ ਤਿੰਨ ਸਬਦ ਪੜ੍ਹਕੇ ਗੁਰੂ ਅਰਜੁਨ ਦੇਵ ਜੀ ਨੇ ਵੀ ਪ੍ਰੇਮ ਵੱਸ ਹੋ ਕੇ ਇਹ ਸਬਦ ਉਸੇ ਲੈਅ ਦਾ ਉਚਾਰਨ ਕੀਤਾ ॥ **ਧਰਿ**=ਰੱਖਕੇ ॥ **ਪਾਇਤਾ**=ਪੈਂਤੜਾ, ਨੀਂਹ ॥ **ਉਦਰੈ**=ਮਾਂ ਦੇ ਪੇਟ ॥ **ਮਾਸੀ**=ਮਹੀਨੀਂ ॥ **ਮੁਹਲਤਿ**=ਸਮਾਂ, ਉਮਰ ॥ **ਸੁਤ**=ਪੁੱਤ੍ਰ ॥ **ਬਨਿਤਾ**=ਇਸਤ੍ਰੀ ॥ **ਸੰਜੋਇਆ**=ਮੇਲਿਆ, ਜੋੜਿਆ ਹੈ ॥ **ਸੁ ਕਰਮ**=ਸ਼ੁਭ ਕਰਮ ॥ **ਭਰਿ**=ਪੂਰੀ ॥ **ਲਹਰੀ ਦੇਇ**=(ਜਵਾਨੀ) ਉਛਾਲੇ ਦੇਂਦੀ ਹੈ ॥ **ਮਤਾ**=ਮਸਤ ॥ **ਅਹੰਮੇਵਿ**=ਹੰਕਾਰ ਵਿਚ ॥ **ਪੰਥੁ**=(ਜਮਾਂ ਦਾ) ਰਸਤਾ ॥ **ਕਰਾਰਾ**=ਕਰੜਾ ਹੈ ॥ **ਠਾਢੇ**=ਖੜੇ ਹਨ ॥ **ਜਮ ਜੰਦਾਰਾ**=ਜਾਲਮ (ਨਿਰਦਈ) ਜਮ ॥ **ਬਿਖੁ ਸੰਚੇ**=ਜਹਿਰ ਰੂਪ ਵਿਸਿਆਂ (ਕਰਮਾ) ਨੂੰ ਇਕੱਠੇ ਕਰਦਾ ਹੈ ॥ **ਕਲਤ੍ਰਿ**=ਇਸਤ੍ਰੀ ਦੇ ॥ **ਲੋਭਾਨੁ**=ਲ਼ੋਭ ਦੇਣ ਵਾਲੇ (ਪਦਾਰਥਾ ਦੀ) ॥

## ੨੮

**ਗੁਦਰੀ**=ਬਤੀਤ ਹੋਈ ॥ **ਅੰਧਿਆਰੀ**=ਅੰਨ੍ਹੇਰੀ ਅਗਿਆਨ ਵਿਚ, ਪਾਪਾਂ ਵਿਚ ॥ **ਬਿਲਮ**=ਦੇਰੀ, ਠਹਿਰਨ ॥ **ਓਨੀ**=ਉਨ੍ਹਾਂ ਦੂਤਾਂ ਨੇ ॥ **ਦੁਹੇਲੇ**= ਔਖੇ ਹੁੰਦੇ ਹਨ ॥ **ਜੁਗ ਅੰਤਰਿ**=ਸੰਸਾਰ ਅੰਦਰ ॥ **ਬੋਵੈ**=ਬੀਜੇ ॥ **ਭਵਾਤਿ**= ਭਵਾਏ ਜਾਂਦੇ ॥ ਮ: ੪ ॥ ਮੁੰਧ ਇਆਣੀ ਪੇਈ:–ਜੀਵ ਨੂੰ ਇਸਤ੍ਰੀ ਰੂਪ ਵਰਣਨ ਕਰਕੇ ਸਤਿਗੁਰੂ ਜੀ ਪ੍ਰਸਨੋਤ੍ਰੀ ਸਬਦ ਉਚਾਰਨ ਕਰਦੇ ਹਨ ॥ **ਮੁੰਧ**=ਇਸਤ੍ਰੀ ॥ **ਪੇਈਅੜੈ**=ਪੇਕੇ ਅਰਥਾਤ ਏਸ ਲੋਕ ਵਿਚ ਹੈ, ਜਿਥੇ ਜੀਵ ਜੰਮਦਾ ਹੈ ਉਹ ਉਸ ਦਾ ਪੇਕਾ (ਬਾਪ ਦਾ) ਘਰ ਹੁੰਦਾ ਹੈ, ਇਸ ਵਾਸਤੇ ਇਹ ਲੋਕ ਜੀਵ ਦਾ ਪੇਕਾ ਘਰ ਹੈ ॥ **ਪਿਖੈ**=ਵੇਖੈ ॥ **ਸਾਹੁਰੜੈ**= ਪ੍ਰਲੋਕ ਵਿਚ ॥ **ਸੁਹੇਲੀ**=ਸੁਖੀ ॥ **ਬਾਹ ਲੁਡਾਇ**=ਬਾਂਹ ਭਵੌਂਦੀ ਫਿਰਦੀ ਹੈ ਅਰਥਾਤ ਬੇ-ਡਰ ਹੋਕੇ ਦਰਗਾਹ ਨੂੰ ਜਾਂਦੀ ਹੈ ॥ **ਕਿਰਖੈ**=ਕੱਟ ਦੇਂਦੀ ਹੈ (ਇਸ ਲੇਖੇ ਨੂੰ) ॥ **ਬਾਬੁਲਾ**=ਹੇ ਪਿਤਾ ਜੀ ॥ **ਪ੍ਰਚੰਡੁ**=ਤੇਜ, ਪ੍ਰਕਾਸ ॥ **ਬਲਾਇਆ**= ਜਗਾਇਆ (ਪ੍ਰਕਾਸ਼ਿਆ) ਹੈ ॥ **ਬਿਨਸਿਆ**=ਦੂਰ ਹੋਇਆ ॥ **ਲਾਧਾ**=ਲੱਭਾ ॥ **ਆਪੁ**=ਹੰਕਾਰ ਨੂੰ ॥ **ਅਕਾਲ**=ਕਾਲ ਰਹਿਤ ॥ **ਮੂਰਤਿ**=ਸਰੂਪ ਵਾਲਾ ॥ **ਵਰੁ**= ਪਤੀ ॥ **ਹਰਿ ਸਤਿ**=ਹਰੀ ਸਤਿ ਸਰੂਪ ਨਿਸਚੇ ਕਰਕੇ ॥ **ਸਤੇ**=ਸਚ ਹੈ ॥ **ਮਨੁ ਜਿਣਿ**=ਮਨ ਨੂੰ ਜਿੱਤਕੇ ॥ **ਪਾਸਾ**=ਮੋਢਾ, ਬਿਰਤੀ ਨੂੰ ॥ **ਢਾਲਿਆ**= ਮੋੜਿਆ (ਸੰਸਾਰ ਵਲੋਂ) ॥ **ਅਨੰਦੀ**=ਅਨੰਦ ਵਾਲਾ ॥ **ਸੋਹੰਦੀ**=ਸੋਭਦੀ ਹੈ ॥

## ੨੯

**ਦਾਜੋ**=ਦਾਜ, (ਵਿਆਹ ਸਮੇਂ ਪੁਤ੍ਰੀ ਨੂੰ ਦਾਨ) ਦੇਣਾ ॥ **ਕਾਜ**=ਵਿਆਹ ਦਾ ਸ਼ੁਭ ਸਮਾਂ ॥ **ਸਵਰੈ**=ਸੁਧਰੇ ॥ **ਕਾਜੋ**=ਵਿਆਹ ਦਾ ਕੰਮ ॥ **ਖੰਡਿ**= ਮੁਲਕ ਵਿਚ ॥ **ਵਰਭੰਡਿ**=ਕੁਲ ਸੰਸਾਰ ਵਿਚ ॥ **ਕਚੁ**=ਝੂਠਾ ਹੈ ॥ **ਪਾਜੋ**= ਪਾਖੰਡ (ਦਿਖਾਵਾ) ਹੈ ॥ **ਪਿਰ**=ਪਤੀ ਨੂੰ ਮਿਲਕੇ ॥ **ਧਨ**=ਇਸਤ੍ਰੀ ਦੀ ॥ **ਵੇਲ**= ਸੰਤਾਨ ਦੀ ਪੀੜ੍ਹੀ ॥ **ਵਧੰਦੀ**=ਵੱਧਦੀ ਹੈ ॥ **ਸਦ**=ਸਦੀਵ ਕਾਲ ॥ **ਸੰਤ ਸੰਤ ਹਰਿ ਏਕੋ**=ਸੰਤ ਤੇ ਹਰੀ ਇਕ ਹੀ ਰੂਪ ਹਨ ॥ ਮ: ੫ ॥ ਮਨ ਪਿਆਰਿਆ ਜੀਉ:–

**ਸਮਾਲੇ**=ਯਾਦ ਕਰ ॥ **ਚਿੰਦੇ**=ਇੱਛੇ ॥ **ਥਲਿ**=ਪ੍ਰਿਥਵੀ ॥ **ਬੋਹਿਥੁ**=ਜਹਾਜ ॥ **ਜਾਲੇ**=ਸਾੜ ਦੇਂਦਾ ਹੈ ॥ **ਨਿਹਾਲੇ**=ਵੇਖ ਰਿਹਾ ਹੈ॥ **ਕਰਤੇ**=ਪ੍ਰਮਾਤਮਾਂ ਦੇ॥ **ਭੇਟੈ**=ਮਿਲਦਾ ਹੈ ॥ **ਲਦੇ**=ਚੁੱਕ ਲੈ॥ **ਖੇਪ**=ਰਾਸ॥ **ਹਰਿ ਦਰੁ**=ਹਰੀ ਦਾ ਦੁਆਰ॥ **ਅਭੇਵੈ**=ਭੇਦ ਰਹਿਤ ਵਾਹਿਗੁਰੂ ਨੂੰ ॥ **ਨਿਹਚਲੁ**=ਸਥਿਰ॥ **ਮਲੀ**=ਮੱਲ (ਆਪਣਾ ਕਰ) ਲੈ॥ **ਚਲੀ**=ਵੱਸ ਚਲਦਾ॥

## ੮੦

**ਸੁਖਹ ਗਾਮੀ**=ਸੁਖਾ ਦੇ ਦੇਣ ਵਾਲਾ॥ **ਪੁੰਨੀਆ**=ਪੂਰੀ ਹੋਈ ਹੈ॥ **ਪੁਰਬੇ**=ਪਹਿਲੇ ਜਨਮ ਵਿਚ ॥ **ਸ੍ਰੀ ਰੰਗ**=ਲਛਮੀ ਦੇ ਪਤੀ (ਵਿਸ਼ਨੂੰ) ॥ **ਬਿਸੁਆਸੋ**=ਵਿਸਵਾਸ, ਨਿਸਚਾ॥ **ਲੀਨਾ**=ਲੀਣ ਹੋਇਆ ਹੈ॥ **ਮੀਨਾ**=ਮੱਛੀ॥ **ਆਘਾਨੇ**=ਤ੍ਰਿਪਤ ਹੋਏ॥ **ਬਾਨੇ**=ਬਚਨਾਂ ਨੂੰ॥ **ਵੁਠੇ**=ਵੱਸੇ ਹਨ ॥ **ਸ੍ਰੀ ਧਰ**=ਲਛਮੀ ਦਾ ਆਸਰਾ (ਅਕਾਲ ਪੁਰਖ)॥ **ਸਰਬਸੁ**=ਸਭ ਕੁਛ ॥ **ਤੁਠੇ**=ਪ੍ਰਸੰਨ ਹੋਏ ਹਨ॥ **ਸਿਖ**=ਸਿੱਖਿਆ॥ ਹਠ ਮਞਾਹੂ ਮਾ ਪਿਰੀ:—ਲੰਮੇ ਦੇਸ ਦੀ ਸੰਗਤ ਪ੍ਰਤੀ ਉਪਦੇਸ ਹੈ॥ ਲੰਮੇ ਦੇਸ (ਮੁਲਤਾਨ ਸਾਹੀਵਾਲ ਦਾ ਇਲਾਕਾ) ਵਿਚ 'ਦ' ਦੀ ਥਾਂ 'ਡ' ਅੱਖਰ ਬੋਲਦੇ ਹਨ॥ **ਡਖਣਾ**=ਲੰਮੇ ਦੀ ਬੋਲੀ ਵਿਚ ਸ਼ਬਦ ॥ **ਹਠ**=ਹਿਰਦੇ ॥ **ਮਞਾਹੂ**=ਵਿਚ ॥ **ਮਾ ਪਿਰੀ**=ਮੇਰਾ ਪਤੀ ਹੈ॥ **ਪਸੇ**=ਵੇਖਾ॥ **ਕਿਉ**=ਕਿਸ ਤਰ੍ਹਾ॥ **ਲਭਣੇ**=ਲੱਭਦਾ ਹੈ॥ **ਅਧਾਰ**=ਆਸਰਾ ਹੈ॥ **ਰੀਤਿ**=ਮਰਯਾਦਾ॥ **ਦੁਤੀਆ ਭਾਉ**=ਦ੍ਵੈਤ ਭਾਵ॥ **ਬਿਪਰੀਤਿ**=ਉਲਟੀ ਰੀਤੀ ਹੈ ॥ **ਅਨੀਤਿ**=ਇਹ ਬੁਰੀ ਰੀਤੀ॥ **ਦਰਸਾਵਏ**=ਦਰਸ਼ਨ ॥ **ਧਾਰਿ ਅਨੁਗ੍ਰਹੁ**=ਕ੍ਰਿਪਾ ਰੱਖੋ ॥ **ਅੰਕਿ**=ਸਰੂਪ ਵਿਚ॥ **ਸੋਹੰਦੜੋ**=ਸੋਭਦਾ ਹੈ॥ **ਹਭ ਠਾਇ**=ਸਾਰੇ ਥਾਂਈ॥ **ਡੂਜੜੋ**=ਦੂਜਾ ॥ **ਕਪਾਟ**=ਭਰਮ ਦੇ ਪੜਦੇ ॥ **ਭੇਟਤੇ**=ਮਿਲਿਆਂ ॥ **ਬਿਸੁਆਸ**=ਭਰੋਸਾ॥ **ਟਾਰੀਐ**=ਹਟਾਈਏ॥ **ਬਿਰਥਾ**='ਪੀੜਾ, ਦਸ਼ਾ'॥ **ਸਾਰੇ**=ਸੰਭਾਲਦਾ, ਜਾਣਦਾ ਹੈ॥ **ਜਪਿ**=ਸਿਮਰਨ ਕਰਨ ਨਾਲ॥ **ਜੂਐ**=ਸੰਸਾਰ ਵਿਚ॥ **ਭਵਜਲੁ**=ਸੰਸਾਰ ਸਮੁੰਦਰ ਤੋਂ ॥ **ਮਜਨੁ**=ਇਸਨਾਨ ਕਰਨ ਨਾਲ॥ **ਸਾਧ ਖੇ**=ਸੰਤਾਂ ਦੀ ॥ **ਸਾਈ**=ਸਵਾਮੀ॥ **ਥੀਏ**=ਹੁੰਦਾ ਹੈ॥ **ਥੋਕੜੇ**=ਪਦਾਰਥ ॥ **ਧਾਮ**=ਘਰ ॥

## ੮੧

**ਮਨ ਤਨੇ**=ਮਨ ਅਤੇ ਤਨ ਕਰਕੇ ॥ **ਆਸਾ ਲਗਿ**=ਪ੍ਰਮਾਤਮਾਂ ਦੀ ਆਸ ਵਿਚ ਲਗ ਕੇ ॥ **ਗਲਤਾਨ**=ਖੱਚਤ ਹੋ ਰਹੇ ਹਨ ॥ **ਥੀਵਤੇ**=ਹੁੰਦੇਹਨ॥**ਬਿਖੈ ਬਨੁ**=ਵਿਸਿਆਂ ਦਾ ਪਾਣੀ ॥ **ਨਿਧਿ**=ਖਜਾਨਾ ॥ **ਘਨ**=ਬਹੁਤਾ ॥ **ਸੀਵਤੇ**=ਪਰੋਂਦੇ ਹਨ, ਤਦਾਕਾਰ ਕਰਦੇ ਹਨ॥ **ਤਉ**=ਤੂੰ ਨੇ ॥ **ਕੂੰ**=ਨੂੰ ॥ **ਮਿਲਿਓਹਿ**=ਮਿਲਦਾ ਹੈ ॥ **ਪ੍ਰੇਮ ਠਗਉਰੀ**=ਪ੍ਰੇਮ ਦੀ ਠੱਗ ਬੂਟੀ ਨੂੰ॥ ਠੱਗ ਲੋਕ ਅਨਭੋਲ ਪੁਰਸਾਂ ਨੂੰ ਅਮਲ ਵਾਲੀਆਂ ਬੂਟੀਆਂ (ਭੰਗ, ਅਫੀਮ ਆਦਿਕ) ਖੁਆ ਪਿਆ ਕੇ ਬੇਹੋਸ਼ ਕਰ ਕੇ ਠੱਗ ਲੈਂਦੇ ਹਨ । ਗੋਬਿੰਦ ਦੀ ਠੱਗ ਬੂਟੀ 'ਪ੍ਰੇਮ' ਹੈ ਜਿਸ ਨਾਲ ਉਹ ਭਗਤਾਂ ਨੂੰ ਠੱਗ ਲੈਂਦਾ ਹੈ ॥ **ਰੀਝਾਇ**=ਪ੍ਰਸੰਨ ਕਰ ਕੇ ॥ **ਪਰਸਾਦਿ**=ਕ੍ਰਿਪਾ ਨਾਲ ॥ **ਅਗਾਧਿ**=ਬੇਅੰਤ ਵਾਹਿਗੁਰੂ ॥ **ਜੋਹਿਆ**=ਝਾੜ ਸੁਟੇ ਹਨ ॥ **ਲਖ੍ਹਣ**=ਲੱਛਣ ॥ **ਵੂਠੇ**=ਵੱਸੇ ॥ **ਤੁਠੇ**=ਪ੍ਰਸੰਨ ਹੋਏ ॥ **ਹੋਹਿਆ**=ਧੱਕੇ ॥ **ਕਰੁ**=ਹੱਥ ॥ **ਗਹਿ**=ਫੜਕੇ ॥ **ਸਾਈ**=ਮਾਲਕ, ਅਕਾਲ ਪੁਰਖ ਦਾ ॥ **ਕੀਮ**=ਕੀਮਤ ॥ **ਮਥਾਹਿ**=ਮੱਥੇ ਦੇ ॥ **ਲਿਖਤੀ**=ਲਿਖਣ ਵਾਲਿਆਂ ਨੇ ॥ **ਜਸੋ**=ਯੱਸ ॥ **ਜੋਨਿ**=ਜੂਨਾਂ ਵਿੱਚ ॥ **ਭੇਟਤ**=ਮਿਲ ਕੇ ॥ ਮ: ੪ ॥ ਹਰਿ ਹਰਿ ਉਤਮੁ:—ਸ੍ਰੀ ਗੁਰੂ ਰਾਮਦਾਸ ਜੀ ਇਕ ਵਣਜਾਰੇ ਨੂੰ ਇਸ ਸਬਦ ਦੁਆਰਾ ਉਪਦੇਸ਼ ਕਰਦੇ ਹਨ। ਪਿਛਲੇ ਸਮਿਆਂ ਵਿਚ ਦੇਸਾਂ ਪ੍ਰਦੇਸਾਂ ਵਿਚੋਂ ਚੀਜ਼ਾਂ ਵੇਚਣ ਤੇ ਲਿਆਉਣ ਵਾਲਾ ਬਪਾਰੀ ਵਣਜਾਰਾ ਅਖਵਾਂਦਾ ਸੀ। ਇਥੇ ਜੀਵ ਨੂੰ ਵਣਜਾਰਾ ਕਥਨ ਕੀਤਾ ਹੈ। **ਸਿਰਿਆ**=ਰਚਿਆ ਹੈ ॥

## ੮੨

**ਵਿਣੁ**=ਬਿਨਾ ॥ **ਭਾਈਆ**=ਹੇ ਭਾਈ (ਵਣਜਾਰਿਆ) ॥ **ਵੇਸੁਆ**=ਬਾਜ਼ਾਰੀ ਤੀਵੀਂ ਦਾ ॥ **ਨਿਨਾਉ**=ਨਾਮ ਨਹੀਂ ਹੁੰਦਾ (ਪਿਤਾ ਦਾ) ॥ **ਤੁਠਾ**=ਪ੍ਰਸੰਨ ਹੋ ਕੇ ॥ **ਪਸਾਉ**=ਦਾਤ, ਮੇਹਰ ॥ **ਅਹਿਨਿਸਿ**=ਦਿਨ ਰਾਤ, ਲਗਾਤਾਰ ॥ **ਭਾਉ**=ਪ੍ਰੇਮ ॥ **ਵੁਠਾ**=ਵੱਸਿਆ ਹੈ ॥ **ਧੁਰਿ**=ਮੁਢ ਤੋਂ, ਧੁਰੋਂ ॥ **ਗੁਰਮਤੇ**=ਗੁਰਾਂ ਦੀ ਮਤ ਦੁਆਰਾ ॥ **ਵੁਠੜਾ**=ਵੱਸਿਆ ਹੈ ॥ **ਜਿੰਦੂ**=ਜਿਸ ਤੋਂ ਅਥਵਾ ਹੇ ਮੇਰੀ ਜਿੰਦੇ (ਬੁੱਧੀ ਏ) ॥ **ਕਿਲ ਵਿਖ**=ਮਹਾਂ ਪਾਪ ॥ **ਪਰਹਰੇ**=ਦੂਰ ਕਰ ਦੇਵੇ ॥ **ਕਿਤੁ**=ਕਿਸ ॥ **ਭਤਿ**=ਤਰ੍ਹਾਂ ਨਾਲ ॥ **ਭੇਟੀਐ**=ਮਿਲੀਏ ॥

**ਧਰ**=ਆਸਰਾ ॥ **ਗਤਿ**=ਮੁਕਤੀ ॥ **ਮਤਿ**=ਸਿੱਖਆ ॥ **ਜਤਿ ਪਤਿ** ਜਾਤ ਪਾਤ ਹੈ॥ **ਉਤਪਤਿ**=ਉਤਪਤੀ ਹੁੰਦੀ ਹੈ ॥ **ਵਿਸਾਹੁ**=ਭਰੋਸਾ॥ **ਸੇਵ ਭਾਇ**=ਦਾਸਾ ਭਾਵ ਕਰ ਕੇ ॥ **ਵਖਰੁ**=ਨਾਮ ਰੂਪ ਸੌਦਾ ॥ **ਲਦਿਅੜਾ** ਲੱਦਿਆ ਹੈ॥ **ਦਰਿ**=ਸਤਸੰਗ; ਦਰਗਾਹ ਵਿੱਚ ॥ **ਗੁਣਤਾਸਿ**=ਗੁਣਾਂ ਦਾ ਖਜ਼ਾਨ **ਸਾਸਿ**=ਸਾਹ ਲੈਣ ਲਗੇ॥ **ਗਿਰਾਸਿ**=ਮੂੰਹ ਵਿਚ ਗਰਾਹੀ (ਬੁਰਕੀ) ਪੌਣ ਲਗ **ਰਹਤਾਸਿ**=ਰਹੁ ਰੀਤੀ ਹੈ ॥

## ੭੩

ਵਾਰ ਮ: ੪ ॥ ਸਲੋਕਾ ਨਾਲਿ=ਚੌਥੇ ਪਾਤਸ਼ਾਹ ਦੀ ਉਚਰੀ ਹੋਈ ਵਾਰ (ਜਸ) ਸਲੋ ਸਹਿਤ॥ ਜੇਹੜੀਆ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵਾਰਾਂ ਹਨ, ਇਹ ਬੀੜ ਬੱਝਨ ਪਹਿਲਾ ਨਿਰੀਆਂ ਪਉੜੀਆਂ ਹੀ ਹੁੰਦੀਆਂ ਸਨ, ਪਰੰਤੂ ਬੀੜ ਬੰਨ੍ਹਣ ਸਮੇਂ ਸ੍ਰੀ ਗੁਰੂ ਅਰ ਦੇਵ ਜੀ ਨੇ ਏਨ੍ਹਾਂ ਦੇ ਵਿਚ ਥਾ ਪਰ ਥਾਂ ਸਲੋਕ ਰੱਖ ਦਿਤੇ ਅਤੇ ਜਿਥੇ ਕਿਤੇ ਪ੍ਰਸੰਗ ਸਪਸ਼ਟ ਹੋਇਆ ਉਥੇ ਨਵੀਂ ਪਉੜੀ ਉਚਾਰ ਕੇ ਲਿਖੀ ਅਤੇ ਲੋੜ ਅਨੁਸਾਰ ਕਈ ਥਾਈਂ ਸਲੋਕ ਨਵੇਂ, ਰਖੇ ॥ ੧ ॥ ਰਾਗਾ ਵਿਚਿ ਸ੍ਰੀ ਰਾਗੁ:-**ਵਾਰੁ**=ਜਸ ॥ **ਬਿਰਹਾ**=ਪ੍ਰੇਮ **ਧਾਤੁ ਹੈ**=ਨਾਸਵੰਤ ਹੈ॥ **ਸਹ**=ਪਤੀ ॥ **ਅਖੀ**=ਗਿਆਨ ਵੈਰਾਗ ਦੀਆਂ ਅੱਖਾ **ਦੀਬਾਣੁ**=ਆਸਰਾ॥ **ਅਮਰੁ**=ਹੁਕਮ॥ **ਭਉ**=ਸੰਸਾਰ ਦੇ ਡਰ ਤੋਂ॥ **ਬਿਖਮੁ**= ਕਠਨ॥ **ਭਉ ਬਿਖਮੁ ਤਰਿ**=ਕਠਨ ਸੰਸਾਰ ਸਾਗਰ ਦੇ ਡਰ ਤੋਂ ਪਾਰ ਹੋ ਜਾਂਦਾ ਹੈ

ਇਕ ਵੇਰ ਜਦ ਪਾਕ ਪਟਣ ਦੇ ਕੋਲ ਸ਼ੇਖ ਬ੍ਰਹਮ (ਸੇਖ ਫਰੀਦ ਦੇ ਪੋਤਰੇ) ਪ ਸ੍ਰੀ ਗੁਰੂ ਨਾਨਕ ਦੇਵ ਜੀ ਬਿਰਾਜੇ ਹੋਏ ਸਨ, ਇਕ ਪ੍ਰੇਮੀ ਦੁੱਧ ਲੈ ਕੇ ਆਇਆ । ਸ਼ੇਖ ਬ੍ਰ ਨੂੰ ਜੋ (ਉਸ ਵੇਲੇ ਜਾਗਦਾ ਸੀ, ਉਸ ਨੇ ਦੁੱਧ ਪਿਆ ਦਿਤਾ ਤੇ ਸ੍ਰੀ ਗੁਰੂ ਜੀ ਜੋ ਉਸ ਵੇਲੇ ਬਿਰ ਹੋਏ ਸਨ, ਵਾਸਤੇ ਗੜਵੇ ਵਿੱਚ ਇਕ ਮੋਹਰ ਤੇ ਦੁੱਧ ਪਾ ਕੇ ਰਖ ਗਿਆ। ਜਦ ਗੁਰੂ ਸਾਵਧਾਨ ਹੋਏ ਤਾਂ ਸੇਖ ਬ੍ਰਹਮ ਨੇ ਆਖਿਆ ਕਿ ਜਾਗਣ ਵਿੱਚ ਇਹ ਲਾਭ ਹੈ ਕਿ ਅ ਦੁਧ ਪੀਤਾ ਤੇ ਤੁਸੀਂ ਸੁੱਤੇ ਹੀ ਰਹਿ ਗਏ, ਪਰੰਤੂ ਗੁਰੂ ਜੀ ਨੇ ਅਸਰਫੀ ਸਮੇਤ ਦੁੱਧ ਦਾ ਗੜ ਵਿਖਾ ਕੇ ਸ਼ੇਖ ਨੂੰ ਦਸਿਆ ਕਿ:-

**ਦਾਤੀ**=ਬਖਸ਼ਸ਼ਾਂ॥ **ਸੰਦੀਆਂ**=ਦੀਆ ਹਨ ॥ **ਤਿਸੁ**=ਪ੍ਰਮਾਤਮਾਂ **ਲਹੰਨਿ**=ਲੈਣ ॥ **ਸਿਦਕੁ**=ਭਰੋਸਾ ॥ **ਸਬੂਰੀ**=ਸੰਤੋਖ ॥ **ਸਾਦਿਕਾ**= ਸੱਚਿਆਂ, ਸਿੱਦਕ ਵਾਲਿਆਂ (ਜਗਯਾਸੂਆਂ) ਨੂੰ ॥ **ਤੋਸਾ**=ਖਰਚ, ਖੁਰਾਕ **ਮਲਾਇਕਾਂ**=ਫਰੇਸ਼ਤੇ, ਸੰਤ ਜਨਾ ਗਿਆਨਵਾਨਾਂ ਨੂੰ ॥ **ਪਾਇਸਾ**=ਪੌਣਗੇ॥ **ਖਾਇਕਾ**=ਮੂਰਖਾਂ ਨੂੰ, ਗਪੀਆ ਨੂੰ ॥ **ਵਿਗਸਦਾ**=ਪ੍ਰਸੰਨ ਹੁੰਦਾ ਹੈ ॥ ੨ ॥

**ਫਕੜ**=ਬੇਅਰਥ ਹੈ (ਜਾਤੀ ਅਰ ਨਾਮ ਦਾ ਅਭਿਮਾਨ) ॥ **ਛਾਉ**=ਆਸਰਾ ਹੈ॥ **ਆਪਹੁ**=ਆਪਣੇ ਆਪ ਤੋਂ ॥ **ਤਾ ਪਰੁ**=ਤਦੋਂ ਚੰਗੀ ਤਰ੍ਹਾਂ ॥ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮੌਣ ਦੀ ਖਬਰ ਬਾਬਾ ਬੁਢਾ ਜੀ ਤੋਂ ਸੁਣ ਕੇ ਇਹ ਸਲੋਕ ਉਚਾਰਨ ਕੀਤਾ:-ਇਹ ਆਪ ਜੀ ਦਾ ਗੁਰਬਾਣੀ ਦਾ ਪਹਿਲਾ ਸਲੋਕ ਹੈ **ਨੇਹੁ**=ਪ੍ਰੇਮ॥ **ਦਸ ਚਾਰਿ**=ਚੌਦਾਂ। **ਹਟ**=ਭਵਨ॥ **ਕਰੀਵੇ**=(ਜੀਵ ਦੇ ਕਰਮਾਂ ਦਾ ਵਾਪਾਰ)ਕਰਨ ਵਾਸਤੇ॥ **ਥੀਵੇ**=ਹੁੰਦੇ ਹਨ॥ **ਵਿਆਪਈ**=ਪੋਂਹਦਾ॥

## ੮੪

ਕੁਦਰਤਿ ਕਰਕੈ:-ਏਸ ਸਲੋਕ ਵਿਚ ਇਕ ਸਰਈ ਮੁਸਲਮਾਨ ਦੇ ਛੇ ਪ੍ਰਸਨਾਂ ਦਾ ਉਤ੍ਰ ਹੈ-ਇਕ ਤੁਕ ਵਿਚ ਇਕ ਪ੍ਰਸ਼ਨ ਦਾ ਉਤ੍ਰ ਹੈ:-੧. ਖ਼ੁਦਾ ਨੇ ਉੱਮਤ (ਸ੍ਰਿਸ਼ਟੀ) ਕਿਸ ਤਰ੍ਹਾਂ ਪੈਦਾ ਕੀਤੀ। ੨. ਖ਼ੁਦਾ ਦੇ ਬੰਦਿਆਂ ਦਾ ਲੱਖਣ ਕੀ ਹੈ। ੩. ਖ਼ੁਦਾ ਦੀ ਕੀਮਤ ਕਿਸੇ ਨੇ ਪਾਈ ਹੈ ਕਿ ਨਹੀਂ। ੪. ਉਹ ਕੀਮਤ ਕਿੱਡੀ ਕੁ ਹੈ ? ੫. ਸਰ੍ਹਾ ਨਾਲ ਖ਼ੁਦਾ ਨੂੰ ਪਾਈਦਾ ਹੈ ਕਿ ਨਹੀਂ ? ੬. ਉਹ ਕੇਹੜਾ ਸਿੱਜਦਾ ਹੈ ਜਿਸ ਕਰਕੇ ਜੀਵ ਖ਼ੁਦਾ ਨੂੰ ਪਰਤੱਖਜ ਵੇਖ ਲਵੇ ? **ਕੁਦਰਤਿ**=ਸਕਤੀ ਕਰਕੇ॥ **ਵਖਤੁ**= ਮਨੁਖਾ ਜਨਮ ਦਾ ਸਮਾਂ॥**ਸਰੇ**=ਸ਼ਰ੍ਹਾ (ਪ੍ਰਮੇਸ਼ਰ ਦੇ ਪਾਸੇ ਚਲਣ) ਦਾ ॥ **ਸਰੀਅਤਿ**= ਮਸਲਿਆਂ (ਧਰਮ ਦੇ ਅਸੂਲਾਂ) ਦਾ ॥ **ਸਿਦਕੁ**=ਭਰੋਸਾ ॥ **ਸਿਜਦਾ**=ਨਮਸਕਾਰ; ਨਮਾਜ ਪੜ੍ਹਨ ਵੇਲੇ ਜ਼ਮੀਨ ਤੇ ਸਿਰ ਰਖ ਕੇ ਮਥਾ ਟੇਕਣਾ॥ **ਮਖਸੂਦੁ**=ਮਨੋਰਥ ॥ **ਧਿਰਿ**=ਤਰਫ਼ ॥ **ਮਉਜੂਦ**=ਹਾਜਰ ਹੈ; ਪ੍ਰਤੱਖਜ ਹੈ ॥ **ਸਭਾ**=ਸੰਗਤ ॥ **ਹਦੂਰਿ**=ਹਾਜ਼ਰ ਹੀ ॥ **ਸਪਤ ਦੀਪ**=ਸੱਤ ਟਾਪੂ ॥ **ਨਵ**=ਨੌਂ ॥ **ਦਸ ਅਸਟ**=ਅਠਾਰਾਂ ॥ **ਭਾਨਾ**=ਭਾਉਂਦਾ ਹੈਂ ॥ **ਸਾਰਗ ਪਾਨਾ**=ਹਥਾਂ ਵਿਚ ਸਾਰੰਗ ਨਾਮੇ ਧਨੁਖ ਵਾਲੇ,ਪਰਮਾਤਮਾਂ(ਵਿਸਨੂੰ)॥**ਚੋਜ**=ਕੌਤਕ॥ **ਵਿਡਾਨਾ**=ਅਸਚਰਜ॥ ਸਤਿਗੁਰੂ ਜੀ ਦਾ ਇਹ ਸ਼ਬਦ ਸੁਣ ਕੇ ਜਦ ਇਕ ਸਿੱਖ ਨੇ ਇਸ ਨੂੰ ਲਿਖਣ ਵਾਸਤੇ ਕਲਮ ਦੁਆਤ ਮੰਗੀ ਤਾਂ ਆਪ ਜੀ ਨੇ ਇਹ ਫੁਰਮਾਇਆ: **ਕਲੰਉ**=ਕਲਮ ॥ **ਮਸਾਜਨੀ**=ਸਿਆਹੀ, ਦੁਆਤ॥ **ਸਦਾਈਐ**=ਮੰਗੌਣੀ ਹੈ॥ **ਸਹ**=ਪ੍ਰਮੇਸ਼੍ਵਰ ਪਤੀ ਦੀ॥ **ਧੁਰਿ**=ਮੁੱਢ ਤੋਂ ਹੀ॥ **ਵਿਉਪਾਇ**=ਨਿਰਨਾ ਕਰਕੇ॥ **ਕੀਚੈ**=ਕਰੀਦਾ ਹੈ॥ **ਵਿਗਸੇਤੁ**=ਪ੍ਰਸੰਨ ਹੁੰਦਾ ਹੈ॥ **ਫਲੁ ਹੈ ਜੀਅ ਕਾ**=ਜੀਵ ਦਾ ਆਪਣੇ ਕਰਮਾਂ ਦਾ ਫਲ ਦੇਂਦਾ ਹੈ ॥ **ਅਪੁਛਿਆ**=ਬਿਨਾਂ ਕਿਸੇ ਤੋਂ ਪੁਛਣ ਦੇ॥ **ਕੇਤੁ**=ਕਿਸ ਲਈ॥ **ਰਲੇਤੁ**=ਰਲਦੇ ਹਨ॥ **ਸਣੁ**॥=ਸਣੇਂ **ਦੇਵਕਾ**=ਦੇਂਦਾ ਹੈ॥ **ਸੰਪਉ**=ਧਨ, ਪਦਾਰਥ॥

## ੮੫

**ਜੋਹੀ**=ਤੱਕੀ ਹੈ ॥ **ਉਬਰੇ**=ਤਰ (ਬੱਚ) ਗਏ ਹਨ ॥੨॥ ਜਦ ਗੁਰੂ ਨਾ
ਦੇਵ ਜੀ ਬਾਲੇ, ਮਰਦਾਨੇ ਸਮੇਤ ਇਕ ਵੇਰ ਕਾਮ ਰੂਪ, ਜਿਥੇ ਇਕ ਨੂਰ ਸਾਹ ਨਾਮ ਦੀ ਇਸ
ਰਾਜ ਕਰਦੀ ਸੀ ਗਏ ਤਾਂ ਮਰਦਾਨੇ ਨੇ ਕੁਝ ਖਾਣ ਵਾਸਤੇ ਸ਼ਹਿਰ ਜਾਣ ਦੀ ਆਗਿਆ ਮੰ
ਜਦ ਮਰਦਾਨਾ ਸ਼ਹਿਰ 'ਚਿ ਗਿਆ ਤਾਂ ਇਕ ਇਸਤ੍ਰੀ ਨੇ ਉਸਦੇ ਗੱਲ 'ਚਿ ਧਾਗਾ ਬੰਨ੍ਹ ਕੇ
ਬਣਾ ਲਿਆ । ਪਿਛੋਂ ਜਾਣੀ ਜਾਣ ਸ੍ਰੀ ਗੁਰੂ ਜੀ ਭਾਈ ਬਾਲੇ ਨੂੰ ਨਾਲ ਲੈ ਕੇ ਸਹਿਰ ਵਿਚ ਗਏ
ਮਰਦਾਨੇ ਦੇ ਗਲੋਂ ਧਾਗਾ ਤੋੜ ਕੇ ਅਸਲ ਰੂਪ ਕੀਤਾ । ਇਹ ਕੌਤਕ ਵੇਖ ਕੇ ਉਹ ਜਾਦੂਗਰਨੀ
ਹਾਵ ਭਾਵ ਕਰਨ ਲੱਗੀਆਂ । ਪਰ ਗੁਰੂ ਜੀ ਦੇ ਹੁਕਮ ਨਾਲ ਉਹ ਓਥੇ ਦੀਆਂ ਓਥੇ ਜਿਸ ਤ
ਕੋਈ ਹੈ ਸੀ ਜੰਮ ਗਈਆਂ । ਸ਼ਹਿਰ ਵਿੱਚ ਬੜਾ ਰੌਲਾ ਪੈ ਗਿਆ ਤਾਂ ਨੂਰ ਸਾਹ ਗੁਰੂ ਜੀ ਦੀ ਪੈ
ਪੈ ਗਈ ਤੇ ਆਪਣੇ ਗੁਨਾਹ ਦੀ ਮੁਆਫੀ ਮੰਗੀ । ਗੁਰੂ ਜੀ ਨੇ ਓਥੇ ਧਰਮਸਾਲ ਪਵਾਈ ਤੇ ਸਿੱ
ਪ੍ਰਚਲਤ ਕੀਤੀ। ਉਨ੍ਹਾਂ ਪ੍ਰਥਾਇ ਆਪ ਜੀ ਨੇ ਇਹ ਸਬਦ ਉਚਾਰਨ ਕੀਤਾ। **ਆਚਾਰੀ**=
ਕੰਮਾ (ਕਰਤਬਾਂ) ਕਰਕੇ ॥ **ਕੁਸੁਧਾ**=ਖੋਟੀਆ ॥ **ਤਿਨਾੜੀਆਂ**=ਉਨ੍ਹਾ ਦੀਆਂ
**ਦਰੁ ਖੜੀਆਹ**=ਬੂਹੇ ਅੱਗੇ ਖਲੋਤੀਆਂ ॥ **ਰਲੀਆਹ**=ਮੌਜਾਂ ॥ **ਸਕਾਰਥਾ**=
ਸਫਲਾ ਹੈ ॥ **ਤਿਨ੍ ਕੈ**=ਜੇਹੜੀਆਂ ਉਸ (ਖਸਮ) ਨਾਲ ਰਤੀਆਂ ਹਨ ॥ **ਮੀਨਾ**=ਮੱਛੀ
**ਜਾਲੁ**=ਮੋਹ ਰੂਪ ਜਾਲ ॥ **ਵਤਾਇਦਾ**=ਫੇਰਦਾ ਹੈ ॥ **ਸੇਬਾਲੁ**=ਪਾਣੀ ਦੀ ਮੈ
(ਬੂਰ) ਪਦਾਰਥ ਰੂਪ ਹੈ ॥ **ਕਮਲੁ**=ਕੌਲ ਫੁਲ ਹੋ ਕੇ ॥ **ਅਲਿਪਤੁ**=ਨਿਰਲੇਪ
**ਸੈ ਹਥਾਂ**=ਸੈਂਕੜੇ ਹਥ ਪਾਣੀ ਵਿੱਚ ॥ **ਗੁਲਾਲ**=ਖਿੜਿਆ ਹੋਇਆ ॥ **ਨਿਹਾਲੁ**=
ਵੇਖ ਲੈ, ਪਰਤਾ ਲੈ ॥੮॥ **ਧੋਖਾ**=ਸੰਹਸਾ, ਧੁਖਧੁਖੀ ॥ **ਧਨ**=ਜੀਵ ਰੂਪੀ ਇਸਤ੍ਰੀ
**ਰਜਾਈ**=ਮਾਲਕ ਦੇ ਭਾਣੇ ਅੰਦਰ ॥ **ਵਿਹੂਣਿਆ**=ਖਾਲੀ॥ **ਕਸੁੰਭਾ**=ਕੱਚਾ ਸੂਹਾ
**ਛੋਛਾ**=ਤੁੱਛ ਹੈ ॥ **ਪਚਿ**=ਖਪ, ਸੜ ॥. **ਕੀਟ**=ਕੀੜੇ॥ **ਸਿਸਟਿ**=ਸ੍ਰਿਸਟੀ
**ਸੰਬਾਹਿਆ**=ਪਹੁੰਚਾਇਆ ਹੈ॥ **ਕੁਸਤੁ**=ਖੋਟੇ ਹਠ ਨੂੰ ॥ **ਵਲੁ**=ਬੁਰੇ
**ਢਾਹਿਆ**=ਮਾਤ ਕਰ ਦਿਤਾ, ਅਰਥਾਤ ਬਹੁਤ ਹੀ ਝੂਠ ਤੇ ਖੋਟ ਬੋਲਿਆ ਹੈ ॥ **ਓਤੈ**=
ਓਸੇ ਖੋਟੇ ॥ **ਚੇਤਿ**=ਯਾਦ ਕਰਦੇ ਹਨ॥ **ਅਚੇਤਾ**=ਭੁਲੇ ਹੋਇਆਂ ਨੂੰ
**ਤਡਾਇਆ**=ਹਥ ਤਡਿਆ ਰਹਿੰਦਾ ਹੈ, ਭਾਵ ਮੰਗਦੇ ਫਿਰਦੇ ਹਨ ॥ **ਸੁਆਇ**=
ਪ੍ਰਯੋਜਨ ਵਾਸਤੇ ॥ **ਸੰਬਾਹਿ**=ਪਹੁੰਚਾ ॥

## ੯੬

**ਗੁਣਭਾਸੁ**=ਗੁਣਾਂ ਦਾ ਖਜ਼ਾਨਾ ॥ **ਸੰਜਮੁ**=ਇੰਦ੍ਰਿਆਂ ਨੂੰ ਕਾਬੂ ਕਰਨਾ ॥ **ਜੀਵਾਸੁ**=ਜੀਵਨ ਦੀ ਆਸਾ ਹੈ ॥ **ਨਿਰਜਾਸਿ**=ਨਿਰਨੇ ਕਰਕੇ ॥ ੧੦ ॥ **ਚੀਨਈ**=ਪਛਾਣਦਾ ॥ **ਦੂਜੇ ਭਾਇ**=ਦ੍ਵੈਤ ਭਾਵ ਵਿਚ ॥ **ਪਰਬੋਧਦਾ**=ਉਪਦੇਸ਼ ਕਰਦਾ ਹੈ ॥ **ਚੂਕੈ**=ਮੁੱਕ ਜਾਵੇ ॥ **ਆਪੈ ਨੋ**=ਆਪੇ (ਹੰਕਾਰ) ਨੂੰ ॥ **ਮਨਹਠਿ**=ਮਨ ਦੇ ਪਾਖੰਡ ਕਰਕੇ ॥ **ਵੇਵਾ**=ਵੇਦਾਂ ਨੂੰ ਪੜ੍ਹਕੇ ਵੇਖ ਲਵੋ ॥ ੧੧ ॥ ਅਸਲੀ ਬਹਾਦਰ ਕੌਣ ਹੈ ?:- **ਸੂਰਾ**=ਜੋਧਾ ॥ **ਅਹੰਕਰਣ**=ਹੰਕਾਰ ਨੂੰ ॥ **ਨਿਸਤਾਰਿਆ**=ਤਾਰਿਆ ਹੈ ॥ **ਦੂਜੈ ਲਗਿ**=ਦ੍ਵੈਤ ਵਿਚ ਲੱਗ ਕੇ ॥ **ਮਗੁ**=ਰਸਤਾ ॥

## ੯੭

**ਜੋਹਿ**=ਵੇਖ, ਤਾੜ ॥ **ਦੀਬਾਣ**=ਰੱਬ ਦੀ ਕਚੈਹਰੀ ਸਤਿਸੰਗ ਵਿਚ ॥ **ਸੁਰਖ ਰੂ**=ਲਾਲ ਚੇਹਰਾ ਹੈ, ਸੱਚਾ ਹੈ ॥ **ਪਰਵਰਿਆ**=ਵੱਡਾ ਹੋਇਆ ਹੈ, ਪ੍ਰਵਾਰ ਵਾਲਾ ॥ **ਕਿਲ ਵਿਖ**=ਪਾਪ ॥ **ਹਿਰਿਆ**=ਦੂਰ ਹੁੰਦਾ ਹੈ ॥ ੧੨ ॥ ਸਿੱਖਾਂ ਪ੍ਰਤੀ ਉੱਤਮ ਪੂਜਾ ਦਸਦੇ ਹਨ:-**ਆਤਮਾ ਦੇਉ**=ਆਤਮ ਦੇਵ ਪ੍ਰਮਾਤਮਾਂ ॥ **ਕੈ**=ਦੇ (ਉਪਦੇਸ ਨਾਲ) ॥ **ਸਹਜਿ ਸੁਭਾਇ**=ਸਾਂਤ ਚਿਤ (ਸੁਭਾਵ) ਕਰਕੇ, ਅਥਵਾ ਸਹਲੇ ਹੀ ॥ **ਪਰਚਾ**=ਪ੍ਰੇਮ, ਲਗਨ ॥ **ਭਾਇ ਸੁਭਾਇ**=ਪ੍ਰੇਮ ਕਰਕੇ ਸਹਿਜੇ ਹੀ ॥ **ਸਹਜੁ**=ਗਿਆਨ, ਸਾਂਤ ਅਵੱਸਥਾ ॥ **ਅਠਸਠਿ**=ਅਠਾਹਠ ॥ **ਨਾਇ**=ਇਸ਼ਨਾਨ (ਹੋ ਜਾਂਦਾ ਹੈ) ॥ **ਥੀਐ**=ਹੁੰਦਾ ਹੈ ॥ ਮਨਮੁਖ ਉਪਦੇਸ ਨਾਲ ਨਹੀਂ ਸਮਝਦੇ:-**ਰਲਾਇਆ**=ਚੰਗਾ ਮੇਲ ਕਰਕੇ ॥ **ਕਿਰਤਿ**=ਪੂਰਬਲੇ ਕਰਮਾਂ ਅਨੁਸਾਰ ॥ **ਲਿਵ**=ਪ੍ਰਮਾਤਮਾ ਦਾ ਧਿਆਨ ॥ **ਧਾਤੁ**=ਸੰਸਾਰੀ ਮਾਇਆ ਦਾ ਪਿਆਰ ॥ **ਸਥ**=ਮਿਲਾਪ ॥ **ਮੰਝਿ**=ਵਿੱਚ ॥ **ਸੁਭਾਇ**=ਪ੍ਰੇਮ ਕਰਕੇ ॥ **ਭੁੰਚੀਐ**=ਭੋਗੀਏ ॥ **ਵਿਣੁ ਮਨੈ**=ਮਨ ਤੋਂ ਬਿਨਾਂ ॥ **ਲੁਝਣਾ**=ਝਗੜਨਾ ॥ **ਕੁਸਤੁ**=ਖੋਟੇ ਕਰਮ ਕਰਨੇ ॥ **ਜਿਣੈ**=ਜਿੱਤਦਾ ਹੈ ॥ **ਸਾਖੀ**=ਸਿੱਖਯਾ ॥

**ਰਾਖੀ**=ਰੱਖੀ ਹੈ ॥ **ਕਿਰਾਖੀ**=ਖਿੱਚ ॥ **ਰੈਣਿ**=ਰਾਤ ਦੇ ਅੰਨ੍ਹੇਰੇ ਨੂੰ ॥ **ਅਦਿਸਟ**=ਨ ਦਿੱਸਣ ਵਾਲਾ ॥ **ਗੁਰਮੁਖਿ**=ਗੁਰਾ ਦੇ ਉਪਦੇਸ਼ ਦੁਆਰਾ, ਗੁਰਮੁਖ ਮਹਾਤਮਾਂ ਨੇ ॥ **ਆਖੀ**=ਅਖਾਂ ਨਾਲ ॥

## ੮੯

॥ ੧੩ ॥ **ਵੇਕਾਰੀ**=ਖੋਟੇ ਕੰਮਾਂ ਵਿਚ ॥ **ਵੇੜਿਆ**=ਲਪੇਟਿਆ (ਘਿਰਿਆ) ਹੋਇਆ ਹੈ ॥ **ਸੰਜਮੁ**=ਮਨ ਇੰਦ੍ਰਿਆਂ ਨੂੰ ਰੋਕਣ ਵਾਲੇ ਕੰਮ ॥ **ਸੁਰਤਿ**= ਧਿਆਨ (ਪ੍ਰਮੇਸ੍ਵਰ ਦੇ) ਨਾਲ ॥ **ਕਿਲ ਵਿਖ**=ਵੱਡੇ ਪਾਪ ॥ **ਲਹਾਤੀ**= ਲਥ ਜਾਂਦੇ ਹਨ ॥ **ਦਾਲਦੁ**=ਗ਼੍ਰੀਬੀ ॥ **ਮੁਖਿ**=ਸਰੋਮਣੀ ॥ **ਮਿਰਤਕ**= ਮੁਰਦਾ ॥ ੧੪ ॥ **ਨਿਧਾਨ**=ਨਿਧੀਆਂ ਦਾ ਖਜਾਨਾ ॥ **ਸਹਜਿ**=ਸਾਤ ਅਵਸਥਾ ਵਿਚ ॥ **ਭਗਉਤੀ**=ਰਾਸ ਲੀਲਾ ਦੁਆਰਾ ਭਗਤੀ ਕਰਨ ਵਾਲਾ ਭਗਤ ॥ **ਪਰਸਾਦੀ**=ਕ੍ਰਿਪਾ ਤੇ ॥ **ਧਾਵਤੁ ਰਾਖੈ**=ਦੌੜਦੇ ਮਨ ਨੂੰ ਕਾਬੂ ਕਰੇ ॥ **ਇਕਤੁ ਘਰਿ ਆਣੈ**=ਇੱਕ ਘਰ (ਸ੍ਵੈ ਸਰੂਪ) ਵਿਚ ਲਿਆਵੇ ॥ **ਬਾਦੁ**=ਝਗੜਾ ॥ **ਅਨ ਦਿਨੁ**=ਰਾਤ ਦਿਨ ॥ **ਕੜਿਨ**=ਜਕੜ ਲੈਂਦੇ ਹਨ, ਵਸ ਕਰ ਲੈਂਦੇ ਹਨ ॥ **ਸਵਾਹੀ**=ਸਭ ਇੰਦ੍ਰੀਆਂ ਨੂੰ ॥ **ਵ, ਕੜਿ ਨ ਸਵਾ ਹੀ**=ਉਹ ਝੋਰਿਆਂ ਵਿਚ ਨਹੀ ਸੜਦੇ ॥ **ਅਘਾਹੀ**=ਰੱਜੇ ਰਹਿੰਦੇ ਹਨ ॥

## ੮੯

**ਪੈਧੇ**=ਪਹਿਣ ਕੇ ਵਡਿਆਈ ਦੀ ਪੌਸ਼ਾਕ, ਸਿਰੋਪਾ ਲੈਕੇ ॥ ੧੫ ॥ **ਸਾਂਈ**=ਸ੍ਵਾਮੀ ਨੂੰ ॥ **ਡਾਰਿ**=ਵੱਢ ਕੇ ਸੁੱਟ ॥ **ਪਿੰਜਰ**=ਸਰੀਰ ॥ **ਬਿਰਹਾ**= ਪ੍ਰੇਮ ਦੀ ਧੂਹ ॥ **ਜਾਰਿ**=ਸਾੜ ॥ **ਮੁਈਆਸੁ**=ਮਰਦੀ ਹੈ ॥ **ਡੂੰਮਿ**=ਟੋਇ(ਇਸਤ੍ਰੀਆਦਿਕ) ਵਿਚ ॥ **ਪਈਆਸੁ**=ਪਿਆ ਹੈ ॥ **ਅੰਤੀ ਅਉਸਰਿ**=ਅੰਤ ਸਮੇਂ ਨੂੰ॥ **ਨਾਵੈ**= ਨਾਮ ਦੇ ॥੧੬॥ **ਕੁਰੂਪਿ**=ਕੋਝੀ॥ **ਕੁਲਖਣੀ**=ਖੋਟੇ ਲੱਛਣਾ ਵਾਲੀ ॥ **ਪਿਰ**=ਪਤੀ ॥ **ਸੁਆਲਿਓ**=ਸੁੰਦਰ ਹੈ ॥ **ਰਾਵੀ**=ਅਪਣਾਈ, ਭੋਗੀ ਹੈ ॥ **ਗੁਬਾਰੁ**=ਅੰਧੇਰਾ ॥ **ਮਹੀਅਲਿ**=ਪ੍ਰਿਥਵੀ ਅਕਾਸ ਵਿਚ ॥ **ਕਢੋਇ**=ਕੱਢ ਦਿਤੇ ਹਨ ॥ **ਕੀਓਇ**= ਕੀਤਾ ਹੈ ॥ **ਡੰਡੁ**=ਸਜ਼ਾ ॥ ੧੭ ॥ **ਕਾਮਣੀ**=ਇਸਤ੍ਰੀ ॥ **ਕੁਨਾਰਿ**=ਬੁਰੀ ਤੀਵੀ ॥

**ਪਰ**=ਪਰਾਏ ॥ **ਪਰਹਰਿ**=ਦੂਰ ਕਰ ਕੇ ॥ **ਭਤਾਰਿ**=ਪਤੀ ਨੇ ॥

## ੯੦

**ਫਾਥੇ**=ਫਸੇ ਹੋਏ ਨੂੰ, (ਮੋਹ ਰੂਪੀ ਜਾਲ ਵਿਚੋਂ) ॥ **ਸਾਧਿਆ**=ਸੋਧਿਆ ਹੈ ॥੧੮॥ **ਅਨਦਿਨੁ**=ਰਾਤ ਦਿਨ ॥ **ਲਿਵਤਾਰ**=ਇਕ ਰਸ ਬ੍ਰਿਤੀ ਲਾਈ ਹੈ ॥ **ਬੰਦੀ**=ਦਾਸੀ ਹੈ ॥ **ਮੋਖ ਦੁਆਰੁ**=ਮੁਕਤੀ ਦਾ ਦੁਆਰਾ,(ਬ੍ਰਹਮ ਗਿਆਨ)॥ **ਜੰਦਾਰੁ**=ਜ਼ਾਲਮ, ਨਿਰਦਈ ॥ **ਗੁਣੀ**=ਗੁਣਾਂ ਨਾਲ ॥ **ਜਾਣੁ**=ਜਾਣੂ, ਸਿਆਣਾ ॥ **ਕਾੜਾ**=ਝੋਰਾ, ਫ਼ਿਕਰ ॥ **ਅਧਰਮਿ**=ਅਨਿਆਏ ਕਰ ਕੇ ॥ **ਕਰ**=ਹੱਥ ॥੧੯॥ **ਉਰਿਧਾਰਿ**=ਹਿਰਦੇ ਵਿਚ ਧਾਰ ਕੇ ॥ **ਘਾਲੀਅਨੁ**=ਕਰਾਉਂਦਾ ਹੈ ॥ **ਥਿਰੁ**=ਪੱਕਾ ਟਿਕਾਣਾ ਦੇ ਕੇ ॥

## ੯੧

**ਅੰਗੁ**=ਪੱਖ ॥ **ਨਿਸਤਾਰਿਅਨੁ**=(ਸੰਸਾਰ ਸਮੁੰਦਰ ਤੋਂ) ਤਾਰਿਆ ਹੈ ॥੨੦॥ ਕੁਬੁਧਿ ਡੂਮਣੀ—ਇਕ ਵੇਰ ਕਾਂਸੀ ਵਿਚ ਇਕ ਵੈਸ਼ਨੋ ਭਗਤ ਚੌਕਾ ਲਕੀਰ ਕੇ ਸੁਚ ਰਸੋਈ ਤਿਆਰ ਕਰ ਰਿਹਾ ਸੀ,ਉਸਨੂੰ ਵੇਖ ਕੇ ਉਸ ਪ੍ਰਥਾਏ ਉਚਾਰਨ ਕੀਤਾ:-**ਕੁਬੁਧਿ**=ਖੋਟੀ ਬੁੱਧੀ ॥ **ਡੂਮਣੀ**=ਮਿਰਾਸਣ ਹੈ ॥ **ਕੁਦਇਆ**=ਬੇ-ਰਹਿਮੀ ॥ **ਪਰ**=ਪਰਾਈ ॥ **ਘਟ**=ਹਿਰਦੇ ਵਿਚ ॥ **ਮੁਠੀ**=ਏਹ ਠੱਗਣ ਵਾਲੀਆਂ ਹਨ ॥ **ਕਾਰੀ**=ਲਕੀਰਾਂ ॥ **ਥੀਐ**=ਹੋਵੇ ਹੈ ॥ **ਚਾਰੇ**=੧. ਡੂਮਣੀ, ਖੋਟੀ ਮਤ ।੨. ਕਸਾਇਣਿ, ਬੇ-ਰਹਿਮੀ । ੩. ਚੂਹੜੀ, ਪਰਾਈ ਨਿੰਦਿਆ ।੪. ਚੰਡਾਲਣੀ, (ਨੀਚਣੀ) ਕ੍ਰੋਧ । ਇਹ ਚਾਰੇ ਨੀਚ ਜਾਤਾਂ ਜਦ ਤੇਰੇ ਅੰਦਰ ਹਨ ਤਾਂ ਬਾਹਰੋਂ ਚੌਕੇ ਨੂੰ ਲਕੀਰਾਂ ਨਾਲ ਸੁੱਚਿਆਂ ਕਰਨ ਦੇ ਕੀ ਅਰਥ ਹਨ ॥ ਅਰਥਾਤ ਅੰਦਰ ਦੀ ਪਵਿੱਤ੍ਰਤਾ ਹੋਣੀ ਚਾਹੀਏ । ਲੋਕ ਦਿਖਾਵੇ ਦਾ ਕੋਈ ਲਾਭ ਨਹੀਂ ਹੈ । ਪੰਡਿਤ ਨੇ ਪ੍ਰਸ਼ਨ ਕੀਤਾ ਕਿ ਪਵਿੱਤ੍ਰਤਾ ਕਿਸਤਰ੍ਹਾਂ ਰਹਿੰਦੀ ਹੈ ? ਉਤ੍ਰ:-**ਸਚੁ ਸੰਜਮ**=ਸੱਚ ਬੋਲਣਾ ਚੌਂਕੇ ਨੂੰ ਸੁਚਾ ਰੱਖਣ ਦੀ ਜੁਗਤੀ ਹੈ ॥ **ਕਰਣੀ**=ਚੰਗੇ ਕੰਮ ਕਰ੍ਨੇ ॥ **ਕਾਰਾਂ**=ਚੌਂਕੇ ਦੇ ਘੇਰੇ ਦੀਆਂ ਲਕੀਰਾਂ ਹਨ ॥ **ਨਾਉ**=ਨਾਮ ਨੂੰ ਜਪਣਾ ਇਸਨਾਨ ਹੈ ॥ **ਪੰਦਿ**=ਰਸਤੇ (ਪੈਰ ਨਹੀ ਪੌਂਦੇ) ॥ **ਕਾਗਹੁ**=ਕਾਂ ਤੋਂ ॥ **ਸਾਖੀਐ**=ਸਿਖਿਆ ਨਾਲ ॥ **ਭੈ ਭੰਜਨ**=

ਡਰ ਦੂਰ ਕਰਨ ਵਾਲੇ ॥ **ਲਾਖੀਐ**=ਜਾਣੀਦਾ ਹੈ ॥ ੨੧ ॥ **ਉਲਟੀ ਭਈ**=ਬ੍ਰਿਤੀ ਸੰਸਾਰ ਤੋਂ ਉਲਟ (ਮੁੜ) ਪਈ ॥ **ਨਿਜਘਰਿ**=ਨਿਜ ਥਾਇ, ਅੰਤਹ ਕਰਨ ਵਿਚ ॥ **ਅਨਹਦ**=ਇਕ ਰਸ ॥ **ਧੁਣੀ**=ਸਬਦ ॥ **ਸਦ**=ਹਮੇਸ਼ਾਂ ॥ **ਉਨਮਨਿ**=ਤੁਰੀਆ ਪਦ, ਉੱਚੀ ਅਵਸਥਾ ਵਿਚ ॥ **ਮੁਖਿ ਲਾਇਆ**=ਸਾਹਮਣੇ ਕਰ ਲਿਆ ॥ **ਅਰਥਿ**=ਨਮਿੱਤ ॥ **ਪੈਨਾਇਆ**=ਖਿਲਤ, (ਆਦਰ ਦੀ ਪੌਸ਼ਾਕ) ਪਵਾਣੀ ॥ **ਸੁਧੁ**=ਅਸਲ ਨਾਲ ਸੋਧ ਕੇ ਠੀਕ ਹੈ ॥

# ਬਾਣੀ ਭਗਤਾਂ

**ਏਕ ਸੁਆਨੁ**=ਸ੍ਰੀ ਰਾਗ ਮ: ੧ ਵਾਲੇ ਸਬਦ "ਏਕੁ ਸੁਆਨ ਦੁਇ ਸੁਆਨੀ ਨਾਲਿ" ਵਾਲੇ ਘਰ (ਧਾਰਨਾ) ਵਿਚ ਗੌਣਾ । ਜਨਨੀ ਜਾਨਤ ਸੁਤੁ:-**ਜਨਨੀ**=ਮਾਂ ॥ **ਸੁਤੁ**=ਪੁਤ੍ਰ ॥ **ਅਵਧ**=ਉਮਰ ॥ **ਮੋਰ**=ਮੇਰਾ ॥ **ਅਧਿਕ**=ਬਹੁਤ ॥

## ੯੨

**ਪੇਖਤ**=ਵੇਖ ਕੇ ॥ **ਜਮਰਾਉ**=ਜਮ ਰਾਜ ॥ **ਇਤੁ**=ਏਸ ਮਾਇਆ ਦੀ ॥ **ਅਨ**=ਹੋਰ ॥ **ਤਜੀਵਨ ਬਾਨੀ**=ਤਿਆਗਣ ਯੋਗ ਬਾਣੀ ਹੈ ॥ ਅਥਵਾ **ਅਨਤ ਜੀਵਨ ਬਾਨੀ**=ਸਦਾ ਜੀਵਣ ਦੀ ਇਹ ਬਾਣੀ (ਮੰਤਰ) ਹੈ ॥ **ਭਵ ਸਾਗਰੁ**=ਸੰਸਾਰ ਸਮੁੰਦਰ ਤੋਂ ॥ **ਸਹਜੁ**=ਵੈਰਾਗ ॥ ਤ੍ਰਿਲੋਚਨ । ਇਹ ਭਗਤ ਜੀ ਪਿੰਡ ਬਾਰਸੀ ਜ਼ਿ: ਸੋਲ੍ਹਾ ਪੁਰ ਵਿਚ ਸੰਨ ੧੨੬੮ ਨੂੰ ਪੈਦਾ ਹੋਏ ਸਨ ॥ ਮਾਇਆ ਮੋਹੁ—**ਆਗਲੜਾ**=ਬਹੁਤ ਹੈ ॥ **ਜਰਾ**=ਬੁਢੇਪਾ ॥ **ਮਰਾ**=ਮਰਨ ਦਾ ॥ **ਬਿਗਸਹਿ**=ਖ਼ੁਸ਼ ਹੁੰਦਾ ਹੈ ॥ **ਕਮਲਾ**=ਕੌਲ ਫੁਲ (ਵਾਂਗੂੰ) ਜਾਂ ਕਮਲਿਆਂ ਵਾਂਗੂੰ ॥ **ਪਰ**=ਪਰਾਇਆ ॥ **ਜੋਹਹਿ**=ਤਾੜਦਾ ਹੈ ॥ **ਕਪਟ ਨਰਾ**=ਹੇ ਖੋਟੇ ਪੁਰਸ ॥ **ਦੂੜਾ**=ਸੁਨੇਹਾ ਦੇਣ ਵਾਲਾ ਦੂਤ, ਅਥਵਾ ਦੌੜਦਾ ਹੋਇਆ ॥ **ਆਇਓਹਿ**=ਆਇਆ ਹੈ ॥ **ਜਮਹਿ ਤਣਾ**=ਜਮਾਂ ਦਾ ਪੁਤਰ, ਬੁਢੇਪਾ ਤਥਾ-ਬਲਵਾਨ ਜਮਦੂਤ ॥ **ਆਗਲੜੈ**=ਅੱਗੇ, ਸਾਹਮਣੇ ॥

**ਕੋਈ ਕੋਈ**=ਕੋਈ ਵਿਰਲਾ॥ **ਬੀਠੁਲਾ**=ਪ੍ਰਮੇਸ਼ਰ ਜਿਸ ਨੇ ਇਟ ਦਾ ਆਸਰਾ ਲੀਤਾ॥ **ਬਾਹੜੀ ਵਲਾਇ**=ਬਾਹਵਾਂ ਵਿੱਚ ਵਲ੍ਹਕੇ, ਗਲਵੱਕੜੀ ਪਾ ਕੇ॥ **ਪੈ**=ਪੈ ਕੇ॥ **ਅਮਰੁ**=ਮੁਕਤ ॥ **ਮੂਠਾ**=ਠੱਗਿਆ ਹੋਇਆ ॥ **ਬਿਖਮ ਘੋਰ**=ਮਹਾਂ ਭਿਆਨਕ॥ **ਪੰਥਿ**=ਰਸਤੇ ਪਰ॥ **ਰਵਿ**=ਸੂਰਜ ॥ **ਸਸਿ**=ਚੰਦ॥ **ਪ੍ਰਵੇਸੰ**= ਚਾਨਣ (ਨਹੀਂ ਕਰਦੇ)॥ **ਤਜੀਅਲੇ**=ਛੱਡਿਆ॥ **ਪੇਖੀਅਲੇ**=ਵੇਖਿਆ ਹੈ॥ **ਤਹ**=ਓਥੇ ॥ **ਕਰ ਦਲ ਕਰਨਿ ਮਹਾ ਬਲੀ**=ਬਹੁਤ ਬਲੀ ਜਮਦੂਤ ਹੱਥਾਂ ਨਾਲ ਦੱਲਣਾ ਕਰਦੇ ਹਨ ਵਾ ੨. ਮਹਾਂ ਬਲੀਆਂ ਦਾ ਵੀ ਦਲਣਾ ਕਰਦੇ ਹਨ॥ **ਮੂ**=ਮੈਨੂੰ ॥ **ਵਨਿ**=ਬਨ ਵਿਚ॥ **ਰਤੜਾ**=ਵਸ ਰਿਹਾ ਹੈ (ਪ੍ਰਮਾਤਮਾਂ)॥ **ਐ ਜੀ**=ਹੇ ਭਗਵਾਨ! **ਬਦਤਿ**=ਕਹਿੰਦਾ ਹੈ। **ਰਾਮਈਆ**=ਹੇ ਰਾਮ ਜੀ॥ ਕਬੀਰ ਜੀ। ਅਚਰਜ ਏਕੁ—

ਕਬੀਰ ਜੀ ਇਕ ਪੰਡਿਤ ਅਤੇ ਇਕ ਜੋਗੀ ਨਾਲ ਚਰਚਾ ਪ੍ਰਥਾਏ ਉਚਾਰਨ ਕਰਦੇ ਹਨ। ਪੰਡਿਤ ਨੇ ਮਾਇਆ ਦਾ ਸਰੂਪ ਪੁਛਿਆ ਅਤੇ ਜੋਗੀ ਨੇ ਕਿਹਾ ਕਿ ਸ਼ਰਾਬ ਪੀ ਕੇ ਕਿੰਗਰੀ ਵਜਾਈਏ ਤਾਂ ਬ੍ਰਿਤੀ ਚੰਗੀ ਲਗਦੀ ਹੈ ਜਿਸ ਨਾਲ ਜੋਗ ਰਾਜ ਪਦਵੀ ਨੂੰ ਪੁਜੀਦਾ ਹੈ। ਦੋਹਾਂ ਨੂੰ ਉਤਰ ਦੇਂਦੇ ਹਨ:—ਮਾਇਆ ਅਨਰ ਵਚਨੀ ਹੈ। ਬ੍ਰਹਮਵਤ 'ਸਤ' ਨਹੀਂ ਕਿਉਂਕਿ ਗਿਆਨ ਕਰਕੇ ਇਸਦਾ ਅਭਾਵ ਹੋ ਜਾਂਦਾ ਹੈ॥ ਸਹੇ ਦੇ ਸਿੰਗਾਂ ਵਤ ਅਸੱਤ ਵੀ ਨਹੀਂ ਤੇ ਸਤਵੀਂ ਨਹੀਂ। ਸਤ ਅਸਤ ਦੋਵੇਂ ਹੈ॥ ਯਥਾ:—ਸਤ ਅਸਤ ਵਿਲਖਣਤੰ ਅਰਥਾਤ ਸਤ ਤੇ ਅਸੱਤ ਤੋਂ ਵਖਰੀ ਹੈ ਇਸ ਕਰ ਕੇ ਅਨਰਵਚਨੀ ਹੈ ॥ **ਪੰਡੀਆ**=ਹੇ ਪਾਂਡੇ (ਪੰਡਿਤ)॥ **ਸੁਰਿ ਨਰ**=ਦੇਵਤਾ ਸਰੂਪ ਮਨੁਖ॥ **ਗਨ**=ਸਿਵਜੀ ਦੇ ਸੇਵਕ॥ **ਗੰਧ੍ਰਬ**=ਦੇਵਤਿਆਂ ਦੇ ਰਾਗੀ॥ **ਜਿਨਿ**=ਜਿਸ ਮਾਇਆ ਨੇ॥ **ਤ੍ਰਿਭਵਣ**=ਤਿਰਲੋਕੀ ਨੂੰ ॥ **ਮੇਖੁਲੀ**= ਕਿੱਲੀ ਜਾਂ ਫਸੌਤ (ਮੋਹ ਰੂਪ ਫਾਹੀ) ਲਾਈ ਹੋਈ ਹੈ॥ ਜੋਗੀ ਨੂੰ ਉਤਰ ਦੇਂਦੇ ਹਨ:— **ਰਾਜਾ ਰਾਮ**=ਪ੍ਰਮਾਤਮਾਂ ਦੇ ਨਾਮ (ਓਹੰ ਸੋਹੰ) ਦੀ॥ **ਅਨਹਦ**=ਇਕ ਰਸ ਆਤਮ ਅਨੰਦ ਦੀ॥ **ਕਿੰਗੁਰੀ**=ਕਿੰਗ॥ **ਦਿਸਟਿ**=ਕ੍ਰਿਪਾ ਦ੍ਰਿਸਟੀ ਨਾਲ॥ **ਨਾਦ**=ਸਬਦ ਦੀ ਧੁਨੀ ਵਿਚ (ਉਪਦੇਸ ਵਿਚ)॥ **ਭਾਠੀ ਗਗਨੁ**=ਦਸਵਾਂ ਦੁਆਰ ਭੱਠੀ ਹੈ (ਸ਼ਰਾਬ ਕੱਢਣ ਵਾਸਤੇ)॥ **ਸਿੰਙਿਆ**=ਅੰਦਰ ਖਿੱਚਣ ਵਾਲੀ ਨਾਲੀ, ਇੜਾ (ਸੱਜੀ ਸੁਰ)॥ **ਚੁੰਙਿਆ**=ਬਾਹਰ ਕੱਢਣ ਵਾਲੀ ਨਾਲੀ, ਪਿੰਗਲਾ,(ਖੱਬੀ ਸੁਰ)॥ ਭਾਵ ਦਸਵੇਂ ਦੁਆਰ ਰੂਪ ਭੱਠੀ ਦੀਆਂ ਦੋਵੇਂ ਨਾਲੀਆਂ ਇੜਾ ਪਿੰਗਲਾ ਰੂਪੀ ਹਨ॥ **ਕਨਕ**=ਸੋਨੇ ਦਾ॥ **ਕਲਸ**=ਕਟੋਰਾ, ਘੜਾ (ਸ਼ੁੱਧ ਅੰਤਸ ਕਰਨ)॥ **ਚੁਐ**=ਪੈਂਦੀ ਹੈ॥ **ਰਸ ਮਹਿ ਰਸਨ**=ਰਸਾਂ ਵਿਚੋਂ ਮਹਾਂ ਰਸ॥ **ਅਨੂਪ**=

ਉਪਮਾ ਰਹਿਤ ॥ **ਪਵਨ ਪਿਆਲਾ**=ਸਵਾਸਾਂ ਦਾ ਠਹਿਰਾਉਣਾ ਕੁੰਭਕ ਰੂਪ ਪਿਆਲਾ। **ਸਾਜਿਆ**=ਬਣਾਇਆ ਹੈ ॥ **ਏਕੋ ਜੋਗੀ**=ਐਸਾ ਕੋਈ ਇਕ ਹੀ ਜੋਗੀ ਹੈ। **ਕਵਨੁ ਹੈ ਰਾਜਾ**=ਕੇਹੜਾ ਰਾਜਾ ਹੈ (ਇਸ ਦੇ ਨਾਲ ਦਾ) ॥ **ਪੁਰਖੋਤਮ**= ਉਤਮ ਪੁਰਸ (ਵਾਹਿਗੁਰੂ) ਦਾ ॥ **ਰਸਾਇਨ**=ਰਸਾਂ ਦੇ ਘਰ (ਵਾਹਿਗੁਰੂ ਦੇ ਨਾਮ) ਵਿਚ॥ **ਮਾਤਾ**=ਮਸਤ ਹੈ॥

## ੯੩

ਬੇਣੀ ਜੀ ॥ **ਪਹਰਿਆ ਕੇ ਘਰਿ ਗਾਵਣਾ**=ਅਰਥਾਤ ਜਿਸ ਘਰਿ ੧ ਵਿਚ ਗੁਰੂ ਨਾਨਕ ਦੇਵ ਜੀ ਦਾ ਸਬਦ ਪਹਰੇ ਮ: ੧ ਗਾਵਿਆ ਹੈ ਓਸੇ ਵਿਚ ਹੀ ਇਸ ਨੂੰ ਗਾਉਣਾ ॥ ਰੇ ਨਰ ਗਰਭ ਕੁੰਡ:--ਭਗਤ ਬੇਣੀ ਜੀ ਰਾਜੇ ਦੇ ਪ੍ਰੋਹਤ ਹੁੰਦੇ ਸਨ। ਇਕ ਦਿਨ ਆਪ ਜੀ ਦਾ ਇਕ ਚੇਲਾ ਜੋ ਖੋਟੀ ਸੰਗਤ ਵਿੱਚ ਬੈਠਦਾ ਹੁੰਦਾ ਸੀ ਹੋਰ ਭਗਤਾ ਨੂੰ ਨਾਲ ਲੈ ਕੇ ਆਪ ਜੀ ਪਾਸੋਂ ਆਪਣਾ ਅਪ੍ਰਾਧ ਖਿਮਾ ਕਰੌਣ ਆਇਆ। ਆਪ ਜੀ ਨੇ ਉਮਰ ਦੇ ਚਾਰ ਹਿਸੇ ਕਰ ਕੇ ਉਸ ਪ੍ਰਤੀ ਉਪਦੇਸ ਵਜੋਂ ਇਹ ਸਬਦ ਉਚਾਰਨ ਕੀਤਾ ॥ **ਗਰਭ ਕੁੰਡਲ**=ਮਾਤਾ ਦੇ ਪੇਟ ਦੇ ਕੁੰਡ ਵਿਚ ॥ **ਆਛਤ**=ਹੁੰਦਾ ਸੀ ॥ **ਉਰਧ**=ਪੁੱਠਾ ਹੋ ਕੇ ॥ **ਮਿਰਤਕ**= ਮਿਟੀ ਦੇ ॥ **ਪਿੰਡਿ**=ਸਰੀਰ ਦਾ ॥ **ਪਦ**=ਦਰਜਾ ਸੀ ॥ **ਮਦ ਨਾ**=ਅਤੇ ਤਦੋਂ ਹੰਕਾਰ ਨਹੀਂ ਸੀ ਅਰਥਾਤ ਤਦੋਂ ਮਿਟੀ ਦੇ ਸਰੀਰ ਦਾ ਜੋ ਦਰਜਾ ਸੀ ਉਸ ਦਾ ਤੈਨੂੰ ਹੰਕਾਰ ਨਹੀਂ ਸੀ॥ ਦੂਜਾ ਅਰਥ-**ਪਦ ਮਦਨਾਂ**=ਹਰੀ ਦੇ ਚਰਨ ਕਵਲਾਂ ਵਿਚ ਮਸਤ ਸੀ ॥**ਅਹਿਨਿਸਿ**= ਦਿਨ ਰਾਤ ॥ **ਏਕੁ**=ਇਕ ਵਾਹਿਗੁਰੂ ਵਿਚ ਧਿਆਨ ਸੀ॥ **ਅਗਿਆਨ ਸੁ ਨਾਗਾ**= ਤੇ ਅਗਿਆਨ ਨਹੀਂ ਸੀ ਅਥਵਾ ਅਗਿਆਨ ਸੀ ਤੇ ਨੰਗਾ ਸੀ ਮਾਤਾ ਦੇ ਉਦਰ ਵਿਚ॥ **ਤੈ**=ਉਹ ॥ **ਸੰਮਲੁ**=ਯਾਦ ਕਰ ॥ **ਅਧਿਕ**=ਬਹੁਤ॥ **ਮ੍ਰਿਤ ਮੰਡਲ**= ਮਾਤ ਲੋਕ ਵਿਚ ॥ **ਤਉ**=ਤਦ ਤੋਂ ॥ **ਨਰ ਹਰਿ**=ਵਾਹਿਗੁਰੂ ॥ **ਨਾਹੀ**= ਨਹੀਂ ਤਾਂ ॥ **ਜਨੁ**=ਜਾਣੋ (ਤੂੰ ਤਾ) ॥ **ਬਿਚਰੈ**=ਫਿਰਦਾ ਹੈਂ ॥ **ਅਨੁਰਾਧਾ**= ਅਨੁ+ਅਰਾਧਾ=ਬਿਨਾ ਅਰਾਧਨ ਦੇ; ਅਮੋੜ ਹੋ ਕੇ ॥ **ਬਾਲ**=ਬਾਲ ਅਵਸਥਾ ॥ **ਬਿਨੋਦ**=ਖੇਡਾਂ ਦੇ॥ **ਚਿੰਦਿ ਰਸ**=ਰਸਾਂ (ਸਵਾਦਾਂ) ਦੇ ਚਿੰਤਨ (ਫਿਕਰਾਂ) ਵਿਚ॥ **ਰਸੁ ਮਿਸੁ**=ਰਸਾਂ ਦੇ ਭੋਗਣੰ ਦੇ ਬਹਾਨੇ॥ **ਮੇਧੁ**=ਮਾਸ॥ **ਬਿਖੁ**=ਵਿਹੁ ਰੂਪ ਸਰਾਬ ਤੇ ਮਾਸ ਆਦਿਕ(ਅੰਮ੍ਰਿਤ ਦੇ ਬਹਾਨੇ ਪੀਤੇ ਖਾਦੇ)॥ **ਪੰਚ**=ਕਮਾਦਿਕ ਪੰਜ ਦੂਤ॥ **ਪ੍ਰਗਟ**= ਪ੍ਰਤਖਜ ਹੋ ਕੇ ॥ **ਸੰਤਾਪੈ**=ਦੁਖ ਦੇਂਦੇ ਹਨ ॥ **ਸੰਜਮੁ**=ਥੋੜਾ ਖਾਣਾ ਪੀਣਾ ਤੇ ਸੌਣਾ

ਆਦਿਕ ਨੇਮ॥ **ਸੁਕ੍ਰਿਤ**=ਚੰਗੇ ਕੰਮ ਕਰਨ ਦੀ॥ **ਕਾਲ**=(ਪਾਪ ਰੂਪ) ਕਾਲਖ ਵਾਲੀ॥ **ਆਨਿ**=ਆ ਕੇ॥ **ਸਕਤਿ**=ਮਾਇਆ (ਇਸਤ੍ਰੀ) ਨੇ॥ **ਗਲਿ**=ਗਲ ਨਾਲ॥ **ਬਾਂਧਿਆ**=ਬੰਨ ਦਿਤੀ (ਵਿਆਹ ਹੋ ਗਿਆ)॥ **ਤਰਣੁ**=ਜਵਾਨੀ ਦੇ॥ **ਪਰ ਤ੍ਰਿਆ**=ਪੁਰਾਈ ਇਸਤ੍ਰੀ ਦਾ॥ **ਜੋਹਹਿ**=ਤਾੜਦਾ ਹੈ॥ **ਸਰੁ**=ਚੰਗਾ॥ **ਅਪਸਰੁ**=ਮੰਦਾ॥ **ਉਨਮਤ**=ਮਸਤੀ ਕਰ ਕੇ॥ **ਸੁਤ**=ਪੁਤ੍ਰ॥ **ਸੰਪਤਿ**=ਦੌਲਤ॥ **ਗਰਬਿਆ**=ਹੰਕਾਰਿਆ ਗਿਆ॥ **ਅਵਰ**=ਹੋਰਨਾਂ ਦੇ॥ **ਮਰਤ**=ਮਰਿਆਂ॥ **ਮਨੁ ਤੋਲੇ**=ਮਨ ਵਿਚ ਜਾਚਦਾ (ਗਿਣਤੀਆਂ ਗਿਣਦਾ) ਹੈ॥ **ਤਉ**=ਤਾਂਤੇ॥ **ਭਗ ਮੁਖਿ**=ਭਗ ਅਤੇ ਮੂੰਹ ਦੇ ਰਸ ਵਿਚ ਲੱਗ ਕੇ, ਭਾਵ ਵਿਸਿਆਂ ਅਤੇ ਖਾਣ ਪੀਣ ਦੇ ਸੁਆਦਾਂ ਵਿਚ (ਸਿਸਰ ਉਦਰ ਪਰਾਇਨ) ਹੋ ਕੇ॥ **ਵਿਗੋਇਆ**=ਗਵਾ ਦਿੱਤਾ॥ **ਪੁੰਡਰ**=ਚਿਟੇ॥ **ਕੁਸਮ ਤੇ**=ਚੰਬੇ ਦੇ ਫੁਲ ਨਾਲੋਂ ਵੀ॥ **ਧਉਲੇ**=ਚਿੱਟੇ॥ **ਸਪਤ**=ਸੱਤਾਂ॥ **ਬਾਨੀ**=ਅਵਾਜ਼ ਹੈ, ਭਾਵ ਬਹੁਤ ਕਮਜੋਰ ਅਵਾਜ਼ ਨਿਕਲਦੀ ਹੈ॥ **ਲੋਚਨ**=ਅੱਖਾਂ॥ **ਸ੍ਰਮਹਿ**=ਥੱਕ ਗਈਆਂ, ਪਾਣੀ ਚਲਦਾ ਹੈ॥ **ਨਾਠੀ**=ਨਹੀਂ ਰਿਹਾ॥ **ਬਲ**=ਵਿਚਾਰ॥ **ਤਾਂ ਕਾਮੁ ਪਵਸਿ ਮਾਧਾਣੀ**=ਤਦ ਤ੍ਰਿਸ਼ਨਾ (ਕਾਮਨਾਂ) ਰੂਪੀ ਮਧਾਣੀ ਅੰਤਸ ਕਰਨ ਵਿਚ ਪੈਂਦੀ ਹੈ, ਭਾਵ ਖਾਹਸ਼ਾਂ ਵਧ ਜਾਂਦੀਆਂ ਹਨ॥ **ਬਿਖੈ**=ਵਿਸਿਆਂ ਵਿਚ॥ **ਪਾਵਸਿ**=ਕਾਲੀ। ਕਿਉਂਕਿ ਵਰਖਾ ਵਿਚ ਬੱਦਲਾਂ ਕਰ ਕੇ ਹਨੇਰਾ ਹੁੰਦਾ ਹੈ, ਏਸ ਕਰ ਕੇ ਏਥੇ ਇਸ ਦਾ ਅਰਥ ਧੁੰਧਲੀ, ਕਾਲੀ ਹੈ॥ **ਕਾਇਆ ਕਮਲੁ**=ਕਮਲ ਰੂਪੀ ਸਰੀਰ ਮੁਰਝਾ ਗਿਆ॥ **ਅਵਗਤਿ**=ਅਕਾਲ ਪੁਰਖ ਦੀ॥ **ਬਾਨਿ**=ਬਾਣੀ ਅਰਥਾਤ ਸਿਮਰਨ॥ **ਮ੍ਰਿਤ ਮੰਡਲਿ**=ਮਾਤ ਲੋਕ ਵਿਚ॥ **ਨਿਕੁਟੀ**=ਨਜ਼ਦੀਕੀ (ਪੁਤ੍ਰ ਆਦਿਕ)॥ **ਧੁਨਿ ਉਪਜੈ**=ਉਮੰਗ ਪੈਦਾ ਹੁੰਦੀ ਹੈ॥ **ਮਾਨ**=ਹੰਕਾਰ ਕਰਦਾ ਹੈ॥ **ਪਦ**=ਪਦਵੀ॥ **ਆਂਗਨਿ**=ਵੇਹੜੇ ਵਿਚ (ਪਿਆ ਚੰਗਾ ਨਹੀਂ ਲੱਗਦਾ)॥ **ਮਰਨ**=ਮਰ ਕੇ॥

<u>ਰਵਿਦਾਸ। ਤੋਹੀ ਮੋਹੀ</u>—ਰਵਿਦਾਸ ਭਗਤ ਜੀ ਨੇ ਆਪਣੀ ਨੀਚ ਜਾਤੀ ਕਰ ਕੇ ਜਾਤ ਅਭਿਮਾਨੀਆਂ ਪਾਸੋਂ ਨਿਰਾਦ੍ਰ ਹੁੰਦਾ ਵੇਖ ਕੇ ਪ੍ਰਮੇਸੁਰ ਅੱਗੇ ਅੰਤਰ ਧਿਆਨ ਹੋ ਕੇ ਬੇਨਤੀ ਕੀਤੀ॥ **ਤੋਹੀ**=ਤੇਰੇ॥ **ਮੋਹੀ**=ਮੇਰੇ ਵਿਚ॥ **ਅੰਤਰੁ**=ਫਰਕ, ਭੇਦ॥ **ਕਨਕ**=ਸੋਨੇ ਤੇ॥ **ਕਟਿਕ**=ਸੋਨੇ ਦੇ ਕੜਿਆਂ ਵਿਚ॥ **ਜਲ**=ਪਾਣੀ ਤੇ॥ **ਤਰੰਗ**=

ਪਾਣੀ ਦੀਆਂ ਲਹਿਰਾਂ ਵਿਚ ॥ **ਜੈਸਾ** = ਜਿਸਤਰ੍ਹਾਂ ਕੋਈ ਫਰਕ ਨਹੀ ਹੁੰਦਾ ਏਸੇ ਤਰ੍ਹਾਂ ਤੇਰੇ(ਈਸ਼੍ਵਰ) ਵਿਚ ਤੇ ਮੇਰੇ (ਜੀਵ) ਵਿਚ ਕੋਈ ਫਰਕ ਨਹੀ ਹੈ; ਇਕ ਹੀ ਰੂਪ ਹਾਂ ॥ **ਜਉਪੈ** = ਜੇਕਰ ॥ **ਕਰੰਤਾ** = ਕਰਦਾ ॥ **ਅਹੇ** = ਹੇ ॥ **ਅਨੰਤਾ** = ਅੰਤ ਰਹਿਤ, ਵਾਹਿਗੁਰੂ ॥ **ਪਤਿਤ** = ਪਾਪੀਆਂ ਨੂੰ ॥ **ਪਾਵਨ** = ਪਵਿਤ੍ਰ ਕਰਨ ਵਾਲਾ (ਤੇਰਾ ਨਾਮ ਕਿਸ ਤਰ੍ਹਾਂ) ॥ **ਹੁੰਤਾ** = ਹੁੰਦਾ ॥ **ਨਾਇਕ** = ਮਾਲਕ ॥ **ਆਛਹੁ** = ਹੋ ॥ **ਜਾਨੀਜੈ** = ਜਾਣਿਆ ਜਾਂਦਾ ਹੈ ॥ **ਜਨੁ** = ਦਾਸ ॥ ਅਜੇਹੇ ਪ੍ਰੇਮ ਦੇ ਬਚਨ ਸੁਣ ਕੇ ਭਗਵਾਨ ਨੇ ਪ੍ਰਸੰਨ ਹੋ ਕੇ ਕਿਹਾ ਕੁਝ ਮੰਗ ਲੈ,ਤਾ ਆਪ ਜੀ ਕਹਿਣ ਲਗੇ:-**ਸਰੀਰ ਅਰਾਧੈ** = ਜਿਨਾਂ ਚਿਰ ਸਰੀਰ ਕਰਕੇ ਜੀਊਂਦਾ ਹਾਂ ਤਦ ਤਕ ਤੇਰਾ ਅਰਾਧਨ ਕਰਦਾ ਰਹਾਂ ॥ **ਮੋਕਉ** = ਮੈਨੂੰ (ਇਹੋ ਹੀ ਵੀਚਾਰ) ॥ **ਦੇਹੁ** = ਦਿਓ ॥ **ਰਵਿਦਾਸ ਸਮ ਦਲ ਸਮਝਾਵੈ ਕੋਊ** = ਰਵਿਦਾਸ ਜੀ ਕਹਿਣ ਲੱਗੇ ਜੇਹੜਾ ਕੋਈ ਮੈਨੂੰ ਸਮੂੰਹ ਵਿਚ ਸਮ ਦ੍ਰਿਸਟੀ ਸਮਝਾਵੇ ਉਸ ਦੀ ਮੈਨੂੰ ਸੰਗਤ ਬਖਸ਼ੋ ॥

## ੯੪

# ਰਾਗੁ ਮਾਝ

**ਚਉਪਦੇ** = ਚਾਰ ਪਦਾਂ ਵਾਲਾ ਸ਼ਬਦ ॥ ਮ: ੪ ॥ ਹਰਿ ਹਰਿ ਨਾਮੁ—

ਸ੍ਰੀ ਗੁਰੂ ਅਮਰਦਾਸ ਜੀ ਜਦ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰ ਗਦੀ ਦਾ ਤਿਲਕ ਦੇ ਕੇ ਜੋਤੀ ਜੋਤ ਸਮਾ ਗਏ ਤਾਂ ਆਪ ਜੀ ਦੇ ਬਿਰਹੁ ਵਿੱਚ ਚੌਥੇ ਗੁਰੂ ਜੀ ਨੇ ਇਹ ਸਤ ਸ਼ਬਦ ਉਚਾਰਨ ਕੀਤੇ ॥ **ਸਿਧਿ** = ਸਫਲਤਾ ॥ **ਗੁਰਮਤਿ** = ਗੁਰਾਂ ਦੀ ਸਿਖਿਆ ਅਨੁਸਾਰ॥ **ਪਲੈ** = ਬੁੱਧੀ ਵਿਚ॥ **ਸਖਾਈ** = ਸਹਾਈ ॥ **ਨੀਰੁ** = ਅਖਾਂ ਚੋ ਪਾਣੀ॥ **ਬਾਲ** = ਮੁੱਢ (ਬਚਪਣੇ) ਤੋਂ ॥ ਮਧੁ ਸੂਦਨ ਮੇਰੇ:—**ਮਧੁ ਸੂਦਨ** = ਅਕਾਲ ਪੁਰਖ ॥ **ਦਸਾਈ** = ਪੁੱਛਦਾ ਹਾ ॥ **ਬਾਰਿਕ** = ਬੱਚੇ ਹਾਂ ॥ **ਦੀਨ** = ਗਰੀਬ, ਨਿਮਾਣੇ ਹਾ ॥ **ਵਿਗਸੈ** = ਖਿੜਦਾ ਹੈ ॥ **ਵੇਦਨ** = ਪੀੜ, ਸੱਲ ॥ **ਬਿਰਹੁ** = ਵਿਛੋੜਾ ॥ **ਰਹਸੈ** = ਪ੍ਰਸੰਨ ਹੁੰਦਾ ਹੈ ॥

## ੯੫

ਹਰਿ ਗੁਣ ਪੜੀਐ:—**ਗੁਣੀਐ** = ਵਿਚਾਰੀਏ ॥ **ਭਉਜਲੁ** = ਸੰਸਾਰ ਸਮੁੰਦਰ ॥ **ਦੁਤਰੁ** = ਨ ਤਰਿਆ ਜਾਣ ਵਾਲਾ ॥ **ਹਰਿ ਨਰ ਹਰੀਐ** = ਵਾਹਿਗੁਰੂ, ਨਰ ਸਿੰਘ ਰੂਪ ॥ **ਬੇਦਨ** = ਪੀੜਾ॥ **ਵਖਾਣੇ** = ਜਪੇ ॥ **ਅਉਖਧੁ** =

ਦੁਆਈ ॥ **ਉਧਰੀਐ**=ਤਾਰੀਏ ॥ **ਚਾਤ੍ਰਿਕ**=ਬੰਬੀਹੇ ਵਾਂਗ ਹਾਂ ॥ **ਜਲ ਨਿਧਿ**=ਸਮੁੰਦਰ ਹੈ ॥ **ਮੀਨੇ**=ਮੱਛੀ ਹਾਂ ॥ ਹਰਿ ਗੁਰ ਗਿਆਨੁ:-**ਭੀਜੈ**= ਪ੍ਰਸੰਨ ਹੁੰਦਾ ਹੈ ॥ **ਟੁਲਿ ਟੁਲਿ**=ਡੁਲ੍ਹ ਡੁਲ੍ਹ, ਉਛਲ ਉਛਲ ॥ **ਪਉਂਦਾ**=ਪੈਂਦਾ ਹੈ ॥ **ਦੇਵਾ**=ਭੇਟਾ ਕਰਾਂ ॥ **ਚਉਦਾ**=ਉਚਾਰਨ ਕਰਦਾ ਹੈ ॥ **ਨਿਵਾਰੀ**=ਦੂਰ ਕੀਤੀ ਹੈ ॥ **ਹਟ**=ਅੰਤਹ ਕਰਨ ਰੂਪੀ ਹੱਟੀ॥**ਪਟਣ**=ਸਰੀਰ ਰੂਪੀ ਸਹਿਰ ॥ **ਕਾਇਆ**=ਸਰੀਰ ॥ ਹਉ ਗੁਣ ਗੋਵਿੰਦ:- **ਅਗਮ**=ਪਹੁੰਚ ਰਹਿਤ ॥ **ਅਗੋਚਰ**=ਇੰਦ੍ਰਿਆਂ ਤੋਂ ਪਰੇ ॥ **ਕੀਚੈ**=ਕਰੀਏ ॥

## ੯੬

**ਪਾਵ**=ਪੈਰ ॥ **ਪੀਚੈ**=ਪੀਵੀਏ ॥ **ਲੀਚੈ**=ਲਈਏ ॥ **ਪਰੀਚੈ**= ਪਰਚ ਜਾਂਦਾ ਹੈ ॥ ਆਵਹੁ ਭੈਣੇ ਤੁਸੀ-**ਹਉ**=ਮੈਂ ॥ **ਵਿਟਹੁ**=ਉਪਰੋਂ ॥ **ਰਵਿਆ**= ਮਿਲਿਆ ਹੋਇਆ ॥ **ਸਬਾਈਆ**=ਸਾਰਿਆਂ ਵਿਚ ॥ **ਪਰਸਾਦੀ**=ਕ੍ਰਿਪਾ ਨਾਲ ॥ **ਵਤਾਇਆ**=ਕੁਰਬਾਨ ਜਾਂਦਾ ਹਾਂ ॥ ਮ: ੫ ॥ ਮੇਰਾ ਮਨ ਲੋਚੈ:---ਸ੍ਰੀ ਗੁਰੂ ਰਾਮ ਦਾਸ ਜੀ ਦੇ (ਤਾਏ ਦੇ ਪੁਤਰ) ਭਾਈ ਸਹਾਰੀ ਮਲ ਦੇ ਲੜਕੇ ਦਾ ਵਿਆਹ ਸੀ, ਉਹ ਆਪ ਜੀ ਨੂੰ ਲਾਹੌਰ ਤੋਂ ਲੈਣ ਆਇਆ। ਆਪ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਉਸ ਨਾਲ ਘਲਿਆ ਤੇ ਕਿਹਾ ਕਿ ਜਿੰਨਾਂ ਚਿਰ ਅਸੀਂ ਸੱਦ ਨਾ ਘੱਲੀਏ ਤੁਸਾਂ ਆਉਣਾ ਨਹੀਂ। ਜਦ ਕੁਝ ਸਮਾਂ ਆਪ ਜੀ ਨੂੰ ਲਾਹੌਰ ਆਇਆਂ ਹੋ ਗਿਆ ਅਤੇ ਪਿਛੋਂ ਕੋਈ ਸੱਦਾ ਨ ਆਇਆ ਤਾਂ ਪਰੇਮ ਦੇ ਵਿਛੋੜੇ ਕਰ ਕੇ ਦੁਖੀ ਹੋਇਆਂ ਨੇ ਪਹਿਲੇ ਤਿੰਨ ਸ਼ਬਦ ਪੱਤ੍ਰਕਾ ਦੇ ਤੌਰ ਤੇ ਵਾਰੀ ਵਾਰੀ ਲਿਖ ਕੇ ਘੱਲੇ। ਜਦ ਪ੍ਰਸੰਨ ਹੋ ਕੇ ਆਪ ਜੀ ਨੂੰ ਸ੍ਰੀ ਗੁਰੂ ਰਾਮ ਦਾਸ ਜੀ ਨੇ ਆਪਣੇ ਪਾਸ ਬੁਲਾ ਲਿਆ ਤਾਂ ਆਪ ਜੀ ਨੇ ਚੌਥਾ ਪਦਾ ਉਚਾਰਨ ਕੀਤਾ,ਜਿਸ ਦੀ ਪਰਸੰਸਾ ਵਿਚ ਆਪ ਜੀ ਨੂੰ ਗੁਰਿਆਈ ਦਾ ਤਿਲਕ ਦਿਤਾ ਗਿਆ। **ਲੋਚੈ**=ਚਾਹੁੰਦਾ ਹੈ ॥**ਬਿਲਪ**=ਵਿਰਲਾਪ ॥**ਚਾਤ੍ਰਿਕ**=ਬੰਬੀਹੇ ਦੀ ॥**ਸੰਤ ਪਿਆਰੇ ਜੀਉ**=ਹੇ ਸੰਤਾਂ ਦੇ ਪਿਆਰੇ ਜੀ ॥ **ਘੋਲੀ**=ਕੁਰਬਾਨ ਜਾਵਾਂ ॥ **ਸਹਜ ਧੁਨਿ ਬਾਣੀ**=ਆਪ ਦੀ ਬਾਣੀ ਸ਼ਾਂਤੀ ਦੇਣ ਵਾਲੀ ਹੈ ॥ **ਸਾਰਿੰਗ ਪਾਣੀ**=ਪ੍ਰਮਾਤਮਾਂ ਸਰੂਪ ਗੁਰੂ ਜੀ ਨੂੰ ਅਥਵਾ ਪਪੀਹੇ ਨੂੰ ਸ੍ਵਾਂਤੀ ਬੂੰਦ ਦਾ ਪਾਣੀ ਰੂਪੀ ਆਪ ਜੀ ਦਾ ਦਰਸ਼ਨ ॥ **ਮੀਤ ਮੁਰਾਰੇ**=ਪ੍ਰਮਾਤਮਾਂ ਦੇ ਮਿਤ੍ਰ ॥ **ਕਲਿਜੁਗੁ**=ਦੁਖ, ਹਨੇਰ ॥

## ੯੭

**ਪ੍ਰਿਅ**=ਹੇ ਪਿਆਰੇ ॥ **ਮੋਹਿ**=ਮੈਨੂੰ ॥ **ਰੈਣਿ**=ਰਾਤ ॥ ਸਾ ਰੁਤਿ ਸੁਹਾਵੀ-

**ਸਮਾਲੀ**=ਸਿਮਰਨ ਕਰੀਏ ॥ **ਘਾਲੀ**=ਸੇਵਾ ਕਮਾਈ ਜਾਏ ॥ **ਸੁਹੇਲਾ**=ਸੁਖ ਵਾਲਾ ਹੈ ॥ **ਵੁਠਾ**=ਵਸਿਆ ਹੈਂ ॥ **ਅਘਾਵੈ**=ਰੱਜਦਾ ਹੈ ॥ **ਆਸੈ**=ਆਸਰੇ ॥ **ਸਾਝੀਵਾਲ**=ਹਿਸੇਦਾਰ ॥ **ਬਾਹਰਾ**=ਬਿਗਾਨਾ ॥ **ਦਸਾਹਰਾ**=ਪ੍ਰਗਟ ਹੋ ਰਿਹਾ ਹੈ ॥ ਅਨਹਦੁ ਵਾਜੈ.-**ਅਨਹਦੁ**=ਇਕ ਰਸ ॥ **ਸਦ**=ਹਮੇਸ਼ਾਂ ॥ **ਕੇਲਾ**=ਖੇਡਾਂ, ਕੌਤਕ (ਕਰਦਾ ਹੈ) ॥ **ਸਹਜ ਗੁਫਾ**=ਸ਼ਾਂਤ ਰੂਪ ਗੁਫਾ—ਦਸਮ ਦੁਆਰ ॥ **ਘਿਰਿ**=ਮੁੜ ਕੇ ॥ **ਗ੍ਰਿਹ**=ਘਰ, ਨਿਜ ਸਰੂਪ ॥ **ਅਨਭਉ**=ਭੈ ਰਹਿਤ ॥ **ਦਿਖਾਰਿਆ**=ਵਿਖਾਲਿਆ ਹੈ ॥ **ਰਾਜਨੁ**=ਪ੍ਰਕਾਸ ਰੂਪ ਰਾਜਾ ਹੈ ॥ **ਨਿਰਬਾਨੀ**=ਤਿਆਗੀ ॥ **ਭੋਗਾ**=ਭੋਗੀ ਹੈ, ਗ੍ਰਿਹਸਤੀ ਹੈ ॥ **ਨਿਆਈ**=ਇਨਸਾਫ ਕਰਦਾ ਹੈ ॥ **ਚੂਕੀ**=ਮਿਟ ਗਈ ॥ ਜਿਤੁ ਘਰਿ ਪਿਰਿ:—**ਪਿਰਿ**=ਪਤੀ ਨੇ ॥ **ਬਿਨੋਦ**=ਖੇਡਾਂ ॥ **ਧਨ**=ਇਸਤ੍ਰੀ ॥ **ਸੁਘੜਿ**=ਸ੍ਰੇਸ਼ਟ ਘਾੜਤ ਵਾਲੀ ॥ **ਬਿਚਖਣਿ**=ਚੱਤਰ ॥ **ਆਚਾਰ ਵੰਤਿ**=ਚੰਗੇ ਕੰਮਾਂ ਵਾਲੀ ॥ **ਗਿਆਨੇ**=ਗਿਆਨ ਦੇ ॥ **ਸਭਰਾਈ**=ਸਭ ਦੀ ਰਾਣੀ ਹੈ।

## ੯੯

**ਸੁਹਾਗੁ**=ਅਨੰਦ ॥ **ਵਰੁ**=ਪਤੀ ਦਾ ॥ ਖੋਜਤ ਖੋਜਤ ਦਰਸਨ:—**ਅਵਗਾਹੇ**=ਗਾਹੇ (ਫਿਰੇ) ਹਨ ॥ **ਨਿਰਗੁਣੁ**=ਤਿੰਨ ਗੁਣਾਂ ਤੋਂ ਰਹਿਤ ॥ **ਸਰਗੁਣੁ**=ਗੁਣਾ ਸਹਿਤ ॥ **ਖਟੁ**=ਛੇ ॥ **ਬਿਚਰਤ**=ਉਚਾਰਦੇ (ਵਿਚਾਰਦੇ) ਹਨ ॥ **ਨਿਵਲੀ ਕਰਮ**=ਨਿਉਲੀ ਕਰਮ ਜੋ ਜੋਗੀ ਜਨ ਸਰੀਰ ਦੀ ਸੁੱਧੀ ਵਾਸਤੇ ਕਰਦੇ ਹਨ ॥ **ਆਸਨ**=ਜੋਗੀਆਂ ਦੇ ਜੋਗ ਸਾਧਨਾ ਵਾਸਤੇ ਬੈਠਨ ਦੇ ਢੰਗ ॥ **ਗਵਨੁ**=ਚੱਕਰ ਲਾਇਆ ॥ **ਭਰਮਾਤਾ**=ਫਿਰਿਆ ॥ **ਸਾਧੂ**=ਪੂਰਨ ਪੁਰਖ ॥ **ਧਾਵੈ**=ਦੌੜਦਾ ਹੈ ॥ ਪਾਰ ਬ੍ਰਹਮ ਅਪ:—**ਗਾਤੀ**=੧. ਮੁਕਤੀ ਦਾਤੇ ਨੂੰ। ੨. ਲੱਕ ਬੰਨੇਕੇ ॥ **ਨਿਸਤਾਰੇ**=ਪਾਰ ਉਤਾਰਾ ਕਰਦਾ ਹੈ ॥ **ਭਾਤੀ**=ਤ੍ਰੀਕੇ ਨਾਲ ॥ **ਕੇਸਵ**=ਵਾਹਿਗੁਰੂ ॥ **ਕੋਟਿ**=ਕ੍ਰੋੜਾਂ ॥ **ਜਨਾ**=ਜੀਵ ॥ **ਇਕਾਤੀ**=ਇਕ ਅਕਾਲ ਪੁਰਖ ਦੀ ਭਗਤੀ ਕਰਨ ਵਾਲਾ ॥ **ਅਮੋਘ**=ਸਫਲ, ਨਿਸਫਲ ਨ ਜਾਣ ਵਾਲਾ ॥ **ਦਾਤਾਰਾ**=ਦਾਤ ਦੇਣ ਵਾਲਾ ਹੈ ॥ **ਗਤਿ**=ਰੀਤ, ਮਰਯਾਦਾ ॥ ਕਹਿਆ ਕਰਣਾ ਦਿ:—**ਗਾਵਾਹ**=ਗੌਂਉਂਦੇ ਹਨ ॥

**ਰਜਾਈ**=ਹੁਕਮ ਵਿਚ ਹੈ ॥ **ਅਗਮ**=ਮਨ ਬਾਣੀ ਤੋਂ ਪਰੇ ॥ **ਅਗੋਚਰ**= ਇੰਦਰਿਆਂ ਤੋਂ ਪਰੇ ॥ **ਖਾਕੁ**=ਚਰਨ ਧੂੜੀ ॥ **ਪੇਖਤ**=ਵੇਖਕੇ ॥ **ਆਘਾਵੈ**= ਰੱਜ ਜਾਂਦਾ ਹੈ ॥ **ਸੁਭਾਈ**=ਸੁਭਾਵਿਕ ਹੀ ॥ ਦੁਖੁ ਤਦੇ ਜਾ ਵਿ:—

## ੯੯

**ਜੀਇ ਸਮਾਲੀ**=ਹਿਰਦੇ ਵਿਚ ਯਾਦ ਕਰਾਂ ॥ **ਬਾਰਿਕ ਵਾਂਗੀ**= ਬਚਿਆਂ ਵਾਂਗੂੰ ॥ **ਰੰਗਿ ਰਸਾਲਾ**=ਰਸ ਵਾਲੇ ਪ੍ਰੇਮ ਵਿਚ ॥ ਲਾਲ ਗੋਪਾਲ ਦਇ:— **ਲਾਲ**=ਪਿਆਰੇ ॥ **ਗਹਿਰ ਗੰਭੀਰ**=ਬਹੁਤ ਗੰਭੀਰ (ਡੂੰਘੇ) ॥ **ਭੰਜਨ**=ਦੂਰ ਕਰਨ ਵਾਲੇ ॥ **ਨਿਧਾਨ ਅਮੋਲੇ**=ਅਮੋਲਕ ਖਜਾਨਿਆਂ ਵਾਲੇ ॥ **ਅਜੂਨੀ**=ਜੋਨੀ ਰਹਿਤ ॥ **ਸੈਭੋ**=ਆਪਣੇ ਆਪ ਤੋਂ ਪ੍ਰਕਾਸ਼ ਮਾਨ ॥ **ਰਸਾਇਣੁ**=ਰਸਾਂ ਦਾ ਘਰ ॥ **ਧਰ**=ਆਸਰਾ ॥ **ਪਰੀਵਾ**=ਪਵਾਂ ॥ ਧੰਨੁ ਸੁ ਵੇਲਾ ਜਿਤੁ:—**ਪੇਖਤ**=ਵੇਖਦਿਆਂ ॥ **ਮੂਰਤ**=ਦੋ ਘੜੀਆਂ, ਮਹੂਰਤ ॥ **ਸੰਜੋਗਾ**=ਮਿਲਾਪ ਦਾ ਸਮਾਂ ॥ **ਥੀਆ**= ਹੋਇਆ ॥ **ਚੋਜ ਤਮਾਸ਼ੇ**=ਰੰਗ ਰਲੀਆਂ ॥ ਸਗਲ ਸੰਤਨ ਪਹਿ:—**ਸਗਲ**= ਸਾਰਿਆਂ ॥ **ਪਹਿ**=ਪਾਸੋਂ ॥ **ਵਰੀਆ**=ਵਾਰੀ ॥ **ਧੂਰਾ**=ਚਰਨ ਧੂੜੀ ॥ **ਵਰਸਾਵੈ**=ਤ੍ਰਿਪਤ ਹੁੰਦਾ ਹੈ ॥ **ਅਉਸਰੁ**=ਸਮਾਂ, ਮਨੁਖਾ ਜਨਮ ॥ **ਪੂਰਾ**= ਸਫਲ ॥ **ਭਵਨ**=ਚੌਦਾਂ ਲੋਕ, ਸਰੀਰ ॥ **ਪਵੀਤਾ**=ਪਵਿਤਰ ਕੀਤਾ ਹੈ ॥ **ਆਤਮ ਗੜੁ**=ਅੰਤਹ ਕਰਨ ਰੂਪੀ ਕਿਲ੍ਹਾ ॥ **ਬਿਖਮੁ**=ਕਠਨ ॥ **ਸੂਰਾ**=ਜੋਧਾ ॥

## ੧੦੦

**ਰੇਨੁ**=ਚਰਨ ਧੂੜੀ ॥ **ਦੁਰਮਤਿ**=ਖੋਟੀ ਮਤ ॥ **ਅਭਾਗੀ**=ਨਾਸ ਹੋ ਗਈ ॥ **ਬੈਸਿ**=ਬੈਠ ਕਰਕੇ ॥ **ਬਿਨਸੇ**=ਨਾਸ ਹੋ ਜਾਵੇ ॥ **ਕੂਰਾ**=ਝੂਠ ॥ ਵਿਸਰੁ ਨਾਹੀ ਏ:—**ਮਾਟੀ ਅੰਧੀ**=ਮਿਟੀ ਦੀ ਬਣੀ ਹੋਈ ਜੜ੍ਹ ਦੇਹੀ ਵਿਚ ॥ **ਸੁਰਤਿ**=ਚੇਤਨ ਸੱਤਾ ॥ **ਸਮਾਈ**=ਸਮਾ ਰਹੀ ਹੈ ॥ **ਭਲੀਆ**=ਚੰਗੀਆਂ ॥ **ਜਾਈ**=ਥਾਵਾਂ ॥ **ਬਿਨੋਦ**=ਖੇਡਾਂ ॥ **ਕੇਲ**=ਖੇਡਾਂ ॥ **ਸਹਜ**=ਸੁਭਾਵਕ ॥ ਸਿਫਤਿ ਸਾਲਾਹਣੁ ਤੇਰਾ:—**ਰਜਾਈ**=ਹੇ ਭਾਣੇ ਦੇ ਮਾਲਕ ॥ **ਪੂਰ**=ਪੂਰਾ ॥ **ਗਿਆਨਾ**=ਗਜਾਨ ਹੈ ॥ **ਅਘਾਨਾ**=ਰਜਿਆ ਹੈ ॥ ਤੂੰ ਜਲ ਨਿਧਿ:—**ਜਲ**

**ਨਿਧਿ**=ਪਾਣੀ ਦਾ ਖਜਾਨਾ, ਸਮੁੰਦਰ ਹੈ ॥ **ਮੀਨ**=ਮੱਛੀ ॥ **ਤਿਖਹਾਰੇ**=ਪਿਆਸੇ ਹਾਂ ॥ **ਖੀਰੁ**=ਦੁਧ ॥ **ਅਘਾਵੈ**=ਰੱਜਦਾ ਹੈ ॥ **ਭੀਨਾ**=ਭਿਜਿਆ ਹੈ **ਦੀਪਕੁ**=ਦੀਵਾ ॥ **ਰੰਗੀਨਾ**=ਰੰਗਿਆ ਹੈ ॥ ਅੰਮ੍ਰਿਤ ਨਾਮ ਸਦਾ:- **ਨਿਰਮਲੀਆ**=ਪਵਿਤ੍ਰ ਹੈ ॥ **ਬਿਡਾਰਨ ਹਰੀਆ**=ਦੂਰ ਕਰਨ ਵਾਲਾ ਹੈ **ਸਾਦ**=ਸਵਾਦ, ਰਸ ॥

## ੧੦੧

**ਵੂਠਾ**=ਵਸਿਆ ਹੈ ॥ **ਮਸਤਕਿ ਭਾਗੀਠਾ**=ਮਥੇ ਦੇ ਸ੍ਰੇਸ਼ਟ ਭਾ ਹੋਵਨ ॥ **ਵਰਸਾਨੇ**=ਲਾਭ ਨੂੰ ਪ੍ਰਾਪਤ ਹੋਏ ॥ **ਵਿਰਲੀ**=ਥੋੜਿਆਂ ਨੇ ਨਿਧਿ ਸਿਧਿ ਰਿਧਿ:-**ਰਾਵੈ**=ਭੋਗਦਾ ਹੈ ॥ **ਪਾਈ**=ਪੈਰੀਂ ॥ **ਪੇਖਤ**=ਵੇਖ ਕੇ **ਪੁਨੀਤਾ**=ਪਵਿੱਤ੍ਰ ॥ **ਗਹਿਰ ਗੰਭੀਰ**=ਬੇਅੰਤ ਤੋਂ ਬੇਅੰਤ ॥ **ਸਹਜ**=ਗਿਅ ਅਵਸਥਾ ਵਿਚ ॥ ਪ੍ਰਭ ਕਿਰਪਾ ਤੇ:-**ਅਵਰਦਾ**=ਆਰਬਲਾ, ਉਮਰ ॥ **ਅਉਖਧੁ**= ਦਵਾਈ ॥ **ਕਿਲਬਿਖ**=ਪਾਪ ॥ **ਅੰਗੁ**=ਪੱਖ ॥ **ਸਤਿ ਕਰੇ**=ਨਿਸ ਕਰਕੇ ॥ **ਭੇਟਤ**=ਮਿਲਕੇ ॥ **ਹਉ**=ਮੇਰੀ ॥ **ਬਲਾਏ**=ਆਫਤ, ਬਿਪਤਾ ਓਤਿ ਪੋਤਿ ਸੇਵਕ:- **ਓਤਿ ਪੋਤਿ**=ਤਾਣੇ ਪੇਟੇ ਵਿੱਚ, ਇਕਮਿਕ ਹੋ ਕੇ ॥ **ਆਹਰੁ**= ਉੱਦਮ ॥ **ਸਿਲਕ**=ਮਾਇਆ ਦੀ ਫਾਹੀ ॥ **ਮਾਹਰੁ**=੧. ਚੌਧਰੀ ਹੈ । ੨. ਜਾਣ ਵਾਲਾ ਹੈ ॥ **ਦਾਨਾ**=ਸਿਆਣਾ ॥

## ੧੦੨

**ਜਾਹਰੁ**=ਪ੍ਰਗਟ ਹੈ ॥ **ਪਹਿਰਾਇਆ**=ਪੌਸ਼ਾਕਾ ਪਹਿਨ੍ਹਾਇ (ਵਡਿਆਇਆ) ਹੈ ॥ **ਗਉਹਰੁ**=ਮੋਤੀ ਵਾਙੂੰ ਉੱਜਲ ਹੈ ॥ ਸਭ ਕਿਛ ਘਰ: **ਪਰਸਾਦੀ**=ਕ੍ਰਿਪਾ ਤੇ ॥ **ਸੁਹੇਲਾ**=ਸੁਖੀ ॥ **ਝਿਮਿ ਝਿਮਿ**=ਇਕ ਰ ਕਿਣਮਿਣ ੨ ਕਰਕੇ ॥ **ਬਿਨੋਦ**=ਤਮਾਸੇ ॥ **ਕੇਲਾ**=ਖੇਡਾ ॥ **ਤਰੰਗੁ**=ਲਹਿਰ **ਕਿਵਾੜਾ**=ਪੜਦੇ, ਤਖਤੇ ॥ **ਬਹੁੜਿ**=ਫਿਰ ॥ **ਜਉਲਾ**=ਅਲੱਗ, ਵੱਖ ਤਿਸੁ ਕੁਰਬਾਣੀ ਜਿਨਿ:-**ਭਣਿਆ**=ਜਪਿਆ ਹੈ ॥ **ਵਿਟਹੁ**=ਉਤੋਂ ॥ **ਪਖਾਲੀ**= ਧੋਵਾ ॥ **ਮਾਰਗਿ**=ਰਸਤੇ ਉਪਰ ॥ **ਨੈਨ**=ਅਖੀ ॥ **ਨਿਹਾਲੀ**=ਵੇਖਾ ॥

**ਲਾਧੇ**=ਲੱਭਿਆ ਹੈ ॥ **ਮਧੇ**=ਵਿੱਚ ॥ **ਅਲਿਪਤ**=ਅਸੰਗ ॥ **ਨਿਰਬਾਣੇ**= ਨਿਰ ਬੰਧਨ ਹੈ ॥ **ਦੂਤ**=ਦੁਸਮਨ ॥ **ਸਾਧੇ**=ਕਾਬੂ ਕੀਤੇ ॥ **ਅਗਮ**=ਕਠਨ ਅਤੇ ॥ **ਅਗਾਧੇ**=ਅਥਾਹ ਦਾ ॥ ਤੂੰ ਪੇਡੁ ਸਾਖ ਤੇਰੀ:–**ਪੇਡੁ**=ਮੁੱਢ ਹੈਂ; ਅਧਿਸਟਾਨ ॥ **ਸਾਖ**=ਟਾਹਣੀਆਂ, ਸ੍ਰਿਸਟੀ, ਮਾਇਆ ਰੂਪ ॥ **ਸੂਖਮੁ**=ਨਿਰਗੁਣ ਸਰੂਪ ਹੋ ਕੇ ॥ **ਅਸਥੂਲੀ**=ਸਰਗੁਣ ਸਰੂਪ ਵੈਰਾਟ ਰੂਪ ਹੋ ਰਿਹਾ ਹੈਂ ॥ **ਜਲਨਿਧਿ**=ਸਮੁੰਦਰ ॥ **ਫੇਨੁ**=ਝੱਗ ਦਾ ॥ **ਬੁਦ ਬੁਦਾ**=ਬੁਲ ਬੁਲਾ ਹੈਂ ॥ **ਸੂਤੁ**=ਸੱਤਾ ਰੂਪੀ ਧਾਗਾ ॥ **ਮਣੀਏ**=ਜੀਵ ਰੂਪੀ ਮਣਕੇ ॥ **ਗੰਠੀ**=ਗੰਢਾਂ ਰੂਪੀ ਸੁਾਸ ॥ **ਮੇਰੁ ਸਿਰਿ**= ਮਾਲਾ ਦੇ ਸਿਰ ਦਾ ਮਣਕਾ, ਬ੍ਰਹਮਾਂ ਆਦਿਕ ॥ **ਰਸੀਆ**=ਰਸਾਂ ਦੇ ਭੋਗਣ ਵਾਲਾ॥ **ਸਮਾਲੀਐ**=ਸੰਭਾਲਦਾ ਹੈਂ ॥ **ਫੁਨਿ**=ਪੁਨ੍ਹਾ ॥ **ਥੋਰੀ**=ਥੋੜੀ ਜੇਹੀ ॥ **ਨਦਰਿ**=ਕ੍ਰਿਪਾ ਦ੍ਰਿਸਟੀ ਨਾਲ ॥

## ੧੦੩

ਸਫਲੁ ਸੁ ਬਾਣੀ:–**ਗੁਰ ਪਰਸਾਦਿ**=ਗੁਰਾਂ ਦੀ ਕ੍ਰਿਪਾ ਕਰਕੇ ॥ **ਤੇ**= ਉਹ ਜੀਵ ॥ **ਪੇਖਾ**=ਵੇਖਿਆ ਹੈ ॥ **ਸੇ ਕਰ**=ਉਹ ਹੱਥ ॥ **ਲੇਖਾ**= ਲਿਖਿਆ ਹੈ॥ **ਕਿਲ ਵਿਖ**=ਪਾਪ ॥ **ਦੁਇ ਕਰ**=ਦੋਵੇਂ ਹਥ ॥ **ਲੀਜੈ**= ਲੈ ਲਵੋ, ਕਢ ਲਓ ॥ ਅੰਮ੍ਰਿਤ ਬਾਣੀ ਹਰਿ:–**ਪਰਮ ਗਤਿ**=ਮੁਕਤੀ ॥ **ਪਰਾਨਾ**= ਹੋ ਗਿਆ ॥ **ਸਰ**=ਤਾਲਾਬ ॥ **ਸੁਭਰ**=ਲਬਾ ਲਬ ॥ **ਜਲਥਲ**=ਪਾਣੀ ਅਤੇ ਪ੍ਰਿਥਵੀ ॥ **ਪ੍ਰਤਿਪਾਰੇ**=ਪਾਲੇ ਪੋਸੇ ॥ **ਅਘਾਏ**=ਰਜਾਏ ਹਨ ॥ **ਵਣੁ**=ਜੰਗਲ ॥ **ਤ੍ਰਿਭਵਣੁ**=ਤਿੰਨ ਲੋਕ ॥ ਤੂੰ ਮੇਰਾ ਪਿਤਾ:–**ਤੂੰ**=ਹੇ ਵਾਹਿਗੁਰੂ ! ਆਪ ਹੀ ॥ **ਬੰਧਪੁ**=ਸਰਬੰਧੀ ॥ **ਕਾੜਾ**=ਝੋਰਾ ॥ **ਮਾਣਾ**=ਮਾਨ ਹੈਂ ॥ **ਅਖਾੜਾ**=ਖੇਡਣ ਦੀ ਥਾਂ, ਸੰਸਾਰ ॥ **ਅਸਾੜਾ**=ਸਾਡਾ ॥ **ਬਿਖਾੜਾ**=ਸੰਸਾਰ ਰੂਪੀ ਕਠਨ ਅਖਾੜੇ ਨੂੰ ॥ ਜੀਅ ਪ੍ਰਾਨ ਪ੍ਰਭ:–

## ੧੦੪

**ਭੇਟਤ**=ਮਿਲਦਿਆਂ ਹੀ ॥ **ਦਸਾਇਆ**=ਦਰਸਨ ॥ **ਮਿਤਿ**= ਮਰਯਾਦਾ ॥ **ਖੁਦੀ**=ਹੰਕਾਰ ॥ **ਚੂਕਾ**=ਨਵਿਰਤ ਹੋਇਆ ॥ **ਕਲਿਆਣ**=

ਮੁਕਤੀ ਦਾ ॥ **ਨਿਧਾਨ**=ਖਜਾਨਾ ॥ ਸੁਣਿ ਸੁਣਿ ਜੀਵਾਂ:—**ਸੋਇ**=ਸੋਭਾ, ਖਬਰ ॥ **ਸਮਾਰਉ**=ਸੰਭਾਲਾ, ਸਿਮਰਨ ਕਰਾ ॥ **ਸਰਬ ਮਇਆ**=ਸਭ ਤੇ ਕ੍ਰਿਪਾ ਕਰਨ ਵਾਲੇ ॥ **ਸਤਿ ਸਤਿ ਸਤਿ**=ਪ੍ਰਮੇਸ੍ਵਰ ਤਿੰਨ ਕਾਲ (ਭੂਤ, ਭਵਿਖਤ, ਵਰਤਮਾਨ) ਸੱਤ ਹੈ॥ **ਨਿਹਾਲਾ**=ਕ੍ਰਿਤਾਰਥ ॥ ਹੁਕਮੀ ਵਰਸਣ:—**ਮੇਹਾ**=ਮੀਂਹ ਉਪਦੇਸ਼ ਰੂਪ॥ **ਜਪੇਹਾ**=ਜਪਿਆ ਹੈ॥ **ਠਾਢਿ**=ਠੰਢ ॥ **ਧ੍ਰਾਪੇ**=ਤ੍ਰਿਪਤ ਹੋਵਨ ॥ **ਨਾਈ**= ਵਡਿਆਈ ਹੈ ॥ ਆਉ ਸਾਜਨ ਸੰਤ:—**ਚਿੰਦੇ**=ਇਛਤ ॥ **ਪਾਰਗਿਰਾਮੀ**= ਸੰਸਾਰ ਸਮੁੰਦਰ ਤੋਂ ਪਾਰ ਹੋਇਆ ਹੈ॥ **ਥੀਏ**=ਪੂਰਨ ਹੋਏ॥

## ੧੦੫

ਭਏ ਕ੍ਰਿਪਾਲ ਗੋ:—**ਮੇਘੁ**=ਬੱਦਲ, ਮੀਂਹ ॥ **ਪ੍ਰਤਿਪਾਰੇ**=ਪਾਲਦਾ ਹੈ॥ **ਬਾਰਿਕ**=ਬੱਚੇ ਨੂੰ॥ **ਸੰਮਾਰੇ**=ਸੰਭਾਲਦੀ ਹੈ॥ **ਭੰਜਨ**=ਦੂਰ ਕਰਨ ਵਾਲਾ ॥ **ਆਹਾਰੇ**=ਭੋਜਨ॥ **ਨਦਰਿ ਨਿਹਾਰੇ**=ਜਦ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਦਾ ਹੈ॥ ਜਿਥੈ ਨਾਮ ਜਪੀਐ:—ਇਹ ਸ਼ਬਦ ਭਾਈ ਹੇਮਾ ਜੀ ਨਾਲ ਉਸਦੀ ਕੁੱਲੀ ਤਰਨ ਤਾਰਨ ਗੋਇੰਦਵਾਲ ਦੇਂਰਸਤੇ ਵਿਚ ਹੋਇਆ॥**ਅਸਥਲ**=ਥੇਹ ਦੀ ਥਾਂ, ਉਜਾੜ ॥ **ਸੋਇਨ**=ਸੋਨੇ ਦੇ॥ **ਚਉਬਾਰੇ**=ਚਹੁੰ ਦਰਵਾਜ਼ਿਆਂਵਾਲਾ ਦੂਜੀ ਛਤ ਦਾ ਕਮਰਾ,ਚੁਬਾਰਾ॥**ਗੋਇਦਾ**=ਗੋਬਿੰਦ, ਪ੍ਰਮਾਤਮਾਂ ਦਾ ॥ **ਨਿਹਾਲੇ**=ਵੇਖਦਾ ਹੈ ॥ **ਬਦ ਫੈਲੀ**=ਖੋਟੇ ਕੰਮ ॥ **ਵਿਸੂ**=ਜ਼ਹਿਰ ॥ **ਵਾੜੀ**=ਬਗੀਚੀ, ਖੇਤੀ ॥ **ਸਾਕਤ**=ਬੇਮੁਖਾਂ ਨਾਲ ॥ **ਵਿ ਕਰਮ**=ਬੁਰੇ ਕਰਮ ॥ **ਉਪਾੜੀ**=ਉਖਾੜੀ ਹੈ ॥ **ਸਰਮ**=ਲੱਜਿਆ॥ **ਅਸਾੜੀ**=ਸਾਡੀ॥ ਚਰਣ ਠਾਕੁਰ ਕੇ.—**ਕਲਿ**=ਕਲਜੁਗ ਦੇ ॥ **ਪਇਆਣੇ**= ਹੋ ਗਏ, ਚਲੇ ਗਏ॥ **ਸਹਜ ਧੁਨਿ**=ਸਾਂਤ ਰਸ ਬਾਣੀ॥ **ਅਨਹਦ**=ਇਕ ਰਸ॥ **ਤ੍ਰਿਪਤਿ ਅਘਾਇ**=ਪ੍ਰਸੰਨ ਹੋ ਕੇ ਰਜ ਰਹੇ॥ ਮੀਹੁ ਪਇਆ ਪਰ:—

## ੧੦੬

**ਘਾਲੀ**=ਸੇਵਾ, ਕਮਾਈ ਕੀਤੀ ਹੋਈ ॥ **ਪਰਸਾਦੀ**=ਕ੍ਰਿਪਾ ਨਾਲ॥ **ਨਿਹਾਰਾ**=ਵੇਖਿਆ ॥ **ਮਹੀ**=ਪ੍ਰਿਥਵੀ ॥ **ਅਲਿ**=ਅਕਾਸ਼ ॥ **ਪਖਾਲੀ**= ਧੋਵਾਂ॥ **ਰਸਾਲੀ**=ਸੁੰਦਰ ਰਸਾਂ ਵਾਲੇ, ਵਾਹਿਗੁਰੂ ਦੇ॥ ਮਨੁ ਤਨੁ ਤੇਰਾ:—**ਗਹਣਾ**=

ਆਸਰਾ ॥ **ਤਿਥਾਈ**=ਓਥੇ ਹੀ ॥ **ਦੁਖਾਲਾ**=ਦੁਖ ॥ ਪਾਰਬ੍ਰਹਮਿ ਪ੍ਰਭਿ ਮੇਘੁ:— **ਮੇਘੁ**=ਬੱਦਲ ਰੂਪ ਗੁਰੂ ॥ **ਪਠਾਇਆ**=ਭੇਜਿਆ ॥ **ਠਾਈ**=ਥਾਈਂ; ਸੰਸਾਰ ਵਿਚ॥ **ਸਾਰ**=ਸੰਭਾਲਣਾ ॥ **ਗਤਿ**=ਮੋਖਸ਼ ॥ **ਜਾਈ**=ਥਾਵਾਂ ॥ **ਗੁਣੀ**= ਗੁਣਾਂ ਦਾ ॥ **ਗਹੇਰਾ**=ਖਜਾਨਾ ॥ ਸਭੇ ਸੁਖ ਭਇ:—**ਤੁਠੇ**=ਪ੍ਰਸੰਨ ਹੋਏ ॥ **ਵੁਠੇ**=ਵੱਸੇ ਹਨ ॥ **ਸਹਜ ਸਮਾਧਿ**=ਨਿਰ ਵਿਕਲਪ ਸਮਾਧੀ ॥ **ਘਟ ਘਟ**= ਹਰੇਕ ਸਰੀਰ ਵਿਚ ॥ **ਨੇਰਾ**=ਨੇੜੇ ਹੀ ॥ **ਅਲਿਪਤੁ**=ਵੱਖਰਾ ਹੈ ॥ **ਹਥੀ**= ਬਾਂਹ, ਆਸਰਾ ॥ **ਨਿਵਾਰੇ**=ਦੂਰ ਕਰ ਦਿਤੇ ਹਨ ॥

## ੧੦੭

ਕੀਨੀ ਦਇਆ ਗੋ:—**ਅੰਗੀਕਾਰੁ**=ਪੱਖ ॥ **ਦੁਖ ਕਾ ਡੇਰਾ**= ਅਗਿਆਨ ॥ **ਬਿਖੜਾ**=ਔਖਾ ॥ **ਆਹਿਆ**=ਚਾਹਿਆ ਹੈ ॥ **ਸਮਾਹਿਆ**= ਮਿਲਿਆ ਹੋਇਆ ਹੈ ॥ ਸੋ ਸਚੁ ਮੰਦਰੁ:—**ਕੀਮ**=ਕੀਮਤ ॥ **ਜਾਣੇ**=ਜਾਣਦਾ ਹੈ ॥ ਰੈਣਿ ਸੁਹਾਵੜੀ ਦੇ:—**ਰੈਣਿ**=ਰਾਤ ॥ **ਸੁਹਾਵੜੀ**=ਸੋਭਨੀਕ ਹੈ ॥ **ਸੁਹੇਲਾ**= ਸੁਖਾਲਾ ॥ **ਮੂਰਤ**=ਦੋ ਘੜੀ ॥ **ਵੰਞਹਿ**=ਬੀਤਣ ॥ **ਤਿਥਾਈ**=ਉਥੇ ਹੀ ॥ **ਜਾਈ**=ਥਾਂਈ ॥ **ਮਧਿ**=ਵਿੱਚਕਾਰ ॥ **ਲਵੈ**=ਬਰਾਬਰ ॥ **ਜਾਚਿਕੁ**=ਮੰਗਤਾ ॥ **ਜਾਚੈ**=ਮੰਗਦਾ ਹੈ ॥ **ਰਵਾਲਾ**=ਚਰਨ ਧੂੜ ॥ **ਧਰ**=ਆਸਰਾ ॥

## ੧੦੮

ਐਥੈ ਤੂੰ ਹੈ ਆ:—**ਅਵਖਧੁ**=ਦਵਾਈ॥ **ਰੋਗੁ**=ਅਗਿਆਨੁ ॥ **ਕਾਰੀ**= ਦਵਾਈ, ਕਾਰਜ ॥ **ਦ੍ਰਿਸਟਿ ਧਾਰਿ**=ਕ੍ਰਿਪਾ ਦ੍ਰਿਸਟੀ ਕਰਕੇ ॥ **ਨਮਸਕਾਰਿਆ**= ਪੂਜਿਆ ॥ **ਸਾਰੀ**=ਸਰੇਸ਼ਟ ਹੈ ॥ ਮਨੁ ਤਨੁ ਰਤਾ:—**ਸਰਬਸੁ**=ਸਰਬੰਸ, ਸਭ ਕੁਛ ॥ **ਤਰੀਜੈ**=ਤਰੀਦਾ ਹੈ ॥ **ਚਾਰਿ ਪਦਾਰਥ**=ਕਾਮ,ਮੋਖ,ਧਰਮ,ਅਰਥ ॥ **ਬਿਖੁ**=ਪਾਪ ॥ **ਪਰਵਾਨ**=ਪ੍ਰਗਟਹੈ॥ ਸਿਮਰਤ ਨਾਮੁ ਗਿ:—**ਗ੍ਰਿਹਿ**=ਹਿਰਦੇ ਰੂਪੀ ਘਰ ਵਿਚ॥ **ਪੂਰਬ**= ਪਿਛਲੀ ॥ **ਜੋਗਾ**=ਸਮਰਥ ॥ **ਇਕੰਤੀ**=ਇਕੰਤ (ਇਕੱਲਾ) ਹੈ ॥ **ਪਸਾਰਾ**= ਬ੍ਰਹਮੰਡ ਵਿਚ ਪਸਰਿਆ ਹੈ ॥ **ਵਿਜੋਗ**=ਦੁਖ ॥ **ਅੰਚਲਿ**=ਪੱਲੇ ॥ **ਬੋਹਿਥੁ**= ਜਹਾਜ਼ ॥ **ਧੁਰਿ ਸੰਜੋਗਾ**=ਮੁਢਲੇ ਭਾਗਾਂ ਦੇ ਮੇਲ ਕਰਕੇ॥ ਸੋਈ ਕਰਣਾ ਜਿ:—**ਜਾਏ**=

ਥਾਂ ॥ **ਧਾਗੈ**=ਸੱਤਾ ਵਿਚ ॥ **ਊਂਧ**=ਮੂੰਧਾ, ਉਲਟਾ, ਬੇ-ਮੁਖ ਹੋਇਆ ਹੋਇਆ ॥ **ਕਵਲੁ**=ਹਿਰਦਾ ਰੂਪੀ ਕਮਲ ॥ **ਪੀਠਾ**=ਪੀਸਿਆ (ਕਾਬੂ ਕੀਤਾ) ਹੈ ॥ **ਕਲਮਲ**=ਪਾਪ ॥

## ੧੦੯

**ਧੀਠਾ**=ਢੀਠ, ਕਠੋਰ ॥ ਝੂਠਾ ਮੰਗਣੁ ਜੇ:--**ਝੂਠਾ ਮੰਗਣੁ**=ਝੂਠੇ ਮਨੋਰਥ ਦੀ ਮੰਗ ॥ **ਜਾਗੀ**=ਜਾਗ ਕਰ ਕੇ, ਗਿਆਨ ਜਾਗਰਤ ਵਿਚ ॥ **ਵੁਠੇ**=ਵੱਸੇ ਹਨ ॥ **ਮੁਠੇ**=ਠੱਗੇ ਗਏ ॥ **ਬਾਂਛਹਿ**=ਮੰਗਦੇ ਹਨ ॥ **ਵਰੁ**=ਫਲ ॥ ਮਹਲਾ ੧ ॥ ਸਬਦਿ ਰੰਗਾਏ:—**ਸਬਾਏ**=ਸਭਨਾਂ ਨੂੰ ॥ **ਮਹਲਿ**=ਸਰੂਪ ਵਿਚ ॥ **ਪਤੀਆਵਣਿਆਂ**=ਪਤੀਜਦਾ ਹੈ ॥ **ਕੇਰਾ**=ਦਾ ॥ **ਘਣੇਰੀ**=ਬਹੁਤ ਦੁਨੀਆਂ ॥ **ਸਬਦਿ**=ਉਪਦੇਸ਼ ਦੁਆਰਾ ॥ **ਨੀਸਾਣੈ**=ਪ੍ਰਗਟ ਹੁੰਦਾ ਹੈ ॥ **ਜਮਦਰਿ**=ਜਮਾਂ ਦੇ ਦੁਆਰੇ ॥ **ਸਾਕਤ**=ਮਨਮੁਖ ॥ **ਵਿਛੁੰਨੀ**=ਵਿਛੜੀ ਹੋਈ ॥ **ਅਵਗਣਿ ਮੁਠੀ**=ਔਗਣਾਂ ਕਰ ਕੇ ਠੱਗੀ ਹੋਈ॥ **ਠਾਕਿ**=ਰੋਕ ॥ **ਰਹਾਏ**=ਰੱਖਦਾ ਹੈ ॥

## ੧੧੦

॥ ਮ: ੩ ॥ ਕਰਮੁ ਹੋਵੈ ਸਤਿ:--**ਸੁਰਤਿ**=ਸੁਰਤੀ, ਬਿਰਤੀ ॥ **ਅਨ ਦਿਨੁ**=ਰਾਤ ਦਿਨ ॥ **ਧਾਵਤੁ ਰਾਖੈ**=ਮਨ ਦੌੜਦੇ ਨੂੰ ਮੋੜੇ ॥ **ਠਾਕਿ ਰਹਾਏ**=ਰੋਕ ਰਖੇ ॥ **ਵਸਤੁ ਅਸੰਖਾ**=ਬੇਅੰਤ ਵਸਤੂ, ਪ੍ਰਮਾਤਮਾਂ ॥ **ਨਉ ਦਰਵਾਜੇ**=ਨੌ ਗੋਲਕਾਂ (ਨੂੰ ਰੋਕਕੇ)॥ **ਮੁਕਤਾ**=ਮੁਕਤ ਹੁੰਦਾ ਹੈ ॥ **ਨਾਈ**=ਵਡਿਆਈ ॥ **ਮਗੁ**=(ਰੱਬ ਦਾ)ਰਸਤਾ॥ **ਸਾਖੀ**=ਸਿਖਿਆ ਨਾਲ॥ **ਬਜਰ ਕਪਾਟ**=ਪੱਥਰ(ਅਗਿਆਨਤਾ)ਦੇ ਤਖਤੇ॥ ਮੇਰਾ ਪ੍ਰਭੁ ਰਿਰਮਲੁ–**ਕਹਿ**=ਗਾਕੇ॥ **ਪੇਈਅੜੈ**=ਪੇਕੇ(ਇਸ ਸੰਸਾਰ ਵਿਚ)॥ **ਧਨ**=ਇਸਤ੍ਰੀ **ਅਵਗਣਿ**=ਔਗੁਣਾ ਕਰਕੇ ॥ **ਮੁਤੀ**=ਛੁਟੜ ਹੋ ਗਈ ।।

## ੧੧੧

**ਸਚੁ ਸੀਗਾਰ**=ਜਪ ਤਪ ਰੂਪ ਸੱਚਾ ਸ਼ਿੰਗਾਰ ॥ **ਕਿਲ ਬਿਖ**=ਗੁਨਾਹਾਂ (ਪਾਪਾਂ) ਨੂੰ ॥ **ਕਿਨਿ**=ਕਿਸ ਨੇ ॥ **ਫੁਨਿ**=ਪੁਨਾ ॥ **ਦੂਐ ਤੀਐ**=ਦੋ ਤੇ

ਤਿੰਨ (ਦ੍ਵੈਤ ਅਰੁ ਤਿੰਨਾਂ ਗੁਣਾਂ) ਵਿਚ ॥ ਇਕੋ ਆਪਿ ਫਿਰੈ:—**ਪਰਛੰਨਾ**=ਭਿੰਨ੍ਰ ਰੂਪਾਂ ਵਿਚ, ਛੁਪਿਆ ਹੋਇਆ ॥ **ਭਿੰਨਾ**=੧. ਪਤੀਜਿਆ । ੨. ਭਿਜ ਗਿਆ ॥ **ਕਰਮ ਬਿਧਾਤੇ**= ਕਰਮਾਂ ਦਾ ਫਲ ਦੇਣ ਵਾਲੇ (ਪ੍ਰਭੂ) ਦੇ ॥ **ਪਚਾਵਣਿਆ**=ਸੜਦਾ, ਖਪਦਾ ਹੈ ॥ **ਭਾਇ ਭਗਤਿ**=ਪ੍ਰੇਮਾ ਭਗਤੀ ਕਰਕੇ ॥ **ਬੈਰਾਗੀ**=ਵੈਰਾਗਵਾਨ ॥ **ਨਿਜ ਘਰਿ**= ਆਪਣੇ ਸਰੂਪ ਵਿਚ ॥ ਸਬਦਿ ਮਰੈ ਸੁ:—**ਸਬਦਿ**=ਉਪਦੇਸ ਨਾਲ ॥ **ਚਾਪੈ**= ਦਬਾਉਂਦਾ, ਚੱਬਦਾ ॥ **ਸੰਤਾਪੈ**=ਸਤਾਉਂਦਾ ॥ **ਨਾਇ**=ਨਾਮ ਦੁਆਰਾ ॥ **ਚੀਰੁ**= ਅਸਥੂਲ ਸਰੀਰ ਰੂਪੀ ਕਪੜਾ ॥ **ਕਾਇਆ**=ਸੂਖਮ ਸਰੀਰ ॥

## ੧੧੨

**ਦੂਜੈ**=ਦ੍ਵੈਤ ਵਿਚ ॥ **ਭੈ**=ਡਰ ਤੇ ॥ **ਭੈ ਭਾਇ**=ਡਰ ਤੇ ਪ੍ਰੇਮ ਵਿਚ ॥ **ਰਵੈ**=ਭੋਗੇ ॥ **ਮਜੀਠੈ**=ਗੂੜ੍ਹਾ ਲਾਲ, ਅਤਿ ਪ੍ਰੇਮ ਵਾਲਾ ॥ **ਵਿਗੁਤਾ**=ਖਰਾਬ ਹੋਇਆ ਹੈ ॥ **ਅਪਿਉ**=ਨਾਮ ਦਾ ਅੰਮ੍ਰਿਤ ॥ **ਗਤਿ**=ਪ੍ਰਾਪਤੀ ॥ **ਬੈਰਾਗੀ**= ਵੈਰਾਗਵਾਨ ॥ **ਆਪੁ**=ਹਉਮੈ ॥ ਅੰਦਰ ਹੀਰਾ ਲਾ:—**ਅੰਜਨ ਮਾਹਿ**=ਮਾਇਆ ਵਿਚ ॥ **ਨਿਰੰਜਨੁ**=ਮਾਇਆ ਰਹਿਤ, ਪ੍ਰਮਾਤਮਾਂ ॥ **ਸੀਝਸਿ**=ਸਫਲ ਹੁੰਦੀ ਹੈ ॥ **ਸਾਰਿ ਸਮਾਲਿ**=ਚੰਗੀ ਤਰ੍ਹਾਂ ਸੰਭਾਲ ਕੇ ॥ **ਸਿਰਜੀ**=ਉਪਾਈ ਹੈ ॥ **ਗੋਈ**= ਖਪਾਈ ਹੈ (ਸ੍ਰਿਸ਼ਟੀ)॥

## ੧੧੩

**ਸਵਾਰਹਿ**=ਸਵਾਰਦਾ ਹੈਂ ॥ ਸਭ ਘਟ ਆਪ:—**ਲੂਝੈ**=ਝਗੜੇ ॥ **ਮਨਸਾ**=ਵਾਸਨਾਂ ॥ **ਮੁਹਹਿ**=ਲੁੱਟਦੇ (ਠੱਗਦੇ) ਹਨ ॥ **ਸਾਰਾ**=ਸਾਰ, ਖਬਰ ॥ **ਪਚਾਵਣਿਆ**=ਸਾੜ ਦੇਂਦਾ ਹੈ ॥ **ਅਨਦਿਨੁ**=ਰਾਤ ਦਿਨ, ਸਦਾ ॥ **ਮਾਤੇ**= ਮਸਤ ਹੋ ਕੇ ॥ **ਏਕਮ**=ਪਹਿਲਾਂ ॥ **ਏਕੈ**=ਇਕ ਵਾਹਿਗੁਰੂ ਨੇ ॥ **ਤ੍ਰਿਬਿਧਿ**= ਤਿੰਨ (ਰਜ, ਸਤ, ਤਮ) ਗੁਣਾਂ ਵਾਲੀ ਮਾਇਆ ਪੈਦਾ ਕੀਤੀ ॥ **ਚਉਥੀ ਪਉੜੀ**= ਤੁਰੀਆ ਪਦ ਵਾਲੀ ਉੱਚੀ ਅਵਸਥਾ ॥ **ਧਰਿ**=ਰੱਖ ਕੇ, ਸਾਜ ਕੇ ਸ੍ਰਿਸਟੀ ਦੀ ਖੇਡ ॥ **ਸਾਰੀ**=ਨਰਦਾਂ ਰੂਪੀ (ਜੀਵ) ॥ ਅੰਮ੍ਰਿਤ ਬਾਣੀ ਗੁ:—**ਮਹਾ ਰਸੁ**=ਆਤਮ ਅਨੰਦ ॥ **ਦਰਿ**=ਅੰਦਰ ॥ **ਵਜਾਵਣਿਆ**=ਪ੍ਰਗਟ ਕਰਨ ਵਾਲਿਆ ॥ **ਅੰਮ੍ਰਿਤ ਸਰੁ**

**ਸਾਚਾ**=ਨਾਮ ਅੰਮ੍ਰਿਤ ਦਾ ਸਚਾ ਸਰੋਵਰ ॥ **ਮਨੁ ਨਾਵੈ**=ਮਨ ਇਸਨਾਨ ਕਰੇ ਤਾਂ॥ **ਬੀਆ**=ਦੂਜਾ ॥ **ਤਿਖਾ**=ਪਿਆਸ ॥ **ਨਿਵਾਰੀ**=ਦੂਰ ਕੀਤੀ ਹੈ ॥ **ਰਤਨੁ**=ਨਾਮ ॥ **ਪਲਰਿ**=ਖਾਲੀ ਜਾਣ ਕੇ ॥

## ੧੧੪

ਆਪੇ ਰੰਗੇ ਸਹਜਿ:-**ਰੰਗਿ ਚਲੂਲੀ**=ਗੂੜ੍ਹੇ ਰੰਗ(ਪ੍ਰੇਮ)ਵਿਚ ਭਿਜੀਹੈ॥**ਬਿਖੁ ਭਉਜਲੁ**=ਵਿਸ਼ਿਆਂ ਦੇ ਸੰਸਾਰ ਸਮੁੰਦਰ ਤੋਂ ॥ **ਮੁਗਧ**=ਮੂਰਖ ॥ **ਸਾਰੁ**=ਤੱਤ, ਅਸਲ ॥ **ਵਿਟਹੁ**=ਉਤੋਂ ॥ **ਬੈਸਿ**=ਬੈਠ ਕੇ ॥ **ਸੁ ਥਾਨਿ**=ਸ੍ਰੇਸ਼ਟ ਥਾ, ਸਤਸੰਗ ਵਿਚ ॥ ਸਤਿਗੁਰੁ ਸੇਵਿਐ :-**ਅਚਿੰਤੁ**=ਸੁਭਾਵਕ ਹੀ ॥ **ਤਿਖਾ**=ਵਿਸ਼ੇ ਵਿਕਾਰਾਂ ਦੀ ਪਿਆਸ ॥

## ੧੧੫

**ਦਰਿ ਸਚੇ**=ਸਚੇ ਦੀ ਦਰਗਾਹ ਵਿਚ ॥ **ਆਰਸੀ**=ਸੀਸ਼ਾ ਹੈ ਇਸ ਨੂੰ ਸੁਧ ਕਰਕੇ ਕੋਈ ਗੁਰਮੁਖ ਹੀ ਆਤਮਾਂ ਨੂੰ ਵੇਖਦਾ ਹੈ॥ **ਮੋਰਚਾ**=ਜੰਗਾਲ, ਰਾਗ ਦ੍ਵੈਖ ਆਦਿਕ ॥ **ਸੋਖੈ**=ਸੁਕਾ ਦੇਵੇ ਭਾਵ-ਮਾਰ ਦੇਵੇ ॥ **ਅਨਹਤ**=ਨਾਸ ਰਹਿਤ ॥ **ਕਿਹੁ**=ਕਿਸੇ ਤਰ੍ਹਾਂ ਭੀ ॥ **ਸਾਰੁ**=ਸ੍ਰੇਸ਼ਟ ਹੈ ॥ ਆਪੁ ਵੰਞਾਏ ਤਾ ਸਭ:-**ਆਪੁ**=ਹੰਕਾਰ ॥ **ਵੰਞਾਇ**=ਗਵਾਏ ॥ **ਸੰਘਰਹਿ**=ਇਕੱਠਾ ਕਰਦੇ ਹਨ ॥ **ਤੁਠੈ**=ਪ੍ਰਸੰਨ ਹੋਇ ॥ **ਅਨਰਸੁ**=ਹੋਰ ਸਵਾਦ ॥ **ਚੂਕੈ**=ਮਿਟ ਗਏ ॥ **ਮੋਖ ਦੁਆਰਾ**=ਬ੍ਰਹਮ ਗਿਆਨ ॥ **ਜਮਦਰਿ**=ਜਮਾਂ ਦੇ ਦੁਆਰੇ ਜਾ ਕੇ ॥ **ਸਾਦੁ**=ਅਨੰਦ ॥ **ਨਿਰਮਲ ਨਾਦੁ**=ਪਵਿੱਤਰ ਸਬਦ ॥

## ੧੧੬

**ਸਮਕਰਿ**=ਇਕੋ ਜਿਹਾ ॥ ਤੇਰੀਆ ਖਾਣੀ ਤੇਰੀ:-**ਖਾਣੀ**=ਜੀਵ ਜੰਤ ਦੇ ਉਤਪਤੀ ਦੇ ਮੂਲ ਧਾਤੂ॥**ਬਾਣੀ**=ਬੋਲੀ ਦੇ ਭੇਦ ॥ **ਵਥੂ**=ਵਸਤਾ ਦਾ ॥ **ਤਟਿ**=ਕਿਨਾਰਿਆਂ ਉਪਰ ॥ **ਦਿਸੰਤਰਿ**=ਪਰਦੇਸਾਂ ਵਿਚ ॥ **ਬਿਸਟਾ**=ਗੰਦਗੀ ॥ **ਬਿਸਟਾ ਕਮਾਵਹਿ**=ਬੁਰੇ ਕਰਮ ਹੀ ਕਰਦੇ ਹਨ॥ **ਮੁਕਤੇ**=ਮੁਕਤ ਰੂਪ ਗੁਰੂ ਸਾਹਿਬਾਂ ਨੂੰ ॥ **ਪਚਾਵਣਿਆ**=ਨਾਸ ਹੁੰਦੇ ਹਨ ॥ **ਮਮਤਾ**=ਅਪਣੱਤ ॥

**ਨਿਧਿ**=ਖਜ਼ਾਨਾ ॥ ਐਥੇ ਸਾਚੇ ਸੁ:—

੧੧੭

**ਦਰੁ**=ਦਵਾਰਾ ॥ **ਕਿਲ ਵਿਖ**=ਪਾਪ ॥ **ਨਿਵਾਰੇ**=ਦੂਰ ਕਰਦਾ ਹੈ ॥ **ਉਰ ਧਾਰੇ**=ਹਿਰਦੇ ਵਿਚ ਧਾਰ ਕੇ ॥ **ਬੈਰਾਗੀ**=ਵੈਰਾਗਵਾਨ ਹਨ ॥ **ਤ੍ਰਿਬਿਧਿ ਮਾਇਆ**=ਤਿੰਨ (ਰਜ, ਸਤ, ਤਮ) ਗੁਣਾਂ ਵਾਲੀ ਮਾਇਆ ਹੈ॥ **ਤ੍ਰਿਬਿਧਿ ਮਨਸਾ**= ਤਿੰਨ ਤਰ੍ਹਾਂ ਦੀ ਵਾਸਨਾ ਲਗ ਰਹੀ ਹੈ ॥ **ਮੋਨੀ**=ਚੁਪ ਰਹਿਣ ਵਾਲੇ, ਮੋਨ ਧਾਰੀ ॥ **ਚਉਥੇ ਪਦ**=ਤੁਰੀਆ ਅਵਸਥਾ, ਆਤਮ ਟਿਕਾਓ ॥ ਉਤਪਤਿ ਪਰਲਉ:—**ਸਬਦੇ**=ਬ੍ਰਹਮ ਤੋਂ ॥ **ਓਪਤਿ**=ਉਤਪਤੀ ॥ **ਸਮਾਵਣਿਆ**=ਲੀਨ ਕਰਨ ਵਾਲਾ ॥ **ਵਿਡਾਣੀ**= ਅਸਚਰਜ ਖੇਲ ਸੰਸਾਰ ॥ **ਭੇਦਿ**=ਜਾਣਦਾ ਹੈ ॥ **ਵਣੰਜਹਿ**=ਖ੍ਰੀਦਦੇ ਹਨ ॥ **ਹੇਤਿ**= ਪ੍ਰੇਮ ਦੁਆਰਾ ॥ **ਰਾਸੀ**=ਪੂੰਜੀ, ਭਾਵ ਸਰਧਾ ॥ **ਵਥੁ**=ਚੀਜ਼;ਨਾਮ ॥ **ਸਬਾਏ**=ਸਾਰੇ ॥ **ਸਗਲੇ**=ਸਾਰੇ ॥ **ਬੇਤਾਲੇ**=ਭੂਤਨਿਆਂ ਦੀ ਤਰ੍ਹਾਂ ਬੇਸੁਰੇ ਹੋ ਕੇ ॥

੧੧੮

ਸਤਿਗੁਰ ਸਾਚੀ ਸਿਖ:—**ਅਨਾਥੁ**=ਮਾਲਕ ਰਹਿਤ(ਸੁਤੰਤ੍ਰ)ਹੈ॥**ਅਜੋਨੀ**=ਜੋਨੀ ਰਹਿਤ ਹੈ,ਜੰਮਦਾ ਨਹੀਂ ॥ **ਭਾਇ**=ਪ੍ਰੇਮ ਨਾਲ ॥ **ਆਪੁ**=ਹੰਕਾਰ ਨੂੰ ॥ **ਨਿਵਾਰਣਿਆ**= ਦੂਰ ਕਰਨ ਵਾਲਿਆਂਤੋਂ॥**ਅਲਿਪਤੁ**=ਨਿਰਲੇਪ॥**ਤਕੀਐ**=ਆਸਰੇ॥**ਆਤਮ ਘਾਤੀ** =ਆਪਣਾ ਆਪ ਨਾਸ ਕਰਨ ਵਾਲਾ ॥ **ਜਗਤ ਕਸਾਈ**=ਜਗਤ ਨੂੰ ਮਾਰਨ ਵਾਲਾ ਹੈ ॥ **ਵਾੜੀ**=ਬਗੀਚੀ ਹੈ॥**ਵਾਸੂ ਵਾਸੁ ਜਣਾਵਣਿਆ**=ਖੁਸਬੋ ਤੋਂ ਖੁਸਬੋ ਜਾਣੀਜਾਂਦੀਹੈ॥ **ਬਿਲਲਾਦੇ**=ਵਿਲਕਦੇ ॥ **ਜੇਹਾ**=ਜਿਸ ਤਰ੍ਹਾਂ ਦਾ (ਸੁਭਾਵ ਸੰਕਲਪਾਂ ਵਿਕਲਪਾਂ ਦਾ)ਜੀਵ ਦੇ ॥ **ਬਾਹਰਿ ਪਾਵਣਿਆ**=ਮੰਦੇ ਸੁਭਾਵ ਨੂੰ ਬਾਹਰ ਕਢ ਦੇਂਦਾ ਹੈ ॥ ਅੰਮ੍ਰਿਤ ਨਾਮੁ ਮੰਨਿ:—**ਵੈਣੀ**=ਬਚਨਾਂ ਦੁਆਰਾ ॥ **ਅਵਰਾ**=ਹੋਰਨਾਂ ਨੂੰ ॥ **ਜਾਂਦਾ**=ਭਟਕਦੇਨੂੰ॥ **ਫੇਰੇ**=ਮੋੜੇ, ਭਾਵ ਰੋਕਦਾ ਹੈ ॥ ਏਸ ਸਬਦ ਵਿੱਚ **ਅੰਮ੍ਰਿਤ** ਦੇ ਅਰਥ ਕਿਤੇ 'ਆਤਮ ਅਨੰਦ' ਕਿਤੇ 'ਨਾਮ' ਅਤੇ ਕਿਤੇ 'ਅਮੋਰ' ਪਦਾਰਥ ਹਨ ।

੧੧੯

**ਗੁਰ ਪਰਸਾਦੀ**=ਗੁਰਾਂ ਦੀ ਕ੍ਰਿਪਾ ਨਾਲ ॥ ਅੰਮ੍ਰਿਤੁ ਵਰਸੈ ਸਹਜਿ:—

**ਤ੍ਰਿਪਤਾਸੇ**=ਤ੍ਰਿਪਤ ਹੋਏ ॥ **ਸਹਜੁ**=ਗਿਆਨ ॥ **ਮਨੁ ਮੋ ਹੈ**=ਮਨ ਵਿਚ ਹੈ ॥ **ਦੂਜੇ ਭਾਇ ਖੁਆਏ**=ਦ੍ਵੈਤ ਭਾਵ ਵਿਚ ਭੁੱਲਣ ਕਰਕੇ ॥ **ਵਿਸਟਾ**=ਗੰਦੇ, ਖੋਟੇ ਕੰਮ॥ **ਸਿਰਜੀ**=ਸ੍ਰਿਸਟੀ ਰਚੀ ॥ **ਗੋਈ**=ਖਪਾਈ, ਨਾਸ ਕੀਤੀ ॥ ਸੇ ਸਚਿ ਲਾਗੇ:–

## ੧੨੦

**ਇਨਿ ਮਨਿ**=ਏਸ ਮਨ ਕਰਕੇ ॥ **ਨਿਜ ਘਰਿ**=ਆਪਣੇ ਸਰੂਪ ਵਿੱਚ ॥ **ਜਾਲੇ**=ਸਾੜੇ ਹੋਏ ਹਨ ॥ **ਬਿਹਾਝਹਿ**=ਖ੍ਰੀਦਦੇ ਹਨ ॥ ਵਰਨ ਰੂਪ ਵਰਤਹਿ:-- **ਫੇਰ**=ਜਨਮ ਮਰਨ ਦੇ ਗੇੜੇ ॥ **ਤ੍ਰਿਭਵਣੁ**=ਤਿੰਨ ਭਵਣ ॥ **ਗੁਰਪਰਸਾਦੀ**= ਗੁਰਾਂ ਦੀ ਕ੍ਰਿਪਾ ਕਰਕੇ ॥

## ੧੨੧

ਨਿਰਮਲ ਸਬਦੁ ਨਿਰ:--**ਨਾਦੁ**=ਉਪਦੇਸ ॥ **ਤਿਸਾ**=ਤੇਹ, ਪਿਆਸ ॥ **ਅਨਹਦ**=ਇਕ ਰਸ ॥ **ਮਨੂਆ**=ਮਨ ॥ **ਪਰੋਵੈ**=ਅਭੇਦ ਕਰੇ ॥ **ਮੈਲਾ ਖਾਇ** =ਬੁਰੇ ਕਰਮ ਕਰਦਾ ਹੈ ॥ **ਸਬਾਏ**=ਸਾਰੇ ॥ ਗੋਵਿੰਦੁ ਊਜਲੁ:--**ਹੰਸਾ**=ਜੀਵ ਆਤਮਾ॥ **ਮਨਸਾ**=ਬੁਧੀ ॥ **ਮਨੈ**=ਈਸ੍ਵਰ ਨਾਲ ॥ **ਤਾਲੁ**=ਤਾਲ, ਰਾਗ ਦੇ ਵਜ਼ਨ ਨਾਲ ਹਥਾ ਦੀ ਤਾਲੀ ਦਾ ਮੇਲਣਾ ॥ **ਪੂਰੇ**=ਪੂਰਦਾ ਹੈ ॥ **ਨਿਰਤਿ**=ਨਾਚ ॥ **ਤਨਹਿ**=ਸਰੀਰ ਨੂੰ॥ **ਪਛਾੜੇ**=ਮਾਰਦਾ, ਪਟਕਦਾ ਹੈ ॥ **ਜੋਹਿਆ**=ਤੱਕਿਆ ਹੈ ॥

## ੧੨੨

**ਬਾਨੀ ਵਜੈ**=ਬਾਣੀ ਪ੍ਰਗਟ ਹੁੰਦੀ ਹੈ ॥ **ਸਬਦਿ ਵਜਾਏ**=ਗੁਰ ਉਪਦੇਸ਼ ਨੂੰ ਪ੍ਰਗਟ(ਉਚਾਰਨ)ਕਰਨ ਨਾਲ ॥ **ਪਿੜ**=ਅਖਾੜਾ ॥ **ਦੂਜੈ ਭਾਇ**=ਦ੍ਵੈਤ ਭਾਵ ਵਿਚ ॥ **ਸੰਜਮਿ**=ਜਮ ਤਪ ਦੇ ਨੇਮ ॥ **ਜੁਗਤਾ**=ਜੁਗਤੀ ਜਾਨਣ ਵਾਲਾ ਹੈ ॥ **ਹੋਰਤੁ**=ਹੋਰ ਕਿਸੇ ਤ੍ਰੀਕੇ ਨਾਲ ॥ **ਹਰਖੁ**=ਖੁਸੀ ॥ **ਮਨਹਿ**=ਈਸ੍ਵਰ ਵਿਚ ॥ ਤੇਰੇ ਭਗਤ ਸੋਹਹਿ:-- **ਸੋਹਹਿ**=ਸੋਭਦੇ ਹਨ ॥

## ੧੨੩

**ਸਾਚੀ ਨਾਈ**=੧. ਸਚੇ ਨਾਮਾਂ ਕਰਕੇ ॥ ੨. ਸਚੀ ਵਡਿਆਈ ਕਰਕੇ ॥ **ਕਾਮਣਿ**=ਇਸਤ੍ਰੀ ॥ **ਭੈ ਭਾਇ**=ਡਰ ਅਰ ਪ੍ਰੇਮ ਦਾ ॥ **ਹਲਤੁ ਪਲਤੁ**=

ਲੋਕ ਤੇ ਪਰਲੋਕ ॥ **ਮਸੁ**=ਸਿਆਹੀ ॥ **ਖੋਈ**=ਮੁਕਾਈ ॥ **ਜਲਿ**=ਸੜ ॥ **ਮਸਵਾਨੀ**=ਦਵਾਤ ॥ ਆਤਮ ਰਾਮ ਪ੍ਰਗਾਸ:—**ਆਤਮ ਰਾਮ**=ਆਪਣਾ ਸਰੂਪ ॥ **ਖੋਵੈ**=ਨਾਸ ਕਰਦਾ ਹੈ॥ **ਖੁਆਏ**=ਭੁਲਿਆ ਹੈ ॥ **ਕਪਟੀ**=ਖੋਟੇ ਦਿਲ ਵਾਲੇ, ਛਲੀਏ ਨੇ॥ **ਧਾਵਤੁ ਰਾਖੈ**=ਦੌੜਦੇ ਨੂੰ ਕਾਬੂ ਰਖੇ ॥ **ਠਾਕਿ ਰਹਾਏ**=ਮਨ ਨੂੰ ਰੋਕ ਰਖੇ ॥ **ਗੁਰ ਪਰਸਾਦੀ**=ਗੁਰੂ ਦੀ ਕਿਰਪਾ ਦੁਆਰਾ ॥ **ਪਰਮ ਪਦੁ**= ਉਚਾ ਦਰਜਾ, ਮੁਕਤੀ॥

## ੧੨੪

**ਬਿਖੁ**=ਜਹਿਰ ॥ **ਕੋ**=ਕੋਈ ॥ **ਭਾਇ ਭਗਤ ਜਾ**=ਜਦ ਪ੍ਰੇਮਾ ਭਗਤੀ ਕਰਕੇ ॥ **ਹਉਮੈ ਸੋਖੈ**=ਮੈਂ ਮੇਰੀ ਨੂੰ ਮਾਰ ਮੁਕਾਵੇ ॥ ਇਸੁ ਗੁਫਾ ਮਹਿ:-- **ਗੁਫ਼ਾ**=ਸਰੀਰ ਰੂਪੀ ਖੋੜ॥ **ਅਖੁਟ**=ਅਤੁੱਟ, ਅਮੁਕ ॥ **ਵਢਾਵਣਿਆ**=ਦੂਰ ਕਰਨ ਵਾਲਾ ਹੈ॥ **ਗੁਰਮਤੀ**=ਗੁਰਾਂ ਦੀ ਸਿਖਯਾ ਨਾਲ ॥ **ਬਜਰ ਕਪਾਟ**= ਪੱਥਰ ਵਤ ਪੰਜ ਕੋਸ਼ਾਂ ਦੇ ਪੜਦੇ॥ **ਅੰਜਨ**=ਸੁਰਮਾਂ ॥ **ਵੇਗਾਰਿ**=ਵਿਗਾਰੀਆਂ ਵਾਂਙੂ ਦੂਜੇ ਦੇ ਕੰਮਾਂ ਵਿਚ॥ **ਫਿਰਿ ਘਿਰਿ**=ਮੁੜ ਘਿੜ ਕੇ॥ **ਵਥੁ**=ਅਸਲ ਵਸਤ; ਨਾਮ ॥ **ਬੈਸਿ**=ਬੈਠ ਕੇ॥ **ਸੁਥਾਨਿ**=ਸ੍ਰੇਸਟ ਥਾਂ (ਸਤਿ ਸੰਗਤ) ਵਿਚ॥ **ਨਉ ਦਰ**=ਨੌਂ ਗੋਲਕਾਂ ਰੂਪੀ ਦਰਵਾਜ਼ੇ॥ **ਠਾਕੇ**=ਰੋਕੇ ॥ **ਦਸਵੈ**=ਦਸਮ ਦੁਆਰ ਰਾਹੀਂ॥ **ਨਿਜ ਘਰਿ**=ਅਪਣੇ ਘਰ (ਸਰੂਪ) ਵਿਚ॥ **ਓਥੈ**=ਦਸਵੇਂ ਦੁਆਰ ਵਿਚ॥ **ਅਨਹਦ**= ਆਤਮਿਕ ਮੰਡਲ ਦੇ; ਇਕ ਰਸ॥ **ਨ ਚੂਕੈ ਫੇਰਾ**=ਚੁਰਾਸੀ ਦਾ ਗੇੜਾ ਨਹੀਂ ਮਿਟਦਾ॥ **ਕੁੰਜੀ**=ਬ੍ਰਹਮ ਵਿਦਿਆ ॥ **ਹੋਰਤੁ**=ਹੋਰ ਕਿਸੇ ਤੋਂ ॥ **ਦਰਿ**=ਅਗਿਆਨ ਦਾ ਦਰਵਾਜ਼ਾ ॥ ਗੁਰਮੁਖਿ ਮਿਲੈ ਮਿਲਾ:--**ਜੋਹੈ**=ਤੱਕੇ ॥ **ਆਰਜਾ**=ਉਮਰ ॥ **ਛੀਜੈ**=ਨਾਸ ਹੁੰਦੀ ਹੈ॥

## ੧੨੫

**ਦਰਿ**=ਦਰਗਾਹ ਵਿਚ ॥ **ਪੀਰ**=ਪੀੜਾ ॥ **ਸਬਦੁ ਕਰਾਵਣਿਆ**=ਸਬਦ ਦੀ ਕਮਾਈ ਕਰਦੇ ਹਨ॥ **ਸਬਦੇ ਭਗਤਿ**=ਸਬਦ ਰਾਹੀਂ ਭਗਤੀ ਕਰੌਂਦਾ ਹੈ॥ **ਗਰਠੇ**=ਫੜੇ ਹੋਏ॥ **ਵੁਠਾ**=ਵੱਸਿਆ ਹੈ ॥ ਏਕਾ ਜੋਤਿ ਜੋਤਿ

**ਫਰਕੁ**=ਭੇਦ॥ **ਘਟ ਅੰਤਰਿ**=ਸਰੀਰਾਂ ਵਿਚ॥ **ਭੁਗਤਾ**=ਭੋਗਣ ਵਾਲਾ ਹੈ॥ **ਛਾਇਆ**=ਪ੍ਰਤਿ ਬਿੰਬ, ਜੀਵਾਤਮਾ॥ **ਉਥਾਪੇ**=ਮੇਟ ਦਾ; ਨਾਸ ਕਰਦਾ ਹੈ॥ **ਘਰ**=ਹਿਰਦੇ ਵਿਚ॥

## ੧੨੬

ਮੇਰਾ ਪ੍ਰਭੁ ਭਰਪੂਰ ਰਹਿਆ:—**ਗੁਰ ਪਰਸਾਦੀ**=ਗੁਰਾਂ ਦੀ ਕ੍ਰਿਪਾ ਦੁਆਰਾ॥ **ਸਰੇਵੀ**=ਸੇਵਨ ਕਰਾ॥ **ਸਮਾਵਣਿਆ**=ਸਮਾਏ ਹਨ॥ **ਹਰਿ ਜਗ ਜੀਵਨੁ**=ਹਰੀ ਜਗਤ ਦਾ ਜੀਵਨ॥ **ਘਰ**=ਦਿਲ ਦੇ ਅੰਦਰ ਹੀ॥ **ਧਰਤੀ**=ਖਿਮਾ ਰੂਪ॥ **ਧਉਲੁ**=ਧਰਮ ਰੂਪ ਧੌਲਾ ਬੈਲ॥ **ਪਾਤਾਲਾ**=ਨਿਮਰਤਾ; ਗੰਭੀਰਤ ਰੂਪ॥ **ਬਾਲਾ**=ਜਵਾਨ॥ **ਜਾਏ**=ਜਦੋਂ॥ **ਦੂਜੈ ਭਾਇ**=ਦ੍ਵੈਤ ਭਾਵ ਕਰ ਕੇ। **ਅਨੇਰਾ**=ਅੰਧੇਰਾ (ਅਗਿਆਨਤਾ) ਹੈ॥ **ਸਾਖੀ**=ਸਿੱਖਿਆ ਨਾਲ॥ **ਕਮਲੁ**=ਹਿਰਦੇ ਦਾ ਕਵਲ॥ **ਬਿਗਾਸਿ**=ਖਿੜਿਆ, ਅਨੰਦ ਹੋਇਆ॥ **ਵਣਜੇ**=ਖਰੀਦਦੇ ਹਨ॥ **ਵਥੁ**=ਨਾਮ ਰੂਪੀ ਵਸਤ॥ **ਕੋਈ ਕੋਇ**=ਕੋਈ ਕੋਈ। ਹਰਿ ਆਪੇ ਮੇਲੇ—**ਕਰਮਿ ਬਿਧਾਤਾ**=ਕਰਮਾਂ ਅਨੁਸਾਰ ਫਲ ਦੇਣ ਵਾਲਾ। **ਗੁਫਾ**=ਕੰਦਰਾ=ਸਰੀਰ॥ **ਥਾਨੁ**=ਜਗ੍ਹਾ, ਅੰਤਸ਼ ਕਰਨ॥ **ਮੁਰਾਰੇ**=ਮੁਰਾਰੀ (ਵਾਹਿਗੁਰੂ) ਦਾ॥

## ੧੨੭

**ਜਾਗਾਤੀ**=ਮਸੂਲੀਆ॥ **ਦੂਜੈ ਭਾਇ**=ਦ੍ਵੈਤ ਭਾਵ ਕਰ ਕੇ॥ **ਕਰੁ**=ਡੰਡ, ਮਸੂਲ॥ **ਮੁਹਤ**=ਅੱਧੀ ਘੜੀ, ੧੨ ਖਿਨਾਂ ਦਾ ਇਕ ਮੁਹਤ ਹੁੰਦਾ ਹੈ। **ਕਢਾਵਣਿਆ**=ਕੱਢਦਾ (ਪੂਰਾ ਪੂਰਾ ਹਿਸਾਬ ਕਰਕੇ ਲੈਂਦਾ) ਹੈ॥ **ਪੇਈਅੜੈ**=ਪੇਕੇ (ਇਸ ਲੋਕ ਵਿਚ)॥ **ਮੁਠੀ**=ਠੱਗੀ ਹੋਈ॥ **ਧਾਹੀ**=ਧਾਹਾ ਮਾਰ ਕੇ॥ **ਖਰੀ**=ਬਹੁਤ॥ **ਕੁਆਲਿਓ**=ਨਿੰਦਨ ਜੋਗ॥ **ਕੁਰੂਪਿ**=ਕੋਝੀ॥ **ਕੁਲਖਣੀ**=ਖੋਟੇ ਲੱਛਣਾਂ ਵਾਲੀ॥ **ਹਦੂਰਿ**=ਪ੍ਰਤੱਖ॥ **ਕਾਮਣਿ**=ਇਸਤ੍ਰੀ ਨੇ॥ ਉਤਮ ਜਨਮੁ ਸੁਥਾਨਿ.—**ਸੁਥਾਨਿ**=ਸ੍ਰੇਸਟ ਥਾ, ਸਤਿਸੰਗ ਵਿਚ॥ **ਅਭੇਉ**=ਜਿਸਦਾ ਭੇਦ ਨ ਪਾਇਆ ਜਾਵੇ॥ **ਭੇਟੈ**=ਮਿਲੇ॥ **ਨਦਰੀ**=ਕ੍ਰਿਪਾ ਦ੍ਰਿਸਟੀ ਨਾਲ॥ **ਤ੍ਰਿਬਿਧਿ**=

ਤਿੰਨ ਰਜੋ ਤਮੋ ਸਤੋ ਗੁਣਾਂ ਵਾਲੀ ਮਾਇਆ ਵਾਸਤੇ ॥ **ਲੂਝੈ**=ਝਗੜਦਾ ਹੈ ॥ **ਬਿਖੁ**=ਮਾਇਆ (ਵਿਸ਼ਿਆਂ) ਦਾ ॥ **ਪਚਾਵਣਿਆ**=ਖਪਦਾ ਰਹਿੰਦਾ ਹੈ ॥ **ਹਉ ਹਉ**=ਮੈਂ ਮੈਂ; ਹੰਗਤਾ ਮਮਤਾ॥ **ਪਚੈ**=ਖਪਦਾ ਹੈ॥ **ਅਨ ਦਿਨੁ**=ਰਾਤ ਦਿਨ॥ **ਹਲਤਿ**=ਇਸ ਲੋਕ ਵਿੱਚ ॥ **ਪਲਤਿ**=ਪ੍ਰਲੋਕ ਵਿਚ ॥ ਮਨਮੁਖ ਪੜਹਿ:--

## ੧੨੮

**ਬਿਖਿਆ ਮਾਤੇ**=ਮਾਇਆ ਵਿਚ ਮਸਤ ॥ **ਵਾਦੁ**=ਝਗੜਾ ॥ **ਅਕਥੋ ਕਥੀਐ**=ਨ ਕਥੇ ਜਾਣ ਵਾਲੇ ਪ੍ਰਮੇਸ੍ਵਰ ਨੂੰ ਕਥਨ ਕਰੀਏ ॥ **ਰਵਹਿ**=ਜਪਦੇ ਹਨ॥ **ਕੁਸਤੁ**=ਖੋਟੇ ਹਠ ਦੀ ॥ **ਤ੍ਰੈਗੁਣ**=ਤਿੰਨ ਰਜੋ ਤਮੋ, ਸਤੋ ਗੁਣਾਂ ਵਿਚ ॥ **ਨਾਵੈ**=ਨਾਮ ॥ ਨਿਰਗੁਣੁ ਸਰਗੁਣੁ:--**ਨਿਰਗੁਣੁ**=ਤਿੰਨ ਗੁਣ ਰਹਿਤ, ਭਾਵ-ਨਿਰ ਸਰੂਪ ॥ **ਸਰਗੁਣੁ**=ਸਹਿਤ ਤਿੰਨ ਗੁਣਾਂ ਦੇ, ਭਾਵ- ਸਰੂਪ ਵਾਲਾ ॥ **ਤਤੁ**=ਅਸਲ ਵਸਤੂ ॥ **ਨਿਹ ਕਰਮੀ**=੧. ਨਿਰਲੇਪ ਹੈ ॥ ੨. ਨਿਸ ਕਰਮ ਕਰਨ ਵਾਲਾ॥ **ਖੋਵੈ**=ਮਾਰਦਾ ਹੈ॥ **ਬਿਬੇਕੁ**=ਗਿਆਨ॥ **ਹਰਿ ਸਰੁ**=ਹਰੀ ਦਾ ਸਰੋਵਰ, ਸਤਿ ਸੰਗਤ ॥ **ਹੰਸਾ**=ਗੁਰਮੁਖ ਹੰਸ ਪ੍ਰੇਮਾ ਭਗਤੀ ਕਰਕੇ ਨਿਰਮਲ ਹਨ॥ **ਹਰਿ ਸਰਿ**=ਸਤਿਸੰਗ ਵਿਚ ॥ **ਅਹਿਨਿਸਿ**=ਦਿਨ ਰਾਤ ॥ **ਹਉਮੈ**=ਹੰਕਾਰ ॥ **ਬਗੁ**=ਬਗਲਾ ॥

## ੧੨੯

**ਘਟਿ**=ਦਿਲ ਵਿਚ ॥ ਮਾਇਆ ਮੋਹੁ:--**ਸਬਾਇਆ**=ਸਾਰਾ ॥ **ਮੂਲੁ**=ਮੁੱਢ ॥ **ਮਾਇਆ**=ਭਰਮ॥ **ਜਿਨਿ**=ਜਿਸ ਮਾਇਆ ਨੇ॥ **ਸੰਸਾਰੇ**=ਸੰਸਾਰ ਵਿਚ॥ **ਧਨ**=ਇਸਤ੍ਰੀ॥ **ਰਾਤੀ**=ਰਤੀ॥ **ਰਵਿ**=ਵੱਸ॥ **ਸਿਸਟਿ**=ਸ੍ਰਿਸ਼ਟੀ ॥ ਮ: ੪ ॥ ਆਦਿ ਪੁਰਖੁ:-**ਅਪਰੰਪਰੁ**=ਪਰੇ ਤੋਂ ਪਰੇ ॥ **ਉਥਾਪੇ**=ਨਾਸ ਕਰਦਾ ਹੈ॥ **ਨਿਰੰਕਾਰੀ**=ਅਕਾਰ (ਸਰੂਪ) ਰਹਿਤ ਵਾਹਿਗੁਰੂ ਦਾ॥ **ਤਿਸੁ**=ਨਿਰੰਕਾਰ ਦਾ॥

## ੧੩੦

**ਜਾਚਾ**=ਮੰਗਾਂ॥ **ਮਿਤਿ**=ਮਰਯਾਦਾ ॥ **ਰਸਨਾ**=ਜੀਭ॥ **ਜੂਐ**=ਸੰਸਾਰ ਵਿਚ ॥ **ਬਾਜੀ**=ਸਵਾਸਾਂ ਦੀ॥ **ਭਉ ਭੰਜਨੁ**=(ਜਮਾਂ ਦਾ) ਡਰ ਦੂਰ ਕਰਣ

ਵਾਲਾ ॥ ਮ: ੫ ॥ ਅੰਤਰਿ ਅਲਖੁ ਨ-**ਗੁਝਾ**=ਗੁਪਤ ॥ **ਲਖਾਵਣਿਆ** ਜਾਣਿਆ ਜਾਂਦਾ ਹੈ॥ **ਕਲਿ**=ਕਲਜੁਗ ਵਿੱਚ ॥ **ਧਾਰੇ**=ਆਸਰੇ ਹਨ ॥ **ਸਾਧਿਕ** ਸਾਧਨਾਂ ਕਰਨ ਵਾਲੇ, ਅਭਿਆਸੀ ॥ **ਕੋਟਿ ਤੇਤੀਸਾ**=ਤੇਤੀ ਕ੍ਰੋੜ (ਦੇਵਤੇ) **ਪਵਣਾ**=ਹਵਾ ॥ **ਪਾਇਕ**=ਦਾਸ ਹੈ ॥ **ਨਿਵਾਸੀ**=ਵੱਸ ਰਿਹਾ ਹੈ **ਅਘਾਵਣਿਆ**=ਰੱਜੇ ਹਨ ॥ **ਘਰਿ**=ਹਿਰਦੇ ਵਿਚ ॥ **ਸਹਜਾ**=ਗਿਆ **ਸੁਹੇਲਾ**=ਸੁਖੀ ਹੈ ॥ **ਬਿਨੋਦ**=ਤਮਾਸੇ ॥ **ਕੇਲਾ**=ਖੇਡਾਂ, ਕੌਤਕ **ਵਡਸਾਹਾ**=ਵਡੇ ਭਾਗਾਂ ਵਾਲਾ ॥ **ਪਹਿਲੋ ਦੇ**=ਪਹਿਲੋ ॥ **ਤੈਂ**=ਤੂੰ ਹੇ ਵਾਹਿਗੁਰੂ ॥ **ਸਮਾਹਾ**=ਪਹੁੰਚਾਇਆ ਹੈ ॥ **ਉਪਾਹਾ**=ਪੈਦਾ ਕੀਤਾ ॥ **ਲਵੈ** ਤੇਰੇ ਬਰਾਬਰ ॥ **ਲਾਵਣਿਆ**=ਲੱਗਦਾ ॥ **ਤੁਠਾ**=ਪ੍ਰਸੰਨ ਹੋਇਆ ਹੈ **ਠਾਕ**=ਰੋਕ ॥ **ਮੂਚੋ ਮੂਚਾ**=ਬਹੁਤ ਤੋਂ ਬਹੁਤ ਹੈ ॥ **ਵੰਞਾਂ**=ਜਾਵਾਂ **ਦਸਾਵਣਿਆ**=ਦਾਸਾਂ ਦਾ ॥

## ੧੩੧

ਕਉਣੁ ਸੁ ਮੁਕਤਾ:--ਪਹਿਲੇ ਚਾਰ ਪਦਾਂ ਵਿਚ ੨੪ ਸਵਾਲ ਦਿੱਤੇ ਹਨ ਤੇ ਚਹੁੰ ਵਿਚ ਦਰਜੇਵਾਰ ਉਨ੍ਹਾਂ ਦੇ ਉਤ੍ਰ ਹਨ:-**ਜੁਗਤਾ**=ਜੁੜਿਆ ਹੋਇਆ ਹੈ (ਵਾਹਿ ਨਾਲ) ॥ **ਬਕਤਾ**=ਜਸ ਕਰਨ ਵਾਲਾ ਹੈ ॥ **ਗਿਰਹੀ**=ਗ੍ਰਿਹਸਥੀ ॥ **ਕੀਮਤਿ** ਵੀਚਾਰ ਰੂਪ ॥ **ਗੁਰਮੁਖਿ ਅਖਰੁ**=ਗੁਰਮੁਖਤਾ ਰੂਪ ॥ **ਸੁਭਾਏ**=ਸੁਭਾਵਕ ਨਿਰਯਤਨ ॥ **ਧਾਵਤੁ ਰਹਿਤਾ**=ਦੌੜਦਾ ਮਨ ਰੁਕ ਜਾਂਦਾ ਹੈ ॥ **ਸਮ**=ਇ ਜਿਹਾ ਕਰਕੇ ॥ **ਸਹਤਾ**=ਸਹਾਰਦਾ ਹੈ ॥ ਹੁਣ ੨੪ ਉਤਰ ਸਿਲਸਿਲੇ ਵਾਰ ਦਿਤੇ ਹਨ ਪ੍ਰਭੁ ਅਬਿਨਾਸੀ ਤਾ:-- **ਕਾੜਾ**=ਝੋਰਾ ॥ **ਖਰਾ**=ਬਹੁਤ ॥ **ਓਲਾ**=ਆਸਰਾ **ਲਵੈ ਨ ਲਾਵਣਿਆ**=ਬਰਾਬਰ ਕਿਸੇ ਨੂੰ ਨਹੀਂ ਲਾਉਂਦਾ ॥ **ਕਰਮਿ** ਭਾਗਾਂ ਨਾਲ ॥ **ਅੰਧਕੂਪ**=ਅੰਨ੍ਹੇ ਖੂਹ (ਸੰਸਾਰ) ਵਿਚੋਂ ॥

## ੧੩੨

**ਸਮਾਲੀ**=ਯਾਦ ਕਰਾਂ ॥ **ਗੋਲਾ**=ਦਾਸ ਹੈ ॥ **ਮੀਰਾ**=ਮਾਲਕ ਹੈ ॥ **ਠਕੁਰਾਈ**=(ਤੇਰੀ) ਸਾਹਿਬੀ ਹੈ ॥ ਨਿਤ ਨਿਤ ਦਯੁ:--**ਦਯੁ**=ਅਕਾਲ ਪੁਰਖ ਨੂੰ ॥

**ਸਮਾਲੀਐ**=ਯਾਦ ਕਰੀਏ॥ **ਤੋਸਾ**=ਰਾਹ ਦਾ ਖਰਚ॥ **ਕੁਲਹਿ**=ਕੁਲ ਨੂੰ॥ **ਗਾਲਿ**=ਕਲੰਕ ॥ **ਵੁਠਾ**=ਵੱਸਿਆ ਹੈ॥ **ਸੰਜਿਆ**=ਇਕੱਤਰ ਕੀਤਾ ਹੈ॥ **ਅਮਿਉ**=ਅੰਮ੍ਰਿਤ ॥ **ਰਸਾਇਣੁ**=ਰਸਾਂ ਦਾ ਘਰ ॥ **ਪਾਵ**=ਪੈਰ ॥ **ਜਾਪਣਾ**=ਜਪਿਆ ਹੈ ॥ **ਸੂਰਾ**=ਸੂਰਮਾਂ ਹੈ ॥ **ਮੰਧੇ**=ਵਿੱਚ ॥ **ਅਵਗਾਹੀਆ**=ਵਿਚਾਰਿਆ ਹੈ, ਖੋਜਿਆ ਹੈ ॥ **ਪਾਤਸਾਹੀਆਂ**=ਪਾਤਸ਼ਾਹੀ ਦੇ ਬਰਾਬਰ ਹੈ ॥ **ਤਰੇ**=ਤਰ ਗਏ ਹਨ ॥ **ਭਾਵੰਦਾ**=ਇੱਛਤ ॥ **ਅੰਚਲਿ**= ਪੱਲੇ ਨਾਲ॥ ਹਰਿ ਜਪਿ ਜਪੇ:--**ਧੀਰੇ**=ਧੀਰਜ ਕਰਦਾ ਹੈ॥

## ੧੩੩

**ਮਹੀ**=ਪ੍ਰਿਥਵੀ ਵਿੱਚ॥ **ਅਲਿ**=ਅਕਾਸ ਵਿੱਚ॥ **ਧੂਰੇ**=ਚਰਨ ਧੂੜ ਹੈ॥ **ਠਰੂਰੇ**=ਸ਼ਾਂਤ, ਠੰਢੀ॥ **ਤਪਾਵਸੋ**=ਨਿਆਂ । **ਮੁਏ ਹੋਇ ਮੂਰੇ**=ਮਰ ਕੇ ਮਰੇ ਹੋਏ ਕੱਟੇ ਵਤ ਹੋ ਗਏ ॥ **ਨਾਇ**=ਨਾਮ ਵਿੱਚ ॥ ਕਿਰਤਿ ਕਰਮ ਕੇ:--ਇਕ ਵੇਰ ਸ੍ਰੀ ਗੁਰੂ ਅਰਜੁਨ ਦੇਵ ਜੀ ਅਗੇ ਸੰਗਤਾਂ ਨੇ ਬੇਨਤੀ ਕੀਤੀ ਕਿ ਐਸੀ ਕਿਰਪਾ ਕਰੋ ਜਿਸ ਕਰਕੇ ਗੁਰਸਿਖਾਂ ਨੂੰ ਮਹੀਨੇ ਦਾ ਨਾਮ ਸੁਣਨ ਵਾਸਤੇ ਇਧਰ ਉਧਰ ਨਾ ਭਟਕਣਾ ਪਵੇ । ਸੰਗਤਾਂ ਦੀ ਇਹ ਬੇਨਤੀ ਪ੍ਰਵਾਨ ਕਰਕੇ ਆਪ ਜੀ ਨੇ ਮੰਜੀ ਸਾਹਿਬ ਬੈਠ ਕੇ ਇਹ ਬਾਰਾਂ ਮਾਂਹ ਉਚਾਰਨ ਕੀਤਾ ਤੇ ਫੁਰਮਾਇਆ ਕਿ ਹਰ ਸੰਗ੍ਰਾਂਦ ਨੂੰ ਸਰਧਾ ਸਹਿਤ ਯਥਾ ਸਕਤ ਭੇਟਾ ਰਖ ਕੇ ਜੋ ਕੋਈ ਇਸ ਦੁਆਰਾ ਮਹੀਨੇ ਦਾ ਨਾਮ ਪੜ੍ਹੇ ਅਥਵਾ ਸੁਣੇਗਾ ਤਿਸ ਸਿੱਖ ਮਾਈ ਭਾਈ ਦੇ ਸਭ ਸ਼ੁਭ ਮਨੋਰਥ ਪੂਰੇ ਹੋਣਗੇ॥ **ਕਿਰਤਿ ਕਰਮ**=ਪਿਛਲੇ ਕੀਤੇ ਹੋਏ ਕਰਮਾਂ ਦੀ ਕਮਾਈ ਅਨੁਸਾਰ॥ **ਚਾਰਿ ਕੁੰਟ ਦਹਦਿਸ**=ਚਾਰ ਕੂੰਟਾਂ ਤੋਂ ਲੈਕੇ ਦਸਾਂ ਦਿਸਾਂ ਵਿਚ ॥ **ਸਾਮ**=ਸ਼ਰਨ ॥ **ਧੇਨੁ**=ਗਊ ॥ **ਦੁਧੈ**=ਦੁਧ ਤੋਂ ॥ **ਬਾਹਰੀ**=ਬਿਨਾਂ ॥ **ਸਾਖ**=ਖੇਤੀ ਸ਼ੁਭ ਗੁਣ ਰੂਪ॥ **ਉਪਜਹਿ ਨਾਹੀ ਦਾਮ**=ਪੈਸੇ ਅਥਵਾ ਫਲ ਪ੍ਰਾਪਤ ਨਹੀਂ ਹੁੰਦਾ॥ **ਦਾਮ**=ਰੁਪੈ, ਫਲ (ਸਰੂਪ ਰੂਪ)॥ **ਨਾਹਨ**=ਨਹੀਂ ॥ **ਕਤ**=ਕਿੱਥੇ ? **ਬਿਸਰਾਮ**=ਇਸਥਿਤੀ ॥ **ਜਿਤੁ**=ਜਿਸ ॥ **ਹਰਿ ਕੰਤ**=ਹਰੀ ਰੂਪ ਪਤੀ॥ **ਭਠਿ**=ਭਠ ਵਤ ਸਦਾ ਤਪਦੇ ਰਹਿੰਦੇ ਹਨ॥ **ਨਗਰ**=ਸਰੀਰ॥ **ਤੰਬੋਲ ਰਸ**= ਪਾਨਾਂ ਦਾ ਰਸ ॥ **ਸਣੁ**=ਸਣੇ; ਸਮੇਤ॥ **ਖਾਮ**=ਕੱਚੇ, ਨਾਸਵੰਤ ਹਨ॥ **ਜਾਮ**= ਜਮ ਰੂਪ ਹਨ॥ **ਧਾਮ**=ਘਰ ਹੈ॥ ਚੇਤ:- **ਘਣਾ**=ਬਹੁਤ ॥ **ਭਣਾ**=ਜਪਣਾਂ

ਉਚਾਰਨਾਂ ॥ **ਤਿਸਹਿ ਗਣਾ**=ਤਿਸ ਪੁਰਸ ਦਾ ਆਉਣਾ ਸਫਲ ਗਿਣਿਆ ਜਾਦਾ ਹੈ॥ **ਜਣਾ**=ਜਾਣਿਆ ਜਾਂਦਾ ਹੈ॥ **ਜਨਮੁ ਜਣਾ**=ਜਨਮ ਜੰਮਣਾ॥ **ਮਹੀਅਲਿ**= ਪ੍ਰਿਥਵੀ ਅਕਾਸ ਵਿਚ॥ **ਪੂਰਿਆ**=ਭਰਪੂਰ ਹੈ॥ **ਰਵਿਆ**=ਸਮਾਇਆ ਹੋਇਆ ਹੈ॥ **ਵਣਾ**=ਜੰਗਲਾਂ ਦੇ॥ **ਗਣਾ**=ਗਿਣੀਏ॥ **ਰਾਵਿਆ**=ਜਪਿਆ ਹੈ॥ **ਭਾਗੁ ਮਣਾ**=ਵਡੇ (ਉਚੇ) ਭਾਗ ਹਨ॥ **ਲੋਚਦਾ**=ਚਾਹੁੰਦਾ ਹੈ॥ **ਪਿਆਸ ਮਨਾ**=ਮਨ ਨੂੰ (ਦਰਸਨਾਂ ਦੀ) ਪਿਆਸ ਲਗ ਰਹੀ ਹੈ॥ **ਪਾਇ**=ਪੈਰੀਂ॥ ਵੈਸਾਖ:- **ਧੀਰਨਿ**=ਧੀਰਜ ਕਰਨ॥ **ਕਿਉ**=ਕਿਸ ਤਰ੍ਹਾ॥ **ਵਾਢੀਆ**=ਵਿਛੜੀਆ ਹੋਈਆ॥ **ਪ੍ਰੇਮ**=ਪਤੀ ਦੇ ਪ੍ਰੇਮ ਦਾ॥ **ਬਿਛੋਹੁ**=ਵਿਛੋੜਾ (ਵਿਯੋਗ) ਅਰਥਾਤ ਦੁਖ ਹੈ॥ **ਧੋਹੁ**=ਧੋਖਾ, ਛੱਲ ਰੂਪ॥ **ਕਲਤ੍ਰ**=ਇਸਤ੍ਰੀ॥ **ਪਲਚਿ**=ਫਸ ਕੇ॥ **ਸਗਲੀ**= ਸਾਰੀ ਸ੍ਰਿਸਟੀ॥ **ਖੋਹਿ**=ਖੋਹ ਲਿਆ ਜਾਂਦਾ ਹੈ, ਭਾਵ ਹਰੀ ਨਾਮ ਤੋਂ ਬਿਨਾ ਹੋਰ ਕਰਮ ਲੇਖੇ ਵਿਚ ਨਹੀਂ ਲੈ ਜਾਂਦੇ॥ **ਦਯੁ**=ਦਈਵ, ਵਾਹਿਗੁਰੂ ਨੂੰ॥ **ਵਿਗੁਚਣਾ**= ਖਰਾਬ ਹੋਣਾ ਹੈ॥

## ੧੩੪

**ਸੋਇ**=ਸੋਭਾ ਹੈ॥**ਪਰਾਪਤਿ**=ਪ੍ਰਗਟ ਹੋਕੇ,੨.ਵਡੀ ਪਤ ਹੋਵੈ,੩. ਪ੍ਰਾਪਤ ਦੀ ਪ੍ਰਾਪਤੀ॥ **ਭੇਟੈ**=ਮਿਲੇ॥ ਜੇਠ॥ **ਜੁੜੰਦਾ**=ਜੁੜਿਆ ਹੋਇਆ॥ **ਲੋੜੀਐ**=ਚਾਹੀਦਾ ਹੈ॥ **ਨਿਵੰਨਿ**=ਨੀਉਂਦੇ ਹਨ॥ **ਦਾਵਣਿ**=ਪੱਲੇ ਨਾਲ॥ **ਬੰਨਿ**=ਬੰਨ੍ਹ ਕੇ॥ **ਸੰਨਿ**=ਵੱਟਾ (ਜੇਹੜਾ ਖੋਟੇ ਮਾਲ ਨੂੰ ਲੱਗਦਾ ਹੈ ਉਹ ਨਹੀਂ ਲਗੇਗਾ) ਅਥਵਾ ਕਾਮ ਕ੍ਰੋਧ ਦੀ ਸੰਨ੍ਹ ਨਹੀਂ ਲਗਦੀ॥ **ਭਾਵੰਨਿ**=ਭਾਉਂਦੇ ਹਨ॥ **ਜੀਅ ਕਰੰਨਿ**=ਜੀਵ ਕਰਦੇ ਹਨ॥ **ਕੀਤੇ ਆਪਣੇ**=ਆਪਣੇ ਕਰ ਲੈ ਹਨ॥ **ਰੋਵੰਨਿ**=ਰੋਵਨ॥ **ਰੰਗ ਮਾਣੰਨਿ**=ਅਨੰਦ ਮਾਣਦੇ ਹਨ॥ **ਰੰਗੀਲਾ**=ਖੁਸ਼ੀ ਦੇਣ ਵਾਲਾ ਹੈ॥ **ਧਣੀ**= ਮਾਲਕ॥ **ਮਥੰਨਿ**=ਮੱਥੇ ਦੇ॥ ਹਾੜ:- **ਨਾਹੁ**=ਪਤੀ॥ **ਨ**=ਨਹੀਂ ਹੈ॥ **ਦੂਜੈ ਭਾਇ**=ਦ੍ਵੈਤ ਭਾਵ ਕਰ ਕੇ॥ **ਵਿਗੁਚੀਐ**=ਖੁਆਰ ਹੋਈਦਾ ਹੈ॥ **ਪਈਸੁ**= ਪਵੇਗੀ॥ **ਲੁਣੈ**=ਵੱਢਦਾ ਹੈ॥ **ਰੈਣਿ**=ਉਮਰ ਰੂਪੀ ਰਾਤ॥ **ਵਿਹਾਣੀ**= ਬੀਤ ਗਈ॥ **ਭੇਟੀਐ**=ਮਿਲੇ॥ **ਖਲਾਸੁ**=ਬੰਧਨ ਰਹਿਤ, ਮੁਕਤ॥ ਸਾਵਣ:-

**ਸਰਸੀ**=ਪ੍ਰਸੰਨ ਹੋਈ ਹੈ ॥ **ਕਾਮਣੀ**=ਇਸਤ੍ਰੀ ॥ **ਛਾਰੁ**=ਸਵਾਹ ਰੂਪ ਹਨ ॥ **ਵਣੁ**=ਜੰਗਲ ॥ **ਤ੍ਰਿਣੁ**=ਘਾਹ ਬੂਟ ॥ **ਮਉਲਿਆ**=ਖਿੜਿਆ ਹੋਇਆ ਹੈ ॥ **ਮਇਆ**=ਦਇਆ ਕਰ ਕੇ ॥ **ਉਰਿਹਾਰੁ**=ਹਿਰਦੇ ਰੂਪ ਗਲੇ ਵਿਚ ਹਾਰ ਹੈ ॥ ਭਾਦਰੋਂ॥ **ਦੂਜੈ**=ਦੂਜੇ ਪਦਾਰਥਾਂ ਨਾਲ ॥ **ਹੇਤੁ**=ਪਿਆਰ, ਹਿਤ ॥ **ਕੇਤੁ**=ਕਿਸੇ॥ **ਬਿਨਸਸੀ**= ਨਾਸ ਹੋਵੇਗੀ ॥ **ਪ੍ਰੇਤੁ**=੧. ਮੁਰਦਾ, ੨. ਅਪਵਿੱਤ੍ਰ ॥ **ਮਰੋੜੈ**=੧. ਮੁੜ (ਟੁੰਡੇ ਹੋ) ਜਾਂਦੇ ਹਨ ੨. ਹਥ ਮਰੁੰਡਦਾ ਹੈ ॥ **ਕਪੇ**=ਕੱਟੀਦਾ (ਵਿਚੇ ਵਿਚ ਕੁਸਦਾ ਹੈ ਜਦ ਜਿੰਦ ਨਿਕਲਦੀ) ਹੈ ॥ **ਸਿਆਹਹੁ**=ਕਾਲੇ(ਲਾਲ)ਰੰਗਤੋਂ॥ **ਸੇਤੁ**=ਚਿੱਟਾ ॥ **ਲੁਣੈ**=ਵੱਢਦਾ ਹੈ ॥ **ਸੰਦੜਾ**= ਦਾ ॥ **ਸਰਣਾਗਤੀ**=ਸ਼ਰਨ ਵਿਚ ਆਇਆਂ ॥ **ਬੋਹਿਥ**=ਜਹਾਜ ॥ ਅੱਸੂ:– **ਉਮਾਹੜਾ**=ਉਤਸਾਹ ਹੈ ॥ **ਕਿਉਂ**=ਕਿਵੇਂ ॥

## ੧੩੫

**ਪਾਇ**=ਪੈਰੀਂ ॥ **ਜਾਇ**=ਥਾਂ ॥ **ਆਘਾਏ**=ਰੱਜਕੇ ॥ **ਆਪੁ**= ਹੰਕਾਰ ਨੂੰ ॥ **ਕਤਹਿ**=ਕਿਤੇ ॥ **ਮਇਆ**=ਕਿਰਪਾ ॥ ਕਤਕ:–**ਕਾਹੂ**=ਕਿਸੇ ॥ **ਜੋਗੁ**=ਤਾਈਂ, ਨੂੰ ॥ **ਵਿਆਪਨਿ**=ਲੱਗਦੇ ਹਨ ॥ **ਵਿਜੋਗ**=ਵਿਛੋੜੇ ॥ **ਕਉੜੇ**=ਦੁਖਦਾਈ॥ **ਭੋਗੁ**=ਅਨੰਦ ॥ **ਵਿਚੁ**=ਵਿਚੋਲਗੀ ॥ **ਕਿਸਥੈ**=ਕਿਸ ਪਾਸ ॥ **ਰੋਜ**=ਸਦਾ ਹੀ ॥ **ਬਿਓਗ**=ਵਿਛੋੜੇ ਦਾ ਦੁੱਖ ॥ **ਬੰਦੀ ਮੋਚ**=ਬੰਦੀ (ਚੁਰਾਸੀ ਦੀ ਕੈਦ) ਕੱਟਣ ਵਾਲੇ ਹਨ ॥ **ਬਿਨਸਹਿ**=ਨਾਸ ਹੋ ਜਾਂਦੀਆਂ ਹਨ ॥ ਮੱਘਰ:–**ਮ੍ਹਾਹਿ**=ਮਹੀਨੇ ਵਿਚ ॥ **ਮੇਲੜੀਆਹ**=ਮੇਲੀਆਂ ਹਨ ॥ **ਬਾਹਰੀ**=ਬਿਨਾਂ ॥ **ਇਕੇਲੜੀ ਆਹ**=ਦੁਖੀ ॥ **ਰਾਵਿਆ**=ਸਿਮਰਿਆ ਹੈ ॥ **ਜੜੀਆਹ**=ਜੜੇ ਹੋਏ ਹਨ ॥ **ਬਾਂਛੈ**=ਮੰਗਦਾ ਹੈ ॥ **ਦਰਿ**=ਦਰਵਾਜੇ ਵਿਚ॥ **ਜਨਮੜੀਆਹ**=੧.ਜਨਮ ੨.ਜੰਮਣਾ ਮਰਨਾ ਨਹੀਂ ਹੁੰਦਾ ॥ ਪੋਹ:–**ਤੁਖਾਰੁ**=ਪਾਲਾ ॥ **ਵਿਆਪਈ**=ਲੱਗਦਾ, ਪੋਂਹਦਾ ॥ **ਨਾਹੁ**=ਪਤੀ ॥ **ਬੇਧਿਆ**=ਵਿੰਨ੍ਹਿਆ ਹੈ ॥ **ਚਰਨਾਰ ਬਿੰਦ**=ਚਰਨ ਕੱਵਲਾਂ ਨਾਲ ॥ **ਦਰਸਨਿ ਲਗੜਾ ਸਾਹੁ**=ਉਨ੍ਹਾਂ ਨੂੰ ਸਾਹੁ (ਪ੍ਰਮਾਤਮਾਂ) ਦਾ ਦਰਸ਼ਨ ਲਗੜਾ (ਪ੍ਰਾਪਤ ਹੋਇਆ)ਹੈ॥ **ਲਾਹੁ**=ਲਾਭ ਹੈ ॥ **ਗਾਹੁ**=ਵੀਚਾਰੋ ॥ **ਸਮਾਹੁ**=ਸਮਾਹੜਾ, ਅਨੰਦ ਹੋਇਆ ਹੈ ॥ ਅਥਵਾ ਸਚੀ ਪ੍ਰੀਤ ਵਿਚ ਸਮਾ ਗਈ॥ **ਕਰੁ ਗਹਿ**=ਹੱਥ ਫੜਕੇ ॥

**ਬਾਰਿ**=ਬਲਿਹਾਰ ॥ **ਬੇਰੀਆ**=ਵੇਰਾਂ ॥ **ਸਰਮ**=ਲੱਜਾ ॥ **ਦਰਿ ਪਈ-ਆਹੁ**=ਦਰ ਤੇ ਪਿਆਂ ਦੀ ॥ ਮਾਘ:–**ਮਜਨੁ**=ਤੀਰਥ ਇਸਨਾਨ ॥ **ਮੋਹੀਐ**=ਮੋਹ (ਠੱਗ) ਸਕਦੇ ॥

## ੧੩੬

**ਸੁਆਨੁ**=ਕੁੱਤਾ ॥ **ਅਠ ਸਠ**=ਅਠਾਹਠ (ਤੀਰਥਾਂ ਦਾ ਇਸ਼ਨਾਨ) ॥ **ਸਗਲ ਪੁੰਨ**=ਅਤੇ ਹੋਰ ਸਾਰੇ ਪੁੰਨ ਕਰਨੇ ॥ **ਜੀਅ**=ਜੀਵਾਂ ਤੇ ॥ **ਪਰਵਾਨੁ**=ਮੰਨੀ ਗਈ ਹੋਈ, ਪ੍ਰਸਿੱਧ ਹੈ ॥ **ਕਾਂਢੀਅਹਿ**=ਆਖੀਦੇ ਹਨ ॥ ਫੱਗਣ:--**ਉਪਾਰ-ਜਨਾ**=ਉਪਜਿਆ, ਪਰਾਪਤੀ ਹੋਈ ਹੈ ॥ **ਜਾਇ**=ਥਾਂ ॥ **ਵਰੁ**=ਪਤੀ ॥ **ਅਲਾਇ**=ਉਚਾਰਨ ਕਰਕੇ ॥ **ਲਵੈ ਨ ਲਾਇ**=ਲਵੈ (ਲਾਣੇ) ਨਹੀਂ ਲੱਗਦਾ; ਭਾਵ ਉਸਦੇ ਤੁਲ ਹੋਰ ਕੋਈ ਨਹੀਂ ਹੈ ॥ **ਹਲਤੁ**=ਲੋਕ ॥ **ਪਲਤੁ**=ਪ੍ਰਲੋਕ ॥ **ਜਨਮੈ**=ਜਨਮਾਂ ਵਿਚ ॥ **ਧਾਇ**=੧. ਦੌੜਦਾ ॥ ੨. ਪੈਂਦਾ ॥ **ਤਰੇ**=ਤਰ ਗਏ ਹਨ ॥ **ਤਿਲੁ ਨ ਤਮਾਇ**=ਤਿਲ ਮਾਤ੍ਰ ਇੱਛਾ ਨਹੀਂ ਹੈ ॥ ਜਿਨਿ ਜਿਨਿ:--**ਖਰੇ**=ਚੰਗੇ ਹਨ ॥ **ਸੁਖਾ ਨਿਧਿ**=ਸੁਖਾ ਦੇ ਖਜ਼ਾਨੇ ॥ **ਭਉਜਲੁ**=ਸੰਸਾਰ ਸਮੁੰਦਰ ॥ **ਬਿਖਮੁ**=ਕਠਨ ਤੋਂ ॥ **ਬਿਖਿਆ ਨਾਹਿ ਜਰੇ**=ਵਿਸ਼ਿਆ ਦੀ ਅੱਗ ਵਿਚ ਨਹੀਂ ਸੜਦੇ ॥ **ਦੁਬਿਧਾ**=ਮਨ ਦਾ ਭੁਲਾਉ; ਦੁਪਾਸੜ ਪੁਨਾ ॥ **ਧਰੇ**=ਧਾਰਨ ਕਰਕੇ ॥ **ਮਾਹ**=ਮਹੀਨੇ ॥ **ਦਿਵਸ**=ਦਿਨ ॥ **ਮੂਰਤ**=ਮਹੂਰਤ ॥ ਸੇਵੀ ਸਤਿਗੁਰੁ:–**ਵੈਣ**=ਬੋਲ ॥ **ਸੈਣ**=ਸਾਥੀ ॥ **ਗੈਣ**=ਆਕਾਸ ਮੰਡਲ; ਰਸਤੇ ॥ **ਆਪ ਕਮਾਣੈ**=ਆਪਣੇ ਕੀਤੇ ਕਰਮਾ ਕਰਕੇ ॥ **ਸੁਰਜਨੁ**=ਉਤਮ ਪੁਰਸ਼ ਨੂੰ ॥ **ਬਿਰਥਾ**=ਪੀੜਾ, ਚਿੰਤਾ ॥

## ੧੩੭

**ਸਸੁਰੈ**=ਸਹੁਰੇ, ਪਰਲੋਕ ਵਿਚ ॥ **ਪੇਈਐ**=ਪੇਕੇ ਇਸ ਲੋਕ ਵਿੱਚ ॥ **ਅਗਾਧਿ**=ਕਠਨ ਹੈ ॥ **ਬੋਧ**=ਗਿਆਨ ॥ **ਸਾ**=ਉਹ ॥ **ਛਾਰੁ**=ਚਰਨ ਧੂੜੀ ॥ **ਪਤਿਤ**=ਪਾਪੀਆਂ ਨੂੰ ॥ **ਸੁਮਾਰੁ**=ਗਿਣਤੀ, ਅੰਤ ॥ **ਮੰਤੁ**=ਮੰਤ੍ਰ, ਜਾਪ ॥ **ਭਗਵੰਤੁ**=ਭਾਗਾ ਵਾਲਾ ॥ **ਲੋਚਾ**=ਇੱਛਾ ॥ **ਹੰਤੁ**=ਨਾਸ ਹੋ ਜਾਂਦੇ ਹਨ ॥ **ਹਰਿਆ**=ਪ੍ਰਫੁਲਤ ॥ **ਕਲਾ**=ਸਕਤੀਆਂ ਕਰਕੇ ॥ **ਮੰਞੁ**=ਮੈਂ ॥ **ਥਾਉ**=ਆਸਰਾ ਹੈ ॥

**ਗਹੀ**=ਫੜੀ ਹੈ ॥ **ਸਮਾਉ**=ਸਮਾਵਾਂ ॥ **ਜਾਇ**=ਥਾਂ ॥ **ਕੂਕਣ**=ਪੁਕਾਰ ਕਰਨ ॥ **ਬਿਨਾਸਨ**=ਨਾਸ ਹੋ ਜਾਂਦੇ ਹਨ ॥ **ਤਮ**=ਅੰਧੇਰਾ ॥ **ਊਚੇ ਅਗਮ**=ਮਨ ਇੰਦ੍ਰੀਆਂ ਦੀ ਪਹੁੰਚ ਤੋਂ ਉਚੇ ਅਤੇ ॥ **ਅਮਾਉ**=ਅਨਮਿਣਤ ਹਨ ॥ **ਸੁਆਉ**=ਲਾਭ ਹੈ ॥ **ਕਲਿਆਣਾ**=ਮੁਕਤੀਆਂ;ਸਫਲਤਾਈਆਂ ॥ **ਪਰਸੀ**=ਛੂਹਾਂ ॥ **ਪਾਉ**=ਪੈਰ ॥ ਵਾਰ ਮ: ੧ ॥ **ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ**=ਸ੍ਰੀ ਗੁਰੂ ਅਰਜੁਨ ਦੇਵ ਜੀ ਨੇ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੱਧੀ ਤਦ ਸ੍ਰੀ ਹਰਿ ਗੋਬਿੰਦ ਜੀ ਨੇ ਬੇਨਤੀ ਕੀਤੀ ਕਿ ਤੁਸਾਂ ਤਾਂ ਮੁੰਦਾਵਣੀ ਦੀ ਮੋਹਰ ਲਾ ਕੇ ਹੋਰ ਬਾਣੀ ਲਿਖਣੀ ਬੰਦ ਕਰ ਦਿਤੀ ਹੈ; ਸਾਨੂੰ ਕੀ ਆਗਿਆ ਹੈ ? ਇਹ ਸੁਣ ਕੇ ਆਪ ਜੀ ਨੇ ਫੁਰਮਾਇਆ ਕਿ ਤੁਸਾਂ ਦੁਸ਼ਟਾਂ ਦਾ ਨਾਸ ਕਰਨਾ ਅਤੇ ਧਰਮ ਸਬੰਧੀ ਸੂਰਮਿਆਂ ਦੀਆਂ ਵਾਰਾਂ ਸੁਣ ਕੇ ਉਨ੍ਹਾਂ ਦੀਆਂ ਧੁਨਾਂ (ਤਰਜ਼ਾਂ) ਵਾਰਾਂ ਵਿੱਚ ਰਖਣੀਆਂ ਹੋਣਗੀਆਂ । ਤਿਸ ਆਗਿਆ ਨੂੰ ਮੰਨ ਕੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਸ੍ਰੀ ਤਖਤ ਅਕਾਲ ਬੁੰਗੇ ਬੈਠ ਕੇ ਬਹੁਤ ਸਾਰੇ ਸੂਰਮਿਆਂ ਦੀਆਂ ਵਾਰਾਂ ਸੁਣੀਆਂ ਅਤੇ ਉਨ੍ਹਾਂ ਵਿਚੋਂ ਕੇਵਲ ਨੌਂ ਧੁਨਾਂ ਪਸੰਦ ਕਰਕੇ ਨਵਾਂ ਵਾਰਾਂ ਵਿੱਚ ਰਖੀਆਂ । ਪਹਿਲੀ ਧੁਨੀ ਇਸ ਮਾਝ ਦੀ ਵਾਰ ਵਿਚ ਰਖੀ–ਜਿਸ ਦਾ ਸੰਖੇਪ ਵਰਤਾਂਤ ਇਸ ਪ੍ਰਕਾਰ ਹੈ:–

ਮਲਕ ਮੁਰੀਦ ਖਾਂ ਅਤੇ ਸੋਹੀ ਜਾਤ ਦਾ ਚੰਦ੍ਰਹੜਾ ਅਕਬਰ ਬਾਦਸ਼ਾਹ ਦੇ ਦੋ ਵਡੇ ਸਰਦਾਰ ਸਨ । ਇਕ ਵੇਰ ਬਾਦਸਾਹ ਨੇ ਕਾਬਲ ਦੇ ਸੂਬੇ ਨੂੰ ਸੋਧਨ ਵਾਸਤੇ ਮਲਕ ਮੁਰੀਦ ਖਾਂ ਨੂੰ ਭੇਜਿਆ । ਮਲਕ ਨੇ ਵਾਪਸ ਆਉਣ ਵਿਚ ਕੁਝ ਵਧੇਰੇ ਚਿਰ ਲਾਇਆ ਤਾਂ ਚੰਦ੍ਰਹੜਾ ਨੇ ਜਿਸ ਦੀ ਮਲਕ ਨਾਲ ਲਗਦੀ ਸੀ ਬਾਦਸ਼ਾਹ ਅਗੇ ਚੁਗਲੀ ਖਾਧੀ ਕਿ ਮਲਕ ਕਾਬਲ ਜਾ ਕੇ ਆਕੀ ਹੋ ਗਿਆ ਹੈ । ਇਹ ਗਲ ਸੁਣ ਕੇ ਬਾਦਸਾਹ ਨੇ ਚੰਦ੍ਰਹੜਾ ਨੂੰ ਹੀ ਮਲਕ ਦੇ ਸੋਧਨ ਵਾਸਤੇ ਫੌਜ ਦੇ ਕੇ ਭੇਜ ਦਿਤਾ । ਮਲਕ ਅਤੇ ਚੰਦ੍ਰਹੜਾ ਦੀ ਆਪਸ ਵਿਚ ਚੰਗੀ ਤਰ੍ਹਾਂ ਮੁਠ ਭੇੜ ਹੋਈ ਜਿਸ ਵਿਚ ਦੋਵੇਂ ਜਣੇ ਮਾਰੇ ਗਏ । ਇਸ ਜੁਧ ਦੀਆਂ ਮੁਲਕ ਵਿਚ ਧੁਮਾਂ ਪੈ ਗਈਆਂ ਜਿਸਦੀ ਪ੍ਰਸਿੱਧਤਾ ਵੇਖ ਕੇ ਢਾਡੀਆਂ ਨੇ ਇਸ ਪ੍ਰਸੰਗ ਨੂੰ ਵਾਰਾਂ ਵਿਚ ਜੋੜਿਆ ।

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਵਾਰ ਮਾਝ ਦੀ ਪਉੜੀ "ਤੂੰ ਕਰਤਾ ਪੁਰਖੁ ਅਗੰਮ ਹੈਂ ਆਪਿ ਸ੍ਰਿਸਟਿ ਉਪਾਤੀ" ਦੀ ਤਰਜ* ਇਸ ਵਾਰ ਦੀ ਤਰਜ਼ ਨਾਲ ਮਿਲਦੀ ਵੇਖਕੇ ਇਸਦਾ ਸਿਰ ਲੇਖ ਮਾਝ ਦੀ ਵਾਰ ਨਾਲ ਲਿਖ ਦਿਤਾ । ਅਤੇ ਹੁਕਮ ਕੀਤਾ ਕਿ ਇਹ ਮਾਝ ਦੀ ਵਾਰ ਏਨ੍ਹਾਂ ਸੂਰਮਿਆਂ ਦੀ ਵਾਰ ਦੀ ਤਰਜ ਉਤੇ ਪੜ੍ਹੀ ਜਾਵੇ ॥ **ਤਥਾ**=ਅਤੇ ॥

॥ਮ:੧॥ ਗੁਰੁ ਦਾਤਾ ਗੁਰੁ:– **ਹਿਵੈ**=ਬਰਫ,ਸ਼ਾਂਤੀ ਦਾਘਰ ਹਨ ॥ **ਦੀਪਕੁ**=ਦੀਵਾ ਚਾਨਣਾ ਦੇਣ ਵਾਲੇ ਹਨ ॥ **ਤਿਹ**=ਤਿੰਨਾਂ ॥ **ਲੋਇ**=ਲੋਕਾਂ ਵਿਚ ॥ **ਅਮਰ ਪਦਾਰਥੁ**

*ਵਾਰ ਦੀ ਪੌੜੀ ਇਹ ਹੈ:–ਕਾਬਲ ਵਿਚ ਮੁਰੀਦ ਖਾਂ ਫੜਿਆ ਵਡ ਜ਼ੋਰ । ਚੰਦ੍ਰਹੜਾ ਲੈ ਫੌਜ ਨੂੰ ਚੜ੍ਹਿਆ ਵਡ ਤੋਰ । ਦੁਹਾਂ ਕੰਧਾਰਾ ਮੁਹ ਜੁੜੇ ਦਮਾਮੇ ਦੋਰ । ਸ਼ਸਤ੍ਰ ਪਜੂਤੇ ਸੂਰਿਆਂ ਸਿਰ ਬੰਧੇ ਟੌਰ । ਹੋਲੀ ਖੇਲੇ ਚੰਦ੍ਰਹੜਾ ਰੰਗ ਲਗੇ ਸੌਰ । ਦੋਵੇਂ ਤਰਫਾਂ ਜੁਟੀਆਂ ਸਰ ਵੱਗਨ ਕੋਰ । ਮੈਂ ਭੀ ਗਾਇ ਸਦਾਵਸਾਂ ਵੜਿਆ ਲਾਹੌਰ । ਦੋਨੋਂ ਸੂਰੇ ਸਾਹਮਣੇ ਜੂਝੇ ਉਸ ਠੌਰ ।

=ਮੋਖ, ਪਦ, ਗਿਆਨ ॥ ਪਹਿਲੈ ਪਿਆਰਿ ਲਗਾ:—ਜੀਵ ਦੀ ਬਿਵਸਥਾ:—**ਥਣ ਦੁਧਿ**= ਥਣਾ ਦੇ ਦੁਧ ਨਾਲ ॥ **ਭਯਾ**=ਭਾਈ ॥ **ਬੇਬ**=ਭੈਣ॥ **ਉਪੰਨੀ**=ਪੈਦਾ ਹੋਈ॥ **ਧਾਤੁ**=ਚੇਸਟਾ, ਰੁਚੀ ॥ **ਸੰਜਿ**=ਇਕੱਠਾ ਕਰਕੇ (ਧਨ) ॥ **ਵਾਸੁ**=ਵਾਸਾ ॥ **ਧਉਲੈ**=ਚਿੱਟੇ ਕੇਸ ॥

## ੧੩੮

**ਉਭੇ**=ਖੜੇ, ਲੰਮੇ ॥ **ਦਧਾ**=ਸੜ ਕੇ ॥ **ਸਿਗੀਤ**=ਸਾਥੀ (ਜੇਹੜੇ ਨਾਲ ਫੂਕਣ ਗਏ ਸਨ)॥ **ਧਾਹ**=ਢਾਹਾ ਮਾਰੀਆਂ ॥ **ਹੰਸੁ**=ਜੀਵ ਰੂਪ॥ **ਦਸਾਏ**= ਪੁਛਦਾ ਹੈ ॥ **ਮੁਇਆ ਨਾਉ**=ਮੁਰਦਾ ਨਾਮਹੋ ਗਿਆ ਵ ਨਾਮ ਮਾਤ੍ਰ ਹੀ ਮਰਿਆ॥ **ਪਤਲਿ**=ਪਤਿਆਂ ਦੀ ਥਾਲੀ ਜਿਸ ਤੇ ਸਰਾਧ ਆਦਿਕ ਸਮਿਆ ਪਰ ਬ੍ਰਾਹਮਣਾ ਵਾਸਤੇ ਭੋਜਨ ਰਖਦੇ ਹਨ॥ **ਸਦਿਹੁ ਕਾਵ**=ਕਾਵਾ ਨੂੰ ਸਦ ਕੇ ਪਤਲਾਂ ਪੌਂਚੇ ਹਨ॥ **ਅੰਧੁ ਪਿਆਰ**=ਅੰਨੇ ਕੰਮਾਂ ਵਿਚ ਪਿਆਰ ਹੈ॥ **ਰਵਣਿ**=ਰਮਣੀ ਅਵਸਥਾ, ਭਾਵ ਚੜ੍ਹਦੀ ਜਵਾਨੀ॥ **ਪੁਰੁ ਹੋਇ**=ਜੋਬਨ ਅਵਸਤਾ ਪੂਰਨ ਹੋ ਜਾਦੀ ਹੈ ॥ **ਪਚਾਸੀ**=ਪੰਜਾਹ ਸਾਲ ਦਾ ਹੋ ਕੇ॥ **ਪਗੁ ਖਿਸੈ**=ਜਵਾਨੀ ਦਾ ਪੈਰ ਖਿਸਕਨ (ਢਲਣ ਲੱਗ) ਪੈਂਦਾ ਹੈ॥ **ਸਿਹਜਾ ਸਣੀ**=ਸੇਜਾ (ਮੰਜੇ) ਤੇ ਆਸਣ ਲਾਉਣ ਵਾਲਾ ਹੋ ਜਾਂਦਾ ਹੈ॥ **ਮੂਲਿ**= ਕਦਾਚਿਤ॥ **ਅਪਬਲੁ**=ਆਪਣੇ ਬਲ ਨੂੰ ॥ **ਢੰਢੋਲਿਮੁ ਢੂਢਿਮੁ**=ਟੋਲ ਕੇ ਤੇ ਢੂੰਡ ਕੇ॥ **ਡਿਠ ਮੈ**=ਮੈਂ ਵੇਖਿਆ ਹੈ॥ **ਧਵਲਹਰੁ**=ਮੰਦਰ ਹੈ॥ **ਉਪਾਤੀ**= ਉਤਪਤ ਕੀਤੀ ਹੈ॥ **ਰੰਗ ਪਰੰਗ**=ਰੰਗਾ ਰੰਗ, ਕਈ ਤਰ੍ਹਾਂ ਦੇ ਰੰਗ॥ **ਉਪਾਰ-ਜਨਾ**=ਪੈਦਾ ਕੀਤੀ ਹੈ ॥ **ਭਾਤੀ**=ਤਰ੍ਹਾ ਦੀ ॥ **ਤੁਮਾਤੀ**=ਤੇਰਾ ਹੈ ॥ **ਚਲੂਲਿਆ**=ਗੂੜ੍ਹਾ ਲਾਲ ॥ **ਬਿਧਾਤੀ**=ਫਲ ਵਰੁ ਦਾਤਾ ॥ **ਵਡਾਤੀ**= ਵਡਿਆ ਤੋ ॥ **ਜਾਤੀ**=ਜਾਦੀ ਹਾਂ ॥੧॥ **ਸੁਰਤਿ**=ਸਕਤੀ ਸਮਾ ਰਖੀ ਹੈ॥ **ਦੇਂਦੇ**= ਦੇਣ ਵਾਲੇ ਵਾਹਿਗੁਰੂ॥ **ਥਾਵਹੁ**=ਨਾਲੋਂ ॥ **ਦਿਤਾ**=ਬਖਸ਼ਸ (ਉਸਦੀ)॥ **ਚਹੁ ਕੁੰਡੀ**=ਚਹੁੰ ਪਾਸੀ ॥ **ਦਿਖਾ**=ਵੇਖਾਂ॥ **ਸਿਆਣੀਐ**=ਉਸ ਸਿਆਣੇ ਨੂੰ॥ **ਮੋਹ ਠਗਉਲੀ**=ਮੋਹ ਦੀ ਠੱਗਣ ਵਾਲੀ ਬੂਟੀ ॥ **ਖੁਆਇਆ**=ਭੁਲਾਇਆ ਹੈ ॥ **ਤ੍ਰਿਪਤੈ**=ਰੱਜਦਾ॥ **ਸਹਸਾ**=ਭਰਮ ਰੂਪ॥

## ੧੩੯

**ਸੁਖਿ ਰਜਾ**=ਸੁਖ ਨਾਲ ਤ੍ਰਿਪਤ ਹੋ ਜਾਵਾਂ॥ **ਅਖੀ ਬਾਝਹੁ**=ਸੁਰਤੀ ਸਿੰਮ੍ਰਤੀ ਰੂਪੀ ਅਖਾਂ ਜਿਨ੍ਹਾਂ ਨਾਲ ਵੇਖਿਆ ਜਾਂਦਾ ਹੈ॥ **ਕੰਨਾ**=ਸਰਧਾ ਦੇਜਿਸਕਰਕੇ ਸੁਣਿਆ ਜਾਂਦਾ ਹੈ॥ **ਜੀਭੈ**=ਪ੍ਰੀਤੀ ਭਾਵ ਰੂਪੀ ਜੀਭ ਜਿਸ ਕਰਕੇ ਜਸ ਬੋਲਿਆ ਜਾਂਦਾ ਹੈ॥ **ਇਉ ਜੀਵਤ ਮਰਣਾ**=ਏਸ ਤਰ੍ਹਾਂ ਜੀਂਵਦੇ ਹੀ ਮਰਨਾ ਹੁੰਦਾ ਹੈ॥ **ਸਾਉ**=ਅਨੰਦ॥ **ਰੁਹਲਾ**=ਲੂਲ੍ਹਾ, ਪੈਰਾਂ ਤੋਂ ਬ੍ਰਿਨਾਂ॥ **ਟੁੰਡਾ**=ਹਥਾਂ ਤੋਂ ਬਿਨਾ॥ **ਅੰਧੁਲਾ**=ਅੰਨ੍ਹਾ॥ **ਧਾਇ**=ਦੌੜ ਕੇ॥ **ਭੈ**=ਪ੍ਰਮੇਸ੍ਵਰ ਦੇ ਡਰ॥ **ਕਰ**=ਹਥ॥ **ਭਾਵ**=ਪ੍ਰੇਮ ਦੇ॥ **ਲੋਇਣ**=ਅੱਖਾਂ॥ **ਸੁਰਤਿ**=ਗਿਆਨ ਦੀਆਂ॥ **ਚਾਕਰੀ**=ਸੇਵਾ, (ਭਗਤੀ)॥ **ਵੇਕਾਰ**=ਬੇਅਰਥ॥ **ਕਲਤੁ**=ਇਸਤ੍ਰੀ॥ **ਅਲਿਪਤੁ**=ਸੰਸਾਰ ਤੋਂ ਅਲੱਗ॥੩॥ **ਸੁਇਨੈ ਕੈ ਪਰਬਤਿ**=ਸੋਨੇ ਦੇ (ਸੁਮੇਰ) ਪਹਾੜ ਉਤੇ॥ **ਕੈ**=ਜਾਂ॥ **ਪਾਣੀ ਪਇਆਲਿ**=ਹੇਠਾਂ (ਪਾਤਾਲ ਦੇ) ਪਾਣੀ ਵਿਚ॥ **ਉਰਧਿ**=ਪੁੱਠਾ ਲਟਕ ਕੇ॥ **ਪੁਰੁ ਕਰਿ ਕਾਇਆ ਕਪੜੁ ਪਹਿਰਾ**=ਦੇਹ ਨੂੰ ਕਪੜਿਆਂ ਨਾਲ ਪੂਰਨ ਕਰ ਕੇ, ਭਾਵ ਬਹੁਤੇ ਕਪੜੇ ਪਾਵਾਂ॥ **ਧੋਵਾ**=ਨੇਤੀ ਧੋਤੀ ਕਰਮ ਕਰਾਂ ਜਾਂ ਇਸਨਾਨ ਹੀ ਕਰਦਾ ਰਹਾਂ॥ **ਸਦਾ ਕਾਰਿ**=ਹਮੇਸ ਦੀ ਕਾਰ (ਇਹੀ ਹੋਵੇ)॥ **ਬਗਾ**=ਚਿਟੀ ਪੋਸਾਕ ਵਾਲਾ ਸਤਜੁਗ ਦਾ ਹੰਸਾ ਅਵਤਾਰ ਸਾਮ ਵੇਦ ਸਹਿਤ॥ **ਰਤਾ**=ਲਾਲ, ਰੰਗ ਰਾਮਾ ਅਵਤਾਰ ਤੇ ਰਿੱਗ ਵੇਦ॥ **ਪੀਅਲਾ**=ਪੀਲਾ, (ਪੀਤਾਂਬਰ) ਕ੍ਰਿਸਨਾਂ ਅਵਤਾਰ, ਜੁਜਰ ਵੇਦ ਦੇ ਸਹਿਤ॥ **ਕਾਲਾ**=ਕਾਲੀ ਪੋਸਾਕ ਵਾਲਾ ਨਿਹਕਲੰਕ ਅਵਤਾਰ ਤੇ ਅਥਰਬਣ ਵੇਦ॥ **ਬੇਦਾ ਕਰੀ ਪੁਕਾਰ**=ਜੁਗਾਂ ਜੁਗਾਂ ਦੇ ਏਨਾਂ ਵੇਦਾਂ ਨੂੰ ਉਚਾਰਨਾ ਕਰਾਂ ਅਤੇਉਨ੍ਹਾਂ ਦੇ ਨਾਲਉਹਨਾਂ ਜੁਗਾਂ ਦੇ ਅਵਤਾਰਾਂ ਦੀ ਉਪਾਸ਼ਨਾਂਕਰਾਂ॥ **ਕੁਚੀਲੁ**=ਗੰਦਾ, ਜੈਨੀਆਂ ਵਾਂਗ॥ **ਰਹਾ ਮਲੁ ਧਾਰੀ**=ਮੈਲ (ਸਵਾਹ ਆਦਿਕ) ਲਾਈ ਰੱਖਾਂ॥ **ਦੁਰਮਤਿ**=ਖੋਟੀ ਬੁਧੀ ਵਾਲਿਆਂ ਦੀ ਮਤ ਵਿਕਾਰ ਵਾਲੀ ਹੈ॥ **ਪਖਾਲਿ**=ਧੋ ਕਰਕੇ॥ **ਸੰਜਮਿ**=ਨੇਮੀ, ਥੋੜਾ ਖਾਣਾ ਪੀਣਾ ਤੇ ਸੌਣਾ ਆਦਿਕ॥ **ਜਮ ਜਾਲੇ**=ਜਮਾਂ (ਮੌਤ) ਦੇ ਜਾਲ ਵਿਚ॥ **ਵਸਤੁ**=ਮਾਇਆ॥ **ਘਾਲੇ**=ਪਾਉਂਦਾ ਹੈ॥

**ਹੰਸਿ**=ਜੀਵ ॥ **ਸਬਾਇਆ**=ਸਾਰਾ ਦੁਖ ਹੀ ਹੈ ॥ **ਹਰਖਹੁ**=ਖੁਸ਼ੀ ਤੋ **ਵਿਜੋਗੁ ਉਪਾਇ ਖਪਾਇਆ**=ਪਦਾਰਥਾਂ ਦਾ ਵਿਜੋਗ ਹੋਇਆ ਤਾਂ ਖਪਿ ਕਲਪਿਆ ॥ **ਨਿਬੇੜੁ**=ਨਿਬੇੜਾ, ਫੈਸਲਾ ॥੪॥

## ੧੪੦

**ਮੁਰਦਾਰੁ**=ਹਰਾਮ, ਪਰਾਇਆ ਹਕ ॥ ਸੁਲਤਾਨ ਪੁਰ ਨਮਾਜ ਪੜ੍ਹੌਣ ਵ ਕਾਜ਼ੀ ਨੂੰ ਉਪਦੇਸ਼ ਦੇਂਦੇ ਹਨ:-**ਮੁਠਾ**=ਠੱਗਿਆ ਹੋਇਆ ॥ **ਮੁਹਾਏ**=ਠਗਾਏ ਸਾਥੀ ॥ **ਜਾਪੈ**=ਜਾਪਦਾ ਹੈ ॥ **ਅਲਾਏ**=ਬੋਲਦਾ ਹੈ ॥ **ਮਾਰਗਿ**=ਰਸਤੇ ਉੱ **ਸਗਵੀ**=ਸਗੋਂ ਹੋਰ ਵੀ ॥ **ਕੰਦ**=ਬ੍ਰਿਛਾਂ ਦੇ ਫਲ ॥ **ਮੂਲੁ**=ਜਮੀਨ ਚੋਂ ਨਿਕ ਵਾਲੀਆਂ ਸਬਜ਼ੀਆਂ ਆਲੂ ਸ਼ਕਰਕੰਦੀ ਆਦਿਕ ॥ **ਵਣ ਖੰਡਿ**=ਜੰਗਲਾਂ ਵਿਚ **ਛਾਦਨ**=ਕਪੜੇ ॥ **ਗਿਰਹੀ**=ਗ੍ਰਿਹਸਥੀ ॥ **ਉਦਾਸਾ**=ਤਿਆਗੀ ਹਨ **ਤ੍ਰਿਬਿਧਿ**=ਤਿੰਨ (ਰਜੋ, ਤਮੋ, ਸਤੋ) ਪ੍ਰਕਾਰ ਦੀ ॥ **ਮਨਸਾ**=ਵਾਸ਼ਨਾ ਹੈ **ਮਨਿ**=ਮੰਨਿਆਹੈ॥੫॥**ਰਤੁ**=ਲਹੂ॥**ਜਾਮਾ**=ਬਸਤ੍ਰ,ਪੌਸ਼ਾਕ॥**ਪਲੀਤੁ**=ਅਪਵਿ **ਦਿਲਿ**=ਪਵਿਤ੍ਰ ਹਿਰਦੇ ਨਾਲ ॥ **ਦਿਵਾਜੇ**=ਦਿਖਾਵੇ ਹਨ ॥ **ਜਾ ਹਉ ਨਾਹੀ** ਜਦ ਮੈਂ ਹਾਂ ਹੀ ਨਹੀਂ ਤਾਂ ਆਖਾਂ ਕੀ ॥ **ਕਿਹੁ ਨਾਹੀ**=ਕੁਝ ਸਥਿਰ ਨ **ਕੀਤਾ ਕਰਣਾ**=ਕਰਾਇਆ ਹੋਇਆ ਤੇਰਾ ਕਰਦਾ ਹਾਂ ॥ **ਭਰਿਆ**=ਪ ਦਾ ਭਰਿਆ ਹੋਇਆ ॥ **ਪਾਹਿ**=ਪੈਂਦੀਆਂ ਹਨ ॥ **ਜਾਪੈ**=ਜਾਪਦਾ ਹੈ **ਮਹਾ**=ਮਹੀਨੇ ॥ **ਮੂਰਤ**=ਮਹੂਰਤ ॥ **ਗਣਤੈ**=ਗਿਣਤੀਆਂ ਨਾਲ ॥ **ਪਰਾਣੁ** ਬਲ ॥ **ਸਾਹੁ**=ਸ਼ਾਹੂਕਾਰ॥੬॥ਇਹ ਅਗਲਾ ਪ੍ਰਸੰਗ ਇਕ ਕਾਜ਼ੀ ਪ੍ਰਥਾਏ ਉਚਾਰਨ ਹੋਇਆ ਕਾਜ਼ੀ ਨੇ ਕਿਹਾ ਸੀ ਅਸੀਂ ਨਿਮਾਜ਼ ਪੜ੍ਹਦੇ, ਹਲਾਲ ਖਾਂਦੇ ਰੋਜਾ ਰਖਦੇ ਹਾਂ:-ਪੈਗੰਬਰ ਸਾਡੀ ਗਵ ਦੇਵੇਗਾ ਅਤੇ ਅਸੀਂ ਮੁਕਤੀ ਪਾਵਾਂਗੇ, ਤਿਸ ਪ੍ਰਥਾਏ ਕਹਿੰਦੇ ਹਨ-**ਮਿਹਰ**=ਦਯਾ ਦੀ ॥ **ਸਿਦਕੁ**=ਸੰਤੋਖ ਦਾ ॥ **ਮੁਸਲਾ**=ਹੇਠ ਵਿਛੌਣ ਵਾਲੀ ਸਫ ਕਰੋ ॥ **ਸਰਮ**= ਲੱਜਾ ਕਰਨੀ ਖੋਟੇ ਕੰਮਾਂ ਵਲੋਂ, ਇਹ ਸੁਨਤ ਇੰਦ੍ਰੀ ਦਾ ਮਾਸ ਕਟੌਣਾ ਕਰੋ ॥ **ਸੀਲੁ**= ਨੇਕ ਸੁਭਾਵ ਦਾ ॥ **ਕਰਣੀ**=ਨੇਕ ਕਰਨੀ ॥ **ਕਾਬਾ**=ਮੱਕੇ ਅੰਦਰ ਮੁਸਲਮਾਨਾ ਦਾ ਮੰਦਰ ॥ **ਨਿਵਾਜ**=ਨਿਮਾਜ਼ ॥ **ਤਸਬੀ**=ਮਾਲਾ ॥ **ਸਾ**=ਉਹ ॥

੧੪੧

ਓਸੁ=ਮੁਸਲਮਾਨ ਤੇ ਹਿੰਦੂ ॥ ਮੁਰਦਾਰੁ=ਹਰਾਮ, ਬੇਈਮਾਨੀ ਕਰ ਕੇ ॥ ਭਿਸਤਿ=ਬਹਿਸ਼ਤ, ਸੁਰਗ ਨੂੰ ॥ ਮਾਰਣ=ਮਸਾਲੇ ॥ ਪਾਹਿ=ਪਾਈਏ ॥ ਹਰਾਮ ਮਹਿ=ਹਰਾਮ ਦੇ ਮਾਸ ਵਿਚ ॥ ਹਲਾਲੁ=ਹੱਕ ਦੀ ਕਮਾਈ ॥ ਕੂੜੀਈ =ਝੂਠੀਆਂ ਨਾਲ ॥ ਖੈਰ ਖੁਦਾਇ=ਭਲਾ ਮੰਗਣਾ ਰਬ ਕੋਲੋਂ (ਸਭਸੁ ਦਾ) ॥ ਰਾਸਿ ਮਨੁ=ਮਨ ਦੀ ਬ੍ਰਿਤੀ ਨੂੰ ਸੁਧ ਕਰ ॥ ਸਨਾਇ=(ਪ੍ਰਮੇਸਰ ਦਾ) ਜੱਸ ਕਰਨਾ ਹੈ॥ ਕਰਣੀ=ਸ਼ੁਭ ਕਰਮਾਂ ਦੀ ਕਰਨੀ ॥ ਪਾਇ=ਪਤ, ਕਦਰ ਹੁੰਦੀ ਹੈ ॥ ਤੁਠੈ= ਪ੍ਰਸੰਨ ਹੋਇਆਂ ॥ ਲਧਿਆ=ਲਭਿਆ ॥ ਦੂਜੈ ਪਚਿ ਮੁਏ=ਦ੍ਵੈਤ ਵਿਚਸੜਮਰੇਹਨ॥ ਤੁਜਾਰਾ=ਖ਼ਜਾਨੇ ॥੭॥ਮੁਸਲਮਾਨ ਕਹਾਵਣੁ:-ਜਦ ਗੁਰੂ ਜੀ ਸੁਲਤਾਨ ਪੁਰੋਂ ਮੋਦੀਖਾਨਾ ਛਡ ਕੇ ਬਾਹਿਰ ਮਸਾਣਾਂ ਵਿਚ ਜਾ ਬੈਠੇ ਅਤੇ ਉੱਚੀ ਉੱਚੀ ਕਹੀ ਜਾਣ "ਨ ਕੋਈ ਹਿੰਦੂ ਹੈ ਨ ਮੁਸਲਮਾਨ"। ਤਦ ਨਵਾਬ ਦੇ ਕਾਜ਼ੀ ਨੇ ਪੁਛਿਆ ਕਿ ਮੁਸਲਮਾਨ ਕੋਈ ਕਿਉਂ ਨਹੀਂ ਹੈ ? ਤਿਸ ਨੂੰ ਆਪ ਜੀ ਉਤਰ ਦੇਂਦੇ ਹਨ ॥ ਅਵਲਿ=ਪਹਿਲਾਂ ॥ ਅਉਲਿ=ਔਲੀਆਵਾਂ, (ਸੰਤਾਂ) ਦਾ ॥ ਦੀਨੁ=ਧਰਮ॥ ਮਸਕਲਮਾਨਾ=ਮਸਕਲਾ (ਜੰਗਾਲ ਦੇ ਕੱਟਣ ਵਾਲੇ ਹਥਿਆਰ) ਵਾਂਗੂੰ ॥ ਮਾਲੁ=ਮਾਇਕ ਪਦਾਰਥਾਂ ਨੂੰ ॥ ਮੁਸਾਵੈ=ਲੁਟਾਵੇ, ਭਾਵ ਵਿਕਾਰ ਰੂਪ ਧਨ ਨੂੰ ਇਉਂ ਵਗਾਹ ਮਾਰੇ ਜਿਉਂ ਜੰਗਾਲ ਨੂੰ ਮਸਕਲਾ ਲਾਹ ਸੁਟਦਾ ਹੈ ॥ ਦੀਨ ਮੁਹਾਣੈ=ਧਰਮ ਦਾ ਮਲਾਹ (ਆਗੂ) ॥ ਮਿਹਰੰਮਤਿ=ਦਇਆਵਾਨ ॥

ਪਰਹਰਿ ਕਾਮ:-ਪਰਹਰਿ=ਤਿਆਗ ਕੇ ॥ ਕਾਮਿਨੀ=ਇਸਤ੍ਰੀ ਦਾ ॥ ਅੰਜਨ= ਕਾਲਖ ਰੂਪ ਮਾਇਆ (ਸੰਸਾਰ) ਵਿਚ ਹੀ ॥ ਨਿਰੰਜਨੁ=ਨਿਰ+ਅੰਜਨ= ਨਿਰ ਵਿਕਾਰ, ਵਾਹਿਗੁਰੂ ॥ ਸੁਤ=ਪੁਤਰ ॥ ਦਾਰਾ=ਇਸਤ੍ਰੀ ਦੀ ॥ ਪਿਆਸ=ਤ੍ਰਿਸਨਾ ॥ ਸਿਕਦਾਰ=ਸਰਦਾਰ ॥ ਰਹਸੀਓ=ਰਹੇਗਾ ॥ ਪਟਣੁ=ਸ਼ਹਿਰ ॥ ਬੰਕ=ਸੁੰਦਰ ॥ ਦਰਬਿ=ਪਦਾਰਥਾਂ ਨਾਲ ॥ ਰੀਤੇ=ਖਾਲੀ ਹੋ ਜਾਂਦੇ ਹਨ ॥ ਖਿਣੈ=ਖਿਨ ਵਿੱਚ ॥ ਤਾਜੀ=ਘੋੜੇ ॥ ਤੁਖਾਰ=ਊਠ ॥ ਪਾਖਰੇ=ਅੰਬਾਰੀਆਂ ਵਾਲੇ ॥ ਸਰਾਇਚੇ=ਕਨਾਤਾਂ ॥ ਲਾਲਤੀ=ਅਤਲਸੀ ॥ ਸਿਨਾਖਤੁ=ਪਛਾਣੀਦਾ ਹੈ ॥ ਕੁਦਰਤੀ=ਕੁਦਰਤ ਵਿਚ ॥੮॥ਧੇਣਵਾ=ਗਊਆਂ ॥ ਸੁੰਮ=ਸੋਮੇ ਪਹਾੜਾਂ ਦੇ (ਜਿਨ੍ਹਾਂ ਵਿਚੋਂ ਆਪੇ ਹੀ ਪਾਣੀ ਨਿਕਲਦਾ ਰਹਿੰਦਾ ਹੈ) ॥

## ੧੪੨

**ਸਕਰ**=ਖੰਡ ॥ **ਰੁਪਾ**=ਚਾਂਦੀ ॥ **ਭਾਰ ਅਠਾਰਹ**=ਕੁਲ ਬਨਾਸਪਤੀ॥ **ਗਰੁੜਾ**=ਵਧੀਆ ਕਿਸਮ ਦੇ ਚੌਲ ॥ **ਸੁਆਉ**=ਸੁਆਦ ॥ **ਰਖੀਅਹਿ**=ਰੋਕ ਲਈਏ ॥ **ਨਿਹਚਲੁ**=ਇਕ ਥਾਂ ਤੇ ਬੰਨ ਰਖੀਏ॥**ਦੇਹੈ**=(ਜੇ ਐਨੀ ਤਾਕਤ ਆ ਜਾਵੇ ਕਿ) ਸਰੀਰ ਨੂੰ ॥ **ਲਾਈਐ**=ਲਾ ਦੇਈਏ ॥ **ਪਾਪ ਗਰਹ ਦੋਇ ਰਾਹੁ**=ਪਾਪ ਰੂਪੀ ਜੋ ਦੋ ਗਰਹੁ ਰਾਹੂ, ਕੇਤੂ ਆਦਿਕ ਹਨ (ਉਸ ਨੂੰ ਚੰਬੇੜ ਦੇਈਏ) ॥ **ਰਾਹੁ**=ਵਿਸ਼ਨੂੰ ਪੁਰਾਣ ਅਨੁਸਾਰ ਇਹ ਇਕ ਰਾਖਸ਼ ਸੀ ਜਿਸ ਦੀਆਂ ਚਾਰ ਬਾਹਾਂ ਸਨ ਤੇ ਧੜ ਮੱਛੀ ਦੀ ਪੂਛ ਵਰਗਾ ਸੀ। ਜਦ ਸਮੁੰਦਰ ਮਥ ਕੇ ਚੌਦਾਂ ਰਤਨ ਕੱਢੇ ਤਾਂ ਇਹ ਭੇਸ ਬਦਲ ਕੇ ਦੇਵਤਿਆਂ ਦੀ ਪੰਗਤੀ ਵਿੱਚ ਬੈਠ ਗਿਆ ਤੇ ਅੰਮ੍ਰਿਤ ਦਾ ਹਿੱਸਾ ਲੈ ਕੇ ਪੀ ਗਿਆ । ਪਿਛੋਂ ਇਸ ਨੂੰ ਸੂਰਜ ਤੇ ਚੰਦ੍ਰਮਾਂ ਨੇ ਪਛਾਣ ਕੇ ਵਿਸ਼ਨੂੰ ਨੂੰ ਦੱਸ ਦਿੱਤਾ ਜਿਸ ਨੇ ਇਸ ਦਾ ਸਿਰ ਤੇ ਦੋ ਬਾਹਾਂ ਵੱਢ ਸੁੱਟੀਆਂ, ਪਰ ਇਹ ਕਿਉਂਕਿ ਅੰਮ੍ਰਿਤ ਪੀ ਕੇ ਅਮਰ ਹੋ ਚੁੱਕਾ ਸੀ ਏਸ ਕਰਕੇ ਮਰਿਆ ਨਾ ਅਤੇ ਸਗੋਂ ਇਸ ਦੇ ਦੋ ਸਰੀਰ ਬਣ ਗਏ ਜੋ ਰਾਹੂ ਅਤੇ ਕੇਤੂ ਕਰਕੇ ਪ੍ਰਸਿੱਧ ਹੋਏ । ਇਹ ਆਪਣਾ ਪੁਰਾਣਾ ਵੈਰ ਲੈਣ ਲਈ ਸੂਰਜ ਅਤੇ ਚੰਦ ਨੂੰ ਜਦ ਘੇਰਦੇ ਹਨ ਤਾਂ ਸੂਰਜ ਗ੍ਰਹਿਣ ਜਾਂ ਚੰਦ ਗ੍ਰਹਿਣ ਲੱਗਦਾ ਹੈ। **ਰਤੁ ਪੀਣੇ**=ਲਹੂ ਪੀਣੇ, ਭਾਵ ਜ਼ਾਲਮ ॥ **ਸਿਰੈ ਉਪਰਿ**=ਸਿਰ ਉਪਰਿ ਚੌਰੀ ਬਰਦਾਰ ॥ **ਏਵੈ ਜਾਪੈ ਭਾਉ**=ਏਡਾ ਪ੍ਰਤਾਪ ਜਾਣਿਆ ਜਾਵੇ ॥ **ਅਗੀ ਪਾਲਾ**= ਅੱਗ ਤੇ ਠੰਡ (ਬਰਫ਼) ਦਾ ॥ **ਵਾਉ**=ਪੌਣ ਦਾ ॥ **ਸਭੋ ਜਾਉ**=ਸਾਰੇ ਜਾਣ ਵਾਲੇ (ਨਾਸ਼ਵੰਤ) ਹਨ ॥ **ਭੀ**=ਫੇਰ ਵੀ ॥ **ਬਦ ਫੈਲੀ**=ਮੰਦੇ ਕਰਮਾਂ ਕਰਕੇ ॥ **ਗੈਬਾਨਾ**= ਭੂਤਨਾ (ਛੁਪ ਕੇ ਕੰਮ ਕਰਨ ਵਾਲਾ)ਹੋ ਰਿਹਾ ਹੈ॥**ਕਲਹਿ**=ਲੜਾਈ, ਕਲਪਣਾ ॥ **ਵਾਦੇ**= ਝਗੜੇ ਵਿੱਚ ॥ **ਪਚੀਐ**=ਖਵਾਰ ਹੋਈਦਾ ਹੈ ॥ **ਰਾਹ ਦੋਵੈ**=ਦੋਹਾਂ (ਹਿੰਦੂ, ਮੁਸਲਮਾਨ ਦੇਵ, ਦੈਂਤ, ਮਨਮੁਖ, ਗੁਰਮੁਖਿ) ਰਸਤਿਆਂ ਨੂੰ ॥ **ਸਿਝਸੀ**=ਸਫਲ ਹੋਵੇਗਾ ॥ **ਕੁਫਰ ਗੋਅ**=ਝੂਠ ਬੋਲਣ ਵਾਲਾ, ਰੱਬ ਨੂੰ ਨਾ ਮੰਨਣ ਵਾਲਾ ॥ **ਕੁਫਰਾਣੈ**=ਝੂਠਿਆ ਦੇ ਘਰ, ਨਰਕਾਂ ਵਿੱਚ ਹੀ ॥ **ਦਝਸੀ**=ਸੜੇਗਾ ॥ **ਸੁਬਹਾਨੁ**=ਅਸਚਰਜ ਹੈ (ਮਿਥਿਆ ਹੋਣ ਕਰਕੇ)॥ **ਸਿਝੈ**=ਪ੍ਰਵਾਨ ਹੋਵੇਗਾ ॥੯॥**ਪਤਿ ਲਥੀ ਜਾਇ**=ਬੇ ਪੱਤ ਹੋ ਕੇ ਜਾਦਾ ਹੈ ॥ **ਰੰਗੁ**=ਪ੍ਰੇਮ ॥ **ਨੰਗੁ**=ਬੇਸ਼ਰਮ ਹੋ ਕੇ ॥ **ਮੁਠਾ**=ਠੱਗਿਆ ਜਾਂਦਾ ਹੈ ॥ **ਪੈਧੇ**=(ਕਪੜੇ) ਪਹਿਨ ਕੇ ॥ **ਕਿਆ**=ਕੀ ਹੈ ॥ **ਨੇਬ**=ਚੋਬਦਾਰ, ਨਾਇਬ ॥ **ਖਵਾਸੀ**=ਸ਼ਾਹੀ ਸੇਵਾਦਾਰ ॥ **ਆਵੈ**=ਹੋਵੇ ॥ **ਟੋਲ**=ਪਦਾਰਥ ॥ **ਵਿਣਾਸੁ**=ਨਾਸ ਹਨ ॥ **ਜਾਤੀ**=

ਉਤਮ ਜਾਤ ਦੇ ॥ **ਪਰਖੀਐ**=ਪਰੀਖਜਾ ਹੁੰਦੀ ਹੈ ॥ **ਮਹੁਰਾ......ਚਖੀਐ**=ਮਹੁਰਾ ਖਾਦਿਆਂ ਮਰੀਦਾ ਹੈ,ਹਥ ਵਿੱਚ ਫੜਿਆਂ ਕੁਝ ਅਸਰ ਨਹੀਂ ਕਰਦਾ॥ **ਦਰਿ ਦੀਬਾਣੀਐ**= ਦਰਗ੍ਹਾਹ ਦੇ ਦੀਵਾਨ ਵਿਚ ॥ **ਫੁਰਮਾਨੀ**=ਹੁਕਮ ਕਰਕੇ ਦੱਸੀ ਹੈ ॥ **ਪਠਾਇਆ**= ਭੇਜਿਆ ॥ **ਤਬਲ ਬਾਜ**=ਨਗਾਰਾ ਵਜੌਣ ਵਾਲਾ (ਗੁਰੂ) ਨੇ ॥ **ਬੀਚਾਰ**=ਵੀਚਾਰ ਦੇ ਕੇ ॥ **ਸਬਦਿ**=ਉਪਦੇਸ ਦੀ ਅਵਾਜ ॥ **ਸਾਖਤੀ**=ਤਿਆਰੀ ਹੈ, ਭਾਵ ਮੰਨਣ ਕਰਨ ਲੱਗੇ ਹਨ ॥ **ਭਾਰ**=ਸਲੀਤਿਆਂ ਦੇ ਭਾਰ ਬੰਨ੍ਹ ਲਏ ਹਨ, ਭਾਵ ਸਰਵਣ ਕਰਨ ਲਗੇ ਹਨ ॥ **ਤਾਖਤੀ**=ਦੌੜਨਾ ਕੀਤਾ ਹੈ, ਭਾਵ ਸਰੂਪ ਵਿਚ ਪ੍ਰਾਪਤ ਹੋਏ ਹਨ ॥੧੦॥ਜਾ ਪਕਾ ਤ:- ਖੇਤੀ ਦਾ ਦ੍ਰਿਸ਼ਟਾਂਤ ਦੇ ਕੇ ਉਪਦੇਸਦੇ ਹਨ:-**ਪਲਰਿ ਵਾੜਿ**=ਖਾਲੀ ਵਾੜ ਹੀ ਰਹਿ ਗਈ, ਅਥਵਾ ਤੂਸ ਤੇ ਵਾੜ ਹੀ ਰਹੇ ਗਏ ॥ **ਸਣੁ**=ਸਮੇਤ॥ **ਕੀਸਾਰਾ**=ਕਸੀਰਾਂ, ਸਿੱਟੇ ਦੇ ਕੰਡੇ॥ **ਚਿਥਿਆ**=ਗਾਹ ਲਿਆ ॥ **ਕਣੁ**=ਦਾਣੇ ॥ **ਤਨੁ ਝਾੜਿ**=ਸਰੀਰ ਨਾਲੋਂ ਝਾੜ ਲਏ॥ **ਬਹਿਠੁ**=ਬੈਠੇ ॥ **ਦਰਿ**=ਦਰ ਤੇ, ਵਿਚਕਾਰ, ਚੱਕੀ ਦੀ ਕਿਲੀ ਨਾਲ ਅਰਥਾਤ ਸਤ ਸੰਗ ਵਿਚ ॥ **ਉਬਰੇ**=ਬਚ ਗਏ॥

## ੧੪੩

ਵੇਖੁ ਜਿ ਕਟਿਆ:-ਕਮਾਦ ਦਾ ਦ੍ਰਿਸ਼ਟਾਂਤ ਦੇ ਕੇ ਉਪਦੇਸ਼ਦੇ ਹਨ:-**ਖੁੰਢਾ**= ਵੇਲਣੇ ਦੀਆਂ ਲੱਠਾਂ ॥ **ਮਲ**=ਤਕੜੇ ਪੁਰਸ, ਜਵਾਨ ॥ **ਰਸੁ ਕਸੁ**=ਖਿੱਚਿਆ(ਪੀੜਿਆ) ਹੋਇਆ ਰਸ (ਰਹੁ) ॥ **ਟਟਰਿ**=ਕੜਾਹੇ ਵਿਚ ॥ **ਵਿਲਲਾਇ**=ਤੜਫਦਾ, ਸੂੰ ਸੂੰ ਕਰਦਾ ਹੈ॥ **ਭੀ ਸੋ ਫੋਗੁ**=ਮੁੜਕੇ ਉਹ ਫੋਗ (ਪੱਛੀਆਂ) ਵੀ ॥ **ਦਿਚੈ**=ਦੇਂਦੇ ਹਨ ॥ **ਮਿਠੈ**=ਮਿਠੇ ਗੰਨੇ ਦੀ॥ **ਪਤਰੀਐ**=੧. ਪਰਤਾਵਾ; ੨. ਪਤ ਰਹੀ, ਬੇ-ਪਤੀ ਹੋਈ॥ **ਕੇਰਿਆ**=ਜੋਗੇ ॥ **ਹੇਰਿਆ**=ਵੇਖਿਆ ਹੈ ॥ **ਕਿਆ**= ਕੀਤਾ ਹੋਇਆ॥੧੧॥ ਮਛੀ ਤਾਰੂ ਕਿਆ:-ਗੁਰੂ ਨਾਨਕ ਦੇਵ ਜੀ ਦੀ ਸਰੇਵੜਿਆਂ ਨਾਲ ਹੋਈ ਇਕ ਚਰਚਾ ਦਾ ਵਰਣਨ.- **ਤਾਰੂ**=ਡੂੰਘਾ ਪਾਣੀ॥ **ਪਾਲਾ**=ਠੰਡ॥ **ਘਰਵਾਸੁ**=ਘਰ ਦਾ ਵੱਸਨਾ,ਗ੍ਰਿਹਸਥ ॥ **ਕੁਤੀ**=ਕੁਤਿਆਂ ਵਾਲੀ ॥ **ਧਾਤੁ**=ਅਸਲੀਅਤ ਰਹਿੰਦੀਹੈ॥ **ਚਉਣੇ**=ਗਊਆਂ ਅਥਵਾ ਪਸ਼ੂਆਂ ਨੂੰ॥ **ਮਾਰਣਿ**=ਕੁੱਟਣ ਵਾਸਤੇ, ਝੰਬਣ ਲਗੀਏ ਝੰਮਣੀਆਂ ਨਾਲ॥ **ਢਹੈ**= ਢਲ ਕੇ, ਭਾਵ ਨਰਮ ਹੋ ਕੇ ਕਪਾਹ ਵਰਗਾ ਨਹੀਂ ਹੋ ਜਾਂਦਾ ॥ **ਵਿਣਾਸੁ**=ਬੇ-ਅਰਥ ॥

**ਕੈਹਾ**=ਕਾਂਸੀ॥ **ਕੰਚਨੁ**=ਸੋਨਾ॥ **ਸਾਰੁ**=ਲੋਹਾ॥ **ਅਗਨੀ**=ਅਗ ਨਾਲ॥ **ਗੰਢੁ**=ਜੋੜ॥ **ਗੋਰੀ**=ਇਸਤ੍ਰੀ॥ **ਭਤਾਰੁ**=ਪਤੀ॥ **ਪੁਤੀ**=ਪੁੱਤਰਾਂ ਨਾਲ॥ **ਕਾਲਾ**=ਕਾਲ ਦੇ ਸਮੇਂ ਸੁਕਾਲ ਨਾਲ॥ **ਝੋਲ**=ਉਛਲ ਕੇ ਵਗਨ, ਜੋਰ ਦੇ ਮੀਂਹ ਨਾਲ॥ **ਬੇਦਾ**=ਗਿਆਨ॥ **ਨੇਕੀ ਸਤੁ ਹੋਇ**=ਨੇਕੀ ਤੇ ਸਚ ਦੇ ਹੋਣ ਕਰਕੇ। ਮਰ ਚੁਕਿਆ ਦੀ ਸੰਸਾਰ ਨਾਲ ਗੰਢ ਇਹ (ਮੇਲ) ਪੈਂਦੀ ਹੈ ਕਿ ਉਨ੍ਹਾਂ ਦੀਆਂ ਨੇਕੀਆਂ ਯਾਦ ਕਰਕੇ ਲੋਕੀ ਹਿਤ ਰੱਖਦੇ ਹਨ॥ **ਮੁਹਿ ਮਾਰ**=ਚੁਪ ਰਹਿਣ ਨਾਲ॥ ੨. ਮੂੰਹ ਉਤੇ ਮਾਰ ਪਵੇ ਤਾਂ॥ **ਸਾਰੁ**=ਸ੍ਰੇਸ਼ਟ ਹੈ॥੧੨॥ **ਹਮ**=ਅਸਾਂ॥ **ਜੇਰ**=ਥਲੇ॥ **ਜਿਮੀ**=ਜ਼ਮੀਨ ਦੇ, ਭਾਵ ਅਸਾ ਸਾਰਿਆਂ ਨੇ ਇਕ ਦਿਨ ਪ੍ਰਿਥਵੀ ਵਿਚ ਸਮਾ ਜਾਣਾ ਹੈ॥ **ਮਸਾਇਕਾ**=ਸ਼ੇਖਾਂ॥ **ਰਾਇਆ**=ਰਾਜਿਆਂ ਨੇ॥ **ਮੇ ਰਵਦਿ**=ਚਲੇ ਗਏ, ਮਰ ਗਏ ਹਨ॥ **ਅਫਜੂ**=ਹੋਰ, ਬਾਕੀ ਰਹਿਣ ਵਾਲਾ (ਇਕ ਪ੍ਰਮਾਤਮਾ ਹੀ ਹੈ)॥ **ਦਾਨਵਾ**=ਦੈਂਤ॥ **ਨਰਾ**=ਮਨੁਖ॥ **ਧਰਾ**=ਪ੍ਰਿਥਵੀ॥ **ਅਸਤਿ**=ਹੈ॥

## ੧੪੪

**ਏਕ**=ਇਕ ਪ੍ਰਮਾਤਮਾਂ॥ **ਦਿਗਰਿ**=ਦੂਜਾ॥ **ਕੁਈ**=ਕੌਣ ਹਈ, ਕੌਣ ਹੈ? **ਦਾਦੇ**=ਇਨਸਾਫ॥ **ਦਿਹੰਦ**=ਦੇਣ ਵਾਲੇ॥ **ਸਪਤ**=ਸਤ (ਪਾਤਾਲ ਜੋ)॥ **ਜੇਰ ਜਿਮੀ**=ਜ਼ਮੀਨ ਦੇ ਥਲੇ ਹਨ॥ **ਅਸਤਿ ਏਕ**=ਇਕ (ਤੂੰਹੀ) ਸਤ ਹੈਂ॥ **ਸੂਰ**=ਸੂਰਜ॥ **ਸਸਿ**=ਚੰਦ੍ਰਮਾਂ॥ **ਮੰਡਲੋ**=ਲੋਕ,੧੪ ਭਵਣਾ (ਰਹਿਣਾ ਹੈ)॥ **ਦੀਪ**=ਟਾਪੂ॥ **ਜਲੋ**=ਪਾਣੀ॥ **ਦਸਤ**=ਹਥ॥ **ਆ ਕਸੇ**=ਹੋਰ ਕਿਸੇ ਦੇ॥ **ਹਮਾਰਾ**=ਸਾਨੂੰ ਸਭ ਤਾਈ॥ **ਏਕੁ**=ਇਕ ਤੇਰੀ ਹੀ॥ **ਆਸ ਵਸੇ**=ਆਸ ਵੱਸਦੀ ਹੈ॥ **ਪਰੰਦਏ**=ਪੰਛੀਆਂ ਦੇ॥ **ਗਿਰਾਹ**=ਪਲੇ॥ **ਜਰ**=ਧਨ॥ **ਆਬ**=ਪਾਣੀ ਦੀ॥ **ਆਸ ਕਰ**=ਆਸਾ ਰਖਦੇ ਹਨ॥ **ਦਿਹੰਦ**=ਦੇਂਦਾ ਹੈ॥ **ਸੁਈ**=ਉਹੋ (ਵਾਹਿਗੁਰੂ)॥ **ਲਿਲਾਰਿ**=ਮਥੇ ਤੇ॥ **ਕਲਾ ਧਰੈ**=ਪ੍ਰਾਣਾ ਦੀ ਕਲਾ ਨੂੰ ਧਾਰ ਕੇ॥ **ਹਿਰੈ ਸੁਈ**=ਉਹ ਪ੍ਰਮਾਤਮਾਂ ਹੀ ਕੱਢ ਲੈਂਦਾ ਹੈ॥ **ਸਬਦੁ ਨੀਸਾਣਿਆ**=ਗੁਰ ਉਪਦੇਸ਼ ਤੋ ਪ੍ਰਗਟ ਹੁੰਦਾ ਹੈ॥ **ਪਾਰਖੁ**=ਪਰਖਣ ਵਾਲਾ॥੧੩॥ **ਸੀਹਾ**=ਸ਼ੇਰਾਂ ਨੂੰ॥ **ਚਰਗਾ**=ਇਕ ਸ਼ਿਕਾਰੀ ਜਾਨਵਰ॥

**ਕੁਹੀਆ**=ਬਾਜ਼ ਦੀ ਕਿਸਮ ਦਾ ਇਕ ਸਿਕਾਰੀ ਪੰਛੀ,ਲਗੜ॥ **ਥਲੀ**=ਸੁਕੀਆਂ ਥਾਂਵਾਂ ਤੇ ॥ **ਅਸਗਾਹ**=ਅਥਾਹ ਪਾਣੀ;ਸਮੁੰਦਰ ॥ **ਤਾ ਕਿ**=ਤਾਂ ਕੀ ਅਸਚਰਜ ਹੈ ? **ਅਸਾਹ**= ਸੁਾਸਾਂ ਤੋਂ ਬਿਨਾਂ ॥ **ਗਿਰਾਹ**=ਗ੍ਰਾਸ, (ਭੋਜਨ) ॥ **ਪਾਹਿ**=ਪਰਾਪਤ ਹੁੰਦੇ ਹਨ ॥ **ਸੁਮਾਰੀ**=ਸੁਾਸਾਂ ਦੀ ਗਿਣਤੀ ਕਰਨ ਵਾਲੇ, ਭਾਵ ਪੂਰਕ, ਕੁੰਭਕ, ਰੇਚਕ ਆਦਿਕ ਪ੍ਰਾਣਾਯਾਮ ਕਰ ਕੇ (ਹਵਾ ਨਾਲ ਹੀ) ਤ੍ਰਿਪਤਿ ਰਹਿੰਦੇ ਹਨ॥ **ਨਿਰੰਕਾਰੀ**=ਨਿਰਆਕਾਰ ਦੇ ਪੂਜਾਰੀ ॥ **ਜੀਵੈ ਦਾਤਾ**=ਦਾਤਾ ਵਾਹਿਗੁਰੂ ਦੇ ਨਾਮ ਕਰ ਕੇ ਜੋ ਜੀਵੇ ਤਾਂ ਫੇਰ ਕੋਈ ਵੀ ਨਹੀਂ ਮਰਦਾ ॥ **ਮੁਠੇ**=ਠਗੇ ॥ **ਵਿਸੁ**=ਜ਼ਹਿਰ ਹੈ ॥ **ਪੈਝੈ**=ਜੋ ਕੁਝ ਪਹਿਨੀਦਾ ਹੈ॥ **ਸਾਲਾਹਿ**= ਸਿਫਤ ਕਰ ਕੇ॥੧੪॥**ਵਾਵਹਿ**=ਵਾਜੇ ਵਜਾ ਕੇ ॥ **ਜਲਿ ਨਾਵਹਿ**=ਤੀਰਥ ਇਸ਼ਨਾਨ ਕਰਦੇ ਹਨ ॥

## ੧੪੫

**ਕਰਹਿ ਬਿਭੂਤਾ**=ਸਰੀਰ ਉਤੇ ਸੁਆਹ ਮਲਦੇ ਹਨ॥**ਸਿੰਙੀ**=ਤੁਰ੍ਹੀ ਆਦਿ॥ **ਨਾਦੁ**=ਸੰਖ,ਧੂਤੂ,ਨਰਸਿੰਘੇ ॥**ਰਸ ਕਸ**=ਛੇ ਤਰ੍ਹਾਂ ਦੇ ਖਟੇ ਮਿਠੇ ਖਾਣੇ॥**ਕਮਾਵਹਿ**= ਭੋਗਦੇ ਹਨ ॥**ਤੇਗ ਵਗਾਵਹਿ**=ਤਲਵਾਰ ਚਲੌਂਦੇ ਹਨ,ਭਾਵ ਜੁੱਧ ਕਰਦੇ ਹਨ ॥**ਮੁੰਡੀ**= ਗਰਦਨ ॥ **ਦਿਸੰਤਰਿ**=ਪਰਦੇਸਾਂ ਵਿਚ ॥ **ਨਾਇ**=ਆਪਣੇ ਨਾਮ ਵਿਚ ॥ **ਰਚਾਵਹਿ**=ਲਾਉਂਦਾ ਹੈਂ ॥**ਧਾਤੁ**=ਅਭਾਵ ਹੋ ਜਾਂਦਾ ਹੈ ਅਰਥਾਤ ਮਿਥਿਆ(ਚਲਾਇਮਾਨ) ਜਾਣਦੇ ਹਨ॥ **ਨਿਸੰਗੁ**=ਨਿਰ ਸ਼ੰਕਾ ਹੋ ਕੇ ॥ **ਸਾਰੁ**=ਸ੍ਰੇਸਟ ॥ **ਚਵਾਂਈਐ**= ਬੋਲੀਏ;ਉਚਾਰਨ ਕਰੀਏ॥੧੫॥ ਕਲਿ ਕਾਤੀ ਰਾਜੇ:—ਸਿਧ ਮੰਡਲੀ ਨੂੰ ਕਲਿਜੁਗ ਦੇ ਰਾਜਿਆਂ ਦਾ ਵਰਤਾਰਾ ਦਸਦੇ ਹਨ:-**ਕਲਿ ਕਾਤੀ**=ਕਲ ਜੁਗ ਦੀ ਕਰਨੀ ਛੁਰੀ ਹੈ॥ **ਉਡਰਿਆ**= ਉਡ ਗਿਆ ਹੈ ॥ **ਕਹ**=ਕਿਥੇ ॥ **ਵਿਕੁੰਨੀ**=ਵਿਆਕੁਲ ॥ **ਆਧੇਰੈ**=ਅਧਰਮ ਦੇ ਅੰਨ੍ਹੇਰੇ ਵਿਚੋਂ ਨਿਕਲਣ ਨੂੰ ॥ **ਰੋਈ**=ਸ੍ਰਿਸ਼ਟੀ ਰੋ ਰਹੀ ਹੈ ॥ **ਗਤਿ**=ਗਤੀ, ਛੁਟਕਾਰਾ ਹੋਵੇਗਾ ॥ ਕਲਿ ਕੀਰਤਿ ਪਰ: ਸਿਖਾਂ ਨੇ ਸਤਿਗੁਰੂ ਅਮਰਦਾਸ ਜੀ ਅੱਗੇ ਬੇਨਤੀ ਕੀਤੀ ਕਿ ਕਲਜੁਗ ਵਿਚ ਧਰਮ ਦਾ ਚਾਨਣਾ ਕਿਸਤਰ੍ਹਾਂ ਹੋਵੇ ? ਆਪ ਜੀ ਨੇ ਫਰਮਾਇਆ:-**ਕਲਿ ਕੀਰਤਿ**=ਕਲਜੁਗ ਵਿਚ ਪ੍ਰਮਾਤਮਾਂ ਦਾ ਜਸ ਕਰਨ ਨਾਲ॥ **ਰਤਨੁ**=ਨਾਮ ਰਤਨ ॥ **ਖੁਆਇਅਨੁ**=ਭੁਲਾਏ ਹਨ ॥ **ਸਾਰ**=ਖਬਰ ॥ **ਵਿਸੁ**=ਜ਼ਹਿਰ॥ **ਚਾਕਰੀ**= ਸੇਵਾ ॥ **ਅਨ ਦਿਨੁ**=ਰਾਤ ਦਿਨ; ਨਿੱਤ ॥ **ਦਰਿ**=ਦਰਬਾਰ ਅੰਦਰ॥੧੬॥

ਸਾਬਾਹੀ ਸਾਲਾਹਿ:—**ਸਬਾਹੀ**=ਅੰਮ੍ਰਿਤ ਵੇਲੇ ॥ **ਸਾਲਾਹ**=ਸਿਫਤ ਜੋਗ ਵਾਹਿਗੁਰੂ ਨੂੰ॥ **ਵਖਤੈ**=ਵੇਲੇ ਸਿਰ ॥ **ਦੂਜੈ**=ਦੂਜੇ ਪਹਿਰ ॥ **ਅਸਗਾਹ**=ਸੰਸਾਰਕ ਵਿਹਾਰਾ ਰੂਪ ਅਥਾਹ ਸਮੁੰਦਰ ਵਿਚ ॥

## ੧੪੬

**ਮੁਹੀ**=ਮੂੰਹ ਵਿਚ ॥ **ਗਿਰਾਹ**=ਖਾਣਾ ਖਾਂਦਾ ਹੈ ॥ **ਭਉਕੀਆ**=ਭੜਕੀਆਂ ॥ **ਭੀ**=ਫੇਰ ਵੀ ॥ **ਊਂਘ**=ਨੀਂਦ ॥ **ਪਵਾਰਿ**=ਪਾਰ ਚਲਿਆ ਗਿਆ; ਭਾਵ-ਸੌਂ ਗਿਆ ॥ **ਵਾਦੁ**=ਝਗੜਾ ॥ **ਪਿੜ ਬਧੀ**=ਬਾਜੀ ਲਾਈ ਹੋਈ ਹੈ ਜੀਊਣ ਦੀ ॥ **ਅਠੀ**=ਅਠੇ ਪਹਿਰ ਹੀ ॥ **ਭਉ**=ਪ੍ਰਮੇਸਰ ਦਾ ਡਰ ॥ **ਨਾਵਣੁ**=ਤੀਰਥ ਇਸ਼ਨਾਨ ॥ **ਇਕ ਤੈ**=ਇਕੋ ਈਸ੍ਵਰ ਦੇ॥ **ਧੰਧੈ ਚੋਰਿ**=ਵਿਹਾਰਾ ਰੂਪੀ ਚੋਰਾ ਨੇ ॥ **ਏਨੈ**=ਇਸ ਜੀਵ ਨੇ ॥ **ਗਵਾਈਐ**=ਸੇਵਾ ਗਵਾ ਦਿਤੀ ਹੈ ॥ **ਭੰਨਿ**=ਮਰਦਾ ॥ **ਘੜਾਈਐ**=ਜਨਮਦਾ ਹੈ ॥ **ਵਟਿ**=ਵੱਟਿਆਂ ਨਾਲ ॥ **ਹਉਮੈ ਜਾਈਐ**=ਹੰਕਾਰ ਚਲਿਆਜਾਏ ਤਾ॥**ਦਰਿ**=ਵਾਹਿਗੁਰੂ ਦੀ ਦਰਗਾਹ ਵਿਚ॥**ਬੀਨਾਈਐ**=ਚੁਣੇ ਜਾਦੇ ਹਨ ॥ **ਹਟਿ**=ਸਤਿਸੰਗ ਦੀ ਹੱਟੀ ਤੋ ॥ **ਅਠੀ ਪਹਿਰੀ**=ਅਠਾਂ ਪਹਿਰਾਂ ਵਿਚ ॥ **ਅਠ**=(੫ ਕਾਮਾਦਿਕ, ੩ ਗੁਣ) ਏਨ੍ਹਾਂ ਅੱਠਾਂ ਨੂੰ ॥ **ਖੰਡ**=ਨਾਸ ਕਰ ॥ **ਨਾਵਾ ਖੰਡੁ ਸਰੀਰ**=ਨਾਵੇ ਦੇਹ ਦਾ ਅਧਿਆਸ(ਅਭਿਮਾਨਛੱਡਣਾ)ਕਰ॥**ਤਿਸੁ**=ਨਾਵੇ ਖੰਡਸਰੀਰਵਿਚ॥ **ਗੁਣੀ ਗਹੀਰੁ**=ਗੁਣਾ ਦੇ ਸਮੁੰਦਰਪ੍ਰਮਾਤਮਾ ਦਾ। **ਕਰਮ ਵੰਤੀ**=ਕਰਮਾ ਵਾਲਿਆਂ ॥ **ਸਬਾਹ**=ਸਵੇਰ ਦੇ ॥ **ਸੁਰਤਿਆ**=ਗਿਆਨਵਾਨਾਂ,(ਪ੍ਰਮਾਤਮਾਂ ਦੀ ਸੁਰਤੀਵਾਲਿਆਨੂੰ)॥ **ਦਰੀਆਵਾ**=ਸਤਿਸੰਗ ਨਾਲ॥**ਪਸਾਉ**=ਦਾਤ॥**ਕੰਚਨ**=ਸੋਨੇਵਾਂਙੂ॥**ਕਸੀਐ**=(ਜਪ ਤਪ ਕਰਕੇ) ਸੁੱਧ ਕੀਤੀ ਜਾਦੀ ਹੈ ॥ **ਵੰਨੀ**=ਚੋਥੀ ਭੂਮਕਾ ਦੇ ਰੰਗ ਦਾ ਚੜ੍ਹਾਓ ਚੜ੍ਹਦਾ ਹੈ ॥ **ਤਾਉ**=੮੪ ਲਖ ਜੂਨੀਆਂ ਦੇ ਤਪਣ ਵਿਚ ॥ **ਸਤੁ ਭਲਾ**=ਸਚ ਦਾ ਜੀਵਣ ਬਿਤਾਉਣਾ ਚੰਗਾ ਹੈ ॥ **ਕੂੜੈ ਘਟੈ ਰਾਸਿ**=ਝੂਠ ਦੀ ਪੂੰਜੀ ਘਟ ਜਾਂਦੀ ਹੈ ॥ **ਖਰੇ**=ਪੁੰਨੀ ॥ **ਕੀਚਹਿ**=ਕੀਤੀ ਜਾਂਦੀ ਹੈ ॥ **ਬੋਲਣੁ**=ਗਿਲਾ ਕਰਨਾ ॥ **ਫਾਦਲੁ**=ਬੇਅਰਥ ਹੈ ॥ **ਮਹਤੁ**=ਵੱਡੀ ਹੈ ॥ **ਦਾਇਆ**=ਖਿਡਾਵਾ ॥ **ਵਾਚੇ**=ਪੜ੍ਹਦਾ ਹੈ ॥ **ਹਦੂਰਿ**=ਹਜੂਰੀ ਵਿਚ ॥ **ਕੇ**=ਕੋਈ ॥ **ਮਸਕਤਿ**=

ਮੇਹਨਤ ਜਪ ਤਪ ਆਦਿਕ ॥ **ਘਾਲਿ**=ਕਰਕੇ ॥ **ਭਾਉ**=ਪ੍ਰੇਮ ਦਾ ॥ **ਵਿਗਸਿਆ**=ਪ੍ਰਸੰਨ ਹੋਇਆ ॥ **ਗਿਰਾਂਇ**=ਪਿੰਡ ॥ **ਕੋਟਿ**=ਕਿਲ੍ਹੇ ॥ **ਨਿਜ ਘਰਿ**= ਅਪਣੇ ਸਰੂਪ ਵਿਚ ॥ **ਤੁਠੈ**=ਪ੍ਰਸੰਨ ਹੋਵੇ ॥ **ਨਾਉ**=ਨਾਮ ॥ **ਰਹਸਿਆ**=ਅਨੰਦ ਰਹਿੰਦਾ ਹੈ॥ **ਖੁਆਈਐ**=ਭੁਲ ਜਾਈਦਾ ਹੈ ॥ **ਠਾਕ**=ਰੋਕ ॥

## ੧੪੭

**ਵਖਾਣਿ**=ਆਖ ਕੇ॥੧੮॥ਪਹਿਰਾ ਅਗਨਿ ਹਿਵੈ:—ਜੋਗੀਆਂ ਨੇ ਇਕ ਵੇਰ ਆਪ ਜੀ ਨੂੰ ਕਰਾਮਾਤ ਵਖੌਣ ਵਾਸਤੇ ਆਖਿਆ-ਉਨ੍ਹਾਂ ਪ੍ਰਤੀ ਆਪ ਜੀ ਨੇ ਏਸ ਸਬਦ ਦੁਆਰਾ ਦਸਿਆ ਕਿ 'ਸਤਿਨਾਮ' ਦੇ ਤੁੱਲ ਹੋਰ ਕੋਈ ਕਰਾਮਾਤ ਨਹੀਂ ਹੈ ॥ **ਪਹਿਰਾ ਅਗਨਿ**=ਭਾਵੇਂ ਅਗਨੀ ਦੇ ਬਸਤ੍ਰ ਪਹਿਨ ਲਵਾਂ ॥ **ਹਿਵੈ ਘਰੁ**=ਬਰਫ਼ ਵਿਚ ਘਰ ਬਣਾ ਲਵਾਂ ॥ **ਸਾਰੁ**=ਲੋਹੇ ਦਾ ਭੋਜਨ ਕਰ ਲਵਾਂ ॥ **ਹਾਕ**=ਹਿੱਕ ਕੇ ॥ **ਚਲਾਈ**=ਤੋਰ ਲਵਾਂ ॥ **ਧਰਿ**=ਰਖ ਕੇ ॥ **ਤਾਰਾਜੀ**=ਤੱਕੜੀ ਤੇ ॥ **ਅੰਬਰੁ**=ਅਕਾਸ਼ ਨੂੰ ॥ **ਟੰਕੁ**=ਚਾਰ ਮਾਸੇ ਦਾ ਤੋਲ ਪਾਂ ਕੇ ॥ **ਏ ਵਡੁ**=ਏਡਾ ਵੱਡਾ ॥ **ਵਧਾ**=ਵਧ ਜਾਵਾਂ ॥ **ਮਾਵਾ ਨਾਹੀ**=ਪ੍ਰਿਥਵੀ ਆਕਾਸ਼ ਵਿਚ ਸਮਾ ਨ ਸਕਾਂ ॥ **ਸਭਸੈ**=ਸਭ ਨੂੰ ॥ **ਨਥਿ**=ਹੁਕਮ ਵਿੱਚ ॥ **ਕਰੀ ਭਿ ਆਖਿ ਕਰਾਈ**=ਇਹ ਗਲਾਂ ਆਪ ਭੀ ਕਰਾਂ ਤੇ ਹੋਰਨਾਂ ਤੋਂ ਭੀ ਕਰਾ ਸੱਕਾਂ ॥ **ਰਜਾਈ**=ਤ੍ਰਿਪਤੀ ਕਰ ਦੇਂਦਾ ਹੈ ॥ **ਆਖਣੁ**=ਮੂੰਹ ॥ **ਗੁਣ ਗਾਹਕੁ ਇਕ ਵੰਨ**=ਇਹ ਸਭ ਇੰਦ੍ਰੇ ਆਪੋ ਆਪਣੇ ਇਕ ਇਕ ਵਿਸੇ ਦੇ ਗੁਣਾਂ ਦੇ ਗਾਹਕ ਹਨ ॥ **ਗੁਣੀ**=ਵਾਹਿਗੁਰੂ ਵਿੱਚ ॥ **ਪੈਝੈ**=ਪੈਹਨੀਂਏ ॥ **ਖੁਆਈਐ**=ਭੁਲ ਜਾਈਦਾ ਹੈ॥੧੯॥ **ਰਸਿ ਰਸਿਆ**=ਆਤਮ ਰਸ ਨਾਲ ਰਸਿਆ ਹੋਇਆ ਹੈ ॥ **ਪਤਿ ਕੇ ਸਾਦੁ ਖਾਂਦਾ**=ਪਤੀ ਪ੍ਰਮੇਸਰ ਦੇ ਸ੍ਵਾਦ ਨੂੰ ਉਹ ਖਾਂਦਾ ਹੈ॥ **ਲਹੈ ਦਾਨਾ ਕੈ ਸਿਰਿ ਦਾਨੁ**=ਦਾਨਾਂ ਦੇ ਸਿਰਦਾਨ ਪ੍ਰਮਾਤਮਾਂ ਨੂੰ ਪਾ ਲੈਂਦਾ ਹੈ ॥ **ਪਤ ਪਰਵਾਲਾ**=ਮੂੰਗੇ (ਸੁਭ ਗੁਣਾਂ) ਦੇ ਪੱਤੇ ॥ **ਮੁਖਿ ਭਾਖਿਤ**=ਜੇਹੜਾ ਮੂੰਹ ਤੋਂ ਉਚਾਰਨ ਕਰਦਾ ਹੈ ॥ **ਮੁਖਿ ਮਸਤਕਿ**=ਮਥੇ ਤੇ ਸ੍ਰੇਸਟ ਭਾਗ ਲਿਖੇ ਹੋਏ ਹੋਣ॥ **ਵਿਸੇਖੁ**=ਵਿਸੇਸ (ਸ੍ਰੇਸਟ) ਜਾਣਕੇ ॥ **ਹੰਸੁ**=ਜੀਵ ਹੱਤਿਆ ॥ **ਹੇਤੁ**=ਮੋਹ ॥ **ਕੋਪੁ**=ਕ੍ਰੋਧ ॥ **ਦਝਹਿ**=ਸੜਦੇ ਹਨ ॥ **ਮਰੁ**=ਕਾਮਾਦਿਕ ਵਿਕਾਰਾਂ ਨੂੰ ॥

**ਕਿਨਿ**=ਕਿਸ ਨੂੰ ॥ **ਧਾਈਐ**=ਦੌੜਦੇ ਹਨ ॥ **ਕਾਲੁ**=ਸਮਾਂ ਜੰਮਣ ਦਾ ॥ **ਖੈਕਾਲੁ**=ਨਾਸਕਰਨ ਵਾਲਾ ਮਰਨਦਾਸਮਾਂ॥**ਦੁਨੀਆਈਐ**=ਦੁਨੀਆਂ ਦੇ ਸਿਰ (ਤੇ ਬੂਹਾ ਹੈ) ॥ **ਜੰਦਾਰੁ**=ਜਿੰਦ ਦਾ ਵੈਰੀ (ਜਮ) ॥ **ਦਾਈਐ**=ਦਾਈਏ (ਹੀਲੇ) ਕਰਕੇ ॥ **ਮੁਹਤੁ**=ਅੱਧੀ ਘੜੀ ॥ **ਵਿਲੰਮੁ**=ਦੇਰੀ (ਨਹੀ ਹੁੰਦੀ) ॥ **ਭਰੀਐ ਪਾਈਐ**=ਪਾਈ (ਪੜੋਪੀ) ਉਮਰ ਰੂਪੀ ਭਰ ਜਾਂਦੀ ਹੈ ॥ **ਗੁਰ ਪਰਸਾਦੀ**=ਗੁਰੂਦੀਕ੍ਰਿਪਾ ਨਾਲ॥੨੦॥ **ਤੁਮੀ**=ਤੁਮਾਂ, ਤੂੰਬੀ॥ **ਵਿਸੁ**=ਜ਼ਹਿਰ ॥ **ਮਨਿ ਮੁਖਿ**=ਮਨ ਤੇ ਮੂੰਹ ਵਿੱਚ (ਵਸਦੇ ਹਨ) ॥ **ਤਿਸੁ**=ਉਸਦੇ ॥ **ਹੰਢਨਿ**=ਫਿਰਦੇ ਹਨ ੮੪ ਲੱਖ, ਜੂਨਾ ਵਿਚ ॥ **ਕਰਮਾ ਬਾਹਰੇ**=ਕਰਮ ਹੀਨ ॥ **ਪੰਖੇਰੂ**=ਪੰਛੀ ॥

## ੧੪੮

**ਕਿਰਤੁ**=ਕਰਣੀ ਦੇ ਖੰਭਾਂ ਅਥਵਾ ਪਿਛਲੇ ਕੀਤੇ ਕਰਮਾਂ ਅਨੁਸਾਰ ॥ **ਚੰਦਨਿ**=ਸੁਰਗਾਂ ਦੀ ਪ੍ਰਾਪਤੀ ॥**ਅਕਿ ਡਾਲਿ**=ਅਕ ਦੀ ਟਾਹਣੀ ਨਰਕਾਂ ਦੀ ਪ੍ਰਾਪਤੀ ॥ **ਉਚੀ ਪ੍ਰੀਤਿ**=ਪ੍ਰਮਾਤਮਾਂ ਦੀ ਪ੍ਰੀਤੀ ਵਿਚ ॥ **ਰੀਤਿ**=ਲਗਣ॥**ਖਟੁ ਦਰਸਨ**=ਛੇ ਭੇਖਾਂ ਦੇ ਭੇਖ ਵਿਚੋ॥ **ਬਿਸੰਖ**=ਬੇਅੰਤ ਪ੍ਰਮਾਤਮਾਂ ਦਾ ॥ **ਖਾਲਕ**=ਪ੍ਰਮਾਤਮਾਂ ॥ **ਆਦੇਸੁ**=ਨਮਸਕਾਰ ਹੈ॥੨੧॥ <u>ਮੰਤ੍ਰੀ ਹੋਇ ਅਠੂਹਿਆ:</u>—ਖਡੂਰ ਦੇ ਖੈਹਰਿਆਂ ਜੱਟਾ ਦੇ ਗੁਰੂ ਇਕ ਤਪੇ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮੀਂਹ ਪੌਣ ਦੇ ਬਹਾਨੇ ਨਿਰਾਦਰੀ ਕਰਾਈ ਸੀ। ਪਰ ਜਦ ਉਸਦੇ ਪਾਖੰਡ ਦਾ ਜੱਟਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਗੁਰੂ ਜੀ ਤੋਂ ਆਪਣੀ ਭੁਲ ਬਖਸ਼ਵਾ ਕੇ ਛਾਪਰੀ ਪਿੰਡ ਤੋਂ ਵਾਪਸ ਖਡੂਰ ਸਾਹਿਬ ਲਿਆਂਦਾ। ਓਸ ਤਪੇ ਪ੍ਰਥਾਇ ਇਹ ਸਲੋਕ ਉਚਾਰਨ ਕੀਤਾ—**ਨਾਗੀ**=ਸੱਪਾਂ ਨੂੰ ॥ **ਕੂਚਾ**=ਅੱਗ ਦਾ ਲੰਬੂ॥ **ਅਤੀ ਹੂ**=ਅਤੀ ਕਰਨ ਵਾਲਾ ॥ **ਹਕਿ ਨਿਆਇ**=ਇਹ ਸਚ ਦਾ ਨਿਆ ਹੈ ॥ **ਦੁਹਾ ਸਿਰਿਆ**=ਮਨਮੁਖ ਤੇ ਗੁਰਮੁਖ ਦੁਹਾਂ ਧਿਰਾਂ ਦਾ॥ **ਵਿਉਪਾਇ**=ਨਿਰਨਾ ਕਰਕੇ॥ **ਏਵੈ**=ਇਸ ਤਰ੍ਹਾਂ ਪਿਛਲੀ ਗਲ ਅਨੁਸਾਰ ॥ **ਵਾਟ**=ਰਸਤਾ ਭਾਵ ਲੰਮਾਂ॥ **ਮਾਮਲਾ**=ਸੰਸਾਰਕ ਧੰਧਿਆਂ ਨੂੰ ॥ **ਮਿਹਮਾਣੁ**=ਪ੍ਰਾਹੁਣਾ ॥ **ਮੂਲੁ**=ਅਸਲੀ ॥ **ਹਾਣਿ ਲਾਇ ਹਾਣੁ**=ਅਪਣੇ ਵਰਗੇ ਨਾਲ ਜੋੜ ਲਾਵੇ (ਮੇਲ ਕਰੇ)॥ **ਲਬਿ ਨ ਚਲਈ**=ਲੱਭ ਨਾਲ ਡੋਲ ਨ ਜਾਏ ॥ **ਵਿਸਟੁ**=ਵਕੀਲ ॥ **ਸਰੁ**=ਨਿਸ਼ਾਨਾ ॥ **ਸੰਧੇ**=ਸਿੱਧਾ ਕਰਕੇ॥ **ਆਗਾਸ**=ਅਸਮਾਨ ਨੂੰ॥ **ਬਾਣੁ**=ਤੀਰ॥ **ਵਾਹੇਦੜੁ**=ਤੀਰ ਵਾਹੁਣ

(ਮਾਰਨ) ਵਾਲੇ ਨੂੰ ਜਾਣੁ (ਵਜੇਗਾ) ॥ **ਵਾਰੀਆ**=ਵਰਜੀਆਂ ਹੋਈਆਂ ॥ **ਮੰਝਿ**= ਵਿਚ ॥ **ਸਿਧਾਰੀਆ**=ਪਹੁੰਚੀਆਂ ਹਨ ॥ **ਸਖੀ ਕਹਨਿ**=ਸਖੀ ਭਾਵ ਨਾਲ ਕਹਿੰਦੀਆਂ ਹਨ ॥ **ਵਾਸੁ**=ਵਾਸਾ ਦੁਨੀਆਂ ਦਾ ॥ **ਫਿਟੁ**=ਧ੍ਰਿਗ ॥ ੨੨ ॥ **ਮਾਰੂ**= ਰੇਤਲਾ ਥਲ ॥ **ਅਗੀ**=ਅੱਗ ਦੀ (ਲਕੜ ਨਾਲ) ॥ **ਸਾਇਰ**=ਸਮੁੰਦਰ ॥ **ਕਿਸੁਕ**=ਕਿਸ ਨੇ ? **ਨਿਹਫਲੰ ਤਸਿ**=ਨਿਸਫਲ ਹੈ ਤਿਸਦਾ ॥ **ਜਨਮਸਿ**=ਜਨਮ ॥ **ਜਾਵਤੁ**=ਜਦ ਤਕ ॥ **ਬਿੰਦ ਤੇ**=ਜਾਣਦੇ॥ **ਸਾਗਰੰ ਸੰਸਾਰਸਿ**=ਸੰਸਾਰ ਸਮੁੰਦਰ ਨੂੰ ॥ **ਕੇ**=ਕੋਈ ਵਿਰਲੇ ॥ **ਕਲ**=ਸ਼ਕਤੀ ॥ **ਵਸਿਆ**=ਇਸਥਿਤ ਹੋਇਆ ॥ **ਕਲਾਨਿ**=ਜਸ ਕਰਕੇ ॥ **ਕਮਲੁ ਵਿਗਸਿਆ**=ਹਿਰਦਾ ਪ੍ਰਸੰਨ ਹੋਇਆ ਹੈ॥ **ਮਨਹੁ**=ਮਨ ਕਰਕੇ॥ **ਰਹਸਿਆ**=ਅਨੰਦ ਹੋਇਆ ਹੈ॥ **ਸਜਣ**=ਸੁਭ ਗੁਣ ॥ **ਸਰਸਿਆ**=ਪ੍ਰਸੰਨ ਹੋਏ ॥

## ੧੪੯

**ਵਿਧਉਸਿਆ**=ਨਾਸ ਕੀਤਾ ਹੈ॥ **ਗੁਣ ਗਹਿ ਰਾਸਿ**=ਗੁਣਾਂ ਦੀ ਰਾਸ ਨੂੰ ਗ੍ਰਿਹਣ ਕਰਕੇ ॥੨੩॥ **ਖਤਿਅਹੁ**=ਗੁਨਾਹ ਕਰਕੇ ॥ **ਖਤੇ ਕਰ**=ਪਾਪ ਕਰਕੇ॥ **ਪਾਹੀ ਪਾਹਿ**=ਜੁਤੀਆਂ ਹੀ ਪੈਣਗੀਆਂ ॥ **ਝਖਣਾ**=ਖੱਪਣਾ (ਝਖ ਮਾਰਨੀ) ਹੈ॥ **ਦਰਿ**=ਦਰਗਾਹ ਦੇ॥ **ਜਾਇ**=ਉਤਪਤ ਹੋ ਕੇ॥ **ਸਿਰਜਿ**= ਰਚਨ ਵਾਲੇ ਨੂੰ॥ **ਨਿਹਾਲਿਆ**=ਵੇਖਿਆ ਹੈ ॥ **ਵਾਹੁ**=ਧੰਨ ਹੈ॥ **ਘਰਾਹੁ**= ਘਰੋਂ (ਅੰਦਰੋਂ) ਹੀ॥ **ਗਰਬਿ**=ਜੋ ਹੰਕਾਰੀ ਹਨ॥ **ਸਿ**=ਓਨ੍ਹਾਂ ਨੂੰ॥ **ਬੇਤਾਲਿਆ** =ਭੂਤਨੇ ਵਾਗੂੰ ਬੇਸੁਰੇ॥ **ਸਹਿਲਾ**=ਸੁਫਲਾ ॥ **ਦੇਹਾ**=ਸਰੀਰ ਨੂੰ; ਅੰਤਹ ਕਰਨ ਨੂੰ॥ ਸਰੇਵੜਿਆਂ ਦੀਆਂ ਬੁਰੀਆਂ ਰਸਮਾਂ ਪਰਥਾਇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸਬਦ ਹਾਰੂ ਦੇਸ ਦੇ ਰਾਜੇ ਨੂੰ (ਜੇਹੜਾ ਸਰੇਵੜਿਆਂ ਦਾ ਸਿਖ ਸੀ) ਸੁਣਾਇਆ, ਅਤੇ ਉਸ ਨੂੰ ਆਪਣਾ ਸਿਖ ਕਰਕੇ ਓਥੇ ਧਰਮ ਸਾਲਾ ਪਵਾਈ:—**ਖੋਹਾਇ**=ਸਿਰ ਦੇ ਵਾਲ ਪੁਟਾ ਕੇ॥ **ਮਲਵਾਣੀ**=ਮੈਲ ਵਾਲਾ ਪਾਣੀ॥ **ਫਦੀਹਤਿ**=ਵਿਸ਼ਟਾ, ਗੰਦਗੀ॥ **ਭੜਾਸਾ** =ਹਵਾੜਾਂ॥ **ਸਗਾਹੀ**=ਸੰਗਦੇ ਹਨ, ਅਰਥਾਤ ਇਸਨਾਨ ਆਦਿਕ ਨਹੀਂ ਕਰਦੇ ਤੇ ਪਾਣੀ ਤੋਂ ਦੂਰ ਰਹਿੰਦੇ ਹਨ ॥ **ਸੁਆਈ**=ਸੁਆਹ ਨਾਲ॥ ਸਰੇਵੜੇ ਜਦ ਚੇਲਾ ਬਣੌਂਦੇ ਹਨ, ਤਾਂ ਆਪਣੇ ਹਥਾਂ ਨੂੰ ਸੁਆਹ ਲਾ ਕੇ ਚੇਲੇ ਦੇ ਵਾਲਾਂ ਦਾ ਚੁਟਕਾ ਭਰਕੇ ਜੋਰ

ਦਾ ਹੁੱਝਕਾ ਮਾਰ ਕੇ ਖਿਚਦੇ ਹਨ–ਉਸ ਵੇਲੇ ਗੁਰੂ ਕਹਿੰਦਾ ਹੈ "ਪ੍ਰੇਮ ਚਟਾਕਾ" ਚੇਲਾ ਅ ਕਹਿੰਦਾ ਹੈ।"ਅਬ ਸੁਖ ਜਾਤਾ" **ਕਿਰਤੁ ਗਵਾਇਨਿ**=ਕੀਤੀ ਨੂੰ ਗਵਾਉਂਦੇ ਹਨ ; ਉਨ੍ਹਾਂ ਦੀ ਸੇਵਾ ਨ ਕੀਤੀ ਵ ਓਨ੍ਹਾਂ ਦੇ ਕੀਤੇ ਕੰਮਾਂ ਨੂੰ ਨਹੀ ਕਰਦੇ ॥ **ਕਿਥਾਊ**=ਕਿ **ਕੁਚੀਲ**=ਗੰਦੇ॥ **ਟਿਕੇ**=ਤਿਲਕ॥ **ਝੂੰਡੀ**=ਝੂੰਬ ਮਾਰ ਕੇ ਮੁਰਦੇ ਦੀ ਨਿਆਏ **ਦੜਿ ਦੀਬਾਣਿ**=ਦੜੇ ਦੀਵਾਨ ਵਿਚ, ਦੀਵਾਨ ਆਦਿਕ ਵਿਚ ॥ **ਲਕੀ**=ਲ ਨਾਲ॥ **ਕਾਸੇ**=ਲੱਕੜ ਦਾ ਭਾਂਡਾ ਖੱਪਰ, (ਬੰਨ੍ਹ ਛੱਡਦੇ ਹਨ) ॥ **ਫੁੰਮਣ**=ਸੂਤ ਗੁੱਛਿਆਂ ਦੀ ਚੋਰੀ॥ **ਅਗੋ ਪਿਛੀ ਜਾਹੀ**=ਅੱਗੜ ਪਿੱਛੜ ਪੈਰਾਂ ਤੇ ਪੈਰ ਰਖ ਕੇ ਤੁ ਹਨ॥ **ਜੰਗਮ**=ਜਟਾਵਾਂ ਵਾਲੇ ਅਥਵਾ ਟਲੀਆਂ ਖੜਕੌਣ ਵਾਲੇ ਸਾਧੂ॥

## ੧੫੦

**ਦਯਿ**=ਵਾਹਿਗੁਰੂ ਨੇ॥ **ਵਿਗੋਏ**=ਖਰਾਬ ਕੀਤੇ ਹੋਏ॥ **ਵਿਗੁਤੇ**=ਖਰ ਹੁੰਦੇ ॥ **ਫਿਟਾ ਵਤੈ ਗਲਾ**=ਵੋਲਾ ਹੀ ਮਸਤਿਆ (ਫਿਟਿਆ ਹੋਇਆ) ਫਿਰਦਾ ਹੈ **ਦਾਨਹੁ**=ਦਾਨ ਦੇਣ ਤੋਂ॥ **ਵੰਞੇ**=ਰਹਿ ਜਾਏ ॥ **ਭਸੁ**=ਸੁਆਹ ॥ ਜਿਸ ਪਾਣੀ ਸਰੇਵੜੇ ਸੰਗਦੇ ਹਨ ਉਸ ਦੀ ਗੁਰੂ ਜੀ ਮਹਤਤਾ ਦਸਦੇ ਹਨ:–ਪਾਣੀ ਵਿਚੋਂ:–**ਮੇਰੁ**= ਮੰਦਰਾਚਲ ਪ੍ਰਬਤ (ਜਿਸਦੀ ਮਧਾਣੀ ਕੀਤੀ ਸੀ)॥ **ਦੇਵੀ**=ਦੇਵਤਿਆਂ ਨੇ ॥ **ਪੁਰਬੀ**= ਕੁੰਭ ਆਦਿਕ ਲਗਦੇਹਨ॥**ਬਾਣੀ**=ਵੇਦ ਬਾਣੀ ਅਨੁਸਾਰ ਤਥਾ ਵੇਦ ਬਾਣੀਆਂ(ਮੰਤ੍ਰ)ਪੜ੍ਹਦੇਹਨ **ਨਾਇ**=ਇਸ਼ਨਾਨ ਕਰ ਕੇ॥ **ਨਾਤੈ**=ਨ੍ਹਾ ਕੇ ਹੀ॥ **ਸੁਜਾਣੀ**=ਸਿਆਣੇ ਪੁਰਸ਼ **ਜੀਵਦਿਆ**=ਜੰਮਣ ਸਮੇ॥ **ਗਤਿ**=ਮੁਕਤੀ ॥ **ਸਿਰ ਖੁਥੈ**=ਸਿਰ ਦੇ ਵਾ ਪੁੱਟਿਆਂ ਵਾਲੇ ਸਰੇਵੜੇ॥ **ਸੈਤਾਨੀ**=ਸ਼ੈਤਾਨਾ ਨੂੰ ॥ **ਵੁਠੈ**=ਮੀਂਹ ਵਰਸਿਆ ਪਾ ਨਾਲ॥ **ਬਿਲਾਵਲੁ**=ਅਨੰਦ॥ **ਜੀਆ ਜੁਗਤਿ**=ਜੀਵਾਂ ਦੇ ਜੀਉਣ ਦੀ ਜੁਗ (ਪਾਣੀ ਵਿਚ ਸਮਾਈ ਹੋਈ ਹੈ)॥ **ਵੁਠੈ**=ਮੀਂਹ ਵੱਸੇ ਤਾਂ॥ **ਸਭਸੈ**=ਸਭ ਕਿਸੇ ਦਾ **ਪੜਦਾ**=ਕਾਰਜ, ਨੰਗੇਜ ਕਜਿਆ ਜਾਦਾ ਹੈ॥ **ਸੁਰਹੀ**=ਗਊਆਂ ॥ **ਸਾਧਨ**= ਇਸਤ੍ਰੀਆਂ॥ **ਵਿਲੋਵੈ**=ਰਿੜਕਦੀਆਂ ਹਨ॥ **ਤਿਤੁ**=ਉਸ (ਪਾਣੀ, ਘਾਹ, ਦੁਧ ਦਹੀ ਤੋਂ ਪੈਦਾ ਹੋਏਘਿਓ ਨਾਲ)॥ **ਘਿਇ**=ਘਿਉ ਦੁਆਰਾ ॥ **ਪਇਐ**=ਪਾਇਆ **ਸੋਹੈ**=ਸੋਭਦਾ ਹੈ॥ **ਸਤ ਚਟੇ**=ਸਤ ਬੁਕ ॥ **ਛਾਈ**=ਸੁਆਹ (ਉਹਨਾ ਦੇ ਸਿ

ਵਿਚ ਪਾਉ॥ ਭਾਈ ਬਾਲੇ ਤੋਂ ਸਰੇਵੜਿਆਂ ਦਾ ਪ੍ਰਸੰਗ ਸੁਣ ਕੇ ਗੁਰੂ ਅੰਗਦ ਦੇਵ ਜੀ ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ ਨੂੰ ਸਰੇਵੜੇ ਕੀ ਕਰ ਸਕਦੇ ਸਨ ?॥ ਜੈਸਾ ਕਿ–**ਅਗੀ ਪਾਲਾ ਕਿ ਕਰੇ**=ਅਗ ਨੂੰ ਪਾਲਾ ਕੀ ਕਰ ਸਕਦਾ ਹੈ ? **ਸੂਰਜ ਕੇਹੀ ਰਾਤ**= ਸੂਰਜ ਨੂੰ ਰਾਤ ਕੀ ਹੈ ? **ਕਿਆ ਜਾਤਿ**=ਜਾਤ ਕੀ ਕਰ ਸਕਦੀ ਹੈ ? **ਚੀਜੀ**= ਚੀਜ਼ਾਂ, ਪਦਾਰਥ ਧਰਤੀ ਨੂੰ ਕੀ ਕਰ ਸਕਦੇ ਹਨ॥ **ਸੁਬਹਾਨੁ**=ਅਸਚਰਜ ਰੂਪ ਵਾਹਿਗੁਰੂ॥ **ਕਲਾਨਿਆ**=ਵਡਿਆਇਆ ਹੈ, ਉਸਤਤ ਕੀਤੀ ਹੈ॥ **ਦੀਬਾਨਿ**=ਆਸਰਾ ਹੈ॥ **ਕਰਮਿ**=ਬਖਸਿਸ ਦੁਆਰਾ॥ ਦੀਖਿਆ ਆਖਿ ਬੁਝਾਇਆ:–ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪ੍ਰੀਖਯਾ ਲੈਣ ਆਏ ਸਿਧਾਂ ਨੇ ਆਖਿਆ ਕਿ ਤੁਸਾਂ ਸਾਥੋਂ ਦੀਖਿਆ ਲਵੋ ਅਤੇ ਮੁਕਤ ਨੂੰ ਪ੍ਰਾਪਤ ਹੋਵੋ॥ ਉਨ੍ਹਾਂ ਨੂੰ ਉਤਰ ਦੇਂਦੇ ਹਨ:–**ਦੀਖਿਆ**=ਗੁਰ ਮੰਤਰ, ਸਿੱਖਯਾ॥ **ਬੁਝਾਇਆ**=ਸਮਝਾਇਆ ਹੈ ਗੁਰੂ ਨਾਨਕ ਦੇਵ ਜੀ ਨੇ॥ **ਸਮੇਉ**=ਸਮਾਇਆ ਹੋਇਆ ਹੈ ਜੋ ਗੁਰ ਨਾਨਕ ਦੇਵ॥ **ਲੂਝੈ**=(ਮਾਇਆ ਵਾਸਤੇ) ਝਗੜਦੇ ਹਨ॥ **ਆਕਾਰੁ**=ਸਰੀਰ, ਸਰੂਪ॥ **ਅਖਰੁ**=ਇਹ ਬਚਨ॥ **ਅਖਿਓ**=ਆਖਿਆ ਹੈ॥ **ਭਰਾਤਿ**=ਦ੍ਵੈਤ, ਭਰਮ॥ **ਵੇਕਾਰੁ**=ਵੇਹਲੜ ਨੂੰ॥ **ਦਿਹੈ**=ਦਿਨੇ॥ **ਕੈ ਵਾਰ**=ਤੇ ਕੀ ਵਾਰ॥ **ਪਸਾਉ**=ਦਾਤ (ਕੀਤੀ ਢਾਢੀ ਉਪਰ)॥ **ਸਬਦੁ ਵਜਾਇਆ**=ਜਦ ਉਸ ਨੇ ਜਸ ਨੂੰ ਉਚਾਰਨ ਕੀਤਾ॥ **ਸੁਧੁ**=ਸੋਧੀ ਹੋਈ, ਠੀਕ॥

## ੧੫੧

# ਰਾਗੁ ਗਉੜੀ

ਮ: ੧ ਭਉ ਮੁਚੁ ਭਾਰਾ:—**ਭਉ ਮੁਚ**=ਪ੍ਰਮਾਤਮਾਂ ਦਾ ਡਰ ਬਹੁਤਾ ਹੈ॥ **ਵਡਾ ਤੋਲੁ**=ਵੀਚਾਰ ਵੀ ਉਸ ਦੀ ਵਡੀ ਹੈ॥ **ਮਨ ਮਤਿ**=ਜੀਵ ਦੇ ਮਨ ਦੀ ਬੁਧੀ॥ **ਹਉਲੀ**=ਤੁਛ ਹੈ॥ **ਸਿਰਿ ਧਰਿ**=ਈਸਵਰ ਦੇ ਭੈ ਨੂੰ ਸਿਰ ਤੇ ਰਖ ਕੇ॥ **ਨਦਰੀ ਕਰਮੀ**=ਪ੍ਰਮੇਸਵਰ ਦੀ ਕ੍ਰਿਪਾ ਬਖਸਿਸ਼ ਨਾਲ॥ **ਭਾਇ**=ਪ੍ਰੇਮ ਨਾਲ॥ **ਭੈ ਤਨਿ ਅਗਨਿ**=ਸਰੀਰਵਿਚਡਰਦੀਅੱਗਨੀ॥ **ਭਖੈ**=ਬਲਦੀਹੈ(ਪ੍ਰਮਾਤਮਾਂਦੇਡਰਨਾਲ)॥ **ਸਬਦਿ ਸਵਾਰਿ**=ਬਾਣੀ ਸੌਰ ਜਾਂਦੀ ਹੈ,ਮਿਠ ਬੋਲੜਾ ਹੋ ਜਾਂਦਾ ਹੈ॥ **ਘਾੜਤ**= ਮਨੁਖ ਪੁਣੇ ਦੀ, ਇਨਸਾਨੀਅਤ॥ **ਕਚ ਨਿਕਚੁ**=ਕੱਚੀ ਤੋਂ ਕੱਚੀ ਹੈ॥ ਅਰਥਾਤ ਪੂਰਾ

ਦਾ ਹੁੱਝਕਾ ਮਾਰ ਕੇ ਖਿਰਦੇ ਹਨ—ਉਸ ਵੇਲੇ ਗੁਰੂ ਕਹਿੰਦਾ ਹੈ "ਪ੍ਰੇਮ ਚਟਾਕਾ" ਚੇਲਾ ਅ ਕਹਿੰਦਾ ਹੈ।"ਅਬ ਸੁਖ ਜਾਤਾ" **ਕਿਰਤੁ ਗਵਾਇਨਿ**=ਕੀਤੀ ਨੂੰ ਗਵਾਉਂਦੇ ਹਨ ਭ ਉਨ੍ਹਾਂ ਦੀ ਸੇਵਾ ਨ ਕੀਤੀ ਵ ਉਨ੍ਹਾਂ ਦੇ ਕੀਤੇ ਕੰਮਾਂ ਨੂੰ ਨਹੀਂ ਕਰਦੇ ॥ **ਕਿਥਾਉ**=ਕਿਥੇ **ਕੁਚੀਲ**=ਗੰਦੇ ॥ **ਟਿਕੇ**=ਤਿਲਕ ॥ **ਝੁੰਡੀ**=ਝੁੰਬ ਮਾਰ ਕੇ ਮੁਰਦੇ ਦੀ ਨਿਆਈ **ਦੜਿ ਦੀਬਾਣਿ**=ਦੜੇ ਦੀਵਾਨ ਵਿਚ, ਦੀਵਾਨ ਆਦਿਕ ਵਿਚ ॥ **ਲਕੀ**=ਲੱ ਨਾਲ ॥ **ਕਾਸੇ**=ਲੱਕੜ ਦਾ ਭਾਂਡਾ ਖੱਪਰ, (ਬੰਨ੍ਹ ਛੱਡਦੇ ਹਨ) ॥ **ਫੁੰਮਣ**=ਸੂਤ ਗੁੱਛਿਆਂ ਦੀ ਚੌਰੀ ॥ **ਅਗੋ ਪਿਛੀ ਜਾਹੀ**=ਅੱਗੜ ਪਿੱਛੜ ਪੈਰਾਂ ਤੇ ਪੈਰ ਰਖ ਕੇ ਤੁਰ ਹਨ ॥ **ਜੰਗਮ**=ਜਟਾਵਾਂ ਵਾਲੇ ਅਥਵਾ ਟਲੀਆਂ ਖੜਕੌਣ ਵਾਲੇ ਸਾਧੂ ॥

## ੧੫੦

**ਦਯਿ**=ਵਾਹਿਗੁਰੂ ਨੇ ॥ **ਵਿਗੋਏ**=ਖਰਾਬ ਕੀਤੇ ਹੋਏ ॥ **ਵਿਗੁਤੇ**=ਖਰਾ ਹੁੰਦੇ ॥ **ਫਿਟਾ ਵਤੈ ਗਲਾ**=ਟੋਲਾ ਹੀ ਮਸਤਿਆ (ਫਿਟਿਆ ਹੋਇਆ) ਫਿਰਦਾ ਹੈ **ਦਾਨਹੁ**=ਦਾਨ ਦੇਣ ਤੋਂ ॥ **ਵੰਜੇ**=ਰਹਿ ਜਾਏ ॥ **ਭਸੁ**=ਸੁਆਹ ॥ ਜਿਸ ਪਾਣੀ ਤੋਂ ਸਰੇਵੜੇ ਸੰਗਦੇ ਹਨ ਉਸ ਦੀ ਗੁਰੂ ਜੀ ਮਹਤਤਾ ਦਸਦੇ ਹਨ:—ਪਾਣੀ ਵਿਚੋਂ:—**ਮੇਰੁ**= ਮੰਦਰਾਚਲ ਪ੍ਰਬਤ (ਜਿਸਦੀ ਮਧਾਣੀ ਕੀਤੀ ਸੀ) ॥ **ਦੇਵੀ**=ਦੇਵਤਿਆਂ ਨੇ ॥ **ਪੁਰਬੀ**= ਕੁੰਭ ਆਦਿਕ ਲਗਦੇਹਨ॥**ਬਾਣੀ**=ਵੇਦ ਬਾਣੀ ਅਨੁਸਾਰ ਤਥਾ ਵੇਦ ਬਾਣੀਆਂ(ਮੰਤ੍ਰ)ਪੜ੍ਹਦੇਹਨ **ਨਾਇ**=ਇਸਨਾਨ ਕਰ ਕੇ ॥ **ਨਾਤੈ**=ਨ੍ਹਾ ਕੇ ਹੀ ॥ **ਸੁਜਾਣੀ**=ਸਿਆਣੇ ਪੁਰਸ਼ **ਜੀਵਦਿਆ**=ਜੰਮਣ ਸਮੇਂ ॥ **ਗਤਿ**=ਮੁਕਤੀ ॥ **ਸਿਰ ਖੁਥੈ**=ਸਿਰ ਦੇ ਵਾ ਪੁੱਟਿਆਂ ਵਾਲੇ ਸਰੇਵੜੇ ॥ **ਸੈਤਾਨੀ**=ਸੈਤਾਨਾ ਨੂੰ ॥ **ਵੁਠੈ**=ਮੀਂਹ ਵਰਸਿਆ ਪਾਣ ਨਾਲ ॥ **ਬਿਲਾਵਲੁ**=ਅਨੰਦ ॥ **ਜੀਆ ਜੁਗਤਿ**=ਜੀਵਾਂ ਦੇ ਜੀਊਣ ਦੀ ਜੁਗਤ (ਪਾਣੀ ਵਿਚ ਸਮਾਈ ਹੋਈ ਹੈ) ॥ **ਵੁਠੈ**=ਮੀਂਹ ਵੱਸੇ ਤਾਂ ॥ **ਸਭਸੈ**=ਸਭ ਕਿਸੇ ਦਾ। **ਪੜਦਾ**=ਕਾਰਜ, ਨੰਗੇਜ ਕਜਿਆ ਜਾਦਾ ਹੈ ॥ **ਸੁਰਹੀ**=ਗਊਆਂ ॥ **ਸਾਧਨ**= ਇਸਤ੍ਰੀਆਂ ॥ **ਵਿਲੋਵੈ**=ਰਿੜਕਦੀਆਂ ਹਨ ॥ **ਤਿਤੁ**=ਉਸ (ਪਾਣੀ, ਘਾਹ, ਦੁਧ ਦਹੀਂ ਤੋਂ ਪੈਦਾ ਹੋਏਘਿਓ ਨਾਲ) ॥ **ਘਿਇ**=ਘਿਉ ਦੁਆਰਾ ॥ **ਪਇਐ**=ਪਾਇਆ ॥ **ਸੋਹੈ**=ਸੋਭਦਾ ਹੈ ॥ **ਸਤ ਚਟੇ**=ਸਤ ਬੁਕ ॥ **ਛਾਈ**=ਸੁਆਹ (ਉਹਨਾ ਦੇ ਸਿਰ

ਵਿਚ ਪਾਉ ॥ ਭਾਈ ਬਾਲੇ ਤੋਂ ਸਰੇਵੜਿਆਂ ਦਾ ਪ੍ਰਸੰਗ ਸੁਣ ਕੇ ਗੁਰੂ ਅੰਗਦ ਦੇਵ ਜੀ ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ ਨੂੰ ਸਰੇਵੜੇ ਕੀ ਕਰ ਸਕਦੇ ਸਨ ? ॥ ਜੈਸਾ ਕਿ—**ਅਗੀ ਪਾਲਾ ਕਿ ਕਰੇ**=ਅਗ ਨੂੰ ਪਾਲਾ ਕੀ ਕਰ ਸਕਦਾ ਹੈ ? **ਸੂਰਜ ਕੇਹੀ ਰਾਤ**= ਸੂਰਜ ਨੂੰ ਰਾਤ ਕੀ ਹੈ ? **ਕਿਆ ਜਾਤਿ**=ਜਾਤ ਕੀ ਕਰ ਸਕਦੀ ਹੈ ? **ਚੀਜੀ**= ਚੀਜਾਂ, ਪਦਾਰਥ ਧਰਤੀ ਨੂੰ ਕੀ ਕਰ ਸਕਦੇ ਹਨ ॥ **ਸੁਬਹਾਨੁ**=ਅਸਚਰਜ ਰੂਪ ਵਾਹਿਗੁਰੂ ॥ **ਕਲਾਨਿਆ**=ਵਡਿਆਇਆ ਹੈ, ਉਸਤਤ ਕੀਤੀ ਹੈ ॥ **ਦੀਬਾਨਿ**=ਆਸਰਾ ਹੈ ॥ **ਕਰਮਿ**=ਬਖਸਿਸ ਦੁਆਰਾ ॥ ਦੀਖਿਆ ਆਖਿ ਬੁਝਾਇਆ:—ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪ੍ਰੀਖਜਾ ਲੈਣ ਆਏ ਸਿਧਾਂ ਨੇ ਆਖਿਆ ਕਿ ਤੁਸਾਂ ਸਾਥੋਂ ਦੀਖਿਆ ਲਵੋ ਅਤੇ ਮੁਕਤ ਨੂੰ ਪ੍ਰਾਪਤ ਹੋਵੋ ॥ ਉਨ੍ਹਾਂ ਨੂੰ ਉਤਰ ਦੇਂਦੇ ਹਨ:—**ਦੀਖਿਆ**=ਗੁਰ ਮੰਤਰ, ਸਿੱਖਜਾ ॥ **ਬੁਝਾਇਆ**=ਸਮਝਾਇਆ ਹੈ ਗੁਰੂ ਨਾਨਕ ਦੇਵ ਜੀ ਨੇ ॥ **ਸਮੇਉ**=ਸਮਾਇਆ ਹੋਇਆ ਹੈ ਜੋ ਗੁਰ ਨਾਨਕ ਦੇਵ ॥ **ਲੂਝੈ**=(ਮਾਇਆ ਵਾਸਤੇ) ਝਗੜਦੇ ਹਨ ॥ **ਆਕਾਰੁ**=ਸਰੀਰ, ਸਰੂਪ ॥ **ਅਖਰੁ**=ਇਹ ਬਚਨ ॥ **ਅਖਿਓ**=ਆਖਿਆ ਹੈ ॥ **ਭਰਾਤਿ**=ਦ੍ਵੈਤ, ਭਰਮ ॥ **ਵੇਕਾਰੁ**=ਵੇਹਲੜ ਨੂੰ ॥ **ਦਿਹੈ**=ਦਿਨੇ ॥ **ਕੈ ਵਾਰ**=ਤੇ ਕੀ ਵਾਰ ॥ **ਪਸਾਉ**=ਦਾਤ (ਕੀਤੀ ਢਾਢੀ ਉਪਰ) ॥ **ਸਬਦੁ ਵਜਾਇਆ**=ਜਦ ਉਸ ਨੇ ਜਸ ਨੂੰ ਉਚਾਰਨ ਕੀਤਾ ॥ **ਸੁਧੁ**=ਸੋਧੀ ਹੋਈ, ਠੀਕ ॥

## ੧੫੧

# ਰਾਗੁ ਗਉੜੀ

ਮ: ੧ ਭਉ ਮੁਚੁ ਭਾਰਾ:—**ਭਉ ਮੁਚੁ**=ਪ੍ਰਮਾਤਮਾਂ ਦਾ ਡਰ ਬਹੁਤਾ ਹੈ ॥ **ਵਡਾ ਤੋਲੁ**=ਵੀਚਾਰ ਵੀ ਉਸ ਦੀ ਵਡੀ ਹੈ ॥ **ਮਨ ਮਤਿ**=ਜੀਵ ਦੇ ਮਨ ਦੀ ਬੁਧੀ ॥ **ਹਉਲੀ**=ਤੁਛ ਹੈ ॥ **ਸਿਰਿ ਧਰਿ**=ਈਸ਼ਵਰ ਦੇ ਭੈ ਨੂੰ ਸਿਰ ਤੇ ਰਖ ਕੇ ॥ **ਨਦਰੀ ਕਰਮੀ**=ਪ੍ਰਮੇਸਵਰ ਦੀ ਕ੍ਰਿਪਾ ਬਖਸਿਸ਼ ਨਾਲ ॥ **ਭਾਇ**=ਪ੍ਰੇਮ ਨਾਲ ॥ **ਭੈ ਤਨਿ ਅਗਨਿ**=ਸਰੀਰਵਿਚਡਰਦੀਅੱਗਨੀ॥ **ਭਖੈ**=ਬਲਦੀਹੈ(ਪ੍ਰਮਾਤਮਾਂਦੇਡਰਨਾਲ)॥ **ਸਬਦਿ ਸਵਾਰਿ**=ਬਾਣੀ ਸੌਰ ਜਾਂਦੀ ਹੈ,ਮਿਠ ਬੋਲੜਾ ਹੋ ਜਾਂਦਾ ਹੈ ॥ **ਘਾੜਤ**= ਮਨੁਖ ਪੁਣੇ ਦੀ, ਇਨਸਾਨੀਅਤ ॥ **ਕਚ ਨਿਕਚੁ**=ਕੱਚੀ ਤੋਂ ਕੱਚੀ ਹੈ ॥ ਅਰਥਾਤ ਪੂਰਾ

ਮਨੁਖਪੁਣਾ ਤਾਂ ਹੀ ਹੁੰਦਾ ਹੈ ਜੇ ਕਰ ਪ੍ਰਮਾਤਮਾ ਦੇ ਡਰ ਕਰ ਕੇ ਉਸ ਦੇ ਪ੍ਰੇਮ ਵਿਚ ਰਹੇ॥ **ਸਚਾ**=ਸੱਚਾ ਜਿਸ ਵਿਚ ਕੋਈ ਚੀਜ਼ ਘੜੀ(ਢਾਲੀ)ਜਾਂਦੀ ਹੈ; ਅੰਤਸ਼ ਕਰਨ॥ **ਸਟ**=ਚੋਟ, ਜੋ ਸੱਚੇ ਉਤੇ ਮਾਰੀ ਜਾਂਦੀ ਹੈ; ਉਪਦੇਸ਼॥ ਅਰਥਾਤ– **ਅੰਧਾ ਸਚਾ ਅੰਧੀ ਸਟ**=ਜਿਨ੍ਹਾਂ ਦਾ ਅੰਤਸ਼ ਕਰਨ ਅੰਨ੍ਹਾਂ ਹੈ ਉਹਨਾਂ ਨੂੰ ਉਪਦੇਸ ਦੀ ਚੋਟ ਵੀ ਅੰਨ੍ਹੀ ਹੀ ਪੈਂਦੀ ਹੈ। ਭਾਵ,ਹਿਰਦੇ ਦੇ ਕਠੋਰ ਹੋਣ ਕਰ ਕੇ ਉਪਦੇਸ ਗ੍ਰਹਿਣ ਨਹੀਂ ਕਰਦੇ॥ **ਬੁਧੀ ਬਾਜੀ**=ਉਹਨਾਂ ਦੀ ਬੁਧੀ ਵਿਚ ਬਾਜੀਵਤ ਪਦਾਰਥਾਂ ਦਾ ਚਾਅ ਉਪਜ ਰਿਹਾ ਹੈ॥ **ਸਹਸ**=ਹਜ਼ਾਰਾਂ॥ **ਤਾਉ**=ਜਪ ਤਪ ਦੇ ਸਾਧਨਾ ਦੇ ਤਾਉ ਵਿਚ ਨਹੀਂ ਪੈਂਦੇ॥ **ਅੰਧਾ ਅਖਰੁ**=ਉਪਦੇਸ ਵੀ ਅੰਨ੍ਹਾਂ ਵੀਚਾਰ ਹੀਨ ਹੈ ਤੇ॥ **ਵਾਉ ਦੁਆਉ**=ਵਰ ਸਰਾਪ ਵੀ ਅੰਨ੍ਹਾ ਹੀ ਹੈ॥

<u>ਡਰਿ ਘਰੁ ਘਰਿ ਡਰੁ:</u>—**ਡਰਿ ਘਰੁ**=ਪ੍ਰਮਾਤਮਾ ਦੇ ਡਰ ਵਿਚ ਹਿਰਦੇ ਨੂੰ ਰਖੇ॥ **ਘਰਿ ਡਰੁ**=ਤੇ ਹਿਰਦੇ ਵਿਚ ਪ੍ਰਮਾਤਮਾ ਦੇ ਡਰ ਨੂੰ ਰਖੇ॥ **ਡਰਿ ਡਰੁ ਜਾਇ**=ਤਦ ਏਸ ਡਰ ਵਿਚੋਂ ਜਮਾਂ ਦਾ ਡਰ ਦੂਰ ਹੋ ਜਾਂਦਾ ਹੈ॥ **ਸੋ ਡਰੁ ਕੇਹਾ**=ਉਹ ਡਰ ਪਦਾਰਥਾਂ ਦਾ ਕੈਸਾ ਹੈ? ਕਿਸ ਕੰਮ ਹੈ॥ **ਜਿਤੁ ਡਰਿ ਡਰੁ ਪਾਇ**=ਜਿਸ ਡਰ ਵਿਚ ਹੋਰ ਜਮਾਂ ਦਾ ਡਰ ਪੈ ਜਾਏ? **ਜਾਇ**=ਥਾਂ॥ **ਸੋਰੁ**=ਰੌਲਾ ਗੌਲਾ ਹੈ॥ **ਹੈਸੁ**=ਹਿੰਸਾ, ਨਿਰਦੈਤਾ॥ **ਹੇਤੁ**=ਮੋਹ॥ **ਆਸਾ**=ਤ੍ਰਿਸ਼ਨਾਂ॥ **ਅਸਮਾਨੁ**=ਜੋ ਆਕਾਸ ਵਾਗੂੰ ਅਥਾਹ ਹਨ॥ **ਭੂਖ**=ਪਦਾਰਥਾਂ ਦੀ॥ **ਨੈਸਾਨੁ**=ਸਮੁੰਦਰ ਵਤ (ਬਹੁਤ ਹੈ)॥ **ਜਿਸਕਾ ਕੋਇ ਕੋਈ**=ਜਿਸ ਦਾ ਕੋਈ ਇਕ ਹੁੰਦਾ ਹੈ॥ **ਕੋਇ ਕੋਇ**=ਉਹ ਕੋਈ ਕੋਈ ਵਿਰਲਾ ਹੈ॥ **ਸਭੁ ਕੋ ਤੇਰਾ ਤੂ ਸਭਨਾ ਕਾ ਸੋਇ**=ਪ੍ਰਭੂ ਇਹ ਜੀਵ ਜੰਤ ਸਾਰੇ ਤੇਰੇ ਹਨ ਤੇ ਤੂੰ ਏਹਨਾ ਸਾਰਿਆਂ ਦਾ ਹੈਂ॥ **ਬਿਖਮੁ ਬੀਚਾਰੁ**=ਕਠਣ ਹੈ ਉਸ ਦੇ ਵਿਚਾਰ ਦਾ ਆਖਣਾ॥<u>ਮਾਤਾ ਮਤਿ ਪਿਤਾ.</u>—**ਵਿਸੇਖੁ**=ਵਿਸ਼ੇਸ ਕਰ ਕੇ, ਨਿਸਚੇ ਕਰ ਕੇ॥ (ਸਚ ਨੂੰ ਭਰਾ ਬਣਾਉ)॥

## ੧੫੨

**ਤਉ**=ਤੇਰੀ (ਹੇ ਕਰਤਾਰ !) **ਸਰਮ**=ਲਜਿਆਂ ਖੋਟੇ ਕੰਮਾਂ ਤੋਂ॥ **ਸੁਰਤਿ**=ਵੀਚਾਰ॥ **ਦੁਇ ਸਸੁਰ**=ਦੋਵੇਂ ਸਸ ਤੇ ਸਹੁਰਾ॥ **ਕਰਣੀ**=ਸੁਭ ਕਰਮਾਂ ਦੀ ਕਰਨੀ॥ **ਕਾਮਣਿ**=ਇਸਤ੍ਰੀ ਕੀਤੀ ਹੈ॥ **ਸਾਹਾ ਸੰਜੋਗੁ**=

ਪ੍ਰਮਾਤਮਾਂ ਨਾਲ ਮਿਲਾਪ ਸਾਹਾ ਹੈ ॥ **ਵੀਆਹੁ ਵਿਜੋਗੁ**=ਪਦਾਰਥਾਂ ਨਾਲੋਂ ਵਿਛੋੜਾ ਕਰਨਾ ਵਿਆਹ ਹੈ ॥ **ਸਚੁ ਸੰਤਤਿ**=ਗਿਆਨ ਦੀ ਪਰਾਪਤੀ ਕਰਨ ਵਾਲਾ ਸਚ ਸੰਤਾਨ (ਧੀਆਂ ਪੁਤਰ) ਹਨ ॥ **ਜੋਗੁ**=(ਇਹ ਸਬੰਧੀ) ਹਰ ਤਰ੍ਹਾਂ ਲਾਇਕ ਹਨ ॥

ਪਉਣੈ ਪਾਣੀ ਅਗਨੀ:–ਇਕ ਪੰਡਿਤ ਆਪਣੇ ਆਪ ਨੂੰ ਗਿਆਨੀ ਮੰਨਦਾ ਤੇ ਵਿਚਾਰ ਦੀਆਂ ਗਲਾਂ ਗੁਰੂ ਨਾਨਕ ਦੇਵ ਜੀ ਨਾਲ ਕਰਦਾ ਹੁੰਦਾ ਸੀ ਪਰ ਜਦ ਉਸਦਾ ਅਪਣਾ ਪਿਤਾ ਮਰ ਗਿਆ ਤਾਂ ਅਤਿ ਵਿਆਕੁਲ ਹੋ ਕੇ ਰੋਣ ਲੱਗਾ। ਇਹ ਵੇਖ ਕੇ ਉਸਨੂੰ ਗੁਰੂ ਜੀ ਨੇ ਏਸ ਸ਼ਬਦ ਦੁਆਰਾ ਉਪਦੇਸ ਦਿਤਾ॥ **ਚਪਲੁ**=ਇਕ ਥਾਂ ਨ ਠਹਿਰਨ ਵਾਲੀ (ਚੰਚਲ) **ਬਕਤਾ**=ਬੋਲਦਾ ॥ **ਸੁਰਤਿ**=ਵਿਚਾਰ ਸਕਤੀ ॥**ਬਾਦੁ**=ਝਗੜਾ;ਬੇ ਅਰਥ॥ **ਜੈ**= ਜਿਸ॥ **ਤਟਿ**=ਕਿਨਾਰੇ ਉਪਰ ॥ **ਬਲਾਇ**=ਅਵਿੱਦਿਆ ਰੂਪ ਬਲਾ ॥ **ਜਾਤਾ**= ਜਨਮ ਦਾ ॥ ਸੁਣਿ ਸੁਣਿ ਬੂਝੈ:–**ਆਪਿ**=ਆਪ ਪ੍ਰਮਾਤਮਾਂ ॥ **ਪੋਟ**=ਪੰਡ ਬੱਧੀ ਹੈ॥ **ਚੋਟ**=ਸੱਟਾਂ ਮਾਰਦੇ ਹਨ ॥ **ਸੀਖ**=ਸਿੱਖਜਾ ਹੈ॥**ਪਰੀਖ**=ਪਰੀਖਜਾ ਹੁੰਦੀ ਹੈ ॥**ਜਲ ਪੁਰਾਇਨਿ**=ਪਾਣੀ ਦੀ ਚੌਪਤੀ ॥ **ਰਸ ਕਮਲ ਪਰੀਖ**=ਅਤੇ ਕੌਲ ਫੁਲ ਦੀ ਪਾਣੀ ਨਾਲ ਪ੍ਰੀਖਿਆ ਹੁੰਦੀ ਹੈ ॥ **ਰਸ ਈਖ**=ਕਮਾਦ ਦੀ ਰਹੁ ਵਰਗੇ ਮਿਠੇ ਹੋਏ ਹਨ ਜੇਹੜੇ ਸ਼ਬਦ ਵਿਚ ਰਤੇ ਗਏ ਹਨ ॥ **ਗੜਿ**=ਸਰੀਰ ਰੂਪੀ ਕਿਲ੍ਹੇ ਵਿਚ ਹੁਕਮ ਨਾਲ ਇਹ ਜੀਵ ਮੇਲੀ ਹੋਇਆ ਹੈ ॥ **ਪੰਚ**=ਪੰਜ ਤੱਤ ॥ **ਜੋਤਿ ਅਪਾਰ**=ਅਪਾਰ ਪ੍ਰਮਾਤਮਾਂ ਦੀ ਜੋਤ ਨਾਲ ਮਿਲ ਕੇ ॥ ਜਾਤੋ ਜਾਇ ਕਹਾ:–**ਜਾਤੋ ਜਾਇ**=ਏਹ ਜਾਣਿਆ ਜਾਏ ਕਿ ਇਹ ਜੀਵ ॥ **ਕਿਉਂ**=ਕਿਵੇਂ ॥ **ਨਰ ਹਰ**=ਵਾਹਿਗੁਰੂ ਦਾ ॥ **ਨਿਹਕਾਮੁ**=ਨਿਸਕਾਮ, ਨਿਰ-ਇੱਛਾ ਕਰ ਦੇਂਦਾ ਹੈ ॥ **ਸਹਜੇ**=ਸੁਭਾਵਕ, ਕੁਦਰਤੀ ਹੀ ਕਰਮਾਂ ਅਨੁਸਾਰ ॥ **ਮਨ**= ਮਨ ਦੇ ਫੁਰਨੇ ਤੋਂ ॥ **ਤਰਵਰ**=ਸੰਸਾਰ ਰੂਪ ਬ੍ਰਿਛ ਦੇ ॥ **ਪੰਖੀ ਬਹੁ**=ਜੀਵ ਰੂਪੀ ਪੰਛੀ ਬਹੁਤ ਸਾਰੇ॥ **ਨਿਸਿ**=ਰਾਤ (ਉਮਰ) ਨੂੰ ॥ **ਬਾਸੁ**=ਬਸੇਰਾ ਕਰਦੇ ਹਨ ॥ **ਮੋਹ ਵਿਣਾਸੁ**=ਮੋਹ ਨੂੰ ਨਾਸ ਕਰਕੇ ॥ **ਸਾਂਝ**=ਤਰਕਾਲਾਂ ਭਾਵ ਰਾਤ (ਉਮਰ) ॥ **ਬਿਹਾਗ**=ਜਦ ਬਿਤੀਤ ਹੋ ਗਈ ਤਾਂ ਦਿਨ (ਕਾਲ) ਚੜ੍ਹੇ ॥ **ਆਗਾਸੁ**= ਆਸਮਾਨ ਵੱਲ ਤਕਦੇ (ਉਡ ਜਾਂਦੇ) ਹਨ ॥ **ਦਸਦਿਸਿ ਧਾਵਹਿ**=ਦਸ ਦਿਸ਼ਾ (ਕੋਈ ਨਰਕਾਂ ਤੇ ਕੋਈ ਸੁਰਗਾਂ) ਵਲ ਚਲੇ ਜਾਂਦੇ ਹਨ।

## ੧੫੩

**ਨਾਮ ਸੰਜੋਗੀ**=ਨਾਮ ਰੂਪ ਦਾ ਮੇਲੀ ਹੋ ਰਿਹਾ ਹੈ ॥ **ਗੋਇਲਿ**= ਪਸੂਆ ਦੀ ਚਰਾਗਾਹ ਵਤ ਸੰਸਾਰ ਵਿਚ ॥ **ਥਾਟੁ**=ਜੀਵ ਦਾ ਪਸਾਰਾ ਹੈ॥ **ਫੂਟੈ**= ਫੁਟ (ਨਾਸ ਹੋ) ਗਏ ॥ **ਬਿਖੁ**=ਵਿਸ਼ਿਆਂ ਕਰ ਕੇ॥ **ਮਾਟੁ**=ਸਰੀਰ ਰੂਪ ਮਟਕੇ। **ਵਖਰ**=ਨਾਮ ਰੂਪ ਸੌਦਾ॥ **ਘਰੁ ਹਾਟੁ**=ਹਿਰਦਾ ਤੇ ਇੰਦ੍ਰੇ॥ **ਬਜਰ ਕਪਾਟ**= ਪੱਥਰ(ਭਰਮ)ਦੇ ਤਖਤੇ॥**ਰਹਸੇ**=ਸੁਭ ਗੁਣਾ ਕਰ ਕੇ ਅਨੰਦਹੋਏ॥**ਲੈ**=ਲੈਂਦੇ ਹਨ ਨਾਮ ਦੇ ਸੌਂ ਨੂੰ ॥ ਕਾਮੁ ਕ੍ਰੋਧੁ ਮਾਇਆ:—**ਤਾਰੀ**=(ਸੰਸਾਰ ਰੂਪ) ਨਦੀ॥ **ਸੁਚੀਤ**=ਨਿਰਮਲ ਚਿ: ਕਰ ਕੇ ॥ **ਅਗਨਿ ਪਾਣੀ**=ਪੰਜ ਤਤ ਉਪਲਖਤ ਸਰੀਰ ॥ **ਭੜ ਵਾਉ**= ਭੱਕ ਭੱਕ ਕਰ ਕੇ, ਭੱਠ ਵਤ॥ **ਜਿਹਵਾ ਇੰਦ੍ਰੀ ਏਕੁ ਸੁਆਉ**=ਜ਼ਬਾਨ ਅ: ਬਾਕੀ (ਦੀਆ ਅੱਠ) ਇੰਦ੍ਰੀਆ ਨੂੰ ਆਪੋ ਆਪਣਾ ਇਕ ਇਕ ਸਵਾਦ ਲਗ ਰਿਹਾ ਹੈ ਅਰਥਾਤ ਇੰਜ ਇਹ ਜੀਵ ਖਾਣ ਅਤੇ ਭੋਗਣ ਦੇ ਹੀ ਸੁਆਦ ਵਿਚ ਲਗ ਰਿਹਾ ਹੈ ॥ **ਦਿਸਟਿ ਵਿਕਾਰੀ**=ਵਿਕਾਰ ਵਾਲੀ ਦ੍ਰਿਸਟੀ ਕਰਕੇ ਅਥਵਾ ਬੁਰੇ ਕੰਮਾਂ ਵਿਚ ਨਜ਼ਰ ਰਖਣ ਵਾਲੇ ਨੂੰ॥ **ਭਉ ਭਾਉ**=ਨ [ਵਾਹਿਗੁਰੂ ਦਾ] ਡਰ ਤੇ ਨ ਪ੍ਰੇਮ॥ **ਆਪੁ**= ਆਪਾ ਭਾਵ ॥ **ਪਰਪੰਚਿ**=ਮਾਇਆ ਦੇ ਛਲ ਵਿਚ ॥ **ਦੋਇ**=ਦ੍ਵੈਤ ਕਰਕੇ ॥ **ਬੋਹਿਥਿ**=ਨਾਮ ਰੂਪੀ ਜਹਾਜ ਉਤੇ॥ **ਵਾਰੁ**=ਵਾਰੀ [ਮਨੁਖਾ ਜਨਮ ਦੀ]॥ **ਠਾਕੇ**= ਰੋਕੇ (ਹਨ ਜੋ ਚੜ੍ਹਨ ਤੋਂ ਏਸ ਜਹਾਜ ਉਤੇ)॥ **ਦਰਿ ਘਰਿ**=ਸਭ ਸਰੀਰ ਰੂਪੀ ਘਰਾ ਅੰਦਰ ਅਥਵਾ ਸੰਸਾਰ ਘਰ ਅੰਦਰ ॥ **ਏਕੰਕਾਰੁ**=ਇਕ ਅਦੁਤੀ ਵਾਹਿਗੁਰੂ ਹੀ ਹੈ॥ ਉਲਟਿਓ ਕਮਲੁ ਬ੍ਰਹਮੁ:—**ਕਮਲੁ**=ਹਿਰਦਾ ਰੂਪੀ ॥ **ਗਗਨਿ ਦਸ ਦੁਆਰਿ**= ਦਸਵੇਂ ਦੁਆਰ ਰੂਪ ਅਕਾਸ ਵਿਚ ॥ **ਬੇਧਿਆ**=ਮਿਲ ਰਿਹਾ ਹੈ॥ **ਘਰੁ ਘਰ**= ਅਪਣਾ ਘਰ (ਸਰੂਪ) ਅਪਣੇ ਘਰੋਂ (ਅੰਤਸ਼ ਕਰਨ) ਤੋਂ ਹੀ ਜਾਣ ਲਿਆ ਹੈ ॥ **ਮਜਨੁ**= ਤੀਰਥ ਇਸਨਾਨ ॥ **ਨਾਮਿ**=ਸਭ ਨਾਮ ਵਿਚ ਹੀ ਹਨ ॥ **ਅਧਿਕ**=ਬਹੁਤ ॥ **ਬਿਥਾਰੁ**=ਵਿਸਤਾਰ ਕਰਨੇ॥ **ਆਨ**=ਹੋਰ ਨੂੰ॥ **ਮਨਉ**=ਮੰਨਣਾ ਕਰੀਏ ਤਾ॥ **ਪਰ**=ਪਰਾਏ,ਜਮਾ ਦੇ॥ **ਜਾਚਉ**=ਮੰਗਾ॥ ਸਤਿਗੁਰੁ ਮਿਲੈ.—**ਮਰਣੁ ਦਿਖਾਏ**= ਜੀਵਤ ਭਾਵ ਤੋਂ ਮਰਨਾ ਦਿਖੌਂਦੇ ਹਨ ॥ **ਰਸੁ**=ਆਤਮ ਅਨੰਦ॥ **ਗਗਨ ਪੁਰੁ**=

ਪੂਰਨ ਗਗਨ (ਚੇਤਨ ਸੱਤਾ) ਨੂੰ॥ **ਬਿਗਾਸਿ**=ਖਿੜ ਜਾਂਦਾ ਹੈ ॥ **ਆਗੈ**=ਪ੍ਰਲੋਕ ਵਿਚ ॥ **ਮੂਚਾ**=ਕਟਿਆ ਜਾਂਦਾ ਹੈ ॥ **ਅੰਕਿ**=ਸਰੂਪ ਵਿਚ ॥

## ੧੫੪

ਕਿਰਤੁ ਪਇਆ ਨਹ ਮੇਟੈ:-**ਕਿਰਤੁ ਪਇਆ**=ਕਰਮਾਂ ਅਨੁਸਾਰ ਜੋ ਲੇਖ ਪਿਆ ਹੈ ॥ **ਰਾਸਿ**=ਠੀਕਤਾਈ ਵਿਚ (ਸਫਲਤਾ ਪ੍ਰਾਪਤ ਨਹੀਂ ਹੁੰਦੀ) ॥ **ਦਾਨਾ**=ਅੰਦਰ ਦੀ ਜਾਨਣ ਵਾਲਾ ॥ **ਬੀਨਾ**=ਵੇਖਣ ਵਾਲਾ ॥ ਜਿਨਿ ਅਕਥੁ ਕਹਾਇਆ:-**ਅਪਿਉ**=ਨਾਮ ਅੰਮ੍ਰਿਤ ॥ **ਅਨਭੈ**=ਹੋਰ (ਦੂਜੇ) ਡਰ ॥ **ਡਰੁ**=ਜਮਾਂ ਦਾ ਡਰੁ ॥ **ਡਰਹਿ**=ਤੇਰੇ ਡਰ ਵਿਚ ਹੀ ਸਮਾ ਗਿਆ ਹੈ ॥ **ਰਾਸਿ**=ਪੂੰਜੀ ਹੈ ॥ **ਸਾਬਾਸਿ**=ਸੋਭਾ ॥ **ਜਾਹਿ**=ਜਿਸ ਨੂੰ ॥ **ਸਾਝ**=ਸ਼ਾਮ ॥ **ਬਿਆਲ**=ਅਤੇ ਸਵੇਰ ॥ **ਸਵਾਰੈ**=ਸਵਾਈਰਖਦਾਹੈ॥ **ਅਹਿਨਿਸਿ**=ਦਿਨ ਰਾਤ ॥ ਜਨਮਿ ਮਰੈ ਤ੍ਰੈ ਗੁਣ:-**ਹਿਤਕਾਰੁ**=ਪ੍ਰੇਮੀ ਹੈ ॥ **ਤ੍ਰੈ ਗੁਣ**=ਜੋਹੜੇ ਤਿੰਨ ਗੁਣ ਆਤਮਿਕ ਮਾਇਆ ਦਾ ॥ **ਆਕਾਰੁ**=ਸੰਸਾਰ ਨੂੰ ॥ **ਤੀਨਿ ਅਵਸਥਾ**=ਜਾਗ੍ਰਤ, ਸੁਪਨ, ਸੁਖੋਪਤ ॥ **ਤੁਰੀਆਵਸਥਾ**=ਚੌਥੀ ਭੂਮਕਾ ॥ **ਜਾਨੁ**=ਜਾਣਦਾ ਹੈ ॥ **ਪੰਡਿਤ ਮੁਖਿ**=ਮੁਖੀ (ਵਡੇ) ਪੰਡਿਤ ॥ **ਅਰਥੁ**=ਸਿਧਾਂਤ ॥ ਅੰਮ੍ਰਿਤ ਕਾਇਆ ਰਹੈ:-ਦੇਹ ਅਤੇ ਜੀਵ ਦਾ ਸੰਬਾਦਿਕ ਸਬਦ ਉਚਾਰਨ ਕਰਦੇ ਹਨ ॥ ਜੀਵ ਕਹਿੰਦਾ ਹੈ:-**ਅੰਮ੍ਰਿਤ ਕਾਇਆ**=ਸਰੀਰ ਅਪਣੇ ਆਪ ਨੂੰ ਅਮਰ ਜਾਣ ਕੇ ॥ **ਬਾਜੀ ਇਹੁ ਸੰਸਾਰੋ**=ਪਰ ਇਹ ਸੰਸਾਰ ਬਾਜੀਗਰ ਦੀ ਬਾਜੀ (ਖੇਲ) ਵਾਂਗੂੰ ਥੋੜੇ ਚਿਰ ਲਈ ਹੀ ਹੈ ॥ **ਮੁਚੁ**=ਬਹੁਤਾ ॥ **ਭਾਰੋ**=ਪਾਪਾਂ ਦਾ ਭਾਰ ॥ **ਧਰ**=ਪ੍ਰਿਥਵੀ ॥ **ਛਾਰੇ**=ਸੁਆਹ, ਮਿੱਟੀ ॥ ਦੇਹ ਕਹਿੰਦੀ ਹੈ:-**ਸਿਖ**=ਸਿੱਖਜਾ ॥ **ਸੁਕ੍ਰਿਤੁ**=ਚੰਗਾ ਕੰਮ, (ਪੁੰਨ) ॥ **ਵਾਰੀ**=ਮਨੁਖਾ ਜਨਮ ਦੀ ॥

## ੧੫੫

ਫੇਰ ਜੀਵ ਕਹਿੰਦਾ ਹੈ:-**ਚਿੰਦਾ**=ਉਸਤਤਿ ॥ **ਲਾਇਤਬਾਰੀ**=ਬੇ-ਇਤਬਾਰੀ ਦੀ ਗਲ (ਚੁਗਲੀ) ॥ ਦੇਹੀ ਕਹਿੰਦੀ ਹੈ:- **ਵੇਲਿ**=ਇਸਤ੍ਰੀ ਅਥਵਾ ਪਦਾਰਥ ॥ **ਜੋਹਹਿ**=ਵੇਖਦਾ, (ਤਾੜਦਾ ਹੈਂ) ॥ **ਬੁਰਿਆਰੀ**=ਭੈੜਾ ਕੰਮ ॥ ਜੀਵ ਕਹਿੰਦਾ ਹੈ:-**ਹੰਸੁ**=ਜੀਵ (ਮੈਂ) ॥ **ਸੁਪਨੰਤਰਿ**=ਸੰਸਾਰ ਸੁਪਨੇ (ਭੁਲੇਖੇ) ਵਿਚ ॥ **ਭਲਾ**

**ਭਾਇਆ**=ਤਾਂ ਮੈਂ ਤੈਨੂੰ ਚੰਗਾ ਲਗਾ ॥ **ਹਲਤਿ**=ਏਸ ਲੋਕ ਵਿਚ **ਪਲਤਿ**=ਪ੍ਰਲੋਕ ਵਿਚ ॥ **ਅਹਿਲਾ**=ਨਿਸਫਲ ॥ ਜਦ ਜੀਵ ਚਲਿਆ ਗਿਆ ਤਾ ਦੇ ਦੁਖੀ ਹੋ ਕੇ ਆਖਦੀ ਹੈ:-**ਖਰੀ**=ਬਹੁਤ ॥ **ਦੁਹੇਲੀ**=ਦੁਖੀ ॥ ਗੁਰੂ ਨਾਨਕ ਦੇਵ ਸੰਸਾਰ ਰੀ ਦਸ਼ਾ ਵਰਨਣ ਕਰਦੇ ਹਨ:-**ਤਾਜੀ ਤੁਰਕੀ**=ਤੁਰਕੀ ਦੇ ਘੋੜੇ ॥ **ਰੁਪਾ**=ਚਾਂਦੀ॥ **ਕਪੜ ਕੇਰੇ ਭਾਰਾ**=ਕਪੜਿਆ ਦੇ ਅੰਬਾਰ ॥ **ਦੇ ਦੇ**=ਰਖ ਰੱਖ ਕੇ **ਕੂਜਾ**=ਮਿਸਰੀ॥ **ਨੀਵ**=ਨੀਂਹ ॥ **ਦਿਵਾਲ**=ਦੀਵਾਰ ॥ **ਭਸਮੰਦਰ**=ਉ ਸੁਆਹ ਦੀ ਢੇਰੀ ਵਤ ਹੈ ॥ **ਸੰਚੇ**=ਇਕਠਾ ਕਰਦਾ ਹੈ ॥ **ਸੰਚਿ**=ਇਕੱਠਾ ਕਰਕੇ **ਮਾੜੀ**=ਉਚੇ ਮਹਲ, ਅਟਾਰੀ॥ **ਸੰਪੈ**=ਦੌਲਤ॥ **ਮੰਨ**=ਹੇ ਮੇਰੇ ਮਨ, ਪਿਆਰੇ **ਹੋਗੁ**=ਹੋਵੇਗਾ॥ ਅਵਰਿ ਪੰਚ ਹਮ:-**ਅਵਰਿ**=ਹੋਰ ਕਾਮਾਦਿਕ ॥ **ਪੰਚ**=ਪੰਜ ਹਨ **ਘਰ ਬਾਰੁ**=ਘਰ ਬਾਹਰ ਸਰੀਰ ਤੇ ਇੰਦ੍ਰੇ॥ **ਮਨਾ**=ਹੇ ਪਿਆਰੇ॥ **ਨੀਤ ਨੀਤ**=ਨਿੱਤ ਨਿੱਤ॥ **ਜਨਾ**=ਹੇ ਭਾਈ ॥ **ਜਮ ਦਲੁ**=ਜਮਾਂ ਦਾ ਦਲ [ਫੌਜ] ॥ **ਬਿਖਮੁ ਘਨਾ**=ਬਹੁਤ ਸਖਤ ਹੈ॥ **ਮੜੋਲੀ**=(ਰਹਿਣ ਵਾਸਤੇ) ਮਿਟੀ ਦੀ ਦੇਹ॥ **ਦੁਆਰਾ**=ਨੌਂ ਗੋਲਕਾਂ ਰੂਪ ਦਰਵਾਜ਼ੇ॥ **ਭੀਤਰਿ**=ਵਿਚ॥ **ਸਾਧਨਾ**=ਜੀਵ ਰੂਪੀ ਇਸਤ੍ਰੀ **ਅੰਮ੍ਰਿਤ**=ਅਮਰ [ਅਟੱਲ] ਜਾਣਕੇ ਆਪਣੇ ਆਪ ਨੂੰ॥ **ਕੇਲ**=ਖੇਡਾਂ ॥ **ਕਾਮਣਿ**=ਇਸਤ੍ਰੀ॥ **ਲੁਟੇਨਿ**=ਲੁੱਟ ਰਹੇ ਹਨ॥ **ਸੁ ਪੰਚ ਜਨਾ**=ਉਹ ਕਾਮਾਦਿਕ ਪੰਜ ਜਣੇ। **ਦੇਹੁਰਾ**=ਸਰੀਰ ॥ **ਏਕ ਜਨਾ**=ਇਕੱਲੀ ਹੀ ॥ **ਸੇ**=ਉਹ ਕਾਮਾਦਿਕ । **ਕਾਮਣਿ**=ਇਸਤ੍ਰੀ॥ **ਲੜੇਨਿ**=ਚਾਹੁੰਦੇ ਹਨ ॥ **ਸੁ ਖਾਧਾਤਾ**=ਚੰਗਾ ਖਾਧਾ । **ਬਾਧਾ ਤਾ**=ਬੱਧਾ ਹੋਇਆ ॥ **ਚੇਤੀ, ਮਾਝੁ, ਗੁਆਰੇਰੀ** ਅਥਵਾ **ਬੈਰਾਗਣ**=ਆਦਿਕ ਗਉੜੀ ਦੀਆਂ ਜਾਤਾ ਹਨ॥ ਮੁੰਦ੍ਰਾ ਤੇ ਘਟ ਭੀਤਰਿ:-ਇਕ ਜੋਗੀ ਨੇ ਕਿਹਾ ਕਿ ਸਾਨੂੰ ਜੋਗ ਦਾ ਬੜਾ ਅਨੰਦ ਹੁੰਦਾ ਹੈ ਆਪ ਵੀ ਜੋਗ ਭੇਖ ਧਾਰਨ ਕਰੋ । ਆਪ ਜੀ ਨੇ ਕਿਹਾ ਅਸੀਂ ਤਾਂ ਅਗੇ ਹੀ ਜੋਗ ਭੇਖ ਧਾਰਨ ਕੀਤਾ ਹੋਇਆ ਹੈ। ਜੋਗੀ ਨੇ ਕਿਹਾ ਤੁਸਾ ਜੋਗ ਭੇਖ ਦੇ ਚਿੰਨ ਤਾ ਕੋਈ ਧਾਰਨ ਨਹੀਂ ਕੀਤੇ, ਫੇਰ ਭੇਖ ਕਿਸ ਤਰ੍ਹਾ ਧਾਰਨਾ ਹੋਇਆ ? ਤਿਸ ਪ੍ਰਥਾਏ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸਾਡੇ ਚਿੰਨ ਜੋਗ ਦੇ ਇਹ ਹਨ:-**ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ**=ਦਿਲ ਨੂੰ ਜੋ ਖੋਟੀ ਵਾਸ਼ਨਾਂ (ਸੰਕਲਪ ਵਿਕਲਪ) ਵਲੋਂ ਰੋਕਣਾ ਹੈ ਇਹ ਮੁੰਦ੍ਰਾਂ ਹਨ॥ **ਖਿੰਥਾ ਤਾ**=ਖੱਫਣੀ, ਚੋਲਾ ਪੈਹਰਨਾ ਹੈ ॥ **ਪੰਚ ਚੇਲੇ**=

ਪੰਜ ਗਿਆਨ ਇੰਦਰੇ ਵੱਸ ਕਰਨੇ ਇਹ ਚੇਲੇ ਕਰੋ ॥ **ਰਾਵਲ**=ਹੇ ਜੋਗੀ ॥ **ਡੰਡਾ ਤਾ**= ਮਨ ਨੂੰ ਡੰਡੇ ਵਤ ਸਿਧਾ, ਸਾਫ ਕਰੋ ॥ **ਪਾਵਸਿ ਤਾ**=ਪਾਵੇਂਗਾ ॥ **ਨਾਸਤਿ**=ਨਾਸ ਰੂਪ ਹੈ ॥ **ਕੰਦ ਮੂਲਿ**=ਫਲ ਫੁੱਲ ਖਾ ਕੇ ਮਨ ਨੂੰ ॥ **ਲਾਵਸਿਤਾ**= ਪ੍ਰਮਾਤਮਾਂ ਵਲ ਲਾਇਆ ਹੈ॥ **ਮੂੰਡਿ**=ਸਿਰ ॥ **ਗੰਗਾ ਤਾ**=ਗੰਗਾ ਨੂੰ ਹੀ ਗੁਰੂ ਧਾਰਨ ਕੀਤਾ ਹੈ (ਕਿਉਂਕਿ ਗੰਗਾ ਉਤੇ ਬਹੁਤ ਸਾਰੇ ਹਿੰਦੂ ਲੋਕ ਜਾ ਕੇ ਸਿਰ ਮੁਨਾ ਔਂਦੇ ਹਨ) ॥ **ਤ੍ਰਿ-ਭਵਣ**=ਤਿੰਨ ਲੋਕਾਂ ਨੂੰ ॥ **ਹਾਰੁ**=ਵਾਲਾ ਹੈ ॥ **ਚੇਤਸਿ**=ਯਾਦ ਕਰਦਾ ॥ **ਪਟੰਬੁ**=ਪਾਖੰਡ ॥ **ਜਾਵਸਿਤਾ**=ਜਾਂਦਾ ॥

## ੧੫੬

**ਕੀ**=ਦੀ ਅਵਸਥਾ ॥ **ਧਾਵਸਿਤਾ**=ਦੌੜ ਜਾਏਗੀ ॥ **ਜਪਸਿ**=ਜਪ ॥ **ਰਚਸਿ ਮਨਾ**=ਮਨ ਕਰਕੇ ਮਿਲਣਾ ਕਰੋ ॥ **ਘਨਾ**=ਬਹੁਤਾ ॥ **ਕਮਲੀ**=ਜੜ ਹੈ ॥ **ਹੰਸੁ**=ਜੀਵ ॥ **ਇਆਨਾ**=ਬਾਲਕ ਰੂਪ (ਬੇ ਸਮਝ) ਹੋ ਰਿਹਾ ਹੈ ॥ **ਬਿਹਾਣੀ ਤਾ**= (ਉਮਰ) ਬੀਤ ਜਾਂਦੀ ਹੈ ॥ **ਪ੍ਰਣਵਤਿ**=ਬੇਨਤੀ ਕਰਦਾ ਹੈ ॥ **ਨਾਗੀ**=ਨੰਗੀ ॥ **ਦਾਝੈ**=ਸੜਦੀ ਹੈ ॥ <u>ਅਉਖਧ ਮੰਤ੍ਰ ਮੂਲ:</u>–**ਅਉਖਧ ਮੰਤ੍ਰ ਮੂਲੁ ਮਨ ਏਕੈ**= ਦੁਆਈਆਂ ਤੇ ਮੰਤ੍ਰ ਸਭ ਇਕ ਪ੍ਰਮਾਤਮਾਂ ਦੇ ਨਾਮ ਵਿਚ ਹਨ ॥ **ਦ੍ਰਿੜ ਚਿਤੁ ਕੀਜੈ ਰੇ**= ਜੇਕਰ ਚਿਤ ਨੂੰ ਪ੍ਰਮਾਤਮਾਂ ਵਿਚ ਦ੍ਰਿੜ ਕਰ ਲਈਏ ॥ **ਤੀਨਿ ਗੁਣਾ ਸੰਸਾਰਿ ਸਮਾਵਹਿ**=੧. ਤੇਰੇ ਮਨ ਇੰਦ੍ਰੀਏ ਤਿੰਨ ਗੁਣ ਆਤਮਿਕ ਮਾਇਆ ਵਿਚ ਸਮਾ ਰਹੇ ਹਨ ॥ ੨. ਤਿੰਨ ਗੁਣਾਂ ਵਾਲੇ ਸੰਸਾਰ ਵਿਚ ਜੀਵਾਂ ਦਾ ਵਾਸਾ ਹੈ ॥ **ਤਉ**=ਤਾਂ ॥ **ਪੰਡ**=ਹੰਗਤਾ ਮਮਤਾ ਦੀ ॥ **ਉਚਾਈ**=ਉਠਾਈ ਹੋਈ ਹੈ ॥ **ਰਾਤਿ**=ਅਵਸਥਾ ਰੂਪ ਰਾਤ ॥ **ਲਜੁ**= ਉਮਰ ਰੂਪ ਰੱਸੀ ॥ **ਮੂਸਾ**=ਕਾਲ ਰੂਪ ਚੂਹਾ ॥ **ਕਿਰਤੁ**=ਕਰਮਾਂ ਦਾ ਪੁੰਜ ॥ **ਸੁਭਰ**=ਲਬਾ ਲਬ ॥ **ਪੰਕ**=ਚਰਨ ਧੂੜ ॥ **ਮੂੜਾ**=ਮੂਰਖ ॥ <u>ਕਤ ਕੀ ਮਾਈ:</u>–**ਕਤ ਕੀ**=ਕਦੋਂ ਦੀ ? **ਕਤ ਕੇਰਾ**=ਕਦੋਂ ਕੁ ਦਾ ॥ **ਕਿਦੂ**=ਕਿਸ ॥ **ਅਗਨਿ**=ਮਾਤਾ ਦੇ ਪੇਟ ਦੀ ਜਠਰਾਗਨੀ **ਜਲ**=ਪਿਤਾ ਦੇ ਬੀਰਜ ਰੂਪ ਪਾਣੀ ਦੇ ॥ **ਬਿੰਬੁ**=ਬੁਲਬੁਲੇ ਤੋਂ ॥ **ਨਿਪਜੇ**= ਬਣੇ ਹੋਏ ॥ **ਜਾਨੀ**=ਜਾਂਦੇ ॥ **ਚੀਨੇ**=ਵੇਖੇ ਹਨ ॥ **ਨਾਗ**=ਸਪਾਂ ਦੀਆਂ ॥ **ਕੁਲੀ**=ਕੁਲਾਂ, ਜਾਤਾਂ ॥ **ਪੰਖ**=ਪੰਛੀ ॥ **ਹਟ ਪਟਣ**=ਸ਼ਹਿਰ ਦੀਆਂ ਦੁਕਾਨਾਂ ॥

**ਬਿਜ ਮੰਦਰ**=ਅਤੇ ਪੱਕੇ ਘਰ (ਚੋਰ ਬਣ ਕੇ ਭੰਨੇ-ਲੁਟੇ) ॥ **ਤਟ**=ਕਿਨਾਰੇ (ਤੀਰਥ ਦੇ) ॥ **ਜੇਤਾ**=ਜਿੰਨਾਂ ॥ **ਘਟ ਹੀ ਮਹਿ**=ਹਿਰਦੇ ਵਿਚ ਹੀ, ਵਣਜਾਰੇ ਪ੍ਰਮਾਤਮ ਨੂੰ ਪਾਇਆ ਹੈ॥ **ਸਾਗਰੁ**=ਸਮੁੰਦਰ (ਜੋ ਸਗਰ ਦੇ ਪੁਤਰਾਂ ਨੇ ਖੋਦਿਆ ਸੀ ਏਸਦਾ ਸੌ ਜੋਜਨ ਦਾ ਵਿਸਥਾਰ ਹੈ)॥ **ਸਮੁੰਦੁ**=ਲੱਖ ਜੋਜਨ ਦੇ ਵਿਸਥਾਰ ਵਾਲਾ॥ **ਤੇਤੇ**=ਓਨੇ ਹੀ। **ਪਥਰ**=ਪੱਥਰ ਵਤ ਭਾਰੇ ਪਾਪੀਆਂ ਨੂੰ ਤਾਰਨਾ ਕੀਤਾ ॥ **ਜੀਅੜਾ**=ਜੀਵ ॥ **ਭੀਤਰਿ**=ਅੰਦਰ ॥ **ਕਾਤੀ**=ਤ੍ਰਿਸ਼ਨਾਂ ਦੀ ਛੁਰੀ ॥ **ਵਗੈ**=ਚਲਦੀ ਹੈ ॥ ਰੈਣਿ ਗਵਾਈ ਸੋਇ ਕੈ:—**ਕਉਡੀ**=ਵਿਸੇ ਵਿਕਾਰਾਂ ਵਿਚ॥ **ਅਨਤਾ ਧਨੁ**= ਬੇਅੰਤ ਧਨ ॥ **ਧਰਣੀ ਧਰੇ**=ਜਮੀਨ ਹੇਠਾਂ ਦਬਦਾ ਹੈ ॥ **ਅਨਤ ਨ ਚਾਹਿਆ ਜਾਇ**=ਹੋਰ ਬਹੁਤ ਧਨ ਦੀ ਚਾਹ ਵੀ ਨ ਗਈ॥ **ਅਨਤ**=ਹੋਰ ਬਹੁਤ ਧਨ ਨੂੰ ॥ **ਚਾਹਨ**=ਢੂੰਡਨ॥ **ਅਨਤ ਗਵਾਇ**=ਬੇਅੰਤ ਪ੍ਰਮਾਤਮਾਂ ਨੂੰ ਗਵਾ ਕੇ ॥

## ੧੫੭

**ਭਾਗਠੁ**=ਸ਼ਾਹੂਕਾਰ ॥ **ਸਾਰ**=ਸੰਭਾਲ ॥ ਹਰਣੀ ਹੋਵਾ ਬਨਿ.— **ਕੰਦ**=ਫਲ॥ **ਹਰਨੀ**=ਬਾਨਪ੍ਰਸਤੀ॥ **ਮੂਲ**=ਜ਼ਮੀਨ ਦੇ ਫਲ ਸ਼ਕਰਕੰਦੀ ਆਦਿਕ॥ **ਗੁਰ ਪਰਸਾਦੀ**=ਗੁਰੂ ਦੀ ਕ੍ਰਿਪਾ ਨਾਲ ॥ **ਸਹੁ**=ਪਤੀ ॥ **ਬਨਜਾਰਨਿ**= ਖਰੀਦਾਰ ॥ **ਵਖਰੁ**=ਸੌਦਾ ॥ **ਕੋਕਿਲ**=ਕੋਇਲ, ਮਿਠ ਬੋਲਾ ਜਗਿਆਸੂ ॥ **ਨਾਗਨਿ**=ਸਰਪਨੀ ਅਥਵਾ ਨਗਨ ਰਹਿਕੇ ਸਮਾਧੀ ਲਾਉਣ ਵਾਲਾ ਹੋ ਕੇ॥ **ਧਰ**= ਜਮੀਨ ਤੇ ॥ ਜੈ ਘਰਿ ਕੀਰਤਿ—**ਜੈ**=ਜਿਸ॥**ਕੀਰਤਿ**=ਸਿਫਤ॥ **ਸੋਹਿਲਾ**=ਜਸ॥ **ਸਿਵਰਹੁ**=ਸਿਮਰੋ ॥ **ਜੀਅੜੇ**=ਜੀਵਾਂ ਨੂੰ ॥ **ਸਮਾਲੀਅਨਿ**=ਸੰਭਾਲਦਾ ਹੈ॥ **ਤੇਰੇ**=ਤੇਰੇ ਪਾਸੋਂ ॥ **ਦਾਨੈ**=ਦਿਤੇ ਦਾਨ ਦੀ ॥ **ਸੁਮਾਰੁ**=ਗਿਣਤੀ ॥ **ਸੰਬਤਿ ਸਾਹਾ ਲਿਖਿਆ**=ਬਰਸਾ ਅਨੁਸਾਰ ਮੌਤ ਦਾ ਸਾਹਾ ਸਮਾ ਮਹੂਰਤ ਲਿਖਿਆ ਹੋਇਆ ਹੈ॥ **ਮਿਲਿ ਕਰਿ ਪਾਵਹੁ ਤੇਲੁ**=ਮਿਲ ਕਰ ਕੇ ਵੈਰਾਗ ਦਾ ਤੇਲ ਚੋਵਹੁ **ਸੰਬਤਿ**=ਸਾਲ॥ **ਸਾਹ**=ਲਗਨ, ਮਹੂਰਤ॥ **ਤੇਲੁ**=ਵੈਰਾਗ ਰੂਪੀ ਤੇਲ ਚੋਵਹੁ॥ **ਪਾਹੁਚਾ**=ਸੁਨੇਹਾ ਪਹੁੰਚਿਆ ਹੈ ॥ **ਸਦੜੇ**=ਸਦੇ (ਮੌਤ ਦੇ) ॥ **ਪਵੰਨਿ**= ਪੈਂਦੇ ਹਨ॥ **ਦਿਹ**=ਦਿਨ॥ **ਆਵੰਨਿ**=ਔਣੇ ਹਨ॥ ਮ: ੩ ॥ ਗੁਰਿ ਮਿਲਿਐ:—

**ਮਛਲੀ**=ਪ੍ਰੇਮਣ ਨਾਮ ਜਲ ਦੀ॥ **ਅੰਬ**=ਰਸਾਲ ਬਾਗ ਮਹਾਤਮਾਂ ਵਿਚ॥ **ਸਾਰਿ**=ਸੰਭਾਲ ਕਰਦਾ ਹੈ॥ **ਭਾਇ**=ਪ੍ਰੇਮ॥ **ਸੁਭਾਇ**=ਸੁਭਾਵਕ ਹੀ॥

## ੧੫੮

॥੨੨॥ **ਸੀਝੈ**=ਮੁਕਤ ਹੁੰਦਾ ਹੈ॥ **ਪਾਵਨ**=ਅਤੀ ਪਵਿੱਤਰ॥੨੩॥ **ਸੁਥਾਉ ਸਚੁ**=ਉਹ ਥਾਂ (ਸਤਿਸੰਗ) ਸੱਚਾ ਹੈ॥ **ਬੈਸਿ**=ਬੈਠ ਕੇ॥ **ਸੁ ਥਾਏ**=ਸਤਸੰਗ ਵਿਚ॥ **ਆਲਾਇ**=ਬੋਲਦੀ ਹੈ॥ **ਨਿਰਮਲ ਧਾਰ**=ਸੁਧ ਇਕ ਰਸ ਬ੍ਰਿਤੀ ਲਗਾ ਕੇ॥ **ਊਂਧੈ**=ਉਲਟੇ॥ **ਭਾਂਡੇ**=ਹਿਰਦੇ ਵਿਚ॥ **ਸਦੁ**=ਅਨੰਦ॥

## ੧੫੯

॥੨੪॥ **ਅਸਨੇਹ**=ਪ੍ਰੇਮ॥ **ਪਿਰ**=ਪਤੀ॥ **ਉਰਿਧਾਰਿ**=ਦਿਲ ਵਿਚ ਧਾਰ ਕੇ॥ **ਸਬਦਿ ਮਰੈ**=ਗੁਰ ਉਪਦੇਸ ਨਾਲ ਜੀਵਤ ਭਾਵ ਤੋਂ ਮਰਨਾ ਕਰੇ॥ **ਵਛਲੁ**=ਪਿਆਰਾ॥੨੫॥ **ਧਾਤੁ**=ਭਟਕਣਾ, ਤ੍ਰਿਸਨਾ॥ **ਕਰਣੀ**=ਭਗਤੀ ਦੀਕਾਰ॥ **ਮੈ**=ਹੰਗਤਾ ਦੇ ਨਸੇ ਕਰ ਕੇ॥ **ਮਤੁ**=ਮਸਤ ਹੈ॥ **ਮੈਗਲ**=ਹਾਥੀ ਦੀ॥ **ਮਿਕਦਾਰਾ**=ਨਿਆਈਂ॥ **ਅੰਕਸੁ**=ਗਿਆਨ ਰੂਪੀ ਕੁੰਡਾ (ਡੰਡਾ)॥ **ਅਚਰੁ ਚਰੈ**=ਨ ਚਰੇ (ਖਾਧੇ) ਜਾਣ ਵਾਲੇ ਕਾਮਾਦਿਕਾਂ ਨੂੰ ਚਰੇ (ਨਾਸ ਕਰੇ)॥ **ਕਲਾ**=ਸ਼ਕਤੀ ਨੂੰ॥੨੬॥ **ਬਉਰਾਨਾ**=ਕਮਲਾ ਹੋ ਰਿਹਾ ਹੈ॥ **ਵਿਹਾਨਾ**=ਬੀਤ ਗਿਆ ਹੈ॥ **ਰਮਹੁ**=ਜਪੋ॥ **ਕਰਮ ਬਿਧਾਤਾ**=ਕਰਮਾਂ ਅਨੁਸਾਰ ਫਲ ਦੇਣ ਵਾਲਾ ਈਸ੍ਵਰ॥ **ਧਾਵਤ**=ਦੌੜਦੇ (ਮਨ) ਨੂੰ॥ **ਠਾਕਿ ਰਹਾਇ**=ਰੋਕ ਰਖੇ॥ **ਗਹੀਰ**=ਖਜ਼ਾਨੇ, ਸਮੁੰਦਰ ਨੂੰ॥੨੭॥ **ਪਰਵਾਨਾ**=ਪ੍ਰਵਾਨ ਹੁੰਦੀ ਹੈ॥ **ਵਿਟਹੁ**=ਉਪਰੋਂ॥

## ੧੬੦

**ਦੂਜੈ ਭਾਇ**=ਦ੍ਵੈਤ ਭਾਵ ਵਿਚ ਹਨ॥ **ਇਕ ਮਨਿ ਤੁਠਾ**=ਦਿਲੋਂ ਹੋ ਕੇ ਪ੍ਰਸੰਨ ਹੋਇਆ ਹੈ॥ **ਪੋਤੈ**=ਬੁਧੀ ਰੂਪ ਪੱਲੇ ਵਿਚ॥ **ਮਾਰਣੁ**=ਮਸਾਲਾ॥ **ਜੈਕਾਰੁ**=ਨਮਸਕਾਰ ਹੈ॥ ੨੯॥ **ਸਹਲੰਗਾ**=ਮਿਲੇ ਹੋਏ ਹਨ; ਮੇਲ ਹੈ॥ **ਭਵੈ**=ਫਿਰਦਾ ਹੈ॥ **ਕਹਾ**=ਕਿਤੇ॥ ਮਨਮੁਖਿ ਸੂਤਾ ਮਾਇ:—**ਅਸੰਤੁ**=ਮਨ-ਮੁਖ॥ **ਅਨਾੜੀ**=ਹਠੀਆ, ਅਮੋੜ॥ **ਤੈ**=ਫੇਰ॥ **ਲੂਝੈ**=ਝਗੜਦਾ ਹੈ॥

**ਸੀਝੈ**=ਮੁਕਤੀ ਪੌਂਦਾ ॥ **ਨਿਸਤਾਰਾ**=ਪਾਰਉਤਾਰਾ ਕਰਨ ਵਾਲਾ ਹੈ ॥

## ੧੬੧

**ਕਲੀ**=ਕਲਜੁਗ ਦੇ ਜੀਵਾਂ ਦਾ ॥ **ਚੰਡਾਲ**=ਨੀਚ ਸੁਭਾ ਹੋਇਆ ੨ ਹੈ ॥ ਅਥਵਾ ਕ੍ਰੋਧੀ ਹਨ, ਅਥਵਾ ਚਹੁੰ ਜੁਗਾਂ ਦੀ ਪ੍ਰਕ੍ਰਿਤੀ ਅਨੁਸਾਰ ਕਲਜੁਗ ਦਾ ਜਨਮ ਚੰਡਾਲ ਦੇ ਘਰ ਹੋਇਆ ਲਿਖਿਆਹੈ।ਇਸ ਜੁਗ ਵਿਚ ਨਾਮ ਜਪਣ ਤੋਂ ਬਿਨਾਂ ਕੋਈ ਮੁਕਤੀ ਪ੍ਰਾਪਤਨਹੀਂ ਕਰ ਸਕਦਾ ॥੩੧॥ **ਅਮਰੁ**=ਹੁਕਮ ॥ **ਭਵਜਲੁ**=ਸੰਸਾਰ ਸਮੁੰਦਰ ਤੋਂ ॥ **ਦੂਜੈ ਭਾਇ**=ਦ੍ਵੈਤ ਭਾਵ ਵਿਚ ॥ **ਵਿਡਾਣੀ**=ਪਰਾਈ (ਮਾਇਆ) ਦੀ ॥ **ਚਾਕਰੀ**=ਸੇਵਾ ॥ **ਖਟੇ**= ਕਮਾ ਕੇ ॥ ੩੨ ॥ **ਘਾਲ**=ਕਰਨੀ, ਕਮਾਈ ਜਪ ਤਪ ਦੀ ॥ **ਅਨਦਿਨੁ**=ਰਾਤ ਦਿਨ ॥ **ਦਰਿ**=ਦਰਗਾਹ ਵਿੱਚ ॥ **ਦਾਸਾ**=ਦਾਸਾ ਭਾਵ ਵਿੱਚ ਰਹਿੰਦੇ ਹਨ ॥ **ਕਮਲੁ**=ਰਿਦਾ ਪ੍ਰਕਾਸਵਾਨ ਹੋਇਆ ਹੈ॥੩੩॥**ਅਨਹਦੁ**=ਇਕ ਰਸ ॥ **ਨਿਜ ਘਰਿ**=ਸਰੂਪ ਵਿਚ ॥

## ੧੬੨

**ਸਾਰੰਗ ਪਾਣੀ**=ਅਕਾਲ ਪੁਰਖ ਨੂੰ॥**ਨਿਹਕੇਵਲ**=ਸ਼ੁੱਧ॥**ਨਿਰਬਾਣੀ**= ਨਿਰਬੰਧ ਪ੍ਰਮਾਤਮਾਂ ਦੇ॥**ਹਰਿ ਰਸ**=ਆਤਮ ਅਨੰਦ॥**ਅਚਾਰੁ**=ਕਰਤਬਾਂ ਨੂੰ॥ਜੈਸੇ ਧਰਤੀ ਊਪਰ:-ਸ੍ਰੀ ਗੁਰੂ ਅਮਰਦਾਸ ਜੀ ਅੱਗੇ ਹਰਿਦੁਆਰ ਦੇ ਪੰਡਿਤਾਂ ਨੇ ਸੰਕਾ ਕੀਤੀ ਕਿ ਸੰਸਕ੍ਰਿਤ ਬਾਣੀ ਦੇ ਹੁੰਦਿਆ ਗੁਰੂ ਨਾਨਕ ਦੇਵ ਜੀ ਨੇ ਗੁਰਮੁਖੀ ਅਖਰ ਬਣਾ ਕੇ ਭਾਸ਼ਾ ਬਾਣੀ ਕਿਸ ਵਾਸਤੇ ਰਚੀ? ਸਤਿਗੁਰੂ ਜੀ ਨੇ ਇਸ ਸਬਦ ਦੁਆਰਾ ਉਨ੍ਹਾਂ ਦਾ ਭਰਮ ਦੂਰ ਕੀਤਾ:-**ਜੈਸੀ**=ਜਿਸ ਤਰ੍ਹਾਂ ਇਹ ਗਲ ਹੈਕਿ॥**ਮੇਘੁਲਾ**=ਬੱਦਲ॥**ਮਧੇ**=ਵਿੱਚ॥**ਪਰਗਾਸਿਆ**=ਪ੍ਰਗਟ ਹੈ॥**ਪਗਾ**= ਡੋਲ ਲੱਜ ਆਦਿਕ ਪੈਰਾਂਤੋ॥**ਵਰਸਤ**=ਵਰ੍ਹਦਾ ਫਿਰਦਾ ਹੈ॥**ਬਾਬ੍ਹਾ**=ਹੇ ਭਾਈ!**ਚੁਕਾਹੀ** =ਦੂਰ ਕਰ ॥ **ਜੋ ਕਿਛੁ......ਸੋਈ ਕੋਈ**=ਜੋ ਕੁਛ ਉਹ ਕਰਦਾ ਹੈ ਸੋਈ ਕੁਛ ਹੁੰਦਾ ਹੈ॥**ਇਸਤ੍ਰੀ**=ਮਾਯਾ ॥**ਪਰੁ**=ਚੰਗੀ ਤਰ੍ਹਾਂ॥**ਨਾਨਾ**=ਭਿੰਨ ਭਿੰਨ॥**ਕਹਾ ਹੀ**= ਕੀ ਹੈ, ਕਿਥੇ ਹੈ ? **ਪੁਨਰਪਿ**=ਫਿਰ ਨਵਾਂ ॥ **ਆਹੀ**=ਹੁੰਦਾ ॥ ੩੫ ॥ **ਕਾਲੈ**= ਕਾਲ ਦੇ ॥ **ਚੀਨਿਓ**=ਜਾਣਿਆ ॥ ੩੬ ॥ **ਪੇਈਅੜੈ**=ਪੇਕੇ (ਇਸ ਲੋਕ ਵਿੱਚ) ॥ **ਸੰਮਲੈ**=ਸੰਭਾਲਦੀ ਹੈ॥**ਸਾਹੁਰੈ**=ਅਗਲੇ ਘਰ (ਪਰਲੋਕ) ॥**ਸਸੁਰੈ ਪੇਈਐ**= ਲੋਕ ਪ੍ਰਲੋਕ ਵਿਚ ॥

## ੧੬੩

**ਨਾਇ**=ਨਾਮ ਵਿਚ॥ **ਗਰਬਿ**=ਹੰਕਾਰ ਕਰਕੇ॥ **ਭੇਟਿਆ**=ਮਿਲਿਆ ਹੈ॥ **ਸੂਰਾ**=ਸੂਰਮਾਂ॥ **ਬੰਧਪੁ**=ਸਨਬੰਧੀ॥ **ਬੀਰਾ**=ਭਾਈ॥ **ਕੀਰਾ**=ਕੀੜਾ, ਨਿਮਾਣਾ ਸੇਵਕ ॥੩੮॥ **ਸਿਵਿ**=ਅਕਾਲ ਪੁਰਖ ਨੇ ॥ **ਸਕਤਿ**=ਮਾਇਆ ॥ **ਚੂਕਾ**=ਦੂਰ ਹੋ ਗਿਆ ਹੈ॥ **ਅੰਧਿਆਰਾ**=ਅਗਿਆਨ ਦਾ ਅੰਧੇਰਾ ॥ **ਚਸਾ**= ਛਿਨ ਮਾਤ੍ਰ ॥ **ਲੀਨੀ**=ਲੀਨ, ਤਦਾਕਾਰ ਹੋਇਆ ਹੈ ॥ **ਕੀਨੀ**=ਕੀਤਾ ਹੈ ॥ **ਸੋਹਿਲਾ**=ਜਸ॥ **ਘਰਿ**=ਰਿਦੇ ਵਿੱਚ॥ **ਚੇਤਾਇਆ**=ਉਚਾਰਨ ਕਰਾਂ॥ ਮ: ੪:– ॥੩੯॥ **ਭਉਜਲੁ**=ਸੰਸਾਰ ਸਮੁੰਦਰ ਦੀ॥

## ੧੬੪

**ਤਾਰੀ**=ਨਦੀ॥ **ਪਰ ਤ੍ਰਿਅ**=ਪਰਾਈ ਇਸਤ੍ਰੀ॥ **ਸੂਰਤਣੁ**=ਬਹਾਦਰੀ ਨੂੰ॥ **ਪਰ ਕਿਰਤਿ**=ਪਰਾਈ ਕਾਰ ॥੪੦॥ **ਭਜੁ**=ਸੇਵਨ ਕਰ ॥ **ਰਸਨਾ**= ਜ਼ਬਾਨ ਨਾਲ॥ **ਪਗ ਰੇਣੁ**=ਚਰਨ ਧੂੜ ॥ ਮਾਤਾ ਪ੍ਰੀਤਿ ਕਰੇ:–**ਖਾਇ**=ਖੁਔਣ ਦੀ॥ **ਮੀਨੇ**=ਮੱਛੀ ਨੂੰ॥ **ਨਾਇ**=ਇਸ਼ਨਾਨ ਨਾਲ॥ **ਤੇ**=ਉਹ॥ **ਕਾਮਨਿ**=ਇਸਤ੍ਰੀ ਨੂੰ॥ **ਸਾਰਿੰਗ**=ਚਾਤ੍ਰਿਕ ਨੂੰ॥ **ਬਸੈ ਜਲ ਧਾਰਾ**=ਮੂਸਲਾ ਧਾਰ ਮੀਂਹ ਵਰ੍ਹੇ, ਸ੍ਵਾਂਤੀ ਬੂੰਦ ਬਰਸੇ॥ **ਨਰ ਪਤਿ**=ਰਾਜੇ ਨੂੰ ॥ **ਨਰ ਪ੍ਰਾਣੀ**=ਜੀਵਾਂ ਦੀ ॥ **ਗਲਾਟੇ**= ਗਲ ਲਾ ਕੇ॥ **ਪਗੁ**=ਪੈਰ॥ ੪੨ ॥ **ਭੀਖਕ**=ਮੰਗਤੇ ਨੂੰ॥ **ਪ੍ਰਭ**=ਘਰ ਦਾ ਮਾਲਕ॥ **ਆਘਾਇ**=ਤ੍ਰਿਪਤ ਹੁੰਦਾ ਹੈ॥ **ਮੁਖਿ ਲਾਗੈ**=ਸਨਮੁਖ (ਸਾਮ੍ਹਣੇ) ਹੋਵੇ॥ **ਖੀਰੁ**= ਦੁੱਧ॥ **ਬਿਗਸੈ**=ਪ੍ਰਸੰਨ ਹੁੰਦਾ ਹੈ॥ **ਕਚੁ ਪਾਚਾ**=ਕੱਚਾ ਪਾਜ (ਦਿਖਾਵਾ)॥

## ੧੬੫

॥੪੩॥ **ਧਣੀ**=ਪ੍ਰਮਾਤਮਾਂ ਦਾ॥ **ਘਣੀ**=ਬਹੁਤੀ (ਸ੍ਰਿਸਟੀ)॥ **ਧਾਵਤ**= ਭੱਜਦੇ, ਦੌੜਦੇ॥ **ਪੰਚ ਰਹੇ**=ਪੰਜ ਇੰਦ੍ਰੇ ਰੁਕ ਗਏ॥ **ਅਨ ਦਿਨੁ**=ਰਾਤ ਦਿਨ॥ **ਨਗਰੀ**=ਸਰੀਰ ਵਿਚ॥ **ਪਗ**=ਚਰਨਾਂ ਦੀ॥ **ਡੰਡਾ ਧਾਰੀ**=ਜੋਗੀਆਂ ਦਾ ਇਕ ਫਿਰਕਾ ਜੋ ਹੱਥ ਵਿਚ ਡੰਡਾ ਰੱਖਦੇ ਹਨ॥ **ਰਵਿ**=ਮਿਲ॥ **ਤਪੁ**=ਤਪੱਸਿਆ॥ **ਤਾਰੀ**= ਤਾੜੀ,ਸਮਾਧੀ॥ **ਸੁਰਤਿ ਧੁਨਿ**=ਵੇਦਬਾਣੀਦੀਧੁਨੀਹੈ॥ **ਸਾਰਿੰਗੁ**=ਪਪੀਹਾ॥ **ਅੰਮ੍ਰਿਤ-**

**ਧਾਰਾ**=ਸ੍ਵਾਂਤੀ ਬੂੰਦ, ਉਪਦੇਸ ॥ **ਨਿਸਤਾਰਾ**=ਛੁਟਕਾਰਾ, ਮੁਕਤੀ ॥ **ਤਾਰਾ**=ਮਲਾਹ ॥ ੪੫ ॥ **ਵਖਰੁ**=ਹਰਿਨਾਮ ਦਾ ਸੌਦਾ ॥ **ਜਾਗਾਤੀ**=ਮਸੂਲੀਆ ॥ **ਅਨੰ ਤਰੰਗੀ**=ਅਨੇਕ ਲਹਿਰਾਂ ਸੰਕਲਪਾ ਵਿਕਲਪਾਂ ਵਾਲੀ ਮਾਇਆ ਦਾ ॥ **ਜੇਹੇ**=ਜੇਹੋ ਜਿਹੇ ਜਿਉ ਜਨਨੀ ਗਰਭੁ:–**ਜਨਨੀ**=ਮਾਤਾ ॥ **ਸੁਤ**=ਪੁਤ੍ਰ ॥ **ਕਰਿ**=ਕਰਾਗੇ ॥ **ਭੋ ਬਿਲਾਸਾ**=ਅਨੰਦ ਭੋਗ ॥

## ੧੬੬

**ਦੇ ਆਪਿ ਹਥਾਸਾ**=ਆਪਣਾ ਹਥ ਦੇ ਕੇ ॥ **ਵਡਈਆ**=ਵਡਿਆਈ ਹੈ ॥ **ਮੰਦਰਿ ਘਰਿ**=ਘਰ ਅੰਦਰ ॥ **ਸਧਾਰੁ ਹੈ**=ਮੁਕਤ ਕ ਲੈਂਦਾ ਹੈ ॥ **ਲਹਾਇਦਾ**=ਲਭਾਉਂਦਾ ਹੈ ॥ **ਲਾਲਾ**=ਗੁਲਾਮ ॥ **ਹਾਟਿ ਵਿਹਾਝਿਆ**=ਹੱਟੀ ਤੋਂ ਮੁਲ ਖਰੀਦਿਆ ਹੈ ॥ **ਹਰਿ ਗੁਲਾਮ**=ਪ੍ਰਮਾਤਮਾ ਦ ਦਾਸ ਹਾ ॥ **ਘਾਸੀ ਕਉ..........ਕਢਾਈ**=ਜੇਕਰ ਘਾਹ ਕਟਵਾਏਗਾ ਤਾ ਵੀ ਉ ਹਰੀ ਦਾ ਨਾਮ ਹੀ ਪ੍ਰਗਟ ਹੋਵੇਗਾ ॥ ੪੭ ॥ **ਕਿਰਸਾਣੀ**=ਵਾਹੀ, ਖੇਤੀ ਦਾ ਕੰਮ । **ਤੁਰੇ**=ਘੋੜੇ ॥ **ਧਾਵੈ**=ਜਾਂਦਾ ਹੈ ॥ **ਬਿਖੁ ਸੰਚੈ**=ਵਿਹੁ ਰੂਪ ਧਨ ਇਕੱਠ ਕਰਦਾ ਹੈ ॥ **ਹਾਟਿ ਕਮਾਇ**=ਹੱਟੀ ਕਰਦਾ ਹੈ ॥ **ਸੰਚਿਆ**=ਇਕੱਠਾ ਕੀਤਾ । **ਫਾਸ**=ਫਸ ਰਹੇ ਹਨ ਜੀਵ ॥ ਨਿਤ ਦਿਨਸੁ ਰਾਤ:–**ਵੇਗਾਰਿ**=ਬਿਗਾਨੀ ਕਾਰ ਵਿ (ਕੁਟੰਬ ਦੀ ਨੌਕਰੀ ਕਰਦਾ ਫਿਰਦਾ ਹੈ) ॥ **ਨਰੁ ਪ੍ਰਾਣੀ**=ਮਨੁਖ ਮਾਤ੍ਰ ॥ **ਨਰਪਤਿ**=ਰਾਜਾ । **ਚਾਕਰੀ**=ਸੇਵਾ ॥ **ਅਰਥਿ**=ਵਾਸਤੇ ॥ **ਕੈ**=ਯਾਂ ਤਾਂ ॥ **ਬੰਧੇ**=ਕਿਸੇ ਕਸੂਰ ਕਰਕੇ ਰਾਜਾ ਬੰਨ (ਕੈਦ ਕਰ) ਲੈਂਦਾ ਹੈ ॥ **ਡਾਨਿ**=ਡੰਡ, ਜੁਰਮਾਨਾ (ਲੈਂਦਾ) ਹੈ ॥ **ਮਰਿ ਜਾਇਆ**=ਮਰ ਗਿਆ (ਤਾਂ ਨੌਕਰੀ ਛੁਟ ਗਈ) । ਏਨ੍ਹਾ ਤਿੰਨ੍ਹਾਂ ਕੰਮਾਂ ਕਰਕੇ ਕਿਸੇ ਨ ਕਿਸੇ ਤਰ੍ਹਾਂ ਮਾਯਾ ਰਾਜੇ ਦੇ ਅਰਥ ਹੀ ਲੱਗਦੀ ਹੈ ॥ **ਸਉਦਾ**=ਵਪਾਰ ॥ **ਸੂਦੁ**=ਬਿਆਜ (ਦਾ ਕੰਮ) ॥ **ਕੀਚੈ**=ਕਰੀਏ ॥ **ਲਾਹ**=ਨਫਾ ॥ **ਤੋਟੈ**=ਘਾਟੇ ਕਰਕੇ ॥ **ਗੁਣ ਸਾਝੀ**=ਸੁਭ ਗੁਣਾਂ ਦੀ ਭਾਈਵਾਲੀ ॥

## ੧੬੭

**ਅਨਰਸੁ**=ਹੋਰ ਰਸਾ ਤੇ ॥ **ਸਾਦ**=ਸਵਾਦਾਂ ਦੀ ਹੈ ॥ ੪੯ ॥ **ਮਤੁ**=

ਸ਼ਾਇਦ, ਮਤਾਂ ॥ **ਬਿਸਮੁ**=ਹੈਰਾਨ, ਅਸਚਰਜ ਹੋ ਜਾਂਦਾ ਹਾਂ ॥ **ਬੰਧਪੁ**=ਸੰਬੰਧੀ ॥ **ਸਖਾ**=ਮਿਤ੍ਰ ॥ **ਬਿਧਿ**=ਹਾਲਤ ॥ **ਕੀਰੇ**=ਕੀੜੇ ॥ **ਕੇਰਾ**=ਦਾ ॥ ੫੦ ॥ **ਕੰਚਨ**=ਸੋਨੇ ॥ **ਲੁਭਤੁ**=ਲੁਭਾਇਮਾਨ ਹੁੰਦਾ ਹੈ ॥ **ਬਿਹੂਨ**=ਰਹਿਤ, ਖਾਲੀ ॥ **ਉਬਰੇ**=ਬਚੇ ॥ **ਹਉ ਕਰਿ**=ਮੈਂ ਕੀਤਾ ਕਰਕੇ ॥ **ਵਿਹਾਝਿਆ**=ਖਰੀਦਿਆ ॥

## ੧੬੮

**ਗੁਲਮ ਗੁਲਾਮੀ**=ਗੋਲਿਆਂ ਦਾ ਗੋਲਾ; ਦਾਸਨ ਦਾਸ ॥ ਜਿਉ ਜਨਨੀ ਸੁਤ:— **ਜਨਨੀ**=ਮਾਤਾ ॥ **ਸੁਤੁ**=ਪੁਤਰ ॥ **ਜਣਿ**=ਜੰਮ ਕੇ ॥ **ਮਝਾਰਿ**=ਵਿਚ ॥ **ਗਿਰਾਸ**=ਬੁਰਕੀ ॥ **ਪੋਚਾਰਿ**=ਪੁਚਕਾਰ ਕੇ, ਲਾਡ ਲਡੌਂਦੀ ਹੈ ॥ **ਕਪਰੇ ਬਾਗੇ**=ਚਿਟੇ ਕਪੜੇ (ਖੰਭਾਂ) ਵਾਲੀ ਕੂੰਜ ॥ **ਬਚਰੇ**=ਬਚਿਆਂ ਦੇ ॥ **ਸਾਰਿ ਸਮਾਲੀ**=ਸਾਰ ਸੰਭਾਲ ਕੇ ॥ **ਕਾਤੀ**=ਕੈਂਚੀ ॥ **ਤੀਸ ਬਤੀਸ**=ਤੀਹ ਬੱਤੀ ਦੰਦਾਂ ਦੀ ਹੁੰਦੀ ਹੈ ॥ **ਰਸਨਾ**=ਜਬਾਨ ॥ **ਮਾਸ ਰਤੁ ਕੇਰੀ**=ਮਾਸ ਤੇ ਲਹੂ ਦੀ ਨੂੰ ॥ **ਜਰਾ**=ਬੁਢੇਪਾ ॥ **ਮਰਾ**=ਮਰਨਾ ॥ **ਤਾਪੁ**=ਬੁਖਾਰੁ ॥ **ਸਿਰਤਿ**=ਥੋੜਾ ਦੁਖ ਯਾ ਅੱਧੇ ਸਿਰ ਦੀ ਪੀੜ ਅਥਵਾ ਛਿਲਤ੍ਰ ਚੁਭਣੀ ॥ **ਸਾਪੁ**=ਬਦ ਦੁਆ, ਸ੍ਰਾਪ ॥ **ਅੰਤੀ ਅਉਸਰਿ**=ਅੰਤ ਸਮੇਂ ॥ ੫੨ ॥ **ਪਰਮ ਪਦੁ**=ਮੁਕਤੀ ॥ **ਧੂਰਾ**=ਚਰਨ ਧੂੜੀ ॥ **ਤੋਟਾ**=ਘਾਟਾ ॥ **ਵਿਗਾਸੁ**=(ਨਾਮ ਦਾ) ਪ੍ਰਕਾਸ ॥ **ਗਾਵਾਹੀ**=ਜਪੌਂਦੇ ਹਨ ॥ ਹਰਿ ਦਇਆਲਿ ਦਇਆ:— **ਰੰਗਿ**=ਪ੍ਰੇਮ (ਭਗਤੀ ਰੂਪ) ਰੰਗ ਵਿਚ ॥ **ਚੋਲੀ**=ਬੁੱਧੀ ॥ **ਗੋਲ ਅਮੋਲੀ**=ਬਿਨਾਂ ਮੁਲ ਤੋਂ ਦਾਸ ॥ **ਬਿਬੇਕੁ**=ਵਿਚਾਰ ॥ **ਸਬਾਈ**=ਸਾਰੀ ਸ੍ਰਿਸਟੀ ਵਿਚ ॥

## ੧੬੯

**ਕੋਲੀ**=ਪਾਸ ਹੀ ॥ **ਅਤੋਲੀ**=ਤੋਲ ਰਹਿਤ ॥ **ਮੋਲੀ**=ਮੁਲ ॥ **ਪਹਿ**=ਪਾਸ ॥ **ਵਡੋਲੀ**=ਵਡਿਆਂ ਤੋਂ ॥ **ਵੇਚੋਲੀ**=ਵਿਚੋਲਗੀ ਕਰਨ ਵਾਲੇ ਨੂੰ ॥ **ਸਮਾਤੇ**=ਸਮਾਏ ਹਨ ॥ **ਅਵਖਧੁ**=ਦਵਾਈ ਹੈ ॥ **ਨਾਮੁ ਹਰਿ ਸਾਤੇ**=ਹਰੀ ਦਾ ਨਾਮ ਸਤ ਹੈ ॥ **ਰਾਮ ਰਸੁ**=ਆਤਮ ਆਨੰਦ ॥ **ਸੰਤੋਖ ਸਰਿ**=ਸੰਤੋਖ ਦੇ ਸ੍ਰੋਵਰ ਵਿਚ ॥ **ਦੁਰਮਤਿ**=ਖੋਟੀ ਮਤ ॥ ੫੫ ॥ **ਮਾਚੇ**=ਮੱਚਦਾ ਹੈ ਭਾਵ ਪ੍ਰਫੁੱਲਤ

ਹੁੰਦਾ ਹੈ॥ **ਬੇਧਿ**=ਵਿੰਨ੍ਹ ॥ **ਜਿਹ**=ਜਿਸ ॥ **ਗ੍ਰਸਿਆ**=ਫੜਿਆ ਹੋਇਆ। **ਬਾਚੇ**=ਬਚ ਗਏ॥ **ਸਾਕਤ**=ਬੇਮੁਖ॥ **ਪਾਚੇ**=ਖੁਆਰ ਹੁੰਦੇ ਹਨ॥ **ਜਾਚੇ**=ਮੰਗਦੇ ਹਾਂ ॥ **ਨਿਰਤਿ**=ਨਾਚ ॥ **ਤਾਚੇ**=ਤੇਰੇ ॥ ੫੬ ॥ **ਭੰਜਨ**=ਨਾਸ਼ ਕਰਨ ਵਾਲਾ ॥ **ਬਿਨਹੁ**=ਬੇਨਤੀ ॥ **ਕਾਨੇ**=ਕੰਨ ॥ **ਅਸੁਧ ਮਤਿ**=ਖੋਟੀ ਮਤ ਵਾਲੇ ॥ **ਅਨਰਸ**=ਬੇ-ਸੁਆਦ ॥

## ੧੨੦

**ਗਾਨੇ**=ਗਾਂਉਦੇ ਹਾਂ, ਗੰਨੇ ਵਰਗੇ ਮਿਠੇ ਰਸ ਨੂੰ॥ **ਭੇਟਿਆ**=ਮਿਲਿਆ। **ਦੀਪਕੁ ਮੋਹਿ**=ਮੋਹ ਰੂਪ ਦੀਵੇ ਨੂੰ॥ **ਪਚਾਨੇ**=ਸੜੇ ਹਨ ॥ ੫੭॥ **ਪਹੁ**=ਪਾਸੋਂ॥ **ਘਸੀਐ**=ਘਸਾਈਏ, ਉਚਾਰਨ ਕਰੀਏ॥ **ਘੁਟੀਐ**=ਘੁਟੇ (ਮਾਰੇ)ਹਨ॥੫੮। **ਵਸਗਤਿ**=ਕਾਬੂ ਵਿਚ ॥ **ਪਿੰਡੁ**=ਸਰੀਰ ॥ **ਤੇਰੀ**=ਤੇਰੀ ਕ੍ਰਿਪਾ ਹੈ। **ਕਿੰਚਤ**=ਥੋੜੀ ਜਿੰਨੀ॥ **ਮੇਰੀ**=ਮੇਲੀ ਵਾ ਮੇਰਾ॥ **ਸਰਣਾਗਤਿ**=ਸ਼ਰਨ ਵਿਚ। **ਕੇਰੀ**=ਦੀ॥

## ੧੨੧

ਇਹ ਮਨੂਆ ਖਿਨ:—**ਦਹ**=ਸੜਿਆ ਹੋਇਆ ਤ੍ਰਿਸਨਾ ਅਗਨੀ ਦਾ। **ਦਹ ਦਿਸਿ**=ਦਸ ਦਿਸ਼ਾਂ ਵਿਚ॥ **ਚਲਿ ਚਲਿ**=ਦੌੜਿਆ ਦੌੜਿਆ॥ **ਹਾਢੈ**=ਫਿਰਦਾ ਹੈ। **ਠਾਢੈ**=ਖੜਾ ਹੋ ਗਿਆ, ਸਾਂਤ ਹੋ ਗਿਆ ॥ **ਲਾਲੈ**=ਗੁਲਾਮ। **ਕਾਂਢੈ**=ਕਹਾਉਂਦੇ ਹਾਂ॥ **ਦਾਗੁ**=ਨਿਸ਼ਾਨ ॥ **ਦਗਾਨਾ**=ਲਗਾ ਹੈ॥ **ਸਾਂਢੈ**=ਜੋੜਿਆ ਹੈ, ਭਾਵ ਬਹੁਤੇ ਕਰਜਦਾਰ ਹਾਂ॥ **ਭਉ**=ਸੰਸਾਰ ॥ **ਦੁਤਰੁ**=ਕਠਨ ਤੋ। **ਪਰਾਢੈ**=ਪਾਰ ਕਰ ਦਿਤਾ ॥ **ਕੂਰੇ**=ਝੂਠੇ ॥ **ਗਲਾਢੈ**=ਗਲਦੇ ਰਹਿੰਦੇ ਹਨ। **ਜਾਨਿਆ**=ਇਹ ਜਾਣਿਆ ਹੈ ਕਿ ਅਸੀਂ ਕੁਝ ਵੀ ਨਹੀਂ ਜਾਣਦੇ॥ **ਠਾਢੈ**=ਖੜੇ ਹਾਂ॥ **ਕੁਤਰੇ ਕਾਢੈ**=ਬੇ ਤਾਰੂਆਂ ਨੂੰ ਕਢ ਲਿਆ ਹੈ॥ ੬੦॥ **ਨਗਰ**=ਸਰੀਰ॥ **ਖੰਡਲ**=੧. ਸਮੂੰਹ, ੨. ਟੁਕੜੇ ਟੁਕੜੇ ਕਰ ਕੇ॥ **ਖੰਡਾ ਹੇ**=ਨਾਸ ਕਰੋ। **ਮੰਡਲ**=ਸ੍ਵਰੂਪ ਵਿਚ॥ **ਮੰਡਾ ਹੇ**=ਮਿਲਿਆ ਹੈ॥ **ਅੰਜੁਲੀ**=ਹਥ ਜੋੜਕੇ ਬੇਨਤੀ। **ਪੁੰਨੁ ਵਡਾ ਹੇ**=ਇਹ ਵਡਾ ਪੁੰਨ ਹੈ॥ **ਪੁਨੁ ਵਡਾ ਹੇ**=ਡੰਡਵਤ ਹੋ ਕੇ ਨਮਸਕਾਰ

ਕਰਨੀ ਉਸਤੋਂ ਵੀ ਵਡਾ ਪੁੰਨਹੈ॥ **ਭਵ** = ਸੰਸਾਰ ਦਾ॥ **ਬਹੁ ਸੋਭ ਖੰਡ ਬ੍ਰਹਮੰਡਾ ਹੇ** = ਖੰਡਾਂ ਬ੍ਰਹਮੰਡਾਂ ਵਿਚ ਬਹੁਤ ਸੋਭਾਹੋਈਹੈ॥ **ਮੰਡਾ ਹੇ** = ਬਣਿਆਹੈ॥ ਇਸੁ ਗੜ ਮਹਿ:—**ਗੜ** = ਸਰੀਰ॥ **ਧੀਠਾ** = ਹਠੀਆ, ਢੀਠ॥ **ਅਨੁਗ੍ਰਹੁ** = ਕ੍ਰਿਪਾ ॥ **ਮੀਠਾ** = ਮਿਠੀ ਹੈ॥ **ਬਸੀਠਾ** = ਵਕੀਲ ਪੁਣਾ ਹੈ॥ **ਸੁਖਾਨੇ** = ਸੁਖਾਏ ਹਨ ॥ **ਹੀਅਰੈ** = ਹਿਰਦੇ ਵਿਚ॥ **ਪਰੀਠਾ** = ਪਰੋਸਿਆ ਹੈ, ਪ੍ਰਤੱਖ ਕਰ ਦਿਤਾ॥ **ਕਾਰ** = ਕਾਲਾ ॥ **ਕਰੀਠਾ** = ਠੀਕਰਾ ਹੈ ॥ **ਕਠੋਰੁ** = ਸਖਤ ॥ **ਬਿਸੀਅਰ** = ਸੱਪ ॥ **ਫੋਲਿ ਫੁਲੀਠਾ** = ਫੋਲਣਾ ਫੋਲਣ ਤੋਂ ॥ **ਗਰੁੜੁ** = ਸੱਪ ਦੀ ਵਿਹੁ ਦੂਰ ਕਰਨ ਵਾਲਾ ਮੰਤਰ ਜਾਂ ਦਵਾਈ॥ **ਸਬਦੁ ਮੁਖਿ ਲੀਠਾ** = ਜੋ ਗੁਰੂ ਦਾ ਉਪਦੇਸ਼ ਹੈ ਉਸ ਨੂੰ ਮੁਖ ਵਿਚ ਲਿਆ ਹੈ॥ **ਲਾਲੇ ਗੋਲੇ** = ਦਾਸਾਂ ਦੇ ਦਾਸ॥ **ਕਰੂਆ** = ਕੌੜਾ (ਮਿਠਾ ਹੋ ਗਿਆ)॥ ੬੨॥ **ਅਰਥਿ** = ਵਾਸਤੇ, ਨਮਿਤ॥ **ਸਭਾਗੇ** = ਚੰਗੇ ਭਾਗਾਂ ਵਾਲੇ ਹੋ ਗਏ॥

## ੧੭੨

**ਰਮਤ** = ਵਿਆਪਕ ਹੈ॥ **ਬਿਨਾਸਿਓ** = ਨਾਸ ਹੋ ਗਿਆ॥ **ਸਾਕਤ** = ਬੇਮੁਖ ॥ **ਬਧਿਕ** = ਫਾਂਧੀ; ਨਿਰਦਈ ॥ **ਜੋਹਨਿ** = ਤਾੜਨ ॥ **ਲਜ** = ਇਜ਼ਤ ॥ ੬੩॥ **ਹੀਅਰੈ** = ਹਿਰਦੇ ਵਿਚ॥ **ਮਾਰਗੁ** = ਰਸਤਾ ॥ **ਦੁਸਟੀ** = ਨੀਚ ਪੁਣਾ॥ **ਚੋਰ** = ਚੋਰ ਵਾਂਗੂੰ ॥ ੬੪ ॥ **ਸਬਦੁ** = ਬ੍ਰਹਮ ॥ **ਅਨਾਹਦ** = ਇਕ ਰਸ ॥ **ਰਸਾਇਣੁ** = ਰਸਾਂ ਦਾ ਘਰ॥ **ਰਸਕਿ** = ਸਵਾਦ ਲਾ ਲਾ ਕੇ, ਤਦਾਕਾਰ ਹੋ ਕੇ॥ **ਆਘਾਨੇ** = ਤ੍ਰਿਪਤ ਹੋਏ ॥ ਗੁਰਮੁਖਿ ਜਿੰਦੁ:—**ਜਿੰਦੂ** = ਹੇ ਜਿੰਦ, ਹੇ ਭਾਈ॥ **ਜਪਿ ਨਾਮੁ ਕਰੰਮਾ** = ਨਾਮ ਜਪਣ ਵਾਲੇ ਕਰਮ ਕਰ॥

## ੧੭੩

**ਪੁਰਖੁ ਅਜਨਮਾ** = ਪ੍ਰਮਾਤਮਾਂ ਜਨਮ ਰਹਿਤ ॥ **ਜੋਗੀ** = ਸਮਰਥ॥ **ਸੁਘੜ** = ਚਤਰ ॥ **ਮਿਲੁ** = ਮਿਲਦਾ ਹੈ ॥ **ਪਾਹਾ** = ਪਾਵੇ॥ **ਵਰਸੁ** = ਵਰ੍ਹਕੇ॥ **ਕੁਹੁਕਿਅੜਾ** = ਬੋਲਿਆ ਹੈ ॥ **ਵੁਠੜਾ** = ਵਸਿਆ ਹੈ ॥ ਆਉ ਸਖੀ ਗੁਣ:— **ਗੁਣ ਕਾਮਣ ਕਰੀਹਾ** = ਸੁਭ ਗੁਣਾਂ ਦਾ ਟੂਣਾ ਕਰੀਏ॥ **ਰਲੀਆ** = ਖੁਸ਼ੀਆਂ॥ **ਦੀਪਕੁ** = ਦੀਵਾ॥ **ਬਲੀਆ** = ਪ੍ਰਕਾਸਿਆ ਹੈ॥ **ਢੁਲਿ ਢੁਲਿ** = ਉਛਲ ਉਛਲ

ਕੇ, ਚਲ ਚਲ ਕੇ ॥ **ਢੋਲੇ**=ਪਿਆਰੇ ਦਾ ॥ **ਵਿਟੜਿਅਹੁ**=ਉਤੋਂ ਚਿੰਦਿਅੜਾ=ਇੱਛਤ ॥ **ਵਿਗਸੁ**=ਪ੍ਰਸੰਨ ਹੋਇਆ ॥ **ਰਹਸੁ**=ਰਹਿੰਦਾ ਹੈ। **ਅਨ ਦਿਨੁ**=ਰਾਤ ਦਿਨ ॥ **ਬਖਸ**=ਦੇ ਕੇ ॥ **ਫਕਾ**=ਫਾਕਾ ॥ **ਇਕੋ**=ਇਕ ਪ੍ਰਮਾਤਮਾ ਦਾ ॥ **ਸਬਦੁ**=ਹੁਕਮ ॥ ਮਨ ਮਾਹੀ ਮਨ:--**ਮਾਹੀ**=ਵਿਚ । **ਲਖੀਐ**=ਜਾਣਿਆ ਜਾਂਦਾ ॥ **ਦਾਲਦ**=ਗਰੀਬੀ ਦੇ ॥ **ਸਮਾਹੀ**=ਸਮੌਂਦੇ ਹਨ॥ **ਨੈਣੀ**=ਅਖਾਂ ਨਾਲ ॥

## ੧੨੪

**ਧਨ**=ਇਸਤ੍ਰੀ ॥ **ਕੁਮਲੈਣੀ**=ਮੁਰਝਾਈ ਹੋਈ ਹੈ, ਉਦਾਸ ਹੈ॥ **ਸੈਣੀ**=ਸਾਥੀ॥ **ਰੈਣੀ**=ਅਵਸਥਾ ਰੂਪੀ ਰਾਤ ॥ **ਬਿਰਹੁ**=ਵਿਛੋੜੇ ਦੀ ਖਿਚ ॥ **ਵਿਟੜਿਅਹੁ**=ਉਪਰੋ ॥ **ਪਿਰੰਮ**=ਪਿਆਰੇ ਦਾ ॥ **ਵਿਸਟੁ**=ਵਿਚੋਲਾ ॥ **ਰੈਬਾਰੀ**=ਵਿਚੋਲਗੀ ॥ ਚੋਜੀ ਮੇਰੇ ਗੋਵਿੰਦਾ:—**ਚੋਜੀ**=ਕੌਤਕੀ ॥ **ਕਾਨ੍ਹ**=ਕ੍ਰਿਸ਼ਨ ॥ **ਗੋਪੀ**=ਰਾਧਕਾਂ ਆਦਿਕ ਗੋਪੀਆਂ ॥ **ਖੋਜੀ**=ਲੱਭਨ ਵਾਲਾ ਹੈ ॥ **ਘਟ**=ਹਿਰਦਿਆਂ ਵਿਚ ॥ **ਜੋਗੀ**=ਸਮਰਥ ॥ **ਨੰਗ ਨੰਗੀ**=ਨੰਗਿਆਂ ਤੋਂ ਵੀ ਨੰਗੇ, ਬਿਲਕੁਲ ਨੰਗੇ ॥ **ਰਵਿ**=ਮਿਲ ॥ **ਅੰਤਰਿ**=ਸਰੀਰ ਵਿਚ॥ **ਬਾਹਰਿ**=ਬ੍ਰਹਮੰਡ ਵਿਚ॥ **ਆਤਮ ਰਾਮੁ**=ਆਪਣਾ ਆਪ ॥ **ਪਉਣੁ**=ਸੁਆਸਾਂ ਦਾ ॥ **ਗਾਜੈ**=ਪ੍ਰਗਟ ਹੁੰਦਾ ਹੈ॥ **ਲਾਜੈ**=ਪੈਜ ॥

## ੧੨੫

**ਕਾਜੈ**=ਕਾਰਜ ॥ ੬੯ ॥ **ਬਿਰਹੁ**=ਪ੍ਰੇਮ ॥ **ਭਵਜਲ**=ਸੰਸਾਰ ਸਮੁੰਦਰ ਦੇ ॥ **ਭਾਉ**=ਪ੍ਰੇਮ ॥ **ਪੂਰਿਅੜੀ**=ਪੂਰੀ ਕੀਤੀ ਹੈ ॥ ਮੇਰਾ ਬਿਰਹੀ ਨਾਮੁ:-- **ਬਿਰਹੀ**=ਪ੍ਰੇਮੀ ॥ **ਲੀਵਾ**=ਲਵਾਂ ॥ **ਜੀਵਾ**=ਜੀਵਾਵਣ ਵਾਲਾ ॥ **ਬਾਣੁ**=ਤੀਰ ॥ **ਦਸਾਈ**=ਪੁੱਛਦੀ ਹਾਂ ॥ **ਖੋਜ ਪਵਾਈ**=ਖੁਰਾ ਕਢੌਂਦਾ, ਲੱਭਦਾ ਹਾਂ ॥ **ਤੁਠੜਾ**=ਪ੍ਰਸੰਨ ਹੋਇਆ ॥ **ਪਾਈ**=ਪਾਇਆ ਜਾਂਦਾ ਹੈ ॥ **ਵੇਦਨ**=ਪੀੜਾ ॥ ਮ: ੫ ॥ ਕਿਨ ਬਿਧਿ ਕੁਸਲੁ:--**ਕੁਸਲੁ**=ਅਨੰਦ ॥ **ਗ੍ਰਿਹਿ**=ਘਰ ਦੇ ਰਹਿਣ ਵਿਚ ॥ **ਛਾਇਆ**=ਬਣਾਏ ਹੋਏ ਵਿਚ ॥

## ੧੭੬

**ਹਸਤੀ**=ਹਾਥੀ॥ **ਵਿਗਾਸਾ**=ਖੁਸ਼ ਹੋਇਆ॥ **ਜੋੜੇ**=ਇਕੱਠੇ ਕੀਤੇ॥ **ਨੇਬ**=ਚੋਬਦਾਰ, ਦਰਬਾਰੀ॥ **ਖਵਾਸਾ**=ਸ਼ਾਹੀ ਸੇਵਕ, ਚੌਰੀ ਬਰਦਾਰ॥ **ਸਾਰੀ**=ਸ੍ਰਿਸ਼ਟੀ ਦਾ॥ **ਨਰਪਤਿ**=ਰਾਜਾ॥੭੧॥ **ਮਹੀਅਲਿ**=ਪ੍ਰਿਥਵੀ ਅਕਾਸ ਵਿੱਚ॥ **ਰਵਿਆ**=ਵਿਆਪਿਆ ਹੋਇਆ ਹੈ॥ **ਉਬਰੇ**=ਬਚੇ॥ **ਦਇਆਰਾ**=ਦਿਆਲੂ॥ **ਅਨੰਤਾ**=ਬੇਅੰਤ॥ **ਸੋਉ**=ਸੌਂ॥ **ਕਿਰਤਿ**=ਕਰਮਾਂ ਵਿਚ॥ ਕਈ ਜਨਮ ਭਏ ਕੀਟ:--ਪ੍ਰਮੇਸ਼ੁਰ ਤੋਂ ਭੁਲ ਕੇ॥ **ਕੀਟ**=ਕੀੜੇ॥ **ਗਜ**=ਹਾਥੀ॥ **ਮੀਨ**=ਮੱਛੀ॥ **ਕੁਰੰਗਾ**=ਹਿਰਨ॥ **ਹੈਵਰੁ**=ਘੋੜੇ॥ **ਬ੍ਰਿਖ**=ਬੈਲ॥ **ਬਰੀਆ**=ਵਾਰੀ ਹੈ॥ **ਸੰਜਰੀਆ**=ਪ੍ਰਾਪਤ ਹੋਈ ਹੈ॥ **ਸੈਲ**=ਖੁਸ਼ਕ ਪਹਾੜ, ਚਿਟਾਨ॥ **ਗਿਰਿ**=ਹਰੇ ਪਹਾੜ॥ **ਗਰਭ ਹਿਰਿ ਖਰਿਆ**=ਮਾਤਾ ਦੇ ਪੇਟ ਚੋਂ ਗਿਰ ਗਿਆ॥ **ਸਾਖ**=ਖੇਤੀ॥ **ਹੋਗੁ**=ਹੋਵੇਗਾ॥ ਕਰਮਿ ਭੂਮਿ:-**ਕਰਮ ਭੂਮਿ**=ਮਨੁਖਾ ਦੇਹੀ॥ **ਬੋਅਹੁ**=ਬੀਜੋ॥ **ਤ੍ਰਾਸ**=ਡਰ॥ **ਜਾਸ**=ਜੱਸ ਦੇਣ ਵਾਲੇ॥ **ਉਰਿਧਾਰਿ**=ਹਿਰਦੇ ਵਿਚ ਧਾਰਨ ਕਰੋ॥ **ਸਾਵਧਾਨੁ**=ਹੁਸ਼ਿਆਰ, ਤੱਤਪਰ॥

## ੧੭੭

**ਉਕਤਿ**=ਦਲੀਲਬਾਜ਼ੀ, ਬੁਧੀ ਦੀ ਚਾਤਰੀ॥ **ਗਹੁ**=ਫੜ॥ **ਆਪੁ**=ਹੰਕਾਰ॥੭੪॥ **ਅਛੇਦ**=ਨਾਸ ਰਹਿਤ ਹੈ॥ **ਭੇਦ**=ਸੰਸਾ॥ **ਕਤਹੁ**=ਕਿਤੇ (ਨਿਸਫਲ ਨਹੀਂ ਜਾਂਦਾ)॥ **ਰਵੈ**=ਉਚਾਰਨ ਕਰਦੀ ਹੈ॥੭੫॥ **ਰੇਨੁ**=ਚਰਨ ਧੂੜੀ॥ **ਮੂੜ**=ਮੂਰਖ॥ **ਬਕਤਾ**=ਵਖਜਾਨ ਕਰਨ ਵਾਲਾ, ਵਿੱਦਜਵਾਨ॥ **ਨਵੈ ਨਿਧਿ**=ਨੌ ਨਿਧੀਆਂ॥ **ਗਿਰਾਸਾ**=ਗ੍ਰਾਹੀ ਪਉਂਦਿਆਂ॥ **ਸਿਲਕ**=ਫਾਹੀ॥ **ਬਿਖੁ ਖਾਟੀ**=ਵਿਹੁ ਰੂਪ ਵਿਸਿਆਂ ਵਿਚ ਅੰਮ੍ਰਿਤ ਖਟਿਆ (ਪ੍ਰਾਪਤ ਹੋਇਆ)॥ **ਬਿਕਾਰ**=ਵਿਕਾਰਾਂ ਵਾਲੀ॥ **ਰੰਗਿ**=ਪ੍ਰੇਮ ਨਾਲ॥

## ੧੭੮

॥੭੬॥ **ਕਉਨ**=ਕੇਹੜੇ॥ **ਕਹਹੁ**=ਦਸ॥ **ਸੋਰੁ**=ਰੌਲਾ ਗੌਲਾ ਹੈ॥ ੭੭॥ **ਸੁਖਸੈਲੁ**=ਅਚੱਲ ਸੁਖ ਹੋਏ॥ **ਕਿਲ ਵਿਖ**=ਮਹਾਂ ਪਾਪ॥ **ਪੇਖੇ**=

ਵੇਖੇ ਹਨ ॥ **ਗੁਣ ਤਾਸ**=ਗੁਣਾਂ ਦਾ ਸਮੁੰਦਰ ॥ **ਠਾਇ**=ਥਾਂਵਾਂ ਵਿਚ ਹੈ ॥ **ਜਾਇ** ਥਾਈ ॥ ਅਗਲੇ ਮੁਏ ਸਿ:--**ਪਾਛੈ ਪਰੇ**=ਪਿਛੇ ਪੈ ਗਏ,ਭੁਲ ਗਏ ॥ **ਉਬਰੇ**=ਬਚੇ **ਖਰੇ**=ਖੜੇ (ਤਿਆਰ) ਹਨ ॥ **ਓਇ**=ਉਹ ਜੇਹੜੇ ਮਰ ਗਏ ਹਨ ॥ **ਦੁਗੁਨ**=ਦੂ **ਦ੍ਰਿੜੀ**=ਲੱਗੀ ਹੈ ॥ **ਉਨ**=ਉਨ੍ਹਾਂ ਨੂੰ ਜੇਹੜੇ ਜੀਉਂਦੇ ਹਨ ॥ **ਮਾਏ**=ਮਾਇਆ **ਬਿਨਸਿ**=ਨਾਸ ਹੋ ਜਾਂਦੀ ਹੈ, ਮਾਇਆ ॥ **ਤਾਹੂ**=ਉਸ ਨਾਲ ॥ **ਲਪਟਾਵੈ** ਫਸ ਰਿਹਾ ਹੈ ॥ **ਆਸਾ ਬੰਧੀ**=ਤ੍ਰਿਸਨਾ ਨਾਲ ਬੰਨੀ ਹੋਈ ਹੈ ॥ **ਦੇਹ**=ਸਰ **ਅਸਨੇਹ**=ਪਿਆਰ ॥ **ਠਾਢੋ**=ਖੜਾ ਹੈ ॥ **ਸਾਧਉ**=ਲਵਾਂਗਾ ॥ **ਘਾਲੈ** ਪਾਵੇ, ਧਰੇ ॥ **ਬਿਗਾਨਾ**=ਮੂਰਖ ॥ **ਗਤਿ ਮਿਤਿ**=ਪ੍ਰਾਪਤੀ ਦੀ ਮਰਯਾ **ਕਾਹੂ**=ਕਿਸੇ ਦਾ ॥ ਅਨਿਕ ਜਤਨ ਨਹੀ:--**ਆਗਲ ਭਾਰਾ**=ਬਹੁਤ ਭਾਰਾ (ਬਹੁਤੀਆਂ ਸਿਆਣਪ ਦਾ ਭਾਰ) ॥ **ਹੇਤ**=ਹੇਤੂ, ਕਾਰਨ ਹੈ ॥

## ੧੨੯

**ਸੇਤ**=ਸਹਿਤ ਜਾਂਦਾ ਹੈ ॥ **ਗਹੁ**=ਫੜ ॥ **ਓਲਾ**=ਆਸਰਾ ॥ **ਝੋਲ** ਬੁੱਲਾ ॥ **ਬੋਹਿਥ**=ਜਹਾਜ਼ ॥ **ਭੈ ਸਾਗਰ**=ਭੈਦਾਇਕ ਸਮੁੰਦਰ ਵਿਚੋਂ ਪਾਰਕਰਨਨੂੰਹੁੰ **ਦੀਪਾਹਿ**=ਚਾਨਣਾ ਕਰਦਾ ਹੈ ॥ **ਸੀਤ**=ਸਰਦੀ ॥ **ਲਾਹਸਿ**=ਲਾਹੁੰਦੀ **ਅਉਖਧੁ**=ਦਵਾਈ ॥ ਬਹੁਤੁ ਦਰਬੁ ਕਰਿ:--**ਦਰਬੁ**=ਧਨ ॥ **ਅਘਾਨਾ**=ਰੱਜਿ **ਕਲਤ੍ਰ**=ਇਸਤ੍ਰੀ ਨਾਲ ॥ **ਉਰਝਿਓ**=ਫੱਸਿਆ ਹੈ ॥ **ਓਹ**=ਪਦਾਰਥ ਨਾ ਜਾਂਦੇ ਹਨ ॥ **ਓਇ**=ਉਹ ਸਰੀਰ ਮਰ ਕੇ ਮਿਟੀ ਹੋਜਾਦਾ ਹੈ॥ **ਦਾਮ**=ਰੁਪੈ ॥ **ਉਟ** ਵਿਗਾਰੀ ॥ **ਸਹਾਮ**=ਸਹਾਰਦਾ ਹੈ ॥ **ਬੈਸਤ**=ਬੈਠਦਾ ਹੈ ॥ **ਪਸਾਰੈ**=ਖੋਲ੍ਹਦਾ **ਨਿਰਾਰਥ**=ਨਿਸਫਲ ਹੀ ਕੰਮ ਹੁੰਦਾ ਹੈ ॥ **ਕੜੈ**=ਦੁਖ ਸਹਾਰਦਾ ਹੈ ॥ **ਨਿਬਾਹ** ਨਾਸ ਕਰਦਾ ਹੈ ॥ **ਰਾਸਿ**=ਠੀਕ ॥ ਬਹੁ ਰੰਗ ਮਾਇਆ:--**ਬਿਧਿ**=ਪ੍ਰਕਾਰ ਕਰ **ਪੇਖੀ**=ਵੇਖੀ ਹੈ ॥ **ਮਹਰ**=ਚੌਧਰੀ ॥ **ਮਲੂਕ**=ਰਾਜਾ, ਬਲੋਚਾ ਦਾ ਆ **ਖਾਨ**=ਪਠਾਣ ਆਦਿਕ ॥ **ਤ੍ਰਿਪਤਾਨ**=ਰੱਜਦਾ ॥ **ਮੋਕਉ**=ਮੈਨੂੰ ॥ **ਪਵਨ**=ਹਵਾ ਵਰਗੇ ਤੇਜ ਘੋੜੇ ॥ **ਹਸਤਿ**=ਹਾਥੀ ॥ **ਚੋਆ ਚੰਦਨੁ**=ਚੰਦ ਰਸ, (ਅਤਰ) ॥ **ਨਟ ਨਾਟਿਕ**=ਨਟਾ ਦੇ ਤਮਾਸ਼ੇ ॥ **ਆਖਾਰੇ**=ਅਖਾੜੇ ਵਿਚ ॥

**ਮੰਡਨ**=ਸਜਾਵਟ, ਸਜਾਏ ਹੋਏ॥ **ਬਾਗੀਚੇ**=ਬਾਗ॥ **ਆਖੇੜ**=ਸਿਕਾਰ ਖੇਲਣ ਦੀ॥ **ਬਿਰਤਿ**=ਬਿਰਤੀ॥ **ਸੁਹੇਲਾ**=ਸੁਖੀ ਹੋਇਆ॥ **ਪਰਪੰਚੁ**=ਜਗਤ(ਮਾਇਆ)ਦੇ॥ **ਹੀਲਾ**=ਉਦਮਾਂ ਵਿਚ॥ **ਲਹਿਆ**=ਜਾਣ ਲਿਆ॥

## ੧੯੦

ਪ੍ਰਾਣੀ ਜਾਣੇ ਇਹੁ:–**ਉਆਹੂ**=ਉਸੇ ਨਾਲ॥ **ਲਪਟੇਰਾ**=ਚੰਬੜ ਰਿਹਾ ਹੈ॥ **ਕਲਤ੍ਰ**=ਇਸਤ੍ਰੀ॥ **ਮਾਇ**=ਮਾਇਆ॥ **ਸਮਾਨੈ**=ਤੁਲ ਹੈ॥ **ਵਲੇਵਾ**=ਵਰਤਾਵਾ ਹੈ॥ **ਸਾਕਤ**=ਬੇਮੁਖਾਂ ਦਾ॥ **ਹਲਾਹਲ**=ਵਿਸੈ (ਮਹੁਰਾ) ਰੂਪੀ ਦੁਖਦਾਈ ਕਰਮ॥ **ਕਉਰਾ**=ਕੌੜਾ॥ **ਨੇਰਿ**=ਨੇੜੇ॥ **ਫੇਰਿ**=ਫੇਰੇ ਵਿਚ। **ਏਕੈ**=ਇਕ ਮਾਇਆ ਨੇ॥ ੯੩॥ **ਤਉ**=ਤੇਰੀ॥ **ਦੇਵ**=ਹੇ ਪ੍ਰਕਾਸ਼ਮਾਨ; ਪ੍ਰਮਾਤਮਾਂ॥**ਮਇਆ**=ਕ੍ਰਿਪਾ ਕਰਦੇ ਹਨ॥ **ਕਲਿਆਨੁ**=ਸੁਖ॥ ਆਨ ਰਸਾ ਜੇਤੇ ਤੈ:– **ਆਨ ਰਸਾ**=ਹੋਰ ਰਸ (ਸੁਆਦ)॥ **ਬਿਸਮਾਦੁ**=ਅਸਚਰਜ, ਮਸਤ॥ **ਤ੍ਰਿਪਤਾਰੀ**=ਤ੍ਰਿਪਤ ਹੋਈ॥ **ਕਤਹੂੰ**=ਕਿਤੇ॥ **ਆਗਾਧਿ**=ਬੇਅੰਤ ਨੂੰ॥ **ਸੁਹੇਲੀ**=ਸੁਖੀ ਹੈ॥ **ਅਮੋਲੀ**=ਅਮੋਲਕ ਹੋਈ ਹੈ॥ **ਮਉਲੀ**=ਖਿੜੀ ਹੈ॥ **ਪੇਡੇ**=ਦਰਖੱਤਾਂ (ਬੂਟਿਆਂ) ਨੂੰ॥ **ਆਨਨ**=ਮੂੰਹ ਦੇ, ਹੋਰ॥ **ਰਸ ਕਸ**=ਖੱਟੇ ਮਿਠੇ॥ **ਲਵੈ**=ਬਰਾਬਰ॥ ਮਨੁ ਮੰਦਰੁ ਤਨੁ:–**ਤਨੁ**=ਸਰੀਰ॥ **ਬਾਰਿ**=ਵਾੜ (ਪੰਜ ਕੋਸਾਂ ਰੂਪੀ)॥

## ੧੯੧

**ਮਧੇ**=ਵਿਚ॥ **ਬਸਤੁ ਅਪਾਰ**=ਅਪਾਰ ਆਤਮ ਵਸਤੂ॥ **ਸੁਨੀਅਤ**=ਸੁਣੀਦਾ ਹੈ॥ **ਸਾਹੁ**=ਸਾਹੂਕਾਰ, ਪ੍ਰਮੇਸ੍ਰ॥ **ਵਿਸਾਹੁ**=ਭਰੋਸਾ ਹੈ॥ **ਕੋ ਕੋ**=ਕੋਈ ਕੋਈ॥ **ਆਹਾਰੀ**=ਖਾਣਾ॥ **ਅਰਪੀ**=ਹਵਾਲੇ ਕਰਾਂ॥ **ਭੀਜੈ**=ਪ੍ਰਸੰਨ ਹੋਵੇ॥ **ਮੇਰਾ ਤੇਰੈ**=ਮੇਰ ਤੇਰ॥ **ਜਨੁ**=ਦਾਸ॥ **ਜੋਰੈ**=ਜੋੜੇ॥ **ਸੰਚਾਰੇ**=ਇਕੱਠਾ ਕਰੇ, ਮੇਲ ਦੇਵੇ॥ **ਸਾਹਿ**=ਸਾਹ ਨਾਲ॥ ੯੬॥ **ਰੈਨਿ**=ਰਾਤ॥ **ਅਘਾਵਨੁ**=ਰੱਜ ਜਾਂਦੇ ਹਨ॥ **ਨਿਹਾਰਹਿ**=ਵੇਖਦੇ ਹਨ॥ **ਹਰਖ**=ਖੁਸੀ॥ **ਜੋਗ**=ਜੁੜੇ ਹੋਏ ਹਨ॥ **ਜੁਗਤੇ**=ਜੁਗਤੀ ਨਾਲ॥ **ਰਹਤੇ**=ਅਲੱਗ।

**ਵਖਾਨਉ**=ਆਖਾ ॥ **ਅਗਾਧਿ**=ਅਥਾਹ ਹੈ ॥ **ਬੋਧਿ**=ਗਿਆਨ (ਜਾਨਣਾ) ॥ **ਮਿਤਿ**=ਮਿਣਤੀ; ਮਰਯਾਦਾ ॥ ਤੂੰ ਮੇਰਾ ਸਖਾ:-**ਸਖਾ**=ਨਿਸਕਾਮ ਸਾਥੀ ॥ **ਹੀਤੂ**=ਹਿਤ ਹੈ ॥ **ਲਾਲਨ**=ਲਾਡ ਲਡੌਣ ਵਾਲਾ ਹੈ ॥ **ਖਾਨ**=ਸਰਦਾਰ ॥ **ਪੇਖਉ**=ਵੇਖਦਾ ਹਾਂ ॥ **ਬਸਨਾ**=ਵੱਸ ਰਹੇ ਹੋ ॥ **ਰੰਗ ਰਸਾ**=ਪ੍ਰੇਮ ਦਾ ਰਸਿਆ ਹੋਇਆਹੈ॥ **ਤਕੀਆ**=ਆਸਰਾ ॥ **ਮਰਮੁ**=ਭੇਦ ॥ **ਦ੍ਰਿੜਿਆ**=ਨਿਸਚੈ ਕੀਤਾ ॥ **ਟੇਕੈ**=ਆਸਰਾ ਹੈ ॥ ਬਿਆਪਤ ਹਰਖ:-**ਬਿਆਪਤ**=(ਮਾਇਆ) ਲੱਗੀ ਹੋਈ ਹੈ ॥

## ੧੮੨

**ਹਰਖ**=ਖੁਸੀ ॥ **ਬਿਸਥਾਰ**=ਵਿਸਥਾਰ ਰੂਪ ਕਰਕੇ ॥ **ਮੂਲੁ ਬਿਆਧੀ**=ਸਭ ਦੁਖਾਂ ਦਾ ਮੁੱਢ ਹੈ ॥ **ਅਹੰਬੁਧਿ**=ਬੁਧੀ ਵਿਚ ਹੰਕਾਰ ਕਰਕੇ ॥ **ਮਾਤਾ**=ਮਸਤ ਹੋਇਆ ੨ ॥ **ਕਲਤ੍ਰ**=ਇਸਤ੍ਰੀ ॥ **ਹਸਤਿ**=ਹਾਥੀ ॥ **ਬਸਤਾ**=ਬਸਤ੍ਰ, ਕਪੜੇ ॥ **ਮਦ**=ਹੰਕਾਰ ਕਰਕੇ ॥ **ਭੂਮਿ**=ਪ੍ਰਿਥਵੀ ॥ **ਮਸਤ**=ਖੁਮਾਰੀ, ਮਸਤੇਵਾਂ ॥ **ਰੰਕ**=ਕੰਗਾਲ ਨੂੰ ॥ **ਨਾਦ**=ਵਾਜਿਆਂ ਦੇ ਵਜੌਣ ਰੂਪ ਹੋਕੇ ॥ **ਸੁਣਿ ਸੰਗਾ**=੧. ਕੰਨਾਂ ਨਾਲ ਸੁਣ ਕੇ ॥ ੨. ਸੰਗਠਨਾ ਵਿਚ ਸੁਨਣ ਵਾਲਿਆਂ ਨੂੰ ॥ **ਅੰਧਿਆਰ**=ਅਗਿਆਨ ਰੂਪ ਹੋ ਕੇ ॥ **ਹਉ**=੧. ਹੰਕਾਰ ਵਿਚ ॥ ੨. ਹੰਗਤਾ ਮਮਤਾ ਰੂਪ ਹੋ ਕੇ ॥ **ਆਚਾਰ**=ਸ੍ਰੇਸ਼ਟ ਕਰਮ ॥ **ਬਿਉਹਾਰ**=ਹੋਰ ਵਿਹਾਰ ਕਾਰ ॥ **ਜਾਤਿ**=ਜਾਤੀਆਂ ਵਿਚ ॥ **ਰਾਤ**=ਰਤਿਆ ॥ **ਮਾਇ; ਮਾਈ**=ਮਾਇਆ ॥ **ਧੂਰਿ**=ਚਰਨ ਧੂੜ ॥ ਨੈਨਹੁ ਨੀਦ ਪਰ:-**ਨੈਨਹੁ**=ਅੱਖਾ ਵਿਚ ॥ **ਨੀਂਦ**=ਇਹ ਨੀਂਦਰ ਹੈ ॥ **ਪਰ ਦ੍ਰਿਸਟਿ ਵਿਕਾਰ**=ਪਰਾਏ ਧਨ ਆਦਿਕ ਨੂੰ ਬੁਰੀ ਨਜ਼ਰ ਨਾਲ ਵੇਖਣਾ ॥ **ਸ੍ਰਵਣ**=ਕੰਨ ॥ **ਨਿੰਦ ਵੀਚਾਰ**=ਨਿੰਦਿਆ ਸੁਨਣ ਦੀ ਵੀਚਾਰ (ਪ੍ਰੀਤੀ) ਵਿਚ ॥ **ਰਸਨਾ**=ਜਬਾਨ ॥ **ਲੋਭਿ ਮੀਠੇ ਸਾਦਿ**=ਮਿਠੇ ਪਦਾਰਥਾ ਦੇ ਸਵਾਦ ਦੇ ਲੋਭ ਵਿਚ ॥ **ਬਿਸਮਾਦਿ**=ਕੌਤਕਾਂ ਵਿਚ ॥ **ਗ੍ਰਿਹ**=ਘਰ (ਸਰੀਰ) ਅਥਵਾ ਸੰਸਾਰ ॥ **ਸਗਲ**=ਸਾਰੀਆਂ ॥ **ਸਹੇਲੀ**=ਇੰਦ੍ਰੀਆ ॥ **ਮਾਤੀ**=ਮਸਤ ਹਨ ॥ **ਮੁਸਨਹਾਰ**=ਠੱਗਣ ਵਾਲੇ ॥ **ਬਟਵਾਰੇ**=ਲੁਟੇਰੇ (ਕਾਮ, ਕ੍ਰੋਧ ਆਦਿ) **ਸੂਨੇ**=ਸੁੰਞੇ [ਨਾਮ ਤੋਂ ਬਿਨਾ] ॥ **ਨਗਰ**=ਸਰੀਰ ਵਿਚ ॥ **ਪਰੇ**=ਪੈਂਦੇ ਹਨ ॥

**ਠਗਹਾਰੇ**=ਠੱਗਣ ਵਾਲੇ ॥ **ਦਰਬਿ**=ਧਨ ਨਾਲ ॥ **ਸਾਰਿੰਗ ਪਾਨਿ**=ਹੇ ਪ੍ਰਮਾਤਮਾਂ ॥ **ਨਿਧਾਨ**=ਨਿੱਧੀਆਂ ਦਾ ਖਜ਼ਾਨਾ ਹੈ ॥ ਜਾਕੈ ਵਸਿ ਖਾਨ ਸੁ:— **ਪਾਹਿ**=ਪਾਸ ॥ **ਨਿਬਾਹਿ**=ਪੂਰਨ ਕਰ ਦੇਵੇ ॥ **ਧਨੀ**=ਵਾਹਿਗੁਰੂ ॥ **ਦੁਖ ਡੇਰਾ**=ਦੁਖਾਂ ਦਾ ਅੱਡਾ [ਅਗਿਆਨ] ॥

## ੧੯੩

**ਪਾਹਨ**=ਪੱਥਰ ਵਤ ਕਠੋਰ ਚਿਤ ॥ **ਪ੍ਰਸਾਦਿ**=ਕ੍ਰਿਪਾ ਦੁਆਰਾ ॥ ੯੧ ॥ **ਅਗਨਿ**=ਤ੍ਰਿਸ਼ਨਾਂ ਦੀ ਅੱਗ ॥ **ਨਿਵਾਰੀ**=ਦੂਰ ਕੀਤੀ ਹੈ ॥ **ਭੇਟਤ**=ਮਿਲ ਕੇ ॥ **ਰੇਣ**=ਚਰਨ ਧੂੜ ॥ **ਮਜਨ**=ਪੁਰਬਾਂ ਦੇ ਇਸਨਾਨ ਤੇ ਸਭ ਧਰਮਾਂ ਦਾ ਫਲ ਸੰਤਾਂ ਦੀ ਧੂੜੀ ਵਿਚ ਹੈ ॥ **ਨਿਧਿ**=ਸਮੁੰਦਰ ॥ ੯੨ ॥ **ਬਿਗਾਨੀ**=ਪਰਾਈ (ਦ੍ਵੈਤ ਵਿਚ ਲਿਆਉਣ ਵਾਲੀ, ਈਸ਼ਵਰ ਤੋਂ ਦੂਰ ਕਰਨ ਵਾਲੀ) ॥ **ਬਿਨਸੀ**=ਨਾਸ ਹੋ ਗਈ ॥ **ਦੁਸਟ**=ਖੋਟੀ ॥ **ਕਾਨੀ**=ਕੰਨਾਂ ਨਾਲ ॥ **ਨਿਦਾਨ**=ਅੰਤ ਨੂੰ ॥ **ਕਰਮ**=ਕ੍ਰਿਪਾ ॥ **ਗੁਣ ਤਾਸੁ**=ਗੁਣਾਂ ਦਾ ਸਮੁੰਦਰ ॥ **ਪੁਨੀਤ**=ਪਵਿੱਤਰ ॥ **ਘਾਲ**=ਸੇਵਾ ॥ ੯੩ ॥ **ਕਲੇਸ**=ਦੁਖ ॥ **ਬੋਲਾਵੈ**=ਜਪੌਂਦਾ ਹੈ (ਸਤਿ ਗੁਰੂ) ਦਾਤਾ ॥

## ੧੯੪

**ਲਿਵ**=ਪ੍ਰੀਤੀ ॥ **ਭਾਉ**=ਪ੍ਰੇਮ ਹੈ ॥ **ਕਰਣੀ**=ਜਪ, ਤਪ ਆਦਿ ਸੇਵਾ ਦੀ ਕਰਨੀ ॥ **ਅੰਧਿਆਰਾ**=ਅਗਿਆਨ ਦਾ ਅੰਨ੍ਹੇਰਾ ॥ ੯੪ ॥ **ਪੂਰੇ ਗੁਰ ਮੰਤਾ**=ਪੂਰੇ ਗੁਰੂ ਦੇ ਉਪਦੇਸ਼ ਕਰ ਕੇ ॥ ੯੫ ॥ **ਜੀਅ ਜੁਗਤਿ**=ਜੀਵਾਂ ਦੇ ਖਾਣ ਖੀਣ ਦੀ ਮਰਯਾਦਾ ॥ **ਕਾਹੇ**=ਕਿਸਦਾ ॥ **ਧਾਰੇ**=ਰਖੇ ਹਨ ॥ **ਧਰਣਿ**=ਧਰਤੀ ॥ **ਪਰਗਾਸ**=ਪ੍ਰਕਾਸ ਹੈ ਜੀਵਾਂ ਵਿਚ ॥ **ਮਜਨੁ**=ਪੁਰਬਾਂ ਦਾ ਇਸ਼ਨਾਨ ॥ **ਸਮਰਾਥ**=ਸਮਰੱਥ ਹੈ ॥ ੯੬ ॥ **ਸੁਮਤਿ**=ਸ੍ਰੇਸਟ ਮਤੀ ॥ **ਪਰਾਣੀ**=ਪੱਛਾਣੀ ਹੈ ॥ **ਸਬਾਏ**=ਸਾਰੇ ॥ **ਅਉਖਧੁ**=ਦੁਆਈ ॥ **ਪੁਨਹ ਚਾਰੁ**=ਪਾਪ ਹਤਿੱਆ ਦੂਰ ਕਰਨ ਦੇ ਉਪਾਵ, ਪ੍ਰਾਸਚਿਤ ॥

## ੧੯੫

**ਦੁਤਰੁ**=ਕੱਠਨ (ਔਖਾ ਤਰਿਆ ਜਾਣ ਵਾਲਾ, ਸੰਸਾਰ ਸਮੁੰਦਰ) ॥

**ਹੋਇ**=ਹੁੰਦਾ ਹੈ॥ ੯੭॥ **ਹਸਤ**=ਹੱਥ ॥ **ਪੁਨੀਤ**=ਪਵਿੱਤਰ ॥ **ਰਮਹੁ**=ਜਪੋ ॥ **ਲੇਖਣਿ**=ਕਲਮ ਨਾਲ ॥ **ਮਸਵਾਨੀ**=ਦੁਆਤ ॥ **ਜੋਹੇ**=ਤੱਕਦੇ ॥ **ਮਗਨ**=ਮਸਤੀ ॥ **ਮੋਹੇ**=ਮੋਹ (ਨਹੀਂ ਸਕੇਗੀ) ॥ ਜੋ ਪਰਾਇਓ ਸੋਈ:-- **ਜੋ**=ਜੇਹੜੇ ਮਾਇਕ ਪਦਾਰਥ ॥ **ਕੇਹ**=ਕਿਸ ਤਰ੍ਹਾਂ ॥ **ਗੁਸਾਈ**=ਹੇ ਅਕਾਲ ਪੁਰਖ ॥ **ਬਿਬਰਜਤ**=ਮਨ੍ਹਾਂ ਹੈ ॥ **ਨੇਹ**=ਪ੍ਰੇਮ ਹੈ ॥ **ਹੋਵਨੁ**=ਹੋਣਾ ਹੈ (ਮਰਨਾ)॥ **ਰਾਤੀ**=ਰਤੀ ਜਿਨਾਂ ਵੀ॥ **ਬਾਵੈ ਮਾਰਗੁ**=ਪੁਠੇ ਰਸਤੇ ॥ **ਟੇਢਾ ਚਲਨਾ**=ਵਿੰਗੇ ਹੋ ਕੇ ਚਲਦੇ ਹਨ। ਭਾਵ ਜੇਹੜੇ ਖੋਟਿਆਂ ਕੰਮਾਂ ਨੂੰ ਨਹੀਂ ਸੀ ਕਰਨਾ ਓਹਨਾ ਵਿਚ ਪੈ ਕੇ ਖੋਟੇ ਕਰਮਾ ਨੂੰ ਕਰਦੇ ਹਨ ॥ ਵਾ ਮਾਰਗੀਗਾਂ ਵਾਲੇ ਰਸਤੇ ਚਲ ਕੇ ਮਾਸ ਸ਼ਰਾਬ ਦਾ ਸੇਵਨ ਕਰਦੇ ਹਨ, ਪਰਾਈ ਇਸਤ੍ਰੀ ਭੋਗਦੇ ਹਨ॥ **ਅਪੂਠਾ ਬੁਨਨਾ**=ਨਾਮ ਸਿਮਰਨ ਦਾ ਸਿਧਾ ਰਸਤਾ ਛਡ ਕੇ ਕਰਮਾਂ ਦੀ ਪੁਠੀ ਤਾਣੀ ਉਣ ਰਹੇ ਹਨ॥ ਕਲਿਜੁਗ ਮਹਿ:—ਏਸ ਸਬਦ ਵਿਚ ਮਹਾਰਾਜ ਜੀ ਨੇ ਅਸਲੀ ਮਨ ਕਰ ਕੇ ਸਤੀਆ ਦੱਸੀਆਂ ਹਨ। ਉਹ ਝੂਠੀਆਂ ਹਨ, ਜੇਹੜੀਆਂ ਮੜ੍ਹੀਆਂ ਵਿਚ ਪੈ ਕੇ ਤਨ ਕਰ ਕੇ ਸੜ ਮਰਦੀਆ ਹਨ॥ **ਸੰਜੋਗ**=ਪਿਛਲੇ ਕਰਮਾਂ ਦੇ ਮੇਲ ਕਰ ਕੇ॥ **ਜਲੈ**=ਸੜਨ ਨਾਲ॥ **ਸਨੇਹੀ**=ਪਿਆਰਾ॥ **ਕਿਰਤਿ ਸੰਜੋਗਿ**=ਕੀਤੇ ਕਰਮਾ ਦੇ ਸਬੰਧ ਅਨੁਸਾਰ॥ **ਸੀਲ**=ਸੀਤਲ ਸੁਭਾ॥ **ਸੰਜਮਿ**=ਮਰਯਾਦਾ ਵਿਚ ਰਹਿ ਕੇ॥ **ਜਮਾਨੈ**=ਜਮਾ ਦਾ, ਸਮੇ ਦਾ॥ ਹਮ ਧਨਵੰਤ ਭਾ:--ਬਾਬਾ ਮੋਹਨ ਜੀ ਪਾਸੋਂ ਜਦ ਆਪ ਜੀ ਨੇ ਪੋਥੀਆਂ ਲੈ ਕੇ ਦ੍ਰਸ਼ਨ ਕੀਤਾ ਅਤੇ ਪੜ੍ਹੀਆਂ ਤਾ ਇਹ ਸ਼ਬਦ ਉਚਾਰਨ ਕੀਤਾ.- **ਧਨਵੰਤ**=ਧਨ ਵਾਲੇ ॥ **ਭਾਗਠ**=ਭਾਗਾ ਵਾਲੇ ਸਾਹੂਕਾਰ ਹਾਂ ॥ **ਨਾਇ**=ਨਾਮ ਕਰ ਕੇ ॥

## ੧੯੬

**ਪੀਉ**=ਗੁਰੂ ਰਾਮ ਦਾਸ ਜੀ ॥ **ਦਾਦੇ**=ਗੁਰੂ ਅਮਰ ਦਾਸ ਜੀ ॥ **ਨਿਧਾਨਾ**=ਆਤਮ ਅਨੰਦ ਦਾ ਖਜਾਨਾ ॥ **ਅਖੁਟ**=ਨ ਮੁਕਣ ਵਾਲਾ॥ **ਤੋਟਿ**=ਘਾਟਾ ॥ **ਏਤੁ**=ਏਸ ॥ ੧੦੧॥ **ਚੂਕਾ**=ਮਿਟ ਗਿਆ॥ **ਸਰਪਰ**=ਨਿਸਚੇ ਕਰ ਕੇ॥ **ਗਾਮੁ**=ਗਾਈਏ ॥ **ਕਹੀਜੈ**=ਕਹਿੰਦਾ ॥ **ਗਹੀਜੈ**=ਫੜੋ ॥ ੧੦੨ ॥ **ਸਮੀਆਂ**=੧. ਇਕੋ ਜਿਹਾ, ੨. ਸਮ ਦ੍ਰਿਸ਼ਟੀ॥ **ਕਾਕੀ**=ਕਾਹਦੀ॥ **ਕਮੀਆ**=ਘਾਟਾ ॥ **ਅਨ ਰਸੁ**=ਹੋਰ ਰਸਾਂ ਵਿਚ ॥ **ਲੈ ਆਵੈ ਤਲੈ**=ਨਿਗਾਹ ਥਲੇ

, ਜਾਵੇ ॥ ਭਾਵ ਕਿਸੇ ਦੀ, ਪ੍ਰਵਾਹ ਕਰੇ ॥ ੧੦੩ ॥ **ਸਮ ਕਰਿ**= ਇਕੋ ਜਿਹਾ ॥ **ਕਾੜਾ**=ਝੋਰਾ ॥ **ਕਤਹੂ**=ਕਦੀ ਵੀ ॥ **ਸਗਲ ਨਿਧਾਨਾ**= ਸਾਰੇ ਸੁਖਾਂ ਦੇ ਖਜ਼ਾਨੇ ਹਨ ॥ ਅਗਮ ਰੂਪ ਕਾ:--**ਅਗਮ ਰੂਪ**=ਅਗੰਮ ਰੂਪ ਵਾਹਿਗੁਰੂ ਦਾ ॥ **ਥਾਨਾ**=ਅਸਥਾਨ (ਟਿਕਾਉ) ਹੈ ॥ **ਸਹਜ**=ਬ੍ਰਹਮ ਗਿਆਨ, ਸਾਂਤੀ ਰੂਪ ਕਥਾ ਦੇ ॥ **ਕੁੰਟਾ**=ਕੁੰਡ ਹਨ ॥ **ਭੁੰਚਾ**=ਭੋਗਿਆ (ਛਕਿਆ) ਹੈ ॥ **ਅਨਹਤ**=ਅੰਤਰ ਆਤਮੇਂ ਦੀ ਬਾਣੀ ॥ **ਧੁਨਿ**=ਧੁਨੀ, ਅਵਾਜ਼ ॥ **ਅਖਾਰੇ**=ਸਤਿ ਸੰਗ ਰੂਪ ਅਖਾੜੇ ॥ **ਅਨੰਤਾ**=ਬੇਅੰਤ ਹਨ ॥ **ਸੰਗੀ ਸੰਤਾ**=ਸਤਿ ਸੰਗੀਆਂ ਦੇ ॥ **ਹਰਖ**= ਖੁਸੀ ॥ **ਬੀਆ**=ਦੂਸਰਾ ॥ ੧੦੫ ॥ **ਜੋਗੁ**=ਜੁਗਤੀ (ਹਠ ਜੋਗ ਜਾਂ ਪ੍ਰਾਣਾਯਾਮ ਕਰਕੇ)॥

## ੧੯੭

**ਸਾਧਉ**=ਸੁੱਧ ਕਰਾਂ ॥ **ਰੀਝਾਵਉ**=ਪ੍ਰਸੰਨ ਕਰਾਂ ॥ **ਭਵਜਲ**= ਸੰਸਾਰ ਸਮੁੰਦਰ ॥ **ਕਵਨੁ**=ਕੇਹੜੀ ਗਲ ਨਾਲ ॥ **ਘਾਲ**=ਸਫਲ ਹੋਈ ਹੈ ॥ ਆਪਨ ਤਨੁ ਨਹੀ:--**ਆਪਨ**=ਆਪਣੇ ॥ **ਤਨੁ**=ਸਰੀਰ ਦਾ ॥ **ਗਰਬਾ**= ਹੰਕਾਰ ॥ **ਮਿਲਖ**=ਜਗੀਰ ॥ **ਦਰਬਾ**=ਧਨ ॥ **ਕਾਕਉ**=ਕਿਸ ਵਾਸਤੇ ॥ **ਸੁਤ**=ਪੁਤ੍ਰ ॥ **ਬਨਿਤਾ**=ਇਸਤ੍ਰੀ ॥ **ਇਸਟ**=ਪਿਆਰੇ ॥ **ਰੂਪਾ**=ਚਾਂਦੀ ॥ **ਫੁਨਿ**=ਅਤੇ ॥ **ਦਾਮ**=ਰੁਪੈ ॥ **ਹੈਵਰ**=ਚੰਗੇ ਘੋੜੇ ॥ **ਗੈਵਰ**=ਚੰਗੇ ਹਾਥੀ ॥ ੧੦੭ ॥ **ਚੀਨਿ**=ਪਛਾਣ ਕੇ ॥ **ਰੇਨੁ**=ਧੂੜ । **ਅਹੰਬੁਧਿ**=ਹੰਕਾਰ ਵਾਲੀ ਬੁੱਧੀ ॥ ੧੦੮ ॥ **ਆਹਿ**=ਚਾਹ, ਮੰਗ ॥ **ਊਨਾ**=ਘਾਟਾ ਨਹੀਂ ਕਿਸੇ ਗਲ ਦਾ ॥ ੧੦੯ ॥ **ਕੁਸਲ ਸਮਾਨਾ**=ਸੁਖ ਰੂਪ ਹਨ ॥ **ਅਸਨਾਹਾ**=ਪਛਾਣਿਆ ਹੈ ॥

## ੧੯੮

**ਮਹਤੁ**=ਵਡਿਆਈ ॥ ੧੧੦ ॥ **ਅੰਗਾ**=ਪੱਖੀ, ਸਹਾਈ ॥ **ਕਾਲੰਗਾ**= ਬਦਨਾਮੀ, ਕਲੰਕ ॥ **ਸਹਸਾ**=ਸ਼ੰਕਾ, ਤੌਖਲਾ ॥ **ਧੀਰ**=ਧੀਰਜ ॥ **ਪੀਰ**=ਪੀੜ ॥ ਦੁਲਭ ਦੇਹ ਪਾਈ:-- **ਦੁਲਭ**=ਦੁਰਲੱਭ (ਔਖੀ ਮਿਲਣ ਵਾਲੀ) ॥ **ਆਤਮ ਘਾਤੀ**= ਆਪਣੇ ਆਪ ਨੂੰ ਮਾਰਨ ਵਾਲੇ ॥ **ਕਉਨ**=ਕੇਹੜੇ ॥ **ਹਸਤ**=ਹੱਸਣਾ ॥ **ਬਿਸ-ਥਾਰ**=ਖੁਲੀ ਤਰ੍ਹਾਂ, ਬਹੁਤਾ ਕਰਕੇ ॥ **ਕਵਨ ਅਰਥ**=ਕਿਸ ਕੰਮ ॥ **ਮਿਰਤਕ**=

ਮੁਰਦੇ ਦਾ ॥ **ਤ੍ਰਿਗਦ**=ਸੱਪ ਆਦਿਕ ਟੇਢੀਆਂ ਜੂਨਾਂ ਜੋ ਜਮੀਨ ਤੇ ਵਲ ਪਾ ਕੇ ਤੁਰਦੇ ਹਨ॥ ਕਾਕੀ ਮਾਈ ਕਾਕੇ:--ਇਕ ਸਾਹੂਕਾਰ ਨੂੰ ਆਪਣੇ ਪਿਤਾ ਦੇ ਮਰ ਜਾਣ ਕਰਕੇ ਵਿਰਲਾਪ ਕਰਦੇ ਨੂੰ ਵੇਖਕੇ ਸ੍ਰੀ ਗੁਰੂ ਪੰਚਮ ਪ੍ਰਾਤਸਾਹ ਜੀ ਉਪਦੇਸ਼ ਕਰਦੇ ਹਨ ॥ **ਕਾਕੀ**=ਕਿਸਦੀ ॥ **ਧਾਰੀਕ**=ਮਾਤਰ ॥ **ਭਖਲਾਇਆ**=ਬਰੜਾਇਆ ਹੈ ॥ **ਮਿਲਿ ਸੰਜੋਗਿ**= ਸੰਜੋਗਾਂ ਦੇ ਮੇਲ ਕਰਕੇ(ਹੁਕਮ ਅਨੁਸਾਰ)॥ **ਪਵਨੁ**=ਪ੍ਰਾਣ ਹਨ ॥ **ਰੋਤਿ**=ਰੋਦਾ ਹੈ ॥ **ਬਿਲਲਾਹੀ**=ਵਿਰਲਾਪ ਕਰਦਾਹੈਂ॥ **ਜੀਅਰਾ**=ਜੀਵ ॥ **ਕਪਾਟ**=ਤਖਤੇ, (ਭਰਮ ਦੇ) ਪੜਦੇ ॥ **ਥਾਟ**=ਪਾਸਾਰੇ ॥ ਵਡੇ ਵਡੇ ਜੋ:-**ਮਾਇਆ ਵਡਿਆਈ**=ਮਾਯਾ ਦੀ ਵਡਿਆਈ ਕਰਕੇ ॥ **ਭੂਮੀਆ**=ਜ਼ਿਮੀਦਾਰ ॥ **ਲੂਝੈ**=ਝਗੜਦਾ ਹੈ ॥ ੧੧੪ ॥ **ਪਤਿਤ**=ਪਾਪੀ॥ **ਲੋਕੀਕ**=ਲੋਕਾਂ ਵਲੋਂ, ਲੋਕਾਚਾਰੀ ਵਿਚ ॥ **ਹਦੂਰ**=ਪਾਸ ॥

## ੧੮੯

ਸੰਤ ਕੀ ਧੂਰਿ:-**ਅਘਕੋਟ**=ਕ੍ਰੋੜਾ ਪਾਪ॥ **ਏਕੰਕਾਰੁ**=ਇਕ ਅਕਾਰ ਵਾਲਾ (ਪਰਮੇਸ਼੍ਵਰ) ॥ **ਸੰਚਾ**=ਇਕੱਠਾ ਕੀਤਾ ॥ **ਭੇਟੇ**=ਛੂਹੇ ਹਨ ॥ ੧੧੬ ॥ **ਕਮਲੁ**= ਹਿਰਦਾ ॥ **ਤ੍ਰਾਸ**=ਡਰ ॥ **ਨਿਧਿ ਨਾਮਾ**=ਨਾਮ ਦਾ ਖਜ਼ਾਨਾ (ਭਗਤੀ) ॥ ੧੧੭ ॥ **ਵਖਾਨੁ**=ਕਹੀਦਾ ਹੈ॥ **ਤਾਤਾ**=ਇੱਛਾ, ਈਰਖਾ॥ **ਪਰਮ ਪਦੁ**=ਮੁਕਤੀ ॥੧੧੮॥ **ਰਤੁ**=ਪ੍ਰੀਤੀ ਹੈ॥ **ਜਨਕ**=੧. ਜਨਕ ਰਾਜਾ ਨੂੰ॥ ੨. ਦਾਸਾਂ ਨੂੰ॥ **ਸਮਾਰੇ**=ਸਿਮਰੇ ॥ ੧੧੯ ॥ **ਧਾਵਤੁ**=ਦੌੜਦਾ, ਭਰਮਦਾ ਫਿਰਦਾ ॥ **ਸੂੰਮੁ**=ਦੁੱਖ ॥ **ਹਤੀ**=ਮਰ (ਨਾਸ ਹੋ) ਗਈ ਹੈ॥ **ਬਲਾਇ**=ਅਵਿੱਦਿਆ ਰੂਪ ਵਿਪਦਾ॥ **ਤਜਿ**=ਛੱਡਕੇ ॥

## ੧੯੦

ਕਰ ਕਰਿ ਟਹਲ:-**ਕਰ ਕਰਿ**=ਹੱਥਾਂ ਨਾਲ ਕਰਕੇ ॥ **ਭਲੋ ਸਮੋ**= ਮਨੁਖਾ ਜਨਮ ਦਾ ਚੰਗਾ ਸਮਾਂ ਹੈ ॥ **ਬਰੀਆ**=ਵਾਰੀ ॥ **ਭੈ**=ਭਵ ਸਾਗਰ ਤੋਂ ॥ **ਪੇਖੁ**=ਵੇਖ ॥ **ਲੇਖੁ**=ਲਿੱਖ ਲੈ ॥ **ਉਰਿਧਾਰਿ**=ਰਿਦੇ ਵਿਚ ਧਾਰਨ ਕਰ ॥ **ਨਿਸਤਾਰਿ**=ਮੁਕਤ ਕਰ ॥ **ਸਹਸਾ**=ਸੰਸਾ, ਭਰਮ ॥ **ਤਜੀਅਲੇ**=ਤਿਆਗ ਦਿੱਤੇ ਹਨ ॥ ੧੨੨ ॥ **ਟਿਕਾਈ**=ਲਈ ਹੈ ॥ **ਭੇਟਿਆ**=ਮਿਲਿਆ ਹੈ ॥ **ਲਿਵ ਲਾਇ**=ਬ੍ਰਿਤੀ ਲਾ ਕੇ ॥ **ਵਿਸੂਰੇ**=ਝੋਰੇ॥ **ਚਿੰਤ**=ਚਿੰਤਾ ॥ ੧੨੩ ॥ **ਸੰਤਾਪੁ**=

ੁਖ ॥ **ਹਤੈ ਬਲਾਇ**=ਵਿਪਦਾ ਨਾਸ ਹੋ ਜਾਵੇ ॥ **ਭਨਤਿ**=ਕਹਿੰਦੇ ਹਨ ॥ ਅਨਿਕ ਰਸਾ ਖਾਇ:–**ਅਨਿਕ ਰਸਾ**=ਅਨੇਕ ਤਰ੍ਹਾਂ ਦੇ ਰਸਦਾਇਕ ਖਾਣੇ ॥ **ਢੋਰ**= ਪਸੂ (ਨਾਮ ਹੀਣ) ਵਾਂਗੂੰ ॥ **ਜੇਵਰੀ**=ਫਾਹੀ ਵਿਚ ॥ **ਚੋਰ**=ਬੇਮੁਖ, ਜੇਹੜਾ ਅਕਾਲ ਪੁਰਖ ਦਾ ਨਾਮ ਨਹੀਂ ਜਪਦਾ ॥ **ਮਿਰਤਕ**=ਮੁਰਦਾ ਹੈ ॥ **ਬਿਹੂਨਾ**=ਬਿਨਾ ॥ **ਖੀਨਾ**=ਨਾਸ ਹੁੰਦਾ ਹੈ ॥ **ਡਰਨਾ**=ਡਰਾਉਣਾ ॥

## ੧੯੧

ਕਲਿ ਕਲੇਸ ਗੁਰ:–**ਕਲਿ**=ਕਲਪਣਾ ॥ **ਕਲੇਸ**=ਦੁਖ ॥ **ਨਿਵਾਰੇ**= ਦੂਰ ਕਰ ਦਿਤੇ ॥ **ਅਗਨਿ ਸਾਗਰ**=ਅੱਗ ਦੇ ਸਮੁੰਦਰ ਸੰਸਾਰ ਤੋਂ ॥ **ਗਾਢੇ**=ਗੰਡ [ਮਿਲਾ] ਲਏ ਹਨ ॥ **ਭੇਟਤ**=ਮਿਲ ਕੇ ॥ **ਗਤਿ**=ਮੁਕਤੀ ॥ ੧੨੬ ॥ **ਮਨਹਿ**= ਮਨ ਵਿਚ ॥ **ਸੰਚਹੁ**=ਇਕੱਠਾ ਕਰੋ ॥ ਸੂਕੇ ਹਰੇ ਕੀਏ:–**ਸੰਚਿ**=ਸਿੰਜ ਕੇ ॥ **ਪੁਨੀ**= ਪੂਰੀ ਹੋਈ ਹੈ ॥ **ਤਾਸਾ**=ਭੰਡਾਰ ਨੇ ॥ **ਢੀਲ**=ਦੇਰੀ ॥ **ਪਰੀ**=ਹੋਈ, ਲੱਗੀ ॥੧੨੮॥ **ਤਾਪ**=ਦੁਖ ॥ **ਸੁਹੇਲੇ**=ਸੁਖੀ ॥ ੧੨੯ ॥ **ਨਿਰਜੋਗ**=ਜੋ ਕਿਸੇ ਨਾਲ ਨ ਜੁੜੇ [ਵਖਰਾ] ਨਿਰਲੇਪ ॥ **ਮੂਰਤੁ**=ਮਹੂਰਤ, ਦੋ ਘੜੀ ਦਾ ਸਮਾਂ ॥ **ਨਮਸਕਾਰਸਿ**= ਨਮਸਕਾਰ ਕਰਦਾ ਹੈ ॥ **ਮਾਰਗਿ**=ਰਸਤੇ ਤੇ ॥

## ੧੯੨

॥੧੩੦॥ **ਅਨ**=ਹੋਰ ॥ **ਉਰਿਧਾਰਿ**=ਦਿਲ ਵਿਚ ਧਾਰ ਰਖ ॥੧੩੧॥ **ਰਸਨ**=ਜ਼ਬਾਨ ਦੁਆਰਾ ॥ **ਸਖਾ**=ਸਾਥੀ ॥ **ਲੇਖੁ**=ਲਿਖ ਲੈ ॥ **ਰਵਿ**= ਵਸ ॥ ੧੩੨ ॥ **ਹਰਖ**=ਖੁਸੀ ॥ ਕਣ ਬਿਨਾਂ ਜੈਸੇ:–**ਕਣ**=ਦਾਣਿਆਂ ਤੋਂ ॥ **ਥੋਥਰ** =ਖਾਲੀ ਹੈ ॥ **ਤੁਖਾ**=ਫੱਕ, (ਚੌਲਾਂ ਦੀ ਛਿੱਲ) ॥ **ਬਿਹੂਨ**=ਬਿਨਾ ॥ **ਸੂਨੇ**= ਖਾਲੀ, ਬੇਅਰਥ ॥ **ਬਿਗਾਨੀ**=ਦੂਸਰੇ ਦੀ, ਜਮਾਂ ਦੀ ਯਾ ਅੱਗ ਦੀ ॥ **ਮੁਖਿ ਭਾਗੁ**= ਉਤਮ ਭਾਗ ॥ **ਭਰਤ**=ਪਤੀ ॥ **ਅਨ ਸੁਆਇ**=ਹੋਰ ਸੁਆਦਾਂ ਵਿਚ ॥ **ਕਾਇ**=ਕੋਈ ਵੀ ॥

## ੧੯੩

॥੧੩੫॥ **ਜਨ**=ਦਾਸ ॥ **ਕੋਟਿ**=ਕਰੋੜਾਂ ॥ **ਨਿਧਾਨੁ**=ਨਿੱਧੀਆਂ

ਦੇ ਘਰ ॥ ੧੩੬ ॥ **ਕਿਲ ਵਿਖ**=ਪਾਪ ॥ **ਧੂਰਿ**=ਚਰਨ ਧੂੜੀ ॥ ੧੩੭ ॥ **ਅਨੰਤਾ**=ਬੇਅੰਤ ਪ੍ਰਮੇਸਵਰ ਦੇ॥ **ਮੰਤਾ**=ਜਾਪ, ਮੰਤਰ ॥ **ਮਹਾ ਪਦਾਰਥੁ**=ਆਤਮ ਪਦਾਰਥ ॥ **ਬਿਖਮ ਸਾਗਰੁ**=ਕਠਨ ਸੰਸਾਰ ਸਮੁੰਦਰ ਤੋਂ ॥ **ਤੇਈ**=ਸੋਈਓ ॥ ੧੩੮ ॥ **ਨਿਸਤਾਰੇ**=ਪਾਰ ਉਤਾਰੇ ਹਾਂ ॥ **ਪੂਰਨ ਪਦੁ**=ਮੋਖ ॥੧੩੯॥ **ਪਰਵਾਨੁ**=ਮਨਜ਼ੂਰ ॥ **ਭੇਟਤ**=ਮਿਲ ਕੇ ॥

## ੧੯੪

॥ ੧੪੦ ॥ **ਦੂਹ ਕਰਮ**=ਖੋਟੇ ਕਰਮ ॥ **ਰਮੈ**=ਲੀਨ ਹੋ ਜਾਏ॥ **ਰਾਮਾਣਾ**=ਰਾਮ ਦਾ (ਕਹੌਂਦਾ) ਹੈ ॥ **ਮਹੀਅਲਿ**=ਪ੍ਰਿਥਵੀ ਆਕਾਸ਼ ਵਿਚ ॥ **ਅੰਤਰਿ ਬਿਖੁ**=ਹਿਰਦੇ ਵਿਚ ਵਿਹੁ ਰੂਪ ਖੋਟੀਆਂ ਵਾਸਨਾ ਹਨ ॥ **ਬਿਧਾਤਾ**=ਵਾਹਿਗੁਰੂ ॥ ੧੪੧ ॥ **ਬੈਸਿ**=ਬੈਠ ਕੇ ॥ **ਆਨ**=ਹੋਰ ॥ ੧੪੨ ॥ **ਕਿਲ ਵਿਖ**=ਪਾਪ ॥ **ਨਿਵਾਸੇ**=ਆ ਵਸੇ ਹਨ ॥ **ਭਰਾਤੀ**=ਭਰਮ ॥ **ਛੋਟ**=ਛੁਡਾ ਦਿਤਾ ॥੧੪੩॥ **ਨਿਵਾਜੇ**=ਵਡਿਆਉਂਦਾ ਹੈ ॥ **ਸੂਰਾ**=ਸੂਰਮਾ ਹੈ ॥ **ਪਾਈ**=ਪੈਰੀਂ ॥ **ਪਰਮਾਨੰਦਾ**=ਪ੍ਰਮਾਤਮਾਂ ਨੂੰ ॥ **ਖਾਟੀ**=ਕਮਾਈ ਹੈ ॥ **ਅਪਦਾ**=ਵਿਪਤਾ,ਦੁਖ ॥ ੧੪੪ ॥ **ਪਰਵੇਸ**=ਵਸੇ, ਵਸਾਏ ਹਨ ॥ **ਬਾਰੀ**=ਵੇਰ ॥ **ਮਦ**=ਹੰਕਾਰ ॥ **ਖੋਏ**=ਨਾਸ ਕਰ ਦਿਤੇ ਹਨ ॥

## ੧੯੫

**ਰਵਾਲ**=ਚਰਨ ਧੂੜ ॥ ਜਿਸ ਕਾ ਦੀਆ ਪੈਨੈ:—**ਆਨ**=ਹੋਰ ॥ **ਕਉਡੀ**=ਮਾਇਆ ॥ **ਰਤਨੁ**=ਅਮੋਲਕ ਨਾਮ ॥ **ਅਨ ਲੋਭਾ**=ਹੋਰ ਲਾਲਚਾ ਵਿਚ ॥ **ਦਾਸਿ**=ਦਾਸੀ (ਮਾਇਆ) ਨੂੰ ॥ **ਸਲਾਮੁ**=ਨਮਸਕਾਰ (ਕਰਨ ਨਾਲ) ॥ **ਕਤ ਸੋਭਾ**=ਕਦੇ ਸੋਭਾ ਨਹੀਂ ਹੋ ਸਕਦੀ ॥ **ਖਾਨ ਪਾਨ**=ਖਾਣੇ ਪੀਣੇ ॥ **ਸੁਆਨ**=ਕੁਤੇ ॥ **ਲੂਣ ਹਰਾਮੀ**=ਅਕ੍ਰਿਤਘਣ ਜਿਸ ਪ੍ਰਮਾਤਮਾਂ ਨੇ ਪੈਦਾ ਕੀਤਾ ਉਸ ਨੂੰ ਵਿਸਾਰਨ ਕਰਕੇ ॥ ੧੪੬ ॥ **ਮਜਨ**=ਕਿਸੇ ਪੁਰਬ ਤੇ ਤੀਰਥ ਇਸ਼ਨਾਨ ਕਰਨਾ ॥ **ਬਾਂਛਤ**=ਇੱਛਤ ॥ **ਪਰਵਾਨੁ**=ਸਫਲ ਹੈ ॥ **ਧੂਰੇ**=ਚਰਨ ਧੂੜ ॥ ੧੪੭ ॥ **ਜੋਹਹਿ**=ਤੱਕਦੇ ਹਨ, ਤਾੜਦੇ ਹਨ (ਮਾਰਨ ਲਈ) ॥ **ਬਿਪਰੀਤ**=ਉਲਟੀ ਗਲ, ਸਰਧਾ ਰਹਿਤ ॥

ਬਿਕਾਰ ਲਿਖੇ ਬਹੁ ਕਾਗਰ = ਇਤਨਾ ਵਿਕਾਰੀ ਹੈ ਕਿ ਜੇਕਰ ਸਾਰੇ ਕਾਗਜ ਲੇਖਾ) ਵੀ ਲਿਖੀਏ ਤਾਂ ਵੀ ਵਿਕਾਰਾਂ ਦਾ ਹਿਸਾਬ ਮੁਕਦਾ ਨਹੀਂ ਵਧਦਾ ਹੀ ਹੈ॥ ਦੁਖਿ = ਰਾਮ ਨਾਮ ਲੈਣ ਲਗਿਆਂ ਦੁਖ ਹੁੰਦਾ ਸੂ ॥ ਕਾਗਰ = ਕਾਗਜ, ਲੇਖਾ ॥ ਸੁਖ = ਸੁਖਾਂ ਦਾ ਸਮੁੰਦਰ (ਪ੍ਰਮਾਤਮਾਂ) ਦੀ ਕਿਰਪਾ ਕਰਕੇ ॥ ਅਪਨੇ ਲੋਭ ਕਉ:– ਨੋ = ਕੀਤਾ ਹੈ ॥ ਮੁਕਤਿ ਪਦੁ = ਮੋਖ ਪਦਵੀ ॥ ਦੀਤੁ = ਦਿੱਤੀ ਹੈ॥ ਬਿਰਥਾ = ਖਾਲੀ॥ ਸੁਆਇ = ਸੁਆਰਥ, (ਮਤਲਬ) ਵਾਸਤੇ ॥ ਬਿਦਾਰਿਆ = ਨਾਸ ਕੀਤਾ ਹੈ ॥ = ਗਿੱਝੀ ਹੈ ॥ ਅਨਿਕ ਬਾਰ = ਅਨੇਕ ਵਾਰ ॥ ੧੪੯ ॥ ਹਿਰੇ = ਕਰ ਦਿਤੇ ॥ ਸੁਨਾਹਿ = ਸੁਣਨਾ ਕਰੋ ॥ ਗੁਨ ਜਾਸੁ = ਗੁਣਾਂ ਦਾ ਜਸ ॥ ਖੁਧਿ = ਭੁਖ, ਤ੍ਰਿਸਨਾ ॥ ਤਾਸੁ = ਤਿਸ ਦੀ ਅਥਵਾ ਤ੍ਰੇਹ ॥

## ੧੯੬

ਅਉਖਧ = ਦਵਾਈਆਂ ॥ ਛਾਰੁ = ਤੁਛ ਹਨ ॥ ਭਜਿਓ = ਜਪੋ ॥ ੨੫੦ ॥ ਰਮਣ = ਜਾਪ ਕਰ ਕੇ ॥ ਸਰਨਿ ਸੂਰ = ਸਰਨ ਆਇਆਂ ਦੀ ਰਖਜਾ ਕਰਨ ਨੂੰ ਸੂਰਮੇ ਹਨ (ਗੁਰੂ) ॥ ਫਾਰੇ = ਪਾੜੇ ਹਨ॥ ਕਾਗਰ = ਕਾਗਜ ਲੇਖੇ ॥ ਪੇਖੁ = ਵੇਖ ਕੇ ॥ ਬਿਖੈ ਰਾਜ ਤੇ ਅੰ:--ਬਿਖੈ ਰਾਜ ਤੇ = ਵਿਸਿਆਂ ਦੇ ਰਾਜ ਕਰ ਕੇ, ਭਾਵ ਬਹੁਤ ਖੋਟੇ ਕਰਮ ਕਰ ਕੇ ॥ ਅੰਧੁਲਾ ਭਾਰੀ = (ਇਹ ਜੀਵ) ਬਹੁਤ ਅੰਨ੍ਹਾਂ (ਅਗਿਆਨੀ) ਹੋ ਰਿਹਾ ਹੈ॥ ਮਗਨੁ = ਮਸਤੀ ॥ ਗਿਰਸਤ = ਗ੍ਰਸਿਆ (ਫੜਿਆ) ਹੋਇਆ ਹੈ॥ ਬਿਖ ਮਾਤੇ = ਵਿਕਾਰਾਂ ਵਿਚ ਮਸਤ ਹੋਏ ਜੀਵ ਦਾ॥ ਆਨ ਸੁਖਾ = ਹੋਰ ਸੁਖ ॥ ੧੫੨ ॥ ਬਟਵਾਰੇ = ਧਾੜਵੀ ਕਾਮ, ਕ੍ਰੋਧ ਆਦਿਕ॥ ਲਏ ਨਿਵਾਰੇ = ਦੂਰ ਕਰ ਲਏ ਹਨ॥ ਰਮਹੁ = ਜਪੋ ॥ ਉਕਤਿ = ਬੁਧੀ ਦੀ ॥ ਗਾਹਿ = ਗ੍ਰਹਣ ਕਰੀਦੇਹਨ॥੧੫੩॥ ਥਾਤੀ = ਥੈਲੀ ॥ ਬਿਚਰੁ = ਵਿਚਰ, ਪਵਿਰਤ ਹੋ (ਲੱਗ) ਕੇ ਸੰਸਾਰ ਵਿਚ ਨਾਮੀਆਂ ਦੇ ਸਾਰੇ ਕਾਰਜ ਸੌਰ ਜਾਂਦੇ ਹਨ॥ ਭਜੁ = ਜਪਣਾ ਕਰ ॥ ਨਿਧਾਨੁ = ਖ਼ਜਾਨੇ ਨੂੰ ॥ ੧੫੪ ॥ ਮਹੀਅਲਿ = ਪ੍ਰਿਥਵੀ ਅਕਾਸ ਵਿਚ ॥ ਪਹਰੂਆ = ਰਾਖਾ ਹੈ । ਜਮ ਨਹੀਂ ਡਰੂਆ = ਜਮਾਂ ਦਾ ਡਰ ਨਹੀਂ ਹੁੰਦਾ॥

## ੧੯੭

**ਟੇਕ**=ਆਸਰਾ ਹੈ ॥ ਹਰਿ ਹਰਿ ਨਾਮੁ:—**ਮਜਨੁ**=ਇਸ਼ਨਾਨ **ਸੂਚੇ**=ਸੁਚੇ ਹੋਏ ਹਾਂ ॥ **ਕੋਟਿ**=ਕ੍ਰੋੜਾਂ ॥ **ਗ੍ਰਹਣ**=ਚੰਦ ਸੂਰਜ ਦੇ ਗ੍ਰਹਣਾਂ ਦੇ ਪੁੰਨ ਨਾਲੋਂ ॥ **ਮੂਚੇ**=ਬਹੁਤਾ ਹੈ ॥ **ਕਿਲਵਿਖ**=ਪਾਪ ॥ **ਦ੍ਰਿਸਟਿ** ਨਜ਼ਰ, ਵੇਖਣ ਵਿਚ ॥ **ਬਚ**=ਬਚਨਾਂ ਕਰ ਕੇ ॥ **ਕ੍ਰਮ**=ਕੰਮਾਂ ਕਰ ਕੇ ॥ **ਬਿਖੁ** ਵਿਹੁ ਰੂਪ ਅਥਵਾ ਸੰਸਾਰ ਦੇ ਵਿਹੁਲੇ ਕਰਮ ॥੧੫੬॥ **ਭੈ ਭੰਜਨ**=ਡਰ ਨਾਸ ਕਰਨ ਵਾਲ **ਬਸਾਹੀ**=ਵਸੌਂਦਾ ॥ **ਡਰਪਤ**=ਡਰਦਿਆਂ ਡਰਦਿਆ ॥ **ਜਰਾ**=ਬੁਢਾਪਾ **ਮਿਰਤੁ**=ਮੌਤ ॥ **ਵਾਸਿ**=ਵੱਸ ਵਿਚ ਹਨ ॥ **ਸਖਾ**=ਸਾਥੀ ॥ ੧੫੭ **ਬਾਹਰਿ**=ਬਾਹਰਮੁਖੀ ਵਿਹਾਰਾਂ ਵਿਚ ॥ **ਘਰਿ ਆਏ**=ਅੰਤਰ ਮੁਖੀ ਬਿਰਤੀ ਸਿਮਰਨ ਵਿਚ ਹੀ ਹੈ ॥ **ਹਿਰਿਆ**=ਨਾਸ ਹੋਏ ਹਨ ॥ **ਮੰਤੁ**=ਜਾਪ ਹੈ ॥ **ਪੇਖਿ**= ਵੇਖ ਕੇ॥੧੫੮॥**ਇਹੁ ਥਾਨੁ**=ਸ੍ਰੀ ਦਰਬਾਰ ਸਾਹਿਬ ॥ **ਕੁਸਲ**=ਸੁਖ। **ਖੇਮ**= ਅਨੰਦ ॥ **ਬਸਾਏ**=ਵਸਾਇਆ ਹੈ ॥ **ਗਾਹੀ**=ਗਾਵੀਏ ॥ **ਨੇਰੇ**=ਲਾਗੇ **ਨਿਹਚਲ ਥਾਨੁ**=ਅਟੱਲ ਥਾ; ਸਤਿ ਸੰਗ ॥ **ਕੇਵਲ**=ਸਿਰਫ ॥ ੧੫੯ **ਪਰਮ ਗਤਿ**=ਮੁਕਤੀ ॥

## ੧੯੮

ਹਰਿ ਕੇ ਦਾਸ ਸਿ:--**ਸਾਕਤ**=ਬੇਮੁਖ ॥ **ਸੰਗੁ**=ਸਾਥ, ਮੇਲ **ਬਿਖਈ**=ਵਿਸ਼ਈ ਹੁੰਦਾ ਹੈ ॥ **ਮਨ ਅਸਵਾਰ**=ਬੇ-ਸੁਆਰ ॥ **ਤੁਰੀ**=ਘੋੜੀ **ਕਾਪੁਰਖੁ**=ਖੁਸਰਾ ॥ **ਪੁਚਾਰੈ**=ਸਜਾਵੇ, ਪਲੋਸੇ, ਵੰਗਾਰੇ ਭੋਗ ਵਾਸਤੇ ॥ **ਨਾਰੀ**= ਇਸਤ੍ਰੀ ਨੂੰ ॥ **ਦੁਹਾਵੈ**=ਚੋਵੇ ॥ **ਗਊ ਚਰਿ**=ਗਾ ਉਤੇ ਚੜ੍ਹ ਕੇ ॥ **ਸਿੰਘ**= ਸੇਰ ਦੇ ॥ **ਪਾਵੈ**=ਦੌੜਾਵੇ ॥ **ਗਾਡਰ**=ਭੇਡ ਨੂੰ ॥ **ਧਾਵੈ**=ਦੌੜੇ, ਜਾਵੇ । **ਸਾ**= ਵਰਗਾ ॥ ੧੬੧ ॥ **ਸਾ**=ਉਹ ॥ **ਧੀਰ**=ਧੀਰਜਤਾ ਵਾਲੀ ॥ **ਰਾਮ ਰਸਾਇਣੁ**= ਰਾਮ ਦੇ ਨਾਮ ਦੀ ਅਕਸੀਰ ਦਵਾਈ ॥ **ਬੀਰ**=ਹੇ ਭਾਈ ॥ **ਜਾਚੈ**=ਮੰਗਦਾ ਹੈ ॥ **ਰਵਾਲ**=ਚਰਨ ਧੂੜ ॥ ੧੬੨ ॥ **ਬਿਗਸੈ**=ਖੁਸ਼ ਹੁੰਦੀ ਹੈ ॥ **ਓਤਿ ਪੋਤਿ**= ਵਿਚ ॥ **ਗੀਧੇ**=ਗਿੱਝੇ (ਮਿਲੇ) ਹਨ ॥ **ਬੀਧੇ**=ਵਿੰਨ੍ਹੇ(ਇਕ ਮਿਕ) ਹੋਏ ਹਨ ॥

**ਆਨ**=ਹੋਰ ॥ **ਅੰਧ ਕੂਪ**=ਅੰਨੇ ਖੂਹ ਸੰਸਾਰ ਚੋਂ । **ਤ੍ਰਿਭਵਣਿ**= ਤਿੰਨਾਂ ਲੋਕਾਂ ਵਿਚ ॥ **ਕਥਨੀ ਸਾਰੁ**=ਕਥਾ ਸ੍ਰੇਸਟ ਹੈ ॥ ਨਿਤ ਪ੍ਰਤਿ ਨਾਵਣੁ:-- ਜਿਸ ਜਗ੍ਹਾ ਬੈਠ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਧੀ ਸੀ, ਉਸ ਥਾਂ 'ਰਾਮ ਸਰ' ਨਾਮ ਦਾ ਸਰੋਵਰ ਰਚ ਕੇ ਉਸ ਦਾ ਮਹਾਤਮ ਸੰਗਤਾਂ ਪ੍ਰਤੀ ਪ੍ਰਗਟ ਕਰਦੇ ਹਨ। ਇਸ ਸਰੋਵਰ ਦੀ ਕਾਰ ਸੇਵਾ ਸੰਗਤਾਂ ਨੇ ਇਕ ਪਹਿਰ ਵਿਚ ਕੀਤੀ ਸੀ। ਏਥੇ ਰਾਮ ਸਰ ਦੇ ਅਰਥ ਸਤਿਸੰਗ ਵੀ ਕੀਤੇ ਜਾਂਦੇ ਹਨ:-**ਝੋਲਿ**=ਹਥਾਂ ਨਾਲ ਹਿਲਾ ਕੇ, ਬੂਰ (ਵਿਸੇ ਵਿਕਾਰਾਂ) ਨੂੰ ਪਰੇ ਹਟਾ ਕੇ॥ **ਮਹਾ ਰਸੁ**=ਆਤਮ ਅਨੰਦ ॥ **ਨਿਰਮਲੁ**=ਸੁੱਧ ॥ **ਉਦਕੁ**=ਜਲ॥ **ਮਜਨੁ**=ਇਸਨਾਨ ॥

## ੧੯੯

**ਗੋਸਟਿ**=ਚਰਚਾ ਸੱਤ ਅਸਤ ਦੀ॥ **ਕਿਲ ਵਿਖ**=ਮਹਾਂ ਪਾਪ ॥ **ਰਵਿਆ**=ਵਸਿਆ ਹੋਇਆ ਹੈ ॥ ਸੋ ਕਿਛ ਕਰਿ:- ਇਕ ਵੈਸ਼ਨੋ ਨੂੰ ਬਿਸਨ ਭਗਤ ਦੇ ਲੱਛਣ ਸਮਝਾਉਂਦੇ ਹਨ:- **ਦੂਜਾ ਭਾਉ**=ਦ੍ਵੈਤ ਭਾਵ ॥ **ਕਰਮ**= ਜਗ ਆਦਿਕ ਛੇ ਕਰਮ ਕਰਨੇ ॥ **ਧਰਮ**=ਅਪਣੀ ਜਾਤੀ ਅਨੁਸਾਰ ਕਰਮ ਕਰਨੇ ॥ **ਨੇਮ**=ਨਿਯਮ; ਚੇਤ ਦੇ ਮਹੀਨੇ ਵਿੱਚ ਲੂਣ ਆਦਿ ਦਾ ਛੱਡ ਦੇਣਾ ਆਦਿ ਆਦਿ ॥ **ਘਾਲ**=ਸੇਵਾ ਕਮਾਈ ॥ **ਅਪਰ ਅਪਾਰੁ**=ਸ੍ਰੇਸਟ ਤੋਂ ਸ੍ਰੇਸਟ ॥ ੧੬੬ ॥ **ਦੇਵਾਨੇ**=ਹੇ ਮੂਰਖ॥ **ਕੋ**=ਕੌਣ ॥ **ਵਰਸਾਨੇ**=ਲਾਭਵੰਦ ਹੋਵੇ ਹੈ॥ **ਠਗਉਰੀ**= ਠੱਗ ਬੂਟੀ (ਉਹ ਬੂਟੀ ਜੋ ਠੱਗ ਲੋਕ ਰਾਹੀਆਂ ਨੂੰ ਖਵਾ ਕੇ ਬੇਹੋਸ਼ ਕਰਕੇ ਲੁੱਟ ਲੈਂਦੇ ਸਨ) ॥ **ਦਾਰਨ**=ਭਿਆਨਕ ਹੈ॥ **ਦੁਤਰ**=ਕਠਨ॥ **ਦੁਇ ਕੁਲ**=ਨਾਨਕੇ ਦਾਦਕੇ ਅਥਵਾ ਲੋਕ ਪ੍ਰਲੋਕ॥ ਗਰੀਬਾਂ ਉਪਰਿ ਜਿ:-ਸੁਲਹੀ ਖਾਂ ਦਿਲੀਓਂ ਦਾੜ੍ਹੀ ਤੇ ਹਥ ਫੇਰ ਕੇ ਬਾਬੇ ਪ੍ਰਿਥੀ ਚੰਦ ਨੂੰ ਗੱਦੀ ਦਿਵਾਉਣ ਆਇਆ, ਰਾਹ ਵਿਚ ਗੁਰੂ ਕੇ ਕੋਠੇ ਪਿੰਡ ਦੇ ਆਵੇ ਵਿਚ ਪੈ ਕੇ ਸੜ ਗਿਆ। ਤਿਸ ਪ੍ਰਥਾਇ ਆਪ ਜੀ ਨੇ ਇਹ ਸ਼ਬਦ ਉਚਾਰਨ ਕੀਤਾ:-**ਖਿੰਜੈ**=ਖਿੱਝਦੀ, ਰੋਹਬ ਦੇਂਦੀ ਹੈ॥ **ਸਾ**=ਉਹ ਦਾੜ੍ਹੀ ॥ **ਉਪਜਿ ਵਡ ਤਾਪੁ**=ਪੈਦਾ ਹੋ ਕੇ ਵਡੇ ਦੁਖ ਨਾਲ॥ (ਭਾਵ ਅੱਗ ਵਿਚ ਪੈ ਕੇ ਮੋਇਆ) ॥ **ਮੰਦੀ**=ਬੁਰੀ ॥ **ਸੋਇ**=ਸੋਭਾ ਹੋਈ ॥ ਮਹਜਰੁ ਝੂਠਾ ਕੀਤੋਨੁ:-ਅੱਗੇ ਗੁਰੂ ਸਾਹਿਬ ਜੀ ਦਸਦੇ ਹਨ ਕਿ ਜਦ ਗੋਇੰਦ ਵਾਲ ਦੇ ਗੋਂਦੇ ਮਰਵਾਹੇ ਖੱਤ੍ਰੀ ਦੇ ਪੁੱਤ੍ਰਾਂ ਨੇ ਦਿਲੀ ਜਾ ਕੇ ਗੁਰੂ ਅਮਰ ਦਾਸ ਜੀ ਦੇ ਵਿਰੁਧ ਸ਼ਕਾਇਤ ਕੀਤੀ ਸੀ ਤਾਂ ਤਦੋਂ ਵੀ ਪਰਮੇਸ੍ਵਰ ਨੇ ਏਸੇ ਤਰ੍ਹਾਂ ਸਹਾਇਤਾ ਕੀਤੀ ਸੀ॥ **ਮਹਜਰੁ**=ਮੇਹਜਰ (ਪੁਕਾਰ) ਨਾਮਾ (ਉਹ

ਲਿਖਤੀ ਸਕਾਇਤ, ਜਿਸ ਉਤੇ ਬਹੁਤ ਸਾਰੇ ਆਦਮੀ ਦਸਖਤ ਕਰਕੇ ਕਿਸੇ ਦੇ ਵਿਰੁਧ ਅਫਸਰ ਪਾਸ ਭੇਜਨ) ॥ **ਸੰਤਾਪੁ**=ਦੁਖ ॥ **ਸਚੀ ਦਰਗਾਹ**=ਨਿਆਕਾਰ ਅਕਬਰ ਦੀ ਕਚਹਿਰੀ ਵਿੱਚ ॥ **ਸਿਰੁ**=ਸਿਰ ਉਤੇ ॥ **ਪਛੋੜੈ**=ਮਾਰਦਾ ਹੈ ॥ **ਅੰਧਾ ਮੂੜੁ**= ਮੂਰਖ ਅਗਿਆਨੀ । **ਬਿਆਪੇ**=ਲੱਗ ਗਿਆ ॥ **ਅਦਲੀ**=ਨਿਆ ਕਰਨ ਵਾਲਾ ॥ **ਕਮਾਇਐ**=ਕੀਤੇ ਅਨੁਸਾਰ ॥ **ਬਾਧੇ**=ਬੱਝੇ, ਫਸੇ ॥ **ਦਰਬੁ**=ਧਨ ॥ ਗੋਂ ਦਾ ਓਥੋਂ ਮਾਰ ਖਾ ਕੇ ਮੁੜ ਆਇਆ ਅਤੇ ਸ਼ਰਮ ਨਾਲ ਹੀ ਮਰ ਗਿਆ ॥ ਪਿਛੇ ਇਕ ਪੁੱਤਰ ਤੇ ਔਰਤਾ ਹੀ ਰਹਿ ਗਈਆਂ ॥ ਜਨਕੀ ਧੂਰਿ:–**ਜਨ ਕੀ**=ਦਾਸਾਂ ਦੀ ॥ **ਮੀਠ**=ਮਿੱਠੀ ॥ **ਖਟਾਨੀ**=ਲੱਗੀ ਹੈ ॥

## ੨੦੦

**ਅਹੰਬੁਧਿ**=ਹੰਕਾਰ ਵਾਲੀ ਬੁੱਧੀ ਕਰਕੇ ॥ **ਪੂਰਿ ਬਿਧਾਈ**=ਚੰਗੀ ਤਰ੍ਹਾ ਬਿੰਧਾ ਹੋਇਆ ੨ ਸੀ(ਮਾਯਾ ਨਾਲ)॥ **ਮੰਜਾਈ**=ਮਾਂਜਿਆ ਹੈ ॥ **ਅਨਿਕ ਜਲਾ**= ਅਨੇਕਾਂ ਤੀਰਥਾਂ ਦੇ ਜਲ ਨਾਲ ॥ **ਤੇਹੀ**=ਉਹੋ ਜੇਹੀ ਜੈਸੀ ਸਾਧੂ ਧੂਰ ਨਾਲ ਮਾਂਜਿਆ ਹੁੰਦੀ ਹੈ॥ **ਭੇਟਿਓ**=ਮਿਲਿਆ ਹੈ ॥ **ਭਉ ਕਾਲ**=ਮੌਤ ਦਾ ਡਰ ॥ **ਮੁਕਤਿ**=ਮੋਖ ॥ **ਭੁਗਤਿ**=ਭੋਗ ਭੋਗਣੇ ਦੀ ॥ **ਜੁਗਤਿ**=ਜੁਗਤੀ ॥ ੧੭੦ ॥ **ਕਾਨੀ**=ਕੰਨਾਂ ਨਾਲ ॥ **ਪਰਾਨੀ**=ਹੇ ਜੀਵ ॥ ਸਾਤਿ ਭਈ ਗੁਰ:–ਸ੍ਰੀ ਹਰਿਗੋਬਿੰਦ ਜੀ ਦਾ ਤਾਪ ਉਤਰ ਜਾਣ ਤੇ ਸੰਗਤ ਪ੍ਰਤੀ ਦਸਦੇ ਹਨ:– **ਬਿਨਸੇ**=ਦੂਰ ਹੋ ਗਏ ॥ **ਕਲਿਆਨ**= ਸੁਖ ॥ **ਅਗਮ**=ਬੇਅੰਤ ॥ **ਸੰਗਮਿ**=ਮਿਲਾਪ ਕਰਕੇ ॥ **ਬਿਆਧਿ**=ਸਰੀਰ ਦਾ ਰੋਗ ॥ **ਉਬਰੇ**=ਬਚ ਗਏ ॥ **ਮਨ, ਬਚ, ਕ੍ਰਮ**=ਮਨ ਕਰਕੇ, ਬਚਨਾ ਦੁਆਰਾ ਅਤੇ ਕੰਮਾਂ ਕਰਕੇ ॥ ਨੇਤ੍ਰ ਪਰਗਾਸੁ:–ਸ੍ਰੀ ਹਰਿ ਗੋਬਿੰਦ ਜੀ ਦੀਆ ਮਾਤਾ (ਸੀਤਲਾ) ਦੇ ਜ਼ੋਰ ਨਾਲ ਅੱਖਾ ਦਬਾਈਆਂ ਗਈਆ ਸਨ । ਆਰਾਮ ਆਉਣ ਤੇ ਜਦ ਅਖਾ ਨਵੀਆ ਨਰੋਈਆ ਖੁਲ੍ਹ ਗਈਆਂ ਤਾ ਆਪ ਜੀ ਨੇ ਇਸ ਪਰਥਾਇ ਧੰਨਵਾਦ ਵਿਚ ਸ਼ਬਦ ਉਚਾਰਿਆ:–**ਨੇਤ੍ਰ ਪਰਗਾਸੁ**= ਅੱਖਾਂ ਵਿਚ ਚਾਨਣਾ, ਅੱਖਾਂ ਖੋਹਲੀਆਂ ਹਨ ॥ **ਭਰਮ ਗਏ**=ਅੱਖਾ ਦੇ ਬੈਠ ਜਾਣ ਯਾ ਖਰਾਬ ਹੋ ਜਾਣ ਦਾ ਡਰ ਦੂਰ ਹੋ ਗਿਆ ਹੈ ॥ **ਭਈ ਸੇਵ**=ਜੇਹੜੀ ਸੇਵਾ ਮਾਤਾ ਗੰਗਾ ਜੀ ਨੇ (ਸਿਰ ਤੇ ਰੋਟੀਆਂ ਬਾਬੇ ਬੁਢੇ ਜੀ ਵਾਸਤੇ ਚੁਕ ਕੇ ਨੰਗੇ ਪੈਰੀਂ ਝੁਬਾਲ ਪਿੰਡ ਤਕ ਜਾਣ ਦੀ) ਕੀਤੀ ਸੀ ॥ **ਬਿਹਾਰੀ**=੧. ਅਕਾਲ ਪੁਰਖ ਨੇ, ੨. ਬਾਲਕ ਨੂੰ ॥ ੧੭੩ ॥ **ਨੇਤ੍ਰ**=

ਅੱਖਾਂ ਹਨ ॥ ੧੭੪ ॥ **ਮਸਲਤਿ**=ਸਲਾਹਕਾਰ ॥ **ਸਾਰਿ**=ਖਬਰਦਾਰੀ ਨਾਲ ॥ **ਦੀਨ ਦੁਨੀ**=ਪ੍ਰਲੋਕ ਤੇ ਲੋਕ ਦਾ ਸਹਾਇਤਾ ਕਰਨ ਵਾਲਾ ਹੈ॥ **ਆਗੈ**=ਪਰਲੋਕ ॥ **ਇਹੁ ਥਾਨੁ**=ਇਹ ਲੋਕ ॥ **ਫੁਰਮਾਨੁ**=ਹੁਕਮ ॥ **ਸਮਾਲਿ**=ਯਾਦ ਕਰ ॥

## ੨੦੧

ਸਤਿਗੁਰੁ ਪੂਰਾ:-**ਰਵਤ**=ਜਪਕੇ ॥ **ਮਇਆ**=ਦਯਾ ॥ **ਅਸਥਿਰੁ**= ਅਚੱਲ ॥ **ਸੋਹਾਗੁ**=ਪਤੀ ॥ ਧੋਤੀ ਖੋਲਿ:-ਇਕ ਬ੍ਰਹਮਨ ਜਿਸ ਦੀ ਅੱਲ ਕੁੱਦੂ ਸੀ, ਹਰੇਕ ਨਵੇਂ ਵਿਆਹ ਵਾਲੇ ਘਰੋਂ ਇਕ ਰੁਪਯਾ ਲੈਂਦਾ ਹੁੰਦਾ ਸੀ ਅਤੇ ਜੇਹੜਾ ਨਹੀਂ ਦੇਂਦਾ ਸੀ ਉਸ ਦੇ ਵੇਹੜੇ ਵਿੱਚ ਨੰਗਾ ਹੋਕੇ ਭੁੜਕਣ ਲਗ ਪੈਂਦਾ ਸੀ । ਉਸ ਦੇ ਏਸ ਪਾਖੰਡ ਪਰਥਾਏ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ:-**ਗਰਧਪ**=ਖੋਤੇ ॥ **ਲਾਹੇ ਪੇਟਿ**= ਪੇਟ ਲਾਹੁੰਦਾ (ਭਰਦਾ) ਹੈ ॥ **ਕਰਤੂਤੀ**=ਸੁਭ ਕਰਮਾਂ ਤੋਂ ॥ **ਕੁਹਤ**=ਕੋਂਹਦਾ, ਤੰਗ ਕਰਦਾ ॥ **ਸੰਗੈ**=ਝਿੱਜਕਦਾ॥ ਥਿਰੁ ਘਰ ਬੈਸਹੁ:-ਮਾਤਾ ਗੰਗਾ ਜੀ ਜਦ ਬਾਬੇ ਬੁਢੇ ਜੀ ਪਾਸੋਂ ਪੁਤ੍ਰ ਦਾ ਵਰ ਲੈਣ ਗਏ, ਬੜੀ ਧੂਮ ਧਾਮ ਨਾਲ ਬਾਬਾ ਜੀ ਵਲ ਜਾ ਰਹੇ ਸਨ ਤਾਂ ਅਗੋਂ ਬਾਬਾ ਜੀ ਨੇ ਰਥਾਂ ਦੀ ਧੂੜ ਉਡਦੀ ਵੇਖਕੇ ਕਿਹਾ ਕਿ ਗੁਰੂ ਕਿਆਂ ਨੂੰ ਕਿੱਧਰ ਦੀ ਭਾਜੜ ਪੈ ਗਈ ਹੈ। ਇਹ ਸੁਣ ਕੇ ਮਾਤਾ ਜੀ ਮੁੜ ਆਏ । ਏਸ ਬਚਨ ਨੂੰ ਸੱਚਾ ਕਰਨ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਵਡਾਲੀ ਪਿੰਡ ਜਾ ਰਹੇ ਸਨ । ਏਥੇ ਹੀ ਸ੍ਰੀ ਹਰਿਗੋਬਿੰਦ ਜੀ ਦਾ ਜਨਮ ਹੋਇਆ ਤੇ ਦੋ ਕੁ ਸਾਲ ਤੱਕ ਏਥੇ ਹੀ ਰਹੇ। ਅੰਮ੍ਰਿਤਸਰ ਵਾਪਸ ਆਕੇ ਸ੍ਰੀ ਹਰਿਗੋਬਿੰਦ ਜੀ ਨੂੰ ਅਸੀਸ ਵਜੋਂ ਇਹ ਸਬਦ ਉਚਾਰਨ ਕੀਤਾ:-**ਥਿਰੁ**=ਬੇ-ਚਿੰਤ ਹੋਕੇ, ਟਿੱਕ ਕੇ ॥ **ਬੈਸਹੁ**=ਬੈਠੋ॥ **ਦੁਸਟ**=ਦੋਖੀ॥ **ਜਨ ਕੀ**=ਦਾਸ ਦੀ ॥ **ਪੈਜ**=ਇਜ਼ਤ ॥ **ਪੀਨੇ**=ਪੀਤਾ ਹੈ।੧੦੯॥ **ਭਾਹਿ**=ਅਗਨੀ, ਤ੍ਰਿਸਨਾ ॥ **ਜਲਾ**=ਪਦਾਰਥਾਂ ਰੂਪ ਪਾਣੀ ਵਿਚ । **ਨਾਇ**=ਨਾਮ ਜਪਣ ਕਰਕੇ॥ **ਭੇਟਤ**=ਮਿਲ ਕੇ॥ **ਮੰਤਾ**= ਉਪਦੇਸ ਹੈ॥ **ਤ੍ਰਾਸ**=ਡਰ ॥ **ਅਨ ਦਿਨੁ**=ਰਾਤ ਦਿਨ, ਸਦਾ ॥ **ਸੋਇ**= ਸੋਭਾ ਹੈ। ੧੧੦ । ਉਦਮੁ ਕਰਤ:-**ਖੇਮ**=ਸਦਾ ਦਾ ਸੁਖ॥ **ਕੁਸਲ**=ਅਨੰਦ ਨਾਲ। **ਪੇਖਤ**=ਵੇਖ ਕੇ ॥ **ਪਰਸ**=ਛੂਹ ਕੇ ॥

## ੨੦੨

**ਪ੍ਰਸਾਦਿ**=ਕ੍ਰਿਪਾ ਤੇ ॥ **ਪਰਮ ਪਦੁ**=ਉੱਚੀ ਪਦਵੀ, ਮੁਕਤੀ ॥ **ਆਪੁ**=ਹੰਕਾਰ॥ **ਆਪਹਿ**=ਆਪਣਾ ਰੂਪ ਹੀ ਹੋ ਗਏ॥ **ਸੁਖ ਆਸਨ**=

ਸੁਖ ਅਸਥਾਨ (ਪ੍ਰਮਾਤਮਾਂ) ਵਿਚ ॥ **ਬਾਸਨ**=ਵੱਸਦੇ ਹਨ ।੧੧੧॥ **ਮਜਨ**=ਤੀਰਥ ਇਸ਼ਨਾਨ ॥ **ਲਾਖ, ਅਰਬ, ਖਰਬ**=ਬੇਅੰਤ ਧਨ । **ਉਰਧ**=ਪੁੱਠੇ ਹੋਕੇ, ਕਪਾਲੀ ਆਸਨ ਕਰਕੇ। **ਲਾਧੇ**=ਪਾਏ ਹਨ ॥ **ਰਸਨ**=ਜ਼ਬਾਨ ਕਰਕੇ॥ **ਅਗਾਧਿ**=ਬੇਅੰਤ ॥ **ਬੋਧਿ**=ਗਿਆਨ ਹੈ ॥ **ਅਗਮ**=ਮਨ ਬਾਣੀ ਤੋਂ ਪਰੇ॥ ੧੧੨॥ **ਕਿਲ ਵਿਖ**=ਪਾਪ ॥ **ਕਹਾ**=ਕਾਹਦਾ ॥ **ਭੈ**=ਡਰ ॥੧੧੩॥ **ਉਬਰੈ**=ਤਰਦਾ ਹੈ ॥ **ਸੁਖ ਸਾਰਾ**=ਅਸਲ ਸੁਖ॥੧੧੪॥ **ਬ੍ਰਿਥਾ**=ਰੋਗ, ਪੀੜਾ॥ **ਬਿਆਪੈ**=ਲੱਗਦਾ॥

## ੨੦੩

**ਦਾਸੁ ਹਰਿ**=ਹਰੀ ਦਾ ਦਾਸ॥ **ਮਾਈ**=ਹੇ ਭਾਈ॥ ਭੁਜ ਬਲ ਬੀਰ:- **ਭੁਜ ਬਲ ਬੀਰ**=ਬਾਹਾਂ ਦੇ ਬਲ ਵਾਲੇ ਜੋਧੇ ॥ **ਬ੍ਰਹਮ**=ਹੇ ਵਾਹਿਗੁਰੂ ॥ **ਸੁਖ ਸਾਗਰ**=ਸੁਖਾਂ ਦੇ ਸਮੁੰਦਰ॥ **ਗਰਤ**=ਸੰਸਾਰ ਰੂਪੀ ਟੋਏ ਵਿੱਚ॥ **ਪਰਤ**=ਪੈਂਦੇ ਨੂੰ॥ **ਗਹਿ ਲੇਹੁ**=ਫੜ ਲਵੋ॥ **ਅੰਗੁਰੀਆ**=ਉਂਗਲੀ ਤੋਂ ॥ **ਸ੍ਰਵਨਿਨ**=ਕੰਨਾਂ ਵਿਚ॥ **ਸੁਰਤਿ**=ਸੋਝੀ॥ **ਸੁੰਦ੍ਰ ਨਹੀ**=ਕੋਝੀਆ, ਭਾਵ ਪ੍ਰੇਮ ਹੀਨ ਹਨ॥ **ਆਰਤ**=ਦੁਖੀ ਹੋਕੇ ॥ **ਦੁਆਰਿ**=ਦਰਵਾਜ਼ੇ ਤੇ ॥ **ਰਟਤ**=ਪੁਕਾਰਦਾ ਹਾਂ॥ **ਪਿੰਗੁਰੀਆ**=ਪਿੰਗਲਾ, ਨਿਸਕਾਮ ਕਰਮ ਅਥਵਾ ਸਾਧਨ ਰੂਪੀ ਹੱਥਾਂ ਪੈਰਾਂ ਤੋਂ ਬਿਨਾ॥ **ਦੀਨਾ ਨਾਥ**=ਹੇ ਗ੍ਰੀਬਾ ਦੇ ਸੁਆਮੀ ॥ **ਕਰੁਣਾਮੈ**=ਕ੍ਰਿਪਾ ਸਰੂਪ ॥ **ਮਹਤਰੀਆ**=ਮਾਤਾ ॥ **ਗਹਿ**=ਫੜਕੇ ॥ ਦਯ ਗੁਸਾਈ ਮੀਤ.-**ਦਯ** ਉਚਾਰਨ **ਦਈ**=ਹੇ ਪ੍ਰਕਾਸ਼ ਕਰਨ ਵਾਲੇ, ਵਾਹਿਗੁਰੂ ॥ **ਮੀਤੁਲਾ**=ਮਿੱਤਰ॥ **ਬਾਸੁ**=ਵੱਸ॥ **ਹਸਤ**=ਹੱਥ ਦਾ ॥ **ਅਲੰਬਨੁ**=ਆਸਰਾ ਦੇਵੋ॥ **ਗਰਤਹੁ**=(ਸੰਸਾਰ ਦੇ) ਟੋਏ ਚੋਂ ॥ **ਉਧਰੁ**=ਬਚਾਓ ॥ **ਸੰਮਲਾ**=ਯਾਦ ਕਰਾ ॥ **ਸਰਣਿ ਸਮਾਈ**=ਸ਼ਰਨ ਆਏ ਦੀ ਸਮਾਈ ਕਰਨ ਵਾਲੇ ॥ **ਹਿਤ**=ਪਿਆਰੇ॥ **ਮਹਾਰਸ**=ਆਤਮ ਅਨੰਦ ॥ **ਕੇਸਵਾ**=ਵਾਹਿਗੁਰੂ ॥ **ਭਜੈ**=ਜਪ ਕਰਕੇ ॥ **ਰਹੋਏ**=ਲੰਮੀ ਹੇਕ ਨਾਲ ਪੜ੍ਹਨ ਵਾਲੇ ਛੰਦਾਂ ਦੀ ਇਕ ਜਾਤ ਹੈ॥ ਹੈ ਕੋਈ ਰਾਮ.- **ਹੈ ਕੋਈ**=ਕੋਈ ਵਿਰਲਾ ਹੈ ॥ **ਕਲਿਆਣ**=ਖੁਸ਼ੀਆਂ, ਅਨੰਦ ॥ **ਕਾਹੂ**=

ਕਸੇ ਦੀ ॥ **ਆਹੈ**=ਚਾਹੁੰਦਾ ਹੈ ॥ **ਗਾਹੈ**=ਜਪਦਾ, ਵਿਚਾਰਦਾ ਹੈ ॥ **ਮੂਲੇ**= ਦਾਚਿਤ ॥ **ਬਿਨਉ**=ਬੇਨਤੀ ॥

## ੨੦੪

ਕਵਨ ਗੁਨ ਪ੍ਰਾਨ:—**ਪ੍ਰਾਨ ਪਤਿ**=ਪ੍ਰਾਣਾਂ ਦੇ ਪਤੀ (ਵਾਹਿਗੁਰੂ) ਨੂੰ ॥ **ਮੋਹਿ**=ਮੈਂ ॥ **ਨਾਹਿਨ**=ਨਹੀਂ ਹੈ ॥ **ਦਰਬੁ**=ਸੁੱਭ ਗੁਣਾਂ ਦਾ ਧਨ ॥ **ਨ ਜੋਬਨ**=ਜਵਾਨੀ ਵੀ ਨਹੀਂ ਹੈ ॥ **ਮਾਤੀ**=ਨਿਰਾ ਮਮਤੇਵਾਂ ਹੀ ਹੈ ॥ **ਅਨਾਥ**= ਗ੍ਰੀਬਣੀ ॥ **ਸਮਾਈ**=ਮੇਲ, ਗੁਜ਼ਰਾਨ ॥ **ਬੈਰਾਗਨਿ**=ਵੈਰਾਗਵਾਨ ॥ **ਤਿਸਾਈ**= ਪਿਆਸੀ ॥ **ਜਲਨਿ**=ਤ੍ਰਿਸਨਾ ਅਗਨੀ, ਵਿਛੋੜੇ ਦੀ ਸੜਨ ॥ ਪ੍ਰਭ ਮਿਲਬੇ ਕਉ:— **ਮਿਲਬੇ ਕਉ**=ਮਿਲਣੇ ਨੂੰ ॥ **ਪਾਇ**=ਪੈਰੀਂ ॥ **ਅਰਪਉ**=ਹਵਾਲੇ ਕਰਾਂ ॥ **ਵਿਰਾਗੀ**=ਵੈਰਾਗਣ ਹੋਈ ਹੋਈ ॥ **ਅੰਕੁਰ**=ਅੰਗੂਰ, ਭਾਗ ॥ **ਪ੍ਰਗਟੇ**=ਨਿਕਲੇ, ਜਾਗ ਪਏ ॥ **ਪੂਰਬ ਕਰਮ**=ਪਿਛਲੇ ਜਨਮ ਦੇ ਕਰਮਾਂ ਦੇ ॥ **ਭੇਟਿਓ**=ਮਿਲਿਆ ॥ **ਰਸਿਕ ਬੈਰਾਗੀ**=ਆਤਮ ਰਸ ਵਿਚ ਰਸਿਆ ਹੋਇਆ ਵੈਰਾਗਵਾਨ ਸਤਿਗੁਰੂ ॥ **ਸੋਈ**=ਅਗਿਆਨਤਾ ਵਿਚ ਸੁਤੀ ਹੋਈ ਬੁਧੀ ਜਾਗ ਪਈ ਹੈ ॥ ਨਿਕਸੁ ਰੇ ਪੰਖੀ:—**ਨਿਕਸੁ**=ਨਿਕਲ (ਸੰਸਾਰ ਰੂਪ ਜਾਲ ਵਿਚੋਂ) ॥ **ਸਿਮਰਿ ਹਰਿ ਪਾਂਖ**=ਹਰੀ ਦੇ ਸਿਮਰਨ ਰੂਪੀ ਖੰਭਾਂ ਕਰ ਕੇ ॥ **ਗਹੁ**=ਫੜ (ਧਿਆਨ) ਕਰ ਕੇ ॥ **ਰਤਨੁ**=ਅਮੋਲਕ (ਨਾਮ) ਨੂੰ ॥ **ਹੀਅਰੇ**=ਹਿਰਦੇ ॥ **ਕੂਈ**=ਛੱਪੜੀ ॥ **ਤ੍ਰਿਸਨਾ ਰਸ**=ਪਦਾਰਥਾਂ ਦੇ ਸਵਾਦਾਂ ਦਾ ਲਾਲਚ ॥ **ਪੰਕਜ**=ਚਿਕੜ ਹੈ ॥ **ਤੀਖਣ**= ਤੇਜ਼ ਹੈ ॥ **ਫਾਸ**=ਫਾਹੀ ਮੋਹ ਦੀ ॥ **ਨਿਵਾਸ**=ਵਾਸਾ ॥ **ਕਰੁ ਗਹਿ ਲੇਹੁ**= ਹਥ ਫੜ ਕੇ ਲਵੇ ॥ **ਰਾਸਿ**=ਪੂੰਜੀ ਹੈ ॥ ਹਰਿ ਪੇਖਨ ਕਉ:—**ਪੇਖਨ**=ਵੇਖਨ ॥ **ਰੈਨੀ**=ਰਾਤ ॥ **ਨੇਰਾ**=ਨੇੜੇ ਹੀ ॥ **ਨਿਹੋਰਾ**=ਬੇਨਤੀ, ਪ੍ਰਾਰਥਨਾ ॥ **ਤੁਲਾ ਧਾਰ**=(ਬੁਧੀ ਰੂਪੀ) ਤੱਕੜ ਤੇ ਚਾੜ੍ਹ ਕੇ ॥ **ਥੋਰਾ**=ਤੁਛ ਹਨ ॥ **ਸੰਤ ਪ੍ਰਸਾਦਿ**= ਸੰਤਾਂ ਦੀ ਕ੍ਰਿਪਾ ਨਾਲ ॥ **ਗੁਨ ਸਾਗਰ**=ਗੁਣਾਂ ਦਾ ਸਮੁੰਦਰ ਪ੍ਰਮਾਤਮਾਂ ਦੇ ॥ **ਜਾਤ**= ਜਾਂਦਾ (ਮਨ) ॥ **ਬਹੋਰਾ**=ਮੋੜ ਲਿਆ ਹੈ, (ਜਨਮ ਮਰਨ ਵਲੋਂ) ॥ **ਆਨਦ ਸੂਖ**= ਪ੍ਰਮਾਤਮਾਂ ਨੂੰ ॥ **ਭੇਟਤ**=ਮਿਲਕੇ ॥ **ਕ੍ਰਿਤਾਰਥੁ**=ਕਾਮਯਾਬ ॥ **ਸਵੇਰਾ**=

ਪਹਿਲੇ ਵੇਲੇ ਹੀ, ਛੇਤੀ ਹੀ॥

## ੨੦੫

ਕਿਨ ਬਿਧਿ ਮਿਲੈ:--**ਕਿਉ**=ਕਿਸ ਤਰ੍ਹਾਂ ॥ **ਏਕਾ ਸੰਗਤਿ**=ਇਕ ਚੇਤਨ ਸਤਾ ਦੀ ਸੰਗਤ ਹੈ, ਮਨ ਤੇ ਇੰਦਰੀਆਂ ਨੂੰ ॥ **ਗ੍ਰਿਹਿ**=ਸਰੀਰ ਵਿਚ ॥ **ਬਸਤੇ**=ਵਸਦੇ ਹਨ ਮਨ ਇੰਦ੍ਰੀਏ ॥ **ਏਕ ਬਸਤੁ**=ਇਕ ਆਤਮ ਵਸਤੂ ॥ **ਪੰਚ**=ਪੰਜ ਗਿਆਨ ਇੰਦਰੇ॥ **ਦੁਹੇਲੇ**=ਦੁਖੀ ਰਹਿੰਦੇ ਹਨ॥ **ਉਹ ਬਸਤੁ ਅਗੋਚਰ, ਠਾਈ**=ਉਹ ਅਗੋਚਰ ਵਸਤੂ ਹਿਰਦੇ ਰੂਪੀ ਥਾਂ ਵਿਚ ਵਸ ਰਹੀ ਹੈ॥ **ਤਾਲਾ**=ਅਗਿਆਨ ਰੂਪ ਜੰਦਰਾ ॥ **ਕੁੰਜੀ**=ਬ੍ਰਹਮ ਵਿਦਜਾ ਰੂਪ ਕੁੰਜੀ ॥ **ਸਉਪਾਈ**=ਸੌਂਪੀ ਹੈ ॥ **ਪੰਚ ਜਨਾ**=ਸੰਤਾਂ, ਮਹਾਤਮਾਂ ਨੇ ॥ **ਸਹਜੁ**=ਗਿਆਨ ॥ ਐਸੋ ਪਰਚਉ ਪਾਇਆ:--**ਪਰਚਉ**=ਪ੍ਰਚਾਵਾ, ਫਸਾਉਤ, ਪ੍ਰੇਮ ਫਾਹੀ॥ **ਬਿਸੁਆਸੁ**=ਨਿਸਚਾ,ਭਰੋਸਾ॥ **ਹੋਇ ਆਇਓ**=ਹੋ ਗਿਆ ਹੈ॥ **ਕੈ ਪਹਿ**=ਕਿਸ ਪਾਸ ॥ **ਜਉ**=ਜੇ॥ **ਰਘੁਰਾਇਓ**=ਅਕਾਲ ਪੁਰਖ ॥ **ਲਹਿਓ**=ਲੱਥ ਗਿਆ ॥ **ਸਹਸਾ**=ਭਰਮ ॥ **ਫੁਨਿ**=ਫਿਰ ॥ **ਖੰਡ**=ਸਰੀਰ ਦਾ ॥ **ਬ੍ਰਹਮੰਡ**=ਕੁਲ ਸੰਸਾਰ ॥ **ਠਾਨਾ**=ਟਿਕਾਨਾ, ਇਸਥਿਤੀ ਹੈ ॥ **ਠਾਈ**=ਥਾਂ (ਰਿਦੇ ਵਿਚ) ਹੈ॥ **ਕੈ ਠੈ**=ਕੇਹੜੇ ਥਾ ॥ **ਕਨਿਕ**=ਸੋਨਾ ॥ **ਰਚਾਇਓ**=ਗਹਿਣੇ ਬਣਾਏ ਹਨ॥ **ਇਵ**=ਏਸ ਤਰ੍ਹਾਂ ॥ **ਤਤੈ ਤਤੁ**=ਅਸਲ ਵਿਚ ਅਸਲ॥ ਅਉਧ ਘਟੈ ਦਿਨਸੁ:--**ਅਉਧ**=ਉਮਰ ॥ **ਰੈਨਾ**=ਰਾਤ ॥ **ਬੇਲਾ**=ਵੇਲਾ ਹੈ ॥ **ਈਹਾ**=ਏਥੇ (ਮਾਤ ਲੋਕ ਵਿਚ) ॥ **ਆਗੈ**=ਅੱਗੇ ਪਰਲੋਕ ਵਿਚ ॥ **ਬਸਨੁ**=ਵਸਨਾ ॥ **ਸੁਹੇਲਾ**=ਸੁਖੀ ॥ **ਬਿਕਾਰੁ**=ਵਿਕਾਰਾ ਦੇ॥ **ਸਹਸੇ**=ਭਰਮਾਂ ਵਿਚੋਂ ॥ **ਵਿਹਾਝਹੁ**=ਖਰੀਦੋ ॥ **ਮਨਹਿ ਬਸੇਰਾ**=ਮਨ ਵਿਚ ਹਰੀ ਦਾ ਵਾਸਾ ਹੈ॥ **ਨਿਜ ਘਰਿ**=ਆਪਣੇ ਹਿਰਦੇ ਵਿਚ ਹੀ॥ **ਮਹਲੁ**=ਸਰੂਪ ਨੂੰ ॥ **ਸਹਜੇ**=ਸੁਭਾਵਕ, ਸ਼ਾਂਤ ॥ **ਬਹੁਰ**=ਫੇਰ ॥ **ਹੋਇਗੋ**=ਹੋਵੇਗਾ ॥ **ਫੇਰਾ**=ਚੁਰਾਸੀ ਦਾ ਗੇੜਾ॥ **ਪੁਰਖ**=ਵਾਹਿਗੁਰੂ ॥ **ਬਿਧਾਤੇ**=ਕਰਮ ਫਲ ਦੇਣ ਵਾਲਾ॥ **ਧੂਰੇ**=ਧੂੜੀ॥

## ੨੦੬

ਰਾਖੁ ਪਿਤਾ ਪ੍ਰਭ:—**ਪੰਚ ਬਿਖਾਦੀ**=ਪੰਜ (ਕਾਮ, ਕ੍ਰੋਧ ਆਦਿਕ) ਝਗੜਨ ੇ ਹਨ ॥ **ਖੇਦੁ**=ਨੁਕਸਾਨ, ਦੁਖ ॥ **ਭਾਤੀ**=ਰੀਤੀ, ਪ੍ਰਕਾਰ ॥ **ਕਤਹੂ**= ਸੇ ਤਰ੍ਹਾਂ ਵੀ ॥ **ਤਾਕੀ**=ਤੱਕੀ ਹੈ ॥ **ਜਾਹੀ**=ਜਾਂਦੇ ਹਨ ॥ **ਸੰਤੀ**=ਸੰਤਾਂ ਨੇ॥ **ਮੰਤ੍ਰੁ**=ਮੰਤਰ (ਉਪਦੇਸ਼) ॥ **ਸੁਹੇਲੀ**=ਸੁਖਦਾਇਕ ॥ **ਬਾਣੀ**=ਗੁਰਬਾਣੀ (ਉਪਦੇਸ) ਦੁਆਰਾ ॥ **ਪਦੁ ਨਿਰਬਾਣੀ**=ਨਿਰਦੁਖ, ਆਤਮ ਪਦ ॥

ਹ ਅਬਿਨਾਸੀ:—**ਰਾਇਆ**=ਰਾਜਾ, ਵਾਹਿਗੁਰੂ ॥ **ਮਹਲਿ**=ਸਰੀਰ ਵਿਚ ॥ **ਅਫਾਰੋ**=ਅਮੋੜ, ਹੰਕਾਰੀ ਆਫਿਰਿਆ ॥ **ਨਿਮਾਨੋ**=ਮਾਣ ਰਹਿਤ ॥ **ਗਰੀਬਾਨੋ**=ਗਰੀਬ ਹੋ ਕੇ ॥ **ਬਕਤਾ**=ਬੋਲਣ ਵਾਲਾ ਹੈ ॥ **ਖਲੁ**=ਮੂਰਖ॥ **ਗ੍ਰਾਹਜੁ**= ਇਕੱਠਾ ਕਰਨ ਵਾਲਾ ॥ **ਕਾਠ**=ਲਕੜ ॥ **ਪੁਤਰੀ**=ਪੁਤਲੀ । **ਕਹਾ**=ਕੀ ॥ **ਬਪੁਰੀ**=ਵਿਚਾਰੀ ॥ **ਖਿਲਾਵਨ ਹਾਰੋ**=ਖਿਡੌਣ ਵਾਲਾ, ਪੁਤਲੀਆਂ ਨਚੌਣ ਵਾਲਾ ॥ **ਸਾਜੁ ਆਨੈ**=ਬਣਾ ਆਉਂਦੀ ਹੈ॥ **ਕੋਠਰੀ**=ਕੋਠੀਆਂ, ਸਰੀਰ॥ **ਰਾਖੈ**=ਰਖਦਾ ਹੈ॥ **ਅਪਰੰਪਰ**=ਪਰੇ ਤੋਂ ਪਰੇ ਹੈ ॥ **ਕਾਜੀ**=ਆਪਣੇ ਕਾਜਾਂ(ਕੰਮਾਂ)ਦੀ ਆਪਹੀ ਕੀਮਤਜਾਣਦਾ ਹੈ॥ ਛੋਡਿ ਛੋਡਿ ਰੇ ਬਿਖਿਆ:—**ਰਸੂਆ**=ਰਸਾਂ (ਸਵਾਦਾਂ) ਨੂੰ ॥ **ਬਾਵਰ**=ਕਮਲੇ॥ **ਗਾਵਰ**=ਗਵਾਰ, ਮੂਰਖ ॥ **ਕਿਰਖੈ**=ਖੇਤੀ ਨਾਲ ॥ **ਹਰਿਆਇਓ**=ਹਰਿਆੜ, ਅਵਾਰਾ ॥ **ਕਾਜੈ**=ਕੰਮ ਦੀ ॥ **ਤਸੂਆ**=ਮਿਣਤੀ ਦੇ ਗਜ ਦੇ ੨੪ ਵੇਂ ਹਿੱਸੇ ਜਿੰਨਾਂ, ਰਤਾ ਭਰ ॥ **ਸਿਧਾਸੀ**=ਜਾਏਂਗਾ । **ਫੇਰਿ**=ਚੁਰਾਸੀ ਦੇ ਗੇੜਾਂ ਵਿਚ ॥ **ਫਿਰਿਓ**= ਭਰਮਿਆ ਹੈ ॥ **ਗਰਸੂਆ**=ਖਾ ਲਿਆ ॥ **ਕਸੁੰਭ**=ਥੋੜਾ ਚਿਰ ਰਹਿਣ ਵਾਲੇ ਕਸੁੰਭੇ ਦੇ ਕੱਚੇ ਰੰਗ ਵਰਗੀ ਮਾਇਆ । **ਰਾਚਿ ਮਾਚਿ**=ਰਚ ਮਿਚ ਕੇ ॥ **ਲਉ**=ਨਾਲ ॥ **ਹਸੂਆ**=ਖੁਸ਼ ਹੁੰਦਾ ਹੈ ॥ **ਛੀਜਤ**=ਨਾਸ ਹੋ ਰਹੀ ਹੈ ॥ **ਡੋਰਿ**=ਉਮਰ ਰੂਪ ਰੱਸੀ ॥ **ਰੈਨੀ**=ਰਾਤੀਂ ॥ **ਜੀਅ**=ਜੀਵ ਦੇ ਭਲੇ ਹਿੱਤ ॥ **ਬਿਰਧਾਨੋ**=ਬੁੱਢਾ ਹੋ ਗਿਆ ਹੈ ॥ **ਹਾਰਿਓ**=ਰਹਿ ਗਿਆ ॥ **ਉਕਤੇ**=ਬਾਣੀ ਕਰਕੇ ਬੋਲਣ ਤੋਂ ॥ **ਤਨੁ**= ਸਰੀਰ ॥ **ਖੀਨਸੂਆ**=ਖੀਨ (ਕਮਜੋਰ) ਹੋ ਗਿਆ ॥ **ਮੋਹਨੀ**=ਮਾਇਆ ਨੇ ॥ **ਬਾਲਾ**=ਜਵਾਨੀ ਵਾਰੇ ਤੋਂ ॥ **ਰੁਚ**=ਚਾਹ ॥ **ਚਸੂਆ**=ਚਸਾ ਭਰ, ਛਿਨ ਮਾਤਰ ॥

**ਗਰਬਸੂਆ**=ਹੰਕਾਰ ਈਰਖਾ ਨੂੰ ॥ **ਜਸੂਆ**=ਜੱਸ ਦੇਣ ਵਾਲੀ ॥

## ੨੦੭

ਤੁਝ ਬਿਨੁ ਕਵਨੁ.–**ਸੁਹੇਲੇ**=ਸੁਖ ਦੇਣ ਵਾਲੇ ॥ **ਅਗਹ**=ਅਥਾਹ, ਬੇਅੰਤ ॥ **ਅਤੋਲੇ**=ਨ ਤੋਲੇ ਜਾਣ ਵਾਲੇ ॥ **ਬਰਨਿ**=ਵਰਣਨ ॥ **ਨਿਹਕੇਵਲ**=ਸ਼ੁੱਧ ॥ **ਚੂਕੋ**=ਮਿਟ ਗਿਆ ॥ **ਦਰਸਾਰੀ**=ਦਰਸ਼ਨ ਕੀਤਾ ॥ **ਪਖਾਰਿ**=ਧੋ ਕੇ ॥ **ਬਾਰਿ ਜਾਉ**=ਬਲਿਹਾਰ ਜਾਵਾ ॥ **ਬਰੀਆ**=ਵਾਰੀ ਹੈ ॥ **ਭਉਜਲੁ**=ਸੰਸਾਰ ਸਮੁੰਦਰ ॥ **ਪ੍ਰਿਅ**=ਪਤੀ ॥ **ਮਿਰੀਆ**=ਮਿਲਿਆ ਹਾਂ ॥ ਤੁਝ ਬਿਨ ਕਵਨੁ:–**ਰੀਝਾਵੈ**=ਪ੍ਰਸੰਨ ਕਰੇ ॥ **ਮੋਹੀ**=(ਮੇਰੀ ਬੁਧੀ)ਮੋਹਤ ਹੋ ਗਈ ਹੈ ॥ **ਪਇਆਲ**=ਪਾਤਾਲ ॥ **ਮਿਰਤ**=ਮਾਤ ਲੋਕ ॥ **ਭੂਅ ਮੰਡਲ**=ਸਾਰਾ ਬ੍ਰਹਮੰਡ ॥ **ਸ਼ਿਵ**=ਕਲਿਆਨ ਸਰੂਪ ਵਾਹਿਗੁਰੂ॥ **ਕਰ ਜੋਰਹਿ**=ਹੱਥ ਜੋੜਦੇ ਹਨ ॥ **ਸਰਬ ਮਇਆ**=ਸਭ ਤੇ ਦਇਆ ਕਰਨ ਵਾਲੇ॥ **ਦੋਹੀ**=੧.ਹੁਕਮ,ਦੁਹਾਈ॥੨.ਆਗਿਆ॥**ਪਤਿਤ**=ਪਾਪੀਆਂ ਨੂੰ ॥ **ਪਾਵਨ**=ਪਵਿੱਤਰ ਕੰਰਨ ਵਾਲਾ ॥ **ਸੀਤਲੋਹੀ**=ਸਾਂਤੀ ਰੂਪ ਹੈ ॥ **ਗਾਲ ਗਲੋਹੀ**=ਗਲ ਬਾਤ ਕਰਨੀ ਹੀ ਸਭ ਕੁਛ ਹੈ ॥ ਮਿਲਹੁ ਪਿਆਰੇ:–**ਜੀਆ**=ਹਿਰਦੇ ਵਿਚ ॥ **ਥੀਆ**=ਹੁੰਦਾ ਹੈ ॥ **ਜਾਗਤੁ ਨਾਹੀ ਸੂਤਾ**=ਅਵਿੱਦਯਾ ਦੀ ਨੀਂਦ ਵਿਚ ਸੁੱਤਾ ਹੋਇਆ ਜਾਗਦਾ ਨਹੀ ॥ **ਪਾਛੈ**=ਸਦਕਾ ॥ **ਬਾਛੈ**=ਚਾਹੁੰਦਾ ਹੈ ॥ ਹਉ ਤਾਕੈ ਬਲਿ:–**ਅਧਾਰੀ**=ਆਸਰਾ ॥ **ਸਮਸਰਿ**=ਬਰਾਬਰ ॥ **ਨਿਹਾਲਾ**=ਖੁਸੀ (ਸਫਲਤਾ) ਹੁੰਦੀ ਹੈ, ਦੁਖ ਰਹਿਤ ਹੁੰਦਾ ਹੈ ॥ **ਰੇਣੁ**=ਧੂੜ ॥ **ਅਵਧ**=ਉਮਰ ॥ **ਜੁਗ ਮਹਿ ਘਾਟਿਆ**=ਏਸ ਜੁਗ ਵਿਚ ਘਾਟਾ ਹੀ ਘਾਟਾ ਹੈ ॥ **ਨਵਤਨੁ**=ਸਦਾ ਨਵਾ ਰਹਿਣ ਵਾਲਾ ਹੈ ॥

## ੨੦੮

ਜੋਗ ਜੁਗਤਿ ਸੁਨਿ:--ਜੋਗੀ ਨੂੰ ਉਪਦੇਸ:–**ਜੋਗ**=ਜੁੜਨ ਦੀ ॥ **ਤੇ**=ਪਾਸੋਂ ॥ **ਰਵਿਆ**=ਵੱਸ ਰਿਹਾ ਹੈ ॥ **ਦੀਖਿਆ**=ਸਿੱਖਿਆ ॥ **ਕਾਨੀ**=ਕੰਨਾਂ ਵਿਚ ਹਨ ॥ **ਨਿਰੰਕਾਰਾ**=ਨਿਰਅਕਾਰ ਪ੍ਰਭੂ ਨੂੰ ॥ **ਪੰਚ**=ਪੰਜ ਕਾਮਾਦਿਕ ॥ **ਇਕਤ੍ਰ**=ਇਕਠੇ, ਇਕ ਮਰਯਾਦਾ ਵਿਚ ॥ **ਏਕਸੁ**=ਇਕ ਸੁੱਧ ਮਨ ਦੇ ॥ **ਬੈਰਾਗਨਿ**=ਵੈਰਾਗਵਾਨ ਹੋਈਆ ਇੰਦ੍ਰੀਆ ॥ **ਥੀਏ**=ਹੋਏ ॥ **ਜਰਾਇ**=ਸਾੜਕੇ ॥ **ਚਰਾਈ**=ਚੜ੍ਹਾਈ

(ਲਗਾਈ) ਹੈ॥ **ਬਿਭੂਤਾ**=ਸਵਾਹ ॥ **ਪੰਥੁ ਏਕੁ ਕਰਿ ਪੇਖਿਆ**=ਇਕ ਪ੍ਰਮਾਤਮਾਂ ਨੂੰ ਜੋ ਸਰਬ ਵਿਚ ਵੇਖਿਆ ਹੈ ਇਹ ਸਾਡਾ ਆਈ ਪੰਥ ਹੈ॥ **ਸਹਜ ਸੂਖ**=ਅਦੁਤੀ ਸੁਖ॥ **ਭੁਗਤਾ**=ਭੋਜਨ; ਛਾਂਦਾ ॥ **ਲੇਖਿਆ**=ਲਿਖਿਆ ਹੈ ॥ **ਜਹ ਭਉ ਨਾਹੀ**=ਜਿਥੇ ਕੋਈ ਡਰ ਨਹੀਂ ਰਹਿੰਦਾ ਉਸ ਡਰ ਰਹਿਤ ਪ੍ਰਮਾਤਮਾਂ ਵਿਚ। **ਆਸਨੁ ਬਾਧਿਓ**=ਇਸਥਿਤੀ ਕੀਤੀ ਹੈ;ਆਸਨ ਲਗਾਇਆ ਹੈ॥ **ਸਿੰਗੀ ਅਨਹਤ ਬਾਨੀ**=ਗੁਰਾਂ ਦੇ ਉਪਦੇਸ ਦੀ ਬਾਣੀ ਨੂੰ ਇਕ ਰਸ ਉਚਾਰਨਾਂ ਸਿੰਙੀ ਹੈ ॥ **ਤਤੁ**=ਸਤ ਅਸੱਤ ਦੇ ਨਿਰਨੇ ਦੀ ਵੀਚਾਰ ਦਾ ਡੰਡਾ ਫੜਿਆ ਹੋਇਆ ਹੈ ॥ **ਜੁਗਤਿ ਨਾਮੁ ਮਨਿ ਭਾਨੀ**=ਮਨ ਵਿਚ ਨਾਮ ਸਿਮਰਨ ਕਰਨਾ ਇਹ ਜੋਗ ਜੁਗਤੀ ਭਾਈ (ਚੰਗੀ ਲਗੀ) ਹੈ॥ **ਭੇਟੈ**=ਮਿਲਦਾ ਹੈ॥ **ਪਗ**=ਚਰਨ ॥ ਅਨੂਪ ਪਦਾਰਥੁ:—**ਅਨੂਪ**=ਉਪਮਾਂ ਰਹਿਤ ਹੈ ਨਾਮ ਪਦਾਰਥ ॥ **ਸਗਲ**=ਸਾਰੇ ॥ **ਲੇ**=ਲਵੋ ॥ **ਮੀਤਾ**=ਹੇ ਮਿਤ੍ਰ ॥ **ਅਉਖਧੁ**=ਦਵਾਈ ॥ **ਚੀਤਾ**=ਹਿਰਦਾ॥ **ਅੰਧਕਾਰੁ**=ਅਗਿਆਨ ਦਾ ਅੰਨ੍ਹੇਰਾ ॥ **ਤਨ ਤੇ**=ਅੰਤਹ ਕਰਨ ਤੋਂ॥ **ਦੀਪਕੁ**=ਦੀਵਾ ॥ **ਜਾਲੀ**=ਫਾਹੀ॥ **ਬਿਸ੍ਵਾਸਾ**=ਭਰੋਸਾ ਹੋਇਆ ਹੈ ॥ **ਤਾਰੀ ਲੇ**=ਤਾਰ ਲਿਆ ਹੈ॥ **ਭਵਜਲੁ**=ਸੰਸਾਰ ਸਮੁੰਦਰ ॥ **ਤਾਰੂ ਬਿਖੜਾ**=ਕਠਨ ਤਰਨ ਵਾਲਾ ॥ **ਬੋਹਿਥ**=ਸਾਧ ਸੰਗਤ ਰੂਪੀ ਜਹਾਜ ਕਰਕੇ ॥ **ਅਘਾਏ**=ਰੱਜ ਗਏ ॥ ਦਇਆ ਮਇਆ ਕਰਿ:—**ਮੋਰੇ**=ਮੇਰੇ ॥ **ਕੂਪ**=ਖੂਹ ॥ **ਉਕਤਿ**=ਬੁਧੀ ਦੀ॥ **ਅਨਹੋਰੀ**=ਦੂਜਾ ਹੋਰ ਕੋਈ॥ **ਮਥੋਰੀ**=ਮੱਥੇ ਦੇ ॥ **ਓਤਿ ਪੋਤਿ**=ਤਾਣੇ ਪੇਟੇ ਵਿਚ ॥ **ਜੋਰੀ**=ਜੋੜੀ ਹੈ ॥ **ਪ੍ਰਿਉ**=ਪਿਆਰਾ ੨ ਕਰਕੇ॥ **ਦ੍ਰਿਸਟਿ**=ਵੇਖਦਾ ਹੈ॥ **ਚੰਦ ਚਕੋਰੀ**=ਚੰਦ ਵਲ ਚਕੋਰ (ਇਸ ਤਰ੍ਹਾਂ ਦ੍ਰਸਨ ਕਰਨ ਵਲ ਬ੍ਰਿਤੀ ਲਗੀ ਹੋਈ ਹੈ॥) **ਏਕੁ ਜਨੁ**=ਕੋਈ ਇਕ ਅੱਧਾ ਦਾਸ ਹੈ॥ **ਕਈ ਮਹਿ ਲਾਖ ਕਰੋਰੀ**=ਕਈ ਲਖਾਂ ਕ੍ਰੋੜਾਂ ਵਿਚੋਂ ॥ **ਹੀਐ**=ਹਿਰਦੇ ਅੰਦ੍ਰ॥ **ਰਸਨ**=ਜੀਭ ਨਾਲ॥ **ਰਮੋਰੀ**=ਜਪਦਾ ਹੈ॥ **ਅਧੋਰੀ**=ਆਸਰਾ॥

## ੨੦੯

**ਸੰਗੋਰੀ**=ਮੇਲ ਦਿਓ ॥ ਤੁਮ ਹਰਿ ਸੇਤੀ:—**ਨਿਬਾਹਿ**=ਨਿਰਬਾਹ ਕਰ ਲੌ ॥ **ਬਿਧਾਤੇ**=ਕਰਮਾਂ ਦਾ ਫਲ ਦੇਣ ਵਾਲੇ (ਵਾਹਿਗੁਰੂ) ॥ **ਓੜਿ**=ਤੋੜ, ਪਾਸ ॥

**ਮਰਮੁ**=ਭੇਦ ॥ **ਗਾਤੇ**=ਗਤੀ ॥ **ਤਰਣ**=ਪਾਰ ਹੋਣ ਲਈ ॥ **ਬੋਹਿਥ**=ਜਹਾਜ਼ ॥ **ਭਾਤੇ**=ਰੀਤੀ ਨੂੰ ॥ **ਪਰਾਤੇ**=ਪਏ ਹਨ ॥ **ਨਿਧਾਨੁ**=ਖਜ਼ਾਨਾ ॥ **ਧ੍ਰਾਪੇ**=ਤ੍ਰਿਪਤ ਹੋ ਜਾਦਾ ਹੈ॥ ਸਹਜਿ ਸਮਾਇਓ:-**ਜੇਵਰੀ**=(ਹੰਗਤਾ ਮਮਤਾ ਦੀ) ਫਾਹੀ॥ **ਦਾਸਰੋ**=ਸੇਵਕ ॥ **ਟਹਲਾਇਓ**=ਸੇਵਾ 'ਚਿ ਲਾ ਲਿਆ ਹੈ ॥ **ਥੀਓ**=ਹੋਇਆ ॥ **ਉਜੀਆਰਾ**=ਪਰਕਾਸ਼ ॥ **ਅਨ ਭੈ**=ਡਰ ਰਹਿਤ ਪ੍ਰਮਾਤਮਾਂ ਵਿਚ ॥ **ਠਹਰਾਇਓ**=ਇਸਥਿਤ ਕਰ ਦਿਤਾ ਮਨ ਨੂੰ ॥ **ਦੂਖਾ ਠਾਉ**=ਦੁਖਾਂ ਦੀ ਥਾ ਅਗਿਆਨ ॥ **ਆਨਦ ਰੂਪੁ**=ਅਨੰਦ ਸਰੂਪ-ਪ੍ਰਮਾਤਮਾ ॥ **ਹਰਿ ਨਾਇਓ**=ਹਰੀ ਨਾਮ ਦਾ ॥ ਪਾਰ ਬ੍ਰਹਮ ਪੂਰਨ:--**ਗਹੀਜੈ**=ਫੜੋ ॥ **ਜਪੀਜੈ**=ਜਪਣਾ ਕਰੋ॥ **ਪਤਿਤ**=ਪਾਪੀ ॥ **ਕਰਤੇ**=ਕਰਨ ਲਗਿਆਂ ॥ **ਬਾਰ**=ਡੇਰੀ ॥ **ਦੀਨ**=ਗਰੀਬਾਂ ਦੇ ॥ **ਨਿਵਾਜੈ**=ਵਡਿਆਉਂਦਾ ਹੈ ॥ **ਦੇਂਦੇ**=ਦਾਤਾਂ ਦੇਣ ਕਰਕੇ ॥ **ਤੋਟਿ**=ਘਾਟਾ ॥ **ਰਤਨਾਗਰੁ**=ਰਤਨਾਂ ਦੀ ਖਾਨ ਹੈ, ਪ੍ਰਮਾਤਮਾਂ ਸਭ ਵਿਚ ਪੂਰਨ ਹੋ ਰਿਹਾ ਹੈ ॥ **ਜਾਚਿਕੁ**=ਮੰਗਤਾ ॥ **ਜਾਚੈ**=ਮੰਗਦਾ ਹੈ ॥ **ਘਟਿ ਘਟਿ**=ਹਰੇਕ ਸਰੀਰਾ ਵਿਚ ॥ **ਬ੍ਰਿਥਾ**=ਖਾਲੀ ॥

## ੨੧੦

ਹਰਿ ਹਰਿ ਕਬਹੂ:--**ਸਗਲ ਘਟਾ**=ਸਭ ਜੀਵਾਂ ਦੀ॥ **ਪ੍ਰਤਿਪਾਰੇ**=ਪਾਲਣਾ ਕਰਦਾ ਹੈ ॥ **ਜਲਤੀ**=ਬਲਦੀ ॥ **ਨਿਵਾਰੇ**=ਦੂਰ ਕਰਦਾ ਹੈ ॥ **ਭਵਜਲੁ**=ਸੰਸਾਰ ਸਮੁੰਦਰ ਤੋਂ ॥ **ਬਿਦਾਰੇ**=ਨਾਸ ਕਰ ਦੇਂਦਾ ਹੈ ॥ **ਜੂਏ**=ਛਲੇ ਰੂਪ ਮਾਇਆ ਦੇ ਰੰਗਾ ਤਥਾ ਸੰਸਾਰ ਵਿਚ ॥ **ਮਨੁ ਲੀਨੋ**=ਮਨ ਲੀਨ ਹੋ ਰਿਹਾ ਹੈ॥ ਸੁਖੁ ਨਾਹੀ ਰੇ:-**ਜੀਤਿ**=ਜਿੱਤ ਲਓ ॥ **ਇਕ ਖਿਨਾ**=ਇਕ ਇਕ ਛਿਨ ਵਿਚ ॥ **ਸੰਪਤਿ**=ਮਾਇਆ ॥ **ਬਨਿਤਾ**=ਇਸਤ੍ਰੀ ॥ **ਬਿਨੋਦ**=ਬਿਲਾਸ, ਖੁਸ਼ੀਆਂ ॥ **ਭੋਗ**=ਵਰਤਕੇ, ਭੋਗਾਂ ਨੂੰ ॥ **ਹੈਵਰ**=ਘੋੜੇ ॥ **ਗੈਵਰ**=ਹਾਥੀ ॥ **ਨੰਗ**=ਨਿਲੱਜ, ਨੰਗਾ ਹੋਕੇ ॥ **ਚੋਆ**=ਅਤਰ॥ **ਫੂਲਿਆ**=ਫੁੱਲਿਆ ਹੈ (ਸਰੀਰ ਨੂੰ ਲਾਕੇ)॥ **ਧਰ**=ਧਰਤੀ॥ **ਰੂਲਿਆ**=ਰੁਲਿਆ ॥ **ਮੋਹਿ**=ਮੋਹ ਕਰਕੇ ॥ **ਹਦੂਰਿ**=ਪਾਸ॥

ਮਨ ਧਰ ਤਰਬੋ:--**ਮਨ**=ਹੇ ਮਨ ॥ **ਧਰ**=ਚਿੱਤ ਵਿੱਚ ਰੱਖ ॥ **ਤਰਬੇ**=(ਸੰਸਾਰ ਤੋਂ) ਤਰਨ ਵਾਸਤੇ ॥ **ਹਰਿ ਨਾਮ ਨੋ**=ਹਰੀ ਦੇ ਨਾਮ ਨੂੰ ॥ **ਸਾਗਰ ਲਹਿਰ**= ਸਮੁੰਦਰ ਦੀਆਂ ਲਹਿਰਾਂ ਵਰਗੇ ॥ **ਸੰਸਾ ਸੰਸਾਰੁ**=ਸੰਸਾਰ ਦੇ ਭਰਮਾਂ ਤੋਂ ॥ **ਪਾਰਗਰਾਮਨੋ**=ਪਾਰ ਕਰਨ ਨੂੰ ॥ **ਬੋਹਿਥੁ**=ਜਹਾਜ਼ ਹੈ ॥ **ਕਲਿ ਕਾਲਖ**= ਕਲਜੁਗ ਦੀ ਕਾਲਖ ਵਾਲੀ ਕਿਰਿਆ ਅੰਨ੍ਹੇਰੀ ਅਗਿਆਨਤਾ ਵਾਲੀ ਹੈ ॥ **ਦੀਪਕ**=ਦੀਵਾ ॥ **ਉਜਿਆਰੀਆ**=ਪ੍ਰਕਾਸ ਹੋਇਆ ਹੈ ॥ **ਬਿਖੁ ਬਿਖਿਆ**= ਵਿਸ਼ਿਆਂ ਦੀ ਵਿਹੁ ॥ **ਘਨੀ**=ਬਹੁਤ ॥ **ਉਬਰੇ**=ਬਚੇ ਹਨ ॥ **ਹਰਿ ਗੁਨੀ**= ਹਰੀ ਦੇ ਗੁਣਾਂ ਨੂੰ ॥ **ਮਤਵਾਰੋ**=ਮਤਵਾਲਾ ॥ **ਭੇਟਤ**=ਮਿਲਕੇ ॥ **ਨਦਰੀ**= ਨਜਰੀਂ ॥ ਦੀਬਾਨੁ ਹਮਾਰੋ ਤੁਹੀ:--**ਦੀਬਾਨੁ**=ਆਸਰਾ ॥ **ਥਾਰੀ**=ਤੁਹਾਡੀ ॥ **ਗੁਰਹਿ ਟੇਕ**=ਗੁਰਾਂ ਦਾ ਆਸਰਾ ਲੈ ਕੇ ॥ **ਚਾਕਰ**=ਸੇਵਕ ॥ **ਬਿਖਾਦੀਆ**= ਦੁਖ ਦੇਣ ਵਾਲੇ (ਕਾਮ, ਕ੍ਰੋਧ, ਆਦਿਕ) ॥ **ਦਲੁ**= ਫੌਜ (ਆਸੁਰੀ ਸੰਪਤੀ) ॥ **ਵਜਹੁ**= ਬਦਲੇ; ਬਤੌਰ ॥ **ਮਿਲਿ**=ਮਿਲਿਆ ਹੈ ॥ **ਬਿਸ੍ਰਾਮ**=ਇਸਥਿਤੀ ਹੁੰਦੀ ਹੈ ॥

## ੨੧੧

ਜੀਅਰੇ ਓਲ੍ਹਾ ਨਾਮ:--**ਜੀਅ ਰੇ**=ਹੇ ਜੀਵ ॥ **ਓਲ੍ਹਾ**=ਆਸਰਾ ॥ **ਜਾਮ ਕਾ**=ਜਮਾਂ ਦਾ ॥ **ਹਿਕਮਤੀ**=ਚਤਰਾਈਆਂ ॥ **ਜਾਨੀਐ**=ਜਾਣਦੇ ਹੋਈਏ ॥ **ਅਹੰਬੁਧਿ**=ਹੰਕਾਰ ਵਾਲੀ ਬੁਧੀ ਕਰਕੇ ॥ **ਗ੍ਰਿਹ ਬਾਲੂ**=ਰੇਤ ਦੇ ਬਣੇ ਹੋਏ ਘਰ ਵਾਂਗੂ ॥ **ਨੀਰਿ**=ਪਾਣੀ ਨਾਲ ॥ **ਬਹਾਵਨੇ**=ਰੁੜ੍ਹ ਜਾਂਦੇ ਹਨ ॥ ਬਾਰਨੈ ਬਲਿਹਾਰਨੈ:--**ਬਾਰਨੈ ਬਲਿਹਾਰਨੈ**=ਮੈਂ ਵਾਰੀ ਤੇ ਸਦਕੇ ॥ **ਬਰੀਆ**= ਵਾਰੀ ॥ **ਨਾਮੋ ਹੋ ਨਾਮੁ**=ਨਾਮਾਂ ਵਿਚੋਂ ਨਾਮ ਹੀ ॥ **ਅਧਰੀਆ**=ਆਸਰਾ ਹੈ ॥ **ਧਨੀ**=ਮਾਲਕ ਹੈ ॥ **ਸਰਗੁਨੀ**=ਸਥੂਲ ਸਰੀਰ ਵਾਲਾ ॥ **ਲਖੇ**=ਜਾਣਦਾ ਹੈ ॥ **ਤਕੀਆ**=ਆਸਰਾ ॥ **ਤਾਨੁ**=ਜੋਰ ॥ ਹਰਿ ਹਰਿ ਹਰਿ ਅਰਾਧੀਐ:--**ਸਾਧੀਐ**= ਵੱਸ ਕਰ ਲਈਏ ॥ **ਭਨੇ**=ਕਹਿੰਦੇ ਹਨ ॥ **ਜਨ**=ਸੰਤ ਜਨ ॥ **ਸੁਨੇ**=ਸੁਣੇ ਹਨ ॥ **ਸਗਲ ਅਸਥਾਨ**=ਇੰਦਰ, ਕੁਬੇਰ, ਵਰਣ ਆਦਿਕ ਸਾਰੀਆਂ ਥਾਵਾਂ ॥ **ਭੈ ਭੀਤ**=ਭੈ-ਦਾਇਕ ॥ **ਚੀਨ**=ਜਾਣੇ ਹਨ, ਪਛਾਣੇ ਹਨ ॥

**ਗੋਬਿੰਦ ਲੋਕ**=ਪਰਮੇਸ੍ਵਰ ਦੇ ਲੋਕ (ਭਗਤ ਜਨ)॥ **ਰਹੀ**=ਮੁਕ ਗਈ ਹੈ॥ **ਗਹੀ**=ਫੜੀ ਹੈ ॥ ਮਨ ਰਾਮ ਨਾਮ:--**ਨੀਤ ਨੀਤ**=ਸਦਾ ਸਦਾ ॥ **ਸੰਤ ਪ੍ਰਸਾਦਿ**=ਸੰਤਾਂ ਦੀ ਕਿਰਪਾ ਨਾਲ॥ **ਉਬਰਿਆ**=ਬਚ ਗਿਆ ਹੈ॥ **ਮਾਇਆ ਅਗਨਿ ਤੇ**=ਮਾਇਆ ਦੀ ਅਗਨ ਤੋਂ ॥ **ਮਇਆ**=ਦਇਆ ॥ਰਸਨਾ ਜਪੀਐ ਏਕੁ-**ਸੰਗਿ ਕਾਮ**=ਸਾਥੀ ਹੋ ਕੇ ਕੰਮ ਆਵੇਗਾ ॥ **ਅਹੰ**=ਹੰਕਾਰ॥ **ਬਿਸ੍ਰਾਮ**=ਸੁਖਾਂ ਦਾ ॥ **ਨਿਧਿ**=ਖਜ਼ਾਨਾਂ ॥ **ਬਹੁਰਿ**=ਫੇਰ ਮੁੜ ਕੇ ॥ **ਕਤਹੀ**=ਕਿਤੇ॥ **ਧਾਇਆ**=ਜਾਂਦਾ ॥

## ੨੧੨

ਜਾਕਉ ਬਿਸਰੈ:—**ਪੀਰ**=ਪੀੜ, ਦੁਖ ॥ **ਗੁਰਮੁਖਿ**=ਗੁਰੂ ਦੁਆਰਾ ॥ **ਰਵਹਿ**=ਉਚਾਰਦੇ (ਸਿਮਰਦੇ) ਹਨ॥ **ਗੁਣੀ ਗਹੀਰ**=ਗੁਣਾਂ ਦਾ ਸਮੁੰਦਰ, ਪ੍ਰਮਾਤਮਾ ਰੂਪ ਹਨ॥ **ਕਰਤਲ**=ਹਥ ਦੀ ਤਲੀ ਉਪਰ ॥ **ਨਵ**=ਨੌ ॥ **ਸਿਧਿ**=ਸਿਧੀਆਂ, ਕਰਾਮਾਤਾਂ ॥ ਗਰਬ ਬਡੋ ਮੂਲੁ:—**ਗਰਬੁ**=ਹੰਕਾਰ ॥ **ਮੂਲੁ ਇਤਨੋ**=ਮੁੱਢ ਇਤਨਾ (ਪਿਤਾ ਦੇ ਬੀਰਜ ਦੀ ਇਕ ਬੂੰਦ) ਹੈ॥ **ਰਹਨੁ ਨਹੀ**—ਕਿਸੇ ਵਸਤੂ ਨੇ ਰਹਿਣਾ ਨਹੀਂ ॥ **ਗਹੁ ਕਿਤਨੋ**=ਪਕੱੜ, ਮੈਂ ਮੇਰੀ ਦਾ ਜਫਾ (ਕਿਡਾ ਮਾਰਦਾ ਹੈ ਚੀਜ਼ਾਂ ਨੂੰ)॥ **ਬੇਬਰਜਤ**=ਮਨ੍ਹਾ ਕਰਦੇ (ਵਰਜਦੇ) ਹਨ॥ **ਸੰਤਨਾ**=ਸੰਤ ਲੋਕ (ਜਿਨਾ ਗਲਾ ਤੋਂ)॥ **ਉਆਹੂ**=ਉਹਨਾਂ ਨਾਲ ਹੀ॥ **ਰੇ ਹਿਤਨੋ**=ਹੇ ਜੀਵ ਤੂੰ ਪ੍ਰੇਮ ਕਰਦਾ ਹੈਂ॥ **ਹਾਰ**=ਹਾਰ ਰਿਹਾ ਹੈ ॥ **ਜੂਆਰ**=ਜੁਆਰੀਏ ਵਤ ॥ **ਜੂਆ ਬਿਧੇ**=ਜੂਏ ਦੀ ਤਰ੍ਹਾਂ (ਆਪਣਾ ਜਨਮ)॥ **ਇੰਦ੍ਰੀ ਵਸਿ ਲੈ**=ਇੰਦ੍ਰੀਆਂ ਨੇ ਤੈਨੂੰ ਆਪਣੇ ਵਸ ਵਿਚ ਲੈ ਕੇ॥ **ਜਿਤਨੋ**=ਜਿਤ ਲਿਆ ਹੈ ॥ **ਹਰਨ ਭਰਨ ਸੰਪੂਰਨਾ**=ਜੇਹੜੇ ਸੰਪੂਰਨ ਸੰਸਾਰ ਦੇ ਹਰਨ ਭਰਨ (ਨਾਸ ਤੇ ਉਤਪਤੀ ਕਰਨ ਵਾਲਾ ਹੈ)॥ **ਚਰਨ ਕਮਲ ਰੰਗਿ ਰਿਤਨੋ**=ਉਸ ਦੇ ਚਰਨ ਕਮਲਾ ਦੇ ਪ੍ਰੇਮ ਤੋਂ ਖਾਲੀ ਹੈ॥ **ਨਿਧਿ**=ਖਜ਼ਾਨਾ ॥ **ਮੈ**=ਮੈਨੂੰ ॥ **ਦਿਤਨੋ**=ਦਿਤਾ ਹੈ ॥ ਮੋਹਿ ਦਾਸ ਰੋ:--**ਮੋਹਿ**=ਮੈ॥ **ਧਾਨੁ**=ਦਾਨ ਦਾ ਦਿਤਾ ਅੰਨ ॥ **ਸਵਾਰਨ ਹਾਰ**=ਪਾਲਣਾ ਕਰਨ ਵਾਲਾ ॥ **ਜੇ**=ਜੇਕਰ॥ **ਗੀਤ**=ਭਜਨ, ਬਿਸ਼ਨ ਪਦੇ, ਸ਼ਬਦ ਆਦਿਕਾਂ ਕਰ ਕੇ॥ **ਚਰਿਤ**=

੪ ਵਾਰਤਾ ਕੌਤਕਾਂ ਰਾਹੀਂ ਪ੍ਰਮਾਤਮਾਂ ਦੇ ਗੁਣ ਗਾਇਣ ਕਰਾਂ॥ **ਠਾਕੁਰ ਵਜੀਰਾ**=ਪ੍ਰਮਾਤਮਾਂ ਦੇ ਵਜ਼ੀਰਾਂ, ਭਾਵ ਗੁਰੂ ਜੀ॥ **ਧੀਰਾ**=ਧੀਰਜ ਵਾਨ ਹੋਇਆ ਹੈ॥ **ਕਾਰਾ**=ਸੇਵਾ॥ ਹੈ ਕੋਈ ਐਸਾ:—**ਤੋਰੈ**=ਤੋੜ (ਦੂਰ ਕਰ) ਦੇਵੇ॥ **ਮੀਠੀ**=ਮਿਠੀ (ਮਾਇਆ)॥ **ਹੋਰੈ**=ਮੋੜੇ, ਹਟਾਵੇ॥ **ਜੋ ਨਾਹੀ**=ਜੇਹੜੇ ਪਦਾਰਥ ਨਾਸਵੰਤ ਹਨ ਉਹਨਾਂ ਨੂੰ॥ **ਲੋਰੈ**—ਚਾਹੁੰਦਾ ਹੈ॥ **ਕਾਰੀਆ**=ਕਾਲੀ ਹੈ (ਅਗਿਆਨਤਾ ਦੀ ਰਾਤ)॥ **ਜਿਤੁ**=ਜਿਸ ਕਰ ਕੇ॥ **ਭੋਰੈ**=ਗਿਆਨ ਰੂਪ ਭੋਰ ਦਿਨ ਹੋ ਜਾਵੇ॥ **ਟੋਰੇ**=ਟੋਲਿਆ,ਢੂੰਢਿਆ ਹੈ॥ **ਨਿਧਿ**=ਖਜਾਨਾ॥ **ਮੋਰੈ**=ਮੈਨੂੰ ਪ੍ਰਾਪਤ ਹੋਇਆ ਹੈ॥ ਚਿੰਤਾਮਣਿ ਕਰੁਣਾ:—**ਚਿੰਤਾਮਣਿ**=ਮਨ ਚਿਤਵੇ ਪਦਾਰਥ ਦੇਣ ਵਾਲੀ ਮਣੀ (ਰਤਨ)॥ **ਕਰੁਣਾਮਏ**=ਕਿਰਪਾ ਸਰੂਪ ਵਾਹਿਗੁਰੂ॥ **ਦੀਨ**=ਗਰੀਬਾਂ ਪਰ॥ **ਅਗਾਧ ਬੋਧ**=ਗਿਆਨ ਬੇਅੰਤ ਹੈ॥ **ਜਸੋ**=ਜਸ॥ **ਕੋਟਿ**=ਕ੍ਰੋੜਾਂ॥ **ਅਘ**=ਪਾਪ॥ **ਖਏ**=ਨਾਸ ਹੋ ਗਏ॥ ਮੇਰੇ ਮਨ ਸਰਣਿ:—**ਅਜਾਏ**=ਬੇਅਰਥ, ਅਜਾਈਂ॥ **ਰੈਣ**=ਰਾਤ॥ **ਪਾਹੁਨ**=ਪ੍ਰਾਹੁਣੇ॥ **ਬਧਾਏ**=ਬੰਨ ਲਈ॥ **ਗ੍ਰਿਹ**=ਘਰ॥ **ਸੰਪੈ**=ਧਨ॥ **ਤਰਵਰ**=ਬਿਰਛ॥ **ਛਾਇ**=ਛਾਂ ਹੈ॥ **ਮਿਲਖ**=ਜਗੀਰਾਂ॥ **ਜਾਏ**=ਥਾਵਾਂ॥

## ੨੧੩

**ਬਾਗਾ**=ਕਪੜੇ, ਜਾਮਾਂ॥ **ਚੋਆ**=ਅਤਰ॥ **ਚੀਨਿਆ**=ਜਾਣਿਆ॥ **ਹਸਤੀ**=ਹਾਥੀ॥ **ਨਾਵ੍ਹਾਏ**=ਨੁਹਾਇਆ॥ ਜਿਵੇਂ ਹਾਥੀ ਦਾ ਨ੍ਹੌਣਾ ਕਿਸੇ ਕੰਮ ਨਹੀਂ ਕਿਉਂਕਿ ਨਹਾ ਕੇ ਉਹ ਆਪਣੇ ਉਪਰ ਮਿਟੀ ਪਾ ਲੈਂਦਾ ਹੈ, ਏਸੇ ਤਰ੍ਹਾਂ ਹੰਕਾਰ ਸਹਿਤ ਕੀਤੇ ਹੋਏ ਸਾਰੇ ਕਰਮ ਨਿਸਫਲ ਹਨ॥ **ਨਾਏ**=ਨਾਮ ਵਿਚ ਹੈ॥ ਮੇਰੇ ਮਨ:—**ਬਲਿਹਰੀਐ**=ਬਲਿਹਾਰ ਜਾਈਏ॥ **ਲੇਤਾ**=ਲੈਂਦਾ ਹੈ॥ **ਇਛਤ**=ਇੱਛਤ॥ **ਇਸਟੁ**=ਪਿਆਰਾ ਮਿਤਰ ਹੈ॥ **ਸੁਤ**=ਪੁਤਰ॥ **ਪਾਲੈ**=ਬੁਧੀ ਰੂਪ ਪਲੇ ਵਿਚ॥ **ਕਲੇਸਾ**=ਦੁਖ॥ ਤ੍ਰਿਸਨਾ ਬਿਰਲੇ ਹੀ:—**ਕ੍ਰੋਰੇ**=ਕਰੋੜਾਂ॥ **ਹੋਰੇ**=ਹੋੜਦਾ, ਵਰਜ਼ਦਾ॥ **ਲੁਝੀ**=ਝਗੜਦਾ ਹੈ, ਲਲਚੌਂਦਾ ਹੈ॥ **ਪਰ ਗ੍ਰਿਹ**=ਪਰਾਏ ਘਰ॥ **ਬਿਕਾਰੀ**=ਖੋਟੇ ਕਰਮ ਕਰਦਾ ਹੈ॥ **ਲੁਝੀ ਹੇ**=ਫਸਦਾ ਹੈ॥ **ਸਿਝੀ**=ਮੋਖ ਹੁੰਦਾ ਹੈ॥ ਸਬ ਹੂ ਕੋ ਰਸੁ:—

**ਰਸੁ**=ਅਨੰਦ, ਸੁਖ ॥ **ਹਰਿ ਹੋ**=ਹਰੀ ਹੀ ਹੈ ॥ **ਡੰਡ ਧਰਿ**=ਡੰਡੇ ਧਾਰੀ, ਭਾਵ ਸੰਨਿਆਸੀ। **ਹੋਮ**=ਹਵਨ ਰੂਪ ਹੋ ਕੇ॥ **ਗਉਨੁ**=ਭਵਨ, (ਫਿਰਦਾ ਹੈ ਤੀਰਥ ਯਾਤਰੀ ਹੋ ਕੇ) ॥ **ਤੀਰ**=ਤੀਰਥ ਕਿਨਾਰੇ ਦਾ ਯਾਤਰੂ ॥ **ਨੀਰ**=ਪਾਣੀ, ਤੀਰਥ ਇਸਨਾਨੀ ॥ **ਭਗਤਿ ਪ੍ਰਿਅ ਹੋ**=ਭਗਤੀ ਪਿਆਰੀ ਹੈ॥ ਗੁਨ ਕੀਰਤਿ ਨਿਧਿ:--**ਗੁਨ ਕੀਰਤਿ**=ਗੁਣਾਂ ਦਾ ਜਸ ਕਰਨਾ॥ **ਨਿਧਿ**=ਖਜਾਨਾ ਹੈ ॥ **ਮੋਰੀ**=ਮੇਰਾ ॥ **ਧਾਨ**=ਅੰਨ ਦਾਤਾ ॥ **ਤੂਟੀ**=ਪ੍ਰੀਤ ਟੁੱਟੀ ਹੈ॥

## ੨੧੪

**ਬਨਿ**=ਬਣਾਂ ਵਿਚ ॥ **ਗਾਉ**=ਗੌਂਦਾ ਹੈ ॥ **ਸੁਨਿ**=ਸੁਣਦਾ ਹੈ ॥ **ਨੇਰ ਨੇਰੀ**=ਨੇੜੇ ਤੋਂ ਨੇੜੇ ॥ ਮਾਤੋ ਹਰਿ ਰੰਗਿ.--**ਮਾਤੋ**=ਮਸਤ ਹੋਵੇ ॥ **ਓਹੀ**= ਹਰੀ ਰੰਗ ਦੀ ਮਸਤੀ ਹੀ ॥ **ਪੀਓ**=ਪੀਣ ਵਾਲਾ ਹੈ ॥ **ਖੀਓ**=ਮਤਵਾਲਾ ਹੈ॥ **ਪੋਚਾ**=ਪ੍ਰੇਮ ਰੂਪ ਗਿਲਾ ਕਪੜਾ ॥ **ਰੂਚਾ**=ਰੁਚਦਾ, ਚੰਗਾ ਲਗਦਾ ਹੈ ॥ **ਸਹਜ ਕੇਲ ਅਨਦ ਕੇਲ**=ਸਹਿਜੇ ਅਨੰਦ ਦਾਇਕ ਖੇਡ ਖੇਡਨ ਨਾਲ ॥ **ਰਹੇ ਫੇਰ**=ਜਨਮ ਮਰਨ ਦੇ ਫੇਰੇ ਮੁੱਕ ਗਏ ॥ **ਪਰਾਤੋ**=ਪਰੋਤੇ ਗਏ ॥ ਹਰਿ ਨਾਮੁ ਲੇਹੁ:--**ਬਿਖਮੁ**=ਕਠਨ॥ **ਪੰਥੁ**=ਜਮ ਮਾਰਗ, (ਰਸਤਾ)॥ **ਭੈਆਨ**= ਡਰ ਵਾਲਾ ਹੈ ॥ **ਹੋ**=ਹੇ ਭਾਈ ॥ **ਬਿਚਿ ਹਉਮੈ**=ਹੰਕਾਰ ਵਿਚ ਕੀਤੇ ਹੋਏ ॥ **ਬਧੇ ਬਿਕਾਰ**=ਵਿਕਾਰ ਵਧਾਦੇ ਹਨ॥ **ਭੁੰਚਨਾ**=ਭੋਗਣਾ ॥ **ਅਵਤਾਰ**= ਜਨਮ॥ **ਸਾਕਤ**=ਬੇਮੁਖ ॥ ਪਾਇਓ ਬਾਲ ਬੁਧਿ:--**ਬਾਲ ਬੁਧਿ**=ਬਾਲਕ ਵਰਗੀ ਬੁੱਧੀ ਕਰਕੇ, ਭਾਵ ਹਰਖ ਸੋਗ ਤੋਂ ਰਹਿਤ ਹੋ ਕੇ॥ **ਹਾਨਿ**=ਨੁਕਸਾਨ॥ **ਮਿਰਤੁ**=ਮੌਤ॥ **ਸਮਸਰਿ**=ਇਕ ਜੈਸਾ ਜਾਨਣ ਕਰਕੇ॥ **ਜਉ ਲਉ**=ਜਦ ਤਕ॥ **ਹਉ**=ਮੈਂ ॥ **ਤਉ**=ਤਦ । **ਦੁਖਨੁ ਭਰੇ**=ਦੁਖਾਂ ਨੂੰ ਭਰਦਾ (ਪੌਂਦਾ) ਰਿਹਾ । **ਭੇਟਿਆ**= ਮਿਲਿਆ ॥ **ਬੰਧ**=ਬੰਧਨ ਪਏ ॥ **ਕਰੁ**=ਹੱਥ ॥ **ਬਿਖੁ**=ਵਿਸ਼ਿਆ ਨੇ ॥ **ਸੋਏ**=ਟਿੱਕ ਗਏ॥ **ਪੋਟ**=(ਪਾਪਾਂ ਅਰ ਪੁੰਨਾ ਦੀ) ਪੰਡ ॥ **ਡਾਨ ਭਰੇ**= ਡੰਨ (ਸਜ਼ਾਵਾਂ) ਸਹੀਆਂ (ਧਰਮ ਰਾਜ ਦੀਆਂ)॥ ਭਾਵਨੁ ਤਿਆਗਿਓ ਰੀ.--**ਭਾਵਨੁ**= ਦੁੱਬਦਾ, ਸੰਕਲਪਾ (ਦਲੀਲਾ) ਨੂੰ॥ **ਰੀ**=ਸੰਬੋਧਨ ਹੈ ਸ੍ਰੋਤਾ ਜਨਾਂ ਨੂੰ, ਭਾਵ ਹੇ ਸ੍ਰੋਤਾ ਜਨੋ॥

## ੨੧੫

**ਮਾਨਿ**=ਮੰਨਕੇ ॥ **ਆਗਿਓ**=ਆਗਿਆ ॥ **ਮਾਨੁ**=ਆਦਰ ॥ **ਭਿਮਾਨੁ**=ਹੰਕਾਰ ਭਾਵ ਨਿਰਾਦਰ ॥ **ਸਮਾਨੇ**=ਬਰਾਬਰ ਹੋਏ ਹਨ ॥ **ਡਾਰਿ**=ਰਖਿਆ ਹੈ ॥ **ਪਾਗਿਓ**=ਪੈਰਾਂ ਤੇ ॥ **ਸੰਪਤ**=ਪਦਾਰਥਾਂ ਕਰਕੇ ॥ **ਹਰਖੁ**=ਖੁਸੀ (ਨਹੀਂ ਹੈ) ॥ **ਆਪਤ**=ਵਿਪਦਾ ਕਰਕੇ ॥ **ਦੂਖਾ**=ਦੁਖ ਨਹੀਂ ਹੁੰਦਾ ॥ **ਬਾਸ ਬਾਸਰੀ**=ਘਰ ਅਤੇ ਘਰ ਵਿਚ ਵਸਣ ਵਾਲੇ ॥ **ਉਦਿਆਨ**=ਉਜਾੜ ਵਿੱਚ ਵੀ॥ **ਦ੍ਰਿਸਟਾਗਿਓ**=ਓਹੀ ਨਜਰੀ ਆਇਆ ਹੈ ॥ **ਡਾਰਿਓ**=ਕੱਟਿਆ ਗਿਆ ॥ **ਸਰਬਾਗਿਓ**=ਸਭਸ ਵਿੱਚ ॥ **ਪਰਸਾਦਿ**=ਕਿਰਪਾ ਨਾਲ ॥ **ਓੜਿ**=ਸ਼ਰਨ ਵਿਚ ॥**ਸਰਣਾਗਿਓ**=ਸਰਨੀ ਆਇਆ ਹੈ ॥ ਪਾਇਆ ਲਾਲ ਰਤਨੁ:--**ਲਾਲੁ ਰਤਨੁ**=ਅਮੋਲਕ ਪ੍ਰਮਾਤਮਾਂ ॥ **ਕਰੁ**=ਹੱਥ ॥ **ਜਗੁ ਸਾਰੀ**=ਮਨ ਜਿਤ ਲਿਆ ਤਾਂ ਸਾਰਾ ਜਗਤ ਜਿੱਤ ਲਿਆ ॥ **ਅਘਾਇ**=ਰੱਜ ਗਏ ॥ **ਡੋਲਨ**=ਭਟਕਣ ਤੋਂ ॥ **ਚੂਕੇ**=ਰਹਿ (ਹਟ) ਗਏ ॥ **ਮੂਕੇ**=ਮੁਕਦਾ ਵੀ ਨਹੀਂ ॥ **ਤਾਤਿ**=ਇੱਛਯਾ, ਚਾਹ ॥ **ਪਰਾਈ**=ਦੇਵੀ ਦੇਵਤਿਆਂ ਦੀ ॥ **ਸਚ ਭਏ ਬਿਗਾਸਾ**=ਸੱਚਾ ਅਨੰਦ ਪ੍ਰਾਪਤ ਹੋਇਆ ਹੈ ॥ ਉਬਰਤ ਰਾਜਾ:--**ਉਬਰਤ**=ਬੱਚਦਾ ਹੈ (ਜੀਵ) ॥ **ਮੰਡਲ**=ਰਚਿਤ ਹਨ, ਅਥਵਾ ਚੱਕ੍ਰ ਵਿੱਚ ਆਏ ਹੋਏ ਹਨ ॥ **ਧਰਣੀ**=ਧਰਤੀ ਤੇ ॥ **ਬੂਝਤ**=ਬੁੱਝ (ਮੁਕ) ਦੀਆਂ ਨਹੀਂ ॥ **ਲਹਰੇ**=ਲੋਭ, ਤ੍ਰਿਸ਼ਨਾਂ ਦੀਆਂ ਛੱਲਾਂ ॥ **ਪਹਰੇ ਪਹਰੇ**=ਹਰ ਸਮੇਂ ਅਥਵਾ ਤਰ੍ਹਾਂ ਤਰ੍ਹਾਂ ਦੇ ਭੇਖ ਬਣਾ ਬਣਾ ਕੇ ਫਿਰਦਾ ਹੈ, ਅਥਵਾ ਪਾਹਰਿਆ ੨ ਕਰਦਾ ਫਿਰਦਾ ਹੈ ॥ **ਕਾਮਾ**=ਖਾਹਸਾਂ ॥ **ਜਲਤੇ**=ਸੜਦਾ; ਤ੍ਰਿਸਨਾ ਅਗਨੀ ॥ **ਬੂਝਤ**=ਬੁੱਝਦੀ ॥ **ਬ੍ਰਿਥੇ**=ਬੇਅਰਥ ਹਨ ॥ **ਸਾਰ**=ਸ੍ਰੇਸਟ ॥ **ਨਿਵਾਰੈ**=ਦੂਰ ਕਰਦੀ ਹੈ ॥ **ਧੂਰਾ**=ਚਰਨ ਧੂੜੀ ॥ ਮੋਕਉ ਇਹ ਬਿਧਿ:—**ਕੋ**=ਕੋਈ ॥ **ਕਰਤਾ ਹੋਏ**=ਆਪ ਕਰਨੀ ਵਾਲਾ ਹੋਵੇ ਤਾਂ ॥ **ਜਨਾਵੈ**=ਸਮਝਾਵੇ, ਦੱਸੇ ॥ **ਅਨ ਜਾਨਤ**=ਅਞਾਣ-ਪੁਣੇ ਵਿਚ ॥ **ਇਨਹਿ ਕਮਾਨੋ**=ਏਸ ਮਨ ਨੇ ਹੋਰ ਸਭ ਕੁਛ ਕੀਤਾ-ਪ੍ਰੰਤੂ ॥ **ਸਾਧਾ**=ਕੀਤਾ ॥ **ਦਉਰਾਇਓ**=ਦੌੜਿਆ ਹੈ ॥ **ਕਵਨ ਕਰਮ ਕਰਿ ਬਾਧਾ**=ਕੇਹੜੇ ਕੰਮ ਕਰਨ ਨਾਲ ਇਹ ਮਨ ਇਸਥਿਤ ਹੁੰਦਾ ਹੈ?

## ੨੧੬

**ਠਾਕੁਰ**=ਮਾਲਕ॥ **ਹਉ**=ਮੈਂ॥ **ਇਹੁ**=ਧਨ, ਤਨ ਤੇ ਪ੍ਰਿਥਵੀ॥ **ਭਰਮ ਮੋਹ**=ਭਰਮ ਦੇ ਮੋਹੇ ਹੋਏ ਨੂੰ॥ **ਪੈਖਰ**=ਜੂੜ, ਪੈਖੜ॥ **ਪਰਿਆ**=ਲਗਾ ਹੋਇਆ ਸੀ॥ ਹਰਿ ਬਿਨੁ ਅਵਰ:-**ਕ੍ਰਿਆ**=ਕਰਮ॥ **ਓਰੈ**=ਉਰੇ ਹੀ ਰਸਤੇ ਵਿੱਚ॥ **ਮੂਸੇ**=ਲੁੱਟੇ ਜਾਂਦੇ ਹਨ॥ (ਸਾਸਤ੍ਰ ਕਹਿੰਦੇ ਹਨ ਕਿ ਰਸਤੇ ਵਿਚ ਜਦ ਇਸ ਜੀਵ ਨੂੰ ਪਿਆਸ ਲੱਗਦੀ ਹੈ ਤਾ ਇਸ ਦੇ ਸਾਰੇ ਪੁੰਨਾ ਦਾ ਫਲ ਲੈਕੇ ਜਮ ਇਕ ਕਟੋਰਾ ਪਾਣੀ ਦਾ ਦੇਂਦੇ ਹਨ, ਏਹ ਉਰੇ ਦਾ ਲੁੱਟਣਾ ਹੈ)॥ **ਆਢੁ**=ਅੱਧੀ ਕੌਡੀ ਮੁਲ ਨਹੀਂ ਪੈਂਦਾ॥ **ਚਲਨੁ**=ਵਰਤਣ, ਵਿਹਾਰ॥ **ਨਾਇ**=ਇਸਨਾਨ ਕਰਦਾ॥ **ਧਰਨੀ**=ਧਰਤੀ ਤੇ॥ **ਪਤੀਆਵੈ**=ਪਤੀਜਦੇ, ਅਥਵਾ ਪਤੀਜਦਾ ਹੈ॥ **ਚਤੁਰ**=ਚਾਰ॥ **ਮੁਖ ਬਚਨੀ**=ਮੂੰਹ-ਜ਼ਬਾਨੀ॥ **ਮਹਲੁ**=ਸਰੂਪ॥ **ਸੁਧਾਖਰੁ**=ਸੁੱਧ ਅੱਖਰ ਪ੍ਰਮਾਤਮਾਂ॥ **ਝਾਖ ਝਖਾਈਐ**=ਬੇਅਰਥ ਖਪਣ ਖਪੌਣ ਕਰਦਾ ਹੈ॥ **ਜਿ**=ਜੋ॥ **ਪਾਰ ਗਰਾਮੀ**=ਪਾਰ ਹੁੰਦਾ ਹੈ ਸੰਸਾਰ ਸਮੁੰਦਰ ਤੋਂ॥ **ਗੁਮਾਨੀ**=ਹੰਕਾਰ॥ ਦੀਨ ਦਇਆਲ ਦਮੋ:-**ਦਮੋਦਰ**=ਮਾਇਆ ਜਿਸਦੇ ਆਸਰੇ ਹੈ॥ **ਕੋਟਿ ਜਨਾ**=ਕ੍ਰੋੜਾਂ ਦਾਸਾ ਨੂੰ॥ **ਵਛਲ**=ਪਿਆਰਾ॥ **ਬਿਰਦੁ**=ਪ੍ਰਣ, ਧਰਮ॥ **ਜਾਈ**=ਥਾਈ॥ **ਪੇਖਾਂ**=ਵੇਖਾਂ॥ **ਵਤਾਈ**=ਵਾਰਨੇ ਕਰਾਂ॥ **ਪਾਈ**=ਪੈਰੀਂ॥ **ਖੋਜੰਤਾ**=ਲੱਭਦਾ ਹੈ॥ **ਨਾਵੰਤਾ**=ਨੌਂਦਾ ਹੈ॥ **ਗੀਤ**=ਭਜਨ ਗਾ ਕੇ॥ **ਨਾਦ**=ਵਾਜੇ ਵਜਾ ਕੇ॥ **ਗਾਵੰਤਾ**=ਗੌਂਦਾ ਹੈ॥

## ੨੧੭

**ਪਤਿਤ**=ਪਾਪੀ॥ **ਲਗਿ**=ਲਗ ਕੇ॥ **ਸਭ ਸੁ ਕਰਣੀ**=ਸਾਰੀ ਕਰਨੀ ਉੱਤਮ ਹੈ॥ ਆਉ ਹਮਾਰੇ ਰਾਮ:-**ਚਰਣਾਰੇ**=ਪੈਰਾ ਤੇ॥ **ਵਣਿ**=ਬਨ, ਜੰਗਲ ਵਿਚ॥ **ਤ੍ਰਿਣਿ**=ਘਾਹ, ਬਨਾਸਪਤੀ ਵਿਚ॥ **ਤ੍ਰਿਭਵਣਿ**=ਤਿੰਨਾਂ ਲੋਕਾਂ ਵਿੱਚ॥ **ਬਿਗਸੰਦਾ**=ਪ੍ਰਸੰਨ ਹੁੰਦਾ ਹੈ॥ **ਪੇਖਿ**=ਵੇਖ ਕੇ॥ **ਲਹੀਐ**=ਪ੍ਰਾਪਤ ਹੁੰਦਾ ਹੈ॥ **ਪਖਾਰਿ**=ਧੋ ਕੇ॥ **ਅਰਚਾ**=ਫੁਲ ਆਦਿਕ ਭੇਟ ਕਰਕੇ ਮੂਰਤੀ ਪੂਜਾ॥ **ਬੰਦਨ**=ਨਮਸਕਾਰ॥ **ਪੂਜਾ ਅਰਚਾ...ਦੇਵਾ ਜੀਉ**=ਪ੍ਰਮਾਤਮਾਂ ਨੂੰ ਬੰਦਨਾ ਕਰਨੀ ਹੀ

ਰਤੀ ਦੀ ਪੂਜਾ ਹੈ ॥ **ਪਰ ਹਰਿਆ**=ਦੂਰ ਹੋ ਗਿਆ ਹੈ ॥ **ਅਜਰੁ**=ਨ ਸਹਾਰਿਆ ਵਾਲਾ ਆਤਮ ਰਸ ॥ ਸੁਣਿ ਸੁਣਿ ਸਾਜਨ:—**ਭਿ**=ਭੀ ॥ **ਵਾਰੇ**=ਵਾਰਨੇ ਕਰਦਾ ਹਾਂ ॥ =ਥਾਵਾਂ ॥ **ਏਹੁ ਨਿਧਾਨੁ**=ਏਹ ਨਾਮ ਸੁਖਾਂ ਦਾ ਖਜਾਨਾ ॥ **ਰਤਨ**= ਅਮੋਲਕ ॥ **ਵਣਜਾਰਾ**=ਵਾਪਾਰੀ ॥ **ਰਾਸਿ**=ਪੂੰਜੀ ॥ ਤੂੰ ਮੇਰਾ ਬਹੁ ਮਾਣੁ:— **ਸਬਦੁ**=ਬ੍ਰਹਮ ਦਾ। **ਨੀਸਾਣੁ**=ਨਿਸਾਨ ਪ੍ਰਗਟ ਹੋਇਆ ਹੈ ॥ **ਸਭੇ ਗਲਾ**= ਸਭ ਗਲਾਂ ਜੋ ਵੇਦ ਸ਼ਾਸਤ੍ਰ ਕਹਿੰਦੇ ਹਨ ॥ **ਜਾਤੀਆ**=ਜਾਣਦਾ ਹੈ ॥ **ਸੁਰਤਿ**= ਹੋਸ਼, ਸੁਰਤੀ ॥ **ਲਧੀਆ**=ਪਾਈ ॥

## ੨੧੮

**ਮੋਹੜਿਆ**=ਮੋਹਿਆ ਹੋਇਆ ॥ **ਬੁਝਾਰਤ**=ਰਮਜ ॥ **ਸਾਰਤਾ**= ਇਸਾਰਾ ॥ **ਦੇਇ**=ਦੇਂਦੇ ਹਨ ਵੇਦ ਸਾਸ਼ਤ੍ਰ (ਮਰਨ ਦਾ) ॥ **ਸੇ**=ਉਹ ਗੱਲਾਂ (ਜੇਹੜੀਆਂ ਸੁਣੀ ਦੀਆਂ ਸਨ) ॥ **ਇਕਸੁ**=ਇਕ ਦੀ ॥ **ਦੁਹੁ**=ਦੋ ਦੀ । **ਚਹੁ**=ਚਾਰ ਦੀ ॥ **ਗਣੀ**=ਗਿਣੀਏ ॥ **ਸਭ ਇਕਤੁ ਸਾਦਿ ਮੁਠੀ**=ਸਭ ਸ੍ਰਿਸ਼ਟੀ ਹੀ ਇਕ ਮਾਇਆ ਦੇ ਸਵਾਦ ਵਿਚ ਮੁੱਠੀ (ਲੁੱਟੀ) ਹੋਈ ਹੈ ॥ **ਇਕ ਅਧੁ**=ਕੋਈ ਵਿਰਲਾ ਹੀ ॥ **ਨਾਇ ਰਸੀਅੜਾ**=ਨਾਮ ਦਾ ਰਸੀਆ ਹੈ ॥ **ਕਾ**=ਕੋਈ ॥ **ਜਾਇ**=ਥਾਂ ॥ **ਵੁਠੀ**= ਵੱਸੀ ਹੈ ਸ਼ੁਭ ਗੁਣਾਂ ਨਾਲ ॥ **ਦਰਿ**=ਦਰਬਾਰ ਵਿਚ ॥ **ਸੋਹਦੇ**=ਸੋਭਦੇ ਹਨ ॥ **ਬਲਿ ਜਾਤ**=ਬਲਿਹਾਰ ਜਾਂਦਾ ਹੈ ॥ ਦੁਖ ਭੰਜਨੁ ਤੇਰਾ:—ਸਤਿ ਜੁਗ ਵਿਚ ਏਸ ਦੁਖ ਭੰਜਨ ਬੇਰ ਅਸਥਾਨ ਪਰ ਇਖਵਾਕੂ ਰਾਜੇ ਨੇ ਯੱਗ ਕੀਤਾ ਸੀ ਜਿਸ ਵਿਚ ਸਾਰੇ ਦੇਵੀ ਦੇਵਤੇ ਰਿਖੀ ਮੁਨੀ ਆਏ ਸਨ ॥ ਉਪ੍ਰੰਤ ਤ੍ਰੇਤੇ ਜੁਗ ਵਿਚ ਜਦ ਲਊ ਕੁਸੂ ਨੇ ਜੁੱਧ ਕਰਕੇ ਰਾਮਚੰਦ੍ਰ ਜੀ ਤੇ ਲਛਮਣ ਜਤੀ ਦੇ ਸੈਨਾ ਸਹਿਤ ਸਿਰ ਕੱਟ ਦਿਤੇ ਤਾਂ ਸੀਤਾ ਜੀ ਦੇ ਕਹਿਣ ਪਰ ਲਊ ਕੁਸੂ ਨੇ ਸ੍ਵਰਗਾਂ ਵਿਚੋਂ ਅੰਮ੍ਰਿਤ ਦਾ ਘੜਾ ਲਿਆ ਕੇ ਸਭ ਨੂੰ ਸੁਰਜੀਤ ਕੀਤਾ ॥ ਬਾਕੀ ਦਾ ਬਚਿਆ ਹੋਇਆ ਅੰਮ੍ਰਿਤ ਦਾ ਘੜਾ ਏਸ ਅਸਥਾਨ ਤੇ ਦਬ ਦਿਤਾ ਸੀ, ਕਲਜੁਗ ਵਿਚ ਜਦ ਕਾਂ ਤੇ ਕੌਣੀ ਏਥੇ ਨ੍ਹਾ ਕੇ ਹੰਸ ਹੋ ਗਏ ਅਤੇ ਪਿੰਗਲਾ ਕੁਸ਼ਟ ਰੋਗ ਤੋਂ ਨਿਰੋਆ ਹੋ ਗਿਆ ਤਾਂ ਉਸਦੀ ਵਾਰਤਾ ਸੁਣ ਕੇ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦਿਬ ਦ੍ਰਿਸ਼ਟੀ ਨਾਲ ਪੂਰਵ ਉਕਤ ਪ੍ਰਸੰਗਾਂ ਦਾ ਏਸ ਅਸਥਾਨ ਨਾਲ ਸਬੰਧ ਵੇਖਕੇ ਇਸ ਦੀ ਮਹੱਤਤਾ ਵਿਚ ਇਹ ਸ਼ਬਦ ਉਚਾਰਨ ਕੀਤਾ ॥

ਵਿਸਾਖੀ ਨੂੰ ਏਥੇ ਇਸਨਾਨ ਕਰਨ ਨਾਲ ਸਾਰੇ ਤੀਰਥਾਂ ਦਾ ਫਲ ਪ੍ਰਾਪਤ ਹੁੰਦਾ ਹੈ ॥

**ਕੰਕਰੁ**=ਦੂਤ ॥ **ਜਾਪੈ**=ਜਾਣਿਆ ॥ **ਆਰਾਧਿ**=ਆਰਾਧਨਾ ॥ **ਅਗਮ ਅਗਾਧਿ**=ਮਨ ਬਾਣੀ ਤੋਂ ਪਰੇ ਤੇ ਅਥਾਹ ॥ **ਦਯੁ**=ਪ੍ਰਕਾਸ਼ ਰੂਪ ਵਾਹਿਗੁਰੂ ਹੈ ॥

**ਤੁਠੈ**=ਪ੍ਰਸੰਨ ਹੋਇਆ ॥ **ਉਬਰੇ**=ਤਰੇ ॥ ੧੭੨ ॥ **ਜਿੰਦੂ**=ਹੇ ਜਿੰਦ ॥ **ਫਿਟੁ**=ਧ੍ਰਿਕਾਰ ਯੋਗ ॥ **ਅੰਚਲੁ**=ਪੱਲਾ ॥ **ਗਹਿ**=ਫੜ ॥ **ਬੰਧੁ**=ਸੰਬੰਧੀ ॥ **ਥੇਹੁ**=ਪਿੰਡ ॥ **ਜਾਚਕੁ**=ਮੰਗਤਾ ॥

## ੨੧੯

॥ ਮ: ੯ ॥ ਸਾਧੋ ਮਨ ਕਾ ਮਾਨੁ:—**ਸਾਧੋ**=ਹੇ ਭਲੇ ਪੁਰਸੋ ! ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਪਟਨੇ ਆਦਿਕ ਦੇ ਪਾਸੇ ਦੀ ਤੀਰਥ ਯਾਤਰਾ ਸਮੇਂ ਇਕ ਸਾਧੂਆ ਦੇ ਟੋਲੇ ਪ੍ਰਤੀ ਉਪਦੇਸ਼ ਕੀਤਾ—**ਮਾਨੁ**=ਹੰਕਾਰ ॥ **ਦੁਰਜਨ**=ਖੋਟੇ ਪੁਰਸਾ ਦੀ ॥ **ਅਹਿਨਿਸਿ**=ਰਾਤ ਦਿਨ, ਸਦਾ ॥ **ਸਮਕਰਿ**=ਇਕੋ ਜੇਹੇ ਕਰਕੇ ॥ **ਅਪਮਾਨਾ**=ਨਿਰਾਦਰੀ ॥ **ਹਰਖ**=ਖੁਸੀ ॥ **ਅਤੀਤਾ**=ਨਿਰਲੇਪ ॥ **ਤਤੁ**=ਅਸਲੀਅਤ, ਸਿਧਾਤ ॥ **ਪਦ ਨਿਰਬਾਨਾ**=ਨਿਰ ਦੁਖ ਪਦ (ਪਰਮੇਸ੍ਵਰ) ਨੂੰ ॥ **ਗੁਰਮੁਖਿ**=ਗੁਰੂ ਦੁਆਰੇ ॥ ਸਾਧੋ ਰਚਨਾ ਰਾਮ:—**ਅਚਰਜੁ**=ਇਹ ਕੌਤਕ ॥ **ਲਖਿਓ**=ਜਾਣਿਆ ॥ **ਬਿਸਰਾਈ**= ਭੁਲਾ ਦਿੱਤਾ ਹੈ॥ **ਰੈਨਾਈ**=ਰਾਤ ਦਾ ॥ **ਇਹ ਬਿਧਿ**=ਇਸ ਪ੍ਰਕਾਰ ਕਰਕੇ ॥ **ਬਾਦਰ**=ਬੱਦਲ ॥ **ਛਾਈ**=ਛਾਇਆ ॥ ੩ ॥ **ਮਗਨੁ**=ਮਸਤ ॥ **ਮ੍ਰਿਗ ਤ੍ਰਿਸਨਾ**=*(ਪਾਣੀ ਵਾਸਤੇ) ਰੇਤਲੇ ਥਲਾਂ ਵਿਚ ਹਰਨ ਦੀ ਤ੍ਰਿਸ਼ਨਾ ਵਾਗੂੰ ॥ **ਤਾਸਿ**=ਉਨ੍ਹਾਂ ਪਦਾਰਥਾਂ ਵੱਲ ॥ **ਧਾਵੈ**=ਦੌੜਦਾ ਹੈ॥ **ਭੁਗਤਿ**=ਭੋਗ ॥ **ਕੋਟਨ**=ਕ੍ਰੋੜਾ ॥ ੪ ॥ **ਗਹਿਓ**=ਫੜਿਆ, ਕਾਬੂ ॥ **ਥਿਰੁ**=ਇਕ ਥਾਂ ॥ **ਰਹਾਈ**=ਰਹਿੰਦਾ॥ **ਕਠਨ**=ਡਾਢਾ ਸਖਤ॥ **ਘਟ**=ਰਿਦੇ॥ **ਭੀਤਰਿ**=ਵਿਚ॥ **ਰਤਨੁ**=ਅਮੋਲਕ॥ **ਹਿਰਿ ਲੀਨਾ**=ਨਾਸ ਕਰ ਦਿਤਾ ॥ **ਬਸਾਈ**=ਵੱਸ ਚਲਦਾ ॥ ੫ ॥ **ਪਤਿਤ**=ਪਾਪੀਆਂ ਨੂੰ ॥ **ਦੀਨ ਬੰਧ**=ਗਰੀਬਾਂ ਦਾ ਆਸਰਾ ॥ **ਗਜ**=ਹਾਥੀ (ਜਿਸ ਨੇ ਆਪਣਾ ਸਾਰਾ ਯਤਨ ਕਰਕੇ ਅੰਤ ਨੂੰ ਹਰੀ ਨਾਮ ਆਰਾਧ ਕੇ ਤੰਦੂਏ ਤੋਂ ਖਲਾਸੀ ਪਾਈ)॥ **ਤ੍ਰਾਸੁ**=

---

*ਰੇਤਲੇ ਮੈਦਾਨਾ ਨੂੰ ਸੂਰਜ ਦੀਆਂ ਕਿਰਨਾਂ ਨਾਲ ਚਮਕਦਾ ਅਤੇ ਉਸ ਚਮਕ ਰੂਪੀ ਪਾਣੀ ਨੂੰ ਵੇਖ ਕੇ ਹਰਨ ਉਸ ਥਲ ਨੂੰ ਪਾਣੀ ਸਮਝ ਕੇ ਉਸ ਵਲ ਦੌੜਦਾ ਹੈ। ਅੱਗੇ ਹੀ ਅੱਗੇ ਜਾਣ ਕੇ ਦੌੜੀ ਜਾਂਦਾ ਹੈ ਪਰ ਅਖੀਰ ਨੂੰ ਦਮ ਤੋੜ ਕੇ ਮਰ ਜਾਂਦਾ ਹੈ । ਇਹੀ ਹਾਲ ਮਾਇਆ ਦੀ ਤ੍ਰਿਸ਼ਨਾ ਪਿਛੇ ਦੌੜਨ ਵਾਲੇ ਜੀਵ ਦਾ ਹੁੰਦਾ ਹੈ। ਜਿਹੜਾ ਅੰਤ ਨੂੰ ਤ੍ਰਿਸਨਾ ਜਲ ਤੋਂ ਅਸ਼ਾਤ ਹੀ ਜਾਂਦਾ ਹੈ।

ਰ॥ **ਫੁਨਿ**=ਫੇਰ॥ **ਮੁਕਤਿ ਪੰਥ**=ਮੁਕਤੀ ਦਾ ਰਸਤਾ॥

## ੨੨੦

ਕੋਊ ਮਾਈ ਭੂਲਿਓ:-**ਮਾਈ**=ਹੇ ਭਾਈ॥ **ਸਾਧ ਮਗ**=ਸ੍ਰੇਸ਼ਟ ਰਸਤਾ (ਭਗਤੀ ਦਾ)॥ **ਸਿਰਾਵੈ**=ਬਤੀਤ ਕਰਦਾ ਹੈ। **ਮਹਾ ਸੰਕਟ ਬਨ**=ਅਤਿ ਕਠਨ ਜੰਗਲ ਹੈ॥ **ਰੁਚ**=ਰੁਚੀ, ਚਾਹ॥ ੭॥ **ਬਿਸਰਾਮਾ**=ਇਸਥਿਤ ਹੋਵੇ, ਸੁਖ ਹੈ॥ **ਫੁਨਿ**=ਫਿਰ॥ **ਅਉ**=ਅਤੇ॥ **ਬਿਖਅਨ ਕੀ ਸੇਵਾ**=ਖੋਟੇ ਕੰਮਾਂ ਨੂੰ ਚਿਤਵਨਾ॥ **ਹਰਖ**=ਖੁਸ਼ੀ॥ **ਪਰਸੈ**=ਛੂਹੇ॥ **ਨਾਹਨਿ**=ਨਾਹੀਂ॥ **ਦੇਵਾ**=ਪਰਮਾਤਮਾਂ ਦੀ॥ **ਕੰਚਨ**=ਸੋਨਾ॥ **ਸਮ**=ਬਰਾਬਰ॥ **ਤੈਸਾ**=ਇਕ ਜੈਸਾ॥ **ਜਿਹ**=ਜਿਸਨੂੰ॥ **ਬਾਧੇ**=ਬੰਨ੍ਹਦੇ॥ ੮॥ **ਅਉਧ**=ਉਮਰ॥ **ਹਉਰਾ**=ਹੌਲਾ, ਤੁਛ॥ **ਗ੍ਰਿਹ**=ਘਰ ਦੀ॥ **ਰਤਨ**=ਅਮੋਲਕ॥ **ਲੀਨ**=ਪ੍ਰੀਤਵਾਨ॥ **ਚਰਨਨ**=ਚਰਨ ਕਵਲ॥ ਨਾਲ। **ਸਿਰਾਨੀ**=ਗੁਜ਼ਾਰੀ॥ **ਪਦੁ**=ਦਰਜਾ॥ ੯॥ ੨੫੧॥ **ਅਚੇਤ**=ਬੇਖਬਰ, ਅਨਭੋਲ॥ **ਭੰਜਨ**=ਨਾਸ ਕਰਨ ਵਾਲਾ॥ **ਜਾਸ**=ਜਿਸ ਪ੍ਰਮੇਸਰ ਦੇ॥ **ਹੀਐ**=ਹਿਰਦੇ ਵਿਚ॥ **ਪਾਵਨ**=ਪਵਿੱਤਰ॥ **ਕਸਮਲ**=ਪਾਪ॥ **ਹਰੁ ਰੇ**=ਦੂਰ ਕਰ ਹੇ ਭਾਈ! **ਕਰੁਨਾਮੈ**=ਕ੍ਰਿਪਾ ਸਰੂਪ ਨੂੰ॥ **ਭਵ ਸਾਗਰ**=ਸੰਸਾਰ ਸਮੁੰਦਰ॥

ਮ: ੧॥ ਨਿਧਿ ਸਿਧਿ ਨਿਰਮਲ:--ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਇਕ ਜੋਗੀ ਨੇ ਆਖਿਆ ਕਿ ਜੋਗ ਧਾਰਨ ਕਰ ਲਵੋ ਤਾ ਤੁਹਾਨੂੰ ਰਿਧਾਂ ਸਿਧਾਂ ਮਿਲ ਜਾਣਗੀਆਂ। ਉਸ ਪ੍ਰਤੀ ਨਾਮ ਦੀ ਮਹਿਮਾਂ ਵੱਡੀ ਦਸਦੇ ਹੋਏ ਸਬਦ ਉਚਾਰਨ ਕਰਦੇ ਹਨ:-**ਨਿਧਿ ਸਿਧਿ**=ਨਿਧੀਆਂ ਤੇ ਸਿਧੀਆਂ॥ **ਬਿਖੁ**=ਖੋਟੀ ਵਾਸਨਾ ਰੂਪੀ ਜਹਿਰ ਨੂੰ॥ **ਤ੍ਰਿਕੁਟੀ**=ਮਨ, ਬਚਨਾ, ਤੇ ਸਰੀਰ ਕਰਕੇ ਕੰਮ ਕਰਨ ਦੀ ਕ੍ਰਿਆ ਵ-ਕਰਤਾ, ਕਰਮ, ਕ੍ਰਿਜਾ ਆਦਿਕ ਮਥੇ ਦੀਆਂ ਤਿੰਨ ਨਾੜੀਆਂ ਦੀ ਗੰਢ ਖੁਲ੍ਹ ਗਈ ਹੈ ਅਥਵਾ ਤਿੰਨ ਗੁਣੀ ਮਾਇਆ ਦੀ ਗੁੰਝਲ ਛੁਟ ਗਈ ਹੈ॥ **ਬਿਮਲ ਮਝਾਰਿ**=ਨਿਰਮਲ ਹਿਰਦੇ ਰੂਪ ਸਰੋਵਰ ਵਿਚੋਂ॥ **ਮਤਿ**=ਸਿਖਿਆ ਨਾਲ॥ **ਜੀਇ ਆਈ ਕਾਰਿ**=ਜੀਵ ਨੂੰ ਇਹ ਕਾਰ ਕਰਨੀ ਪ੍ਰਾਪਤ ਹੋਈ ਹੈ॥

## ੨੨੧

**ਰਮਤ**=ਜਪ ਕੇ॥ **ਅੰਜਨੁ**=ਸੁਰਮਾਂ॥ **ਬਿਖੁ**=ਵਿਸ਼ੇ ਵਾਸ਼ਨਾ॥ **ਠਾਕਿ**=ਰੋਕ॥ **ਰਹਾਇਆ**=ਰਖਿਆ ਹੈ॥ **ਉਲਟ ਭਈ**=ਜਦ ਬ੍ਰਿਤੀ

ਸੰਸਾਰ ਵਲੋਂ ਉਲਟੀ ॥ **ਰਵੈ**=ਜਪਕੇ ॥ **ਰਸੁ ਸੰਗ੍ਰਹਿ**=ਆਤਮ ਰਸਇਕੱਠਾਕਰਕੇ॥ **ਪਰਹਰਿ**=ਦੂਰ ਕਰ ਕੇ ॥ **ਭਾਇ ਬਸੇ**=ਪ੍ਰੇਮ ਵਿਚ ਰਹਿਣ ਨਾਲ॥ **ਸਾਦ ਰਹੇ**= ਸਵਾਦ ਵਿਸ਼ਿਆਂ ਦੇ ਭੀ ਹਟ ਗਏ ਹਨ ॥ **ਬਾਦੰ**=ਝਗੜੇ ॥ **ਜਾਤਿ ਰਹੇ**=ਜਾਂਦੇ ਰਹੇ, ਦੂਰ ਹੋ ਗਏ ॥ **ਪਤਿ ਕੇ ਆਚਾਰਾ**=ਇਜ਼ਤ ਵਧੌਨ ਦੇ ਕਰਮ ਕਰਨੇ॥ **ਆਤਮ ਧਾਰਾ**=ਆਤਮਾਂ ਨੇ ਧਾਰਨ ਕੀਤਾ ਹੈ ॥ **ਦੀਖਿਆ**=ਸਿਖਿਆ ਨੂੰ ਧਾਰਨ ਕੀਤਾ ॥ **ਭਾਉ**=ਪ੍ਰੇਮ ਹਰੀ ਦਾ॥ **ਗਰਬ ਗਤੰ**=ਹੰਕਾਰ ਨਾਸ ਹੋ ਗਿਆ॥ **ਜੋਤਿ**=ਪ੍ਰਕਾਸ॥ **ਸਬਦੁ**=ਵੇਦ ॥ **ਨੀਸਾਨਾ**=ਪ੍ਰਗਟ ਕਰਦਾ ਹੈ (ਲੋਕਾ ਵਿਚ)॥ **ਕਰਤਾ ਕਰਣਾ**=ਰਚਨ ਹਾਰ ਕਰਤਾ ਨੂੰ ਹੀ ॥ **ਕਰਤਾ ਜਾਨਾ**=ਕਰਣੇਹਾਰ ਜਾਨਣਾ ਕੀਤਾ ਹੈ ॥ ਮਨੁ ਕੁੰਚਰੁ ਕਾਇਆ:—**ਕੁੰਚਰੁ**=ਹਾਥੀ ਰੂਪ ਮਨ॥ **ਕਾਇਆ ਉਦਿਆਨੈ**=ਸਰੀਰ ਰੂਪ ਉਜਾੜ ਵਿਚ ਰਹਿੰਦਾ ਹੈ॥ **ਅੰਕਸੁ**=ਉਪਦੇਸ਼ ਰੂਪ ਕੁੰਡਾ॥ **ਨੀਸਾਨੈ**=ਨੀਸਾਨ, ਚੋਟ ਵਜੇ (ਮਨ ਰੂਪ ਹਾਥੀ ਨੂੰ) ॥ **ਰਾਜ ਦੁਆਰੈ**= ਰਾਜੇ (ਪਰਮੇਸ਼ੁਰ) ਦੇ ਦੁਆਰ ਪਰ ॥ **ਸੋਭ ਸੁਮਾਨੈ**=ਸੋਭਾ ਪੌਂਦਾ ਹੈ॥ **ਚੀਨਿਆ**= ਜਾਣਿਆ ॥ **ਮਾਰੇ**=ਮਨ ਮਾਰੇ ਬਿਨਾਂ॥ **ਤਸਕਰੁ**=(ਕਾਮਾਦਿਕ) ਚੋਰ॥ **ਲੇਈ**= ਲਈ ਜਾਂਦੇ ਹਨ। **ਨੰਨਾਕਾਰੁ**=ਨਿਰਾਦਰ, ਮਾਰਨਾ ਕੋਈ ਨਹੀਂ ਕਰ ਸਕਦਾ ਏਹਨਾ ਚੋਰਾ ਨੂੰ॥ **ਨੀਲ ਅਨੀਲ**=ਗਿਣਤੀ ਤੋਂ ਅਨਗਿਣਤ । **ਅਗਨਿ**=ਤ੍ਰਿਸ਼ਨਾਂ ਦੀ ਅੱਗ॥ **ਇਕ ਠਾਈ**=ਰਿਦੇ ਰੂਪ ਇਕ ਥਾ ਵਿਚ ਇਸਥਿਤ ਸੀ ॥ **ਜਲਿ ਨਿਵਰੀ**= ਗੁਰਾਂ ਦੇ ਉਪਦੇਸ ਰੂਪੀ ਜਲ ਨਾਲ ਬੁਝ ਗਈ ਹੈ॥ **ਮਨੁ ਦੇ ਲੀਆ**=(ਗੁਰਾ ਨੂੰ) ਮਨ ਦੇ ਕੇ ਇਹ ਗੁਣ ਲਿਆ ਹੈ ॥ **ਰਹਸਿ**=ਅਨੰਦ ਹੋ ਕੇ ॥ **ਬੈਸਿ**=ਬੈਠ ਕੇ ॥ **ਗੁਫਾ**=ਕੰਦਰਾਂ ਵਿਚ ॥ **ਆਖਉ**=ਜਪਾਂ ॥ **ਕੈਸਾ**=ਕਿਸਤਰ੍ਹਾਂ ॥ **ਸਾਗਰਿ**= ਗੁਣਾ ਦਾ ਸਮੁੰਦਰ ਹੈ॥ **ਡੂਗਰਿ**=ਪਰਬਤ ਵਤ ਅਚੱਲ ਹੈ॥ **ਨਿਰਭਉ ਐਸਾ**= ਉਹ ਨਿਰਭਉ ਐਸਾ ਹੈ॥ **ਸਬਦਿ ਪਛਾਨੈ**=ਬ੍ਰਹਮ ਸਰੂਪ ਪਛਾਤਾ ਹੈ ॥ **ਤੀਨੈ ਭਉਨ**=ਤਿੰਨਾਂ ਲੋਕਾਂ (ਮਾਤ, ਪਾਤਾਲ, ਅਕਾਸ) ਵਿਚ ॥ **ਜਿਨਿ ਕਹਿਆ**= ਜਿਸ ਨੇ ਆਖਿਆ ਹੈ ਪ੍ਰਮਾਤਮਾਂ ਦਾ ਨਾਮ॥ **ਕਹਨੁ**=ਉਸਨੇ ਕਹਣ ਮਾਤ੍ਰ ਹੀ ਆਖਿਆਹੈ॥ **ਸਹਜਿ**=ਸੁਖ ਨੂੰ ॥ **ਕੀਰਤਿ**=ਜਸ॥ **ਸੂਰਤਿ**=ਸੁੰਦਰਤਾ ॥ **ਇਕ ਨਾਈ**=

ਇਕ ਪ੍ਰਮੇਸ੍ਰ ਦੇ ਨਾਮ ਵਿਚ ਹੀ ਹਨ ॥ **ਨਿਜ ਘਰਿ**=ਹਿਰਦੇ ਵਿਚ ਹੀ॥**ਨਿਜ ਠਾਈ** =ਆਪਣੀ ਥਾਂ ਵਾਲਾ ਪ੍ਰਮਾਤਮਾਂ ॥ **ਮੁਨਿ**=ਮੁਨੀ ॥

## ੨੨੨

**ਸੁਚੀਤਿ**=ਉਹ ਚਿਤ ਵਿਚ ਹੈ ॥ ਨਾ ਮਨੁ ਮਰੈ ਨ:--**ਕਾਰਜੁ**= ਮੁਕਤੀ ਦੀ ਪ੍ਰਾਪਤੀ ਦਾ ਕੰਮ॥ **ਦੂਤਾ**=ਕਾਮਾਦਿਕ ਵੈਰੀਆਂ ਦੇ ॥ **ਦੁਰਮਤਿ**=ਖੋਟੀ ਮਤ ਕਰ ਕੇ ॥ **ਦੋਇ**=ਦੂਜਾ ਹੋ ਰਿਹਾ ਹੈ, ਪ੍ਰਮਾਤਮਾਂ ਤੋਂ ਭਿੰਨ ਪ੍ਰਤੀਤ ਕਰ ਰਿਹਾ ਹੈ ॥ **ਗੁਣਹ**= ਸ਼ੁਭ ਗੁਣਾਂ ਕਰ ਕੇ ॥ **ਆਪੁ**=ਹੰਕਾਰ ਨੂੰ ॥ **ਨਿਵਾਰਿ**=ਦੂਰ ਕਰ ਕੇ ॥ **ਭੂਲੋ**= ਭੁਲਿਆ ਹੋਇਆ । **ਚਿਤੈ**=ਚਿਤਵਦਾ ਹੈ । **ਭਾਰੁ**=ਪਾਪਾਂ ਦਾ ਭਾਰ ॥ **ਮਾਇਆ ਘਰਿ ਜਾਇ**=ਸੰਸਾਰ ਦੇ ਮਾਇਕ ਪਦਾਰਥਾਂ ਵਿਚ ਰਹਿੰਦਾ ਹੈ ॥ **ਕਾਮਿ**=ਕਾਮਨਾਂ (ਇਛਾਂ) ਵਿਚ ॥ **ਬਿਰੂਧਉ**=ਰੁੱਝਾ ਹੋਇਆ ॥ **ਠਾਇ**=ਹਿਰਦੇ ਰੂਪੀ ਅਸਥਾਨ ਵਿਚ ॥ **ਰਸਨ**=ਜਬਾਨ ॥ **ਰਸਾਇ**= ਪ੍ਰੀਤੀ ਕਰ ਕੇ ॥ **ਗੈਵਰ**=ਹਾਥੀ ॥ **ਹੈਵਰ**=ਘੋੜੇ ॥ **ਕੰਚਨ**=ਸੋਨਾ ॥ **ਸੁਤ**= ਪੁੱਤਰ ॥ **ਨਾਰੀ**=ਇਸਤਰੀ ॥ **ਪਿੜ**=ਮਨੁਖਾ ਦੇਹ ਦੀ ਬਾਜੀ ॥ **ਹਾਰੀ**=ਹਾਰਕੇ ॥ **ਜੂਐ**=ਸੰਸਾਰ ਵਿਚ ॥ **ਕਾਚੀ ਸਾਰੀ**=ਜੀਵ ਰੂਪੀ ਨਰਦ ਕੱਚੀ ਰਹਿੰਦੀ ਹੈ, ਭਾਵ ਮੁਕਤ ਨਹੀਂ ਹੁੰਦਾ ॥ **ਸੰਪਉ**=ਮਾਇਆ ॥ **ਸੰਚੀ**=ਇਕੱਠੀ ਕੀਤੀ ॥ **ਭਏ ਵਿਕਾਰ**=ਵਿਕਾਰ ਪੈਦਾ ਹੋ ਗਏ ॥ **ਹਰਖ**=ਖੁਸ਼ੀ ॥ **ਸੋਕ**=ਸੋਗ ॥ **ਉਭੇ**=ਖੜੇ ਰਹਿੰਦੇ ਹਨ ॥ **ਦਰਵਾਰਿ**=ਅੰਦਰ ਵਾਰ ਹਿਰਦੇ ਵਿੱਚ ॥ **ਸੰਗ੍ਰਹਿ**= ਇਕੱਠੇ ਕਰੇ ॥ **ਸਬਦਿ ਜਲਾਏ**=ਉਪਦੇਸ ਨਾਲ ਸਾੜੇ ॥ **ਧੁਰਿ**=ਮੁੱਢ ਤੋਂ ॥ **ਲਿਖਿਆਸੁ**=ਲਿਖਣਾ ਹੈ ॥ **ਧਾਵਤੁ ਫੁਨਿ ਧਾਵੈ**=ਦੌੜਦਾ ਤੇ ਫਿਰ ਦੌੜਦਾ ਹੈ ਨਾਸਵੰਤ ਪਦਾਰਥਾਂ ਵਿਚ ਦੌੜਦਾ ਹੈ ॥ **ਸਾਚੇ ਸੂਚੇ**=ਜੇਹੜੇ ਸੱਚੇ ਅਰ ਸੁੱਚੇ ਹੋਏ ਹਨ ਨਾਮ ਜਪਕੇ ॥ **ਮੈਲੁ**=ਮਾਇਆ (ਰਾਗ ਦ੍ਵੈਖ) ਰੂਪ ਮੈਲ ਨਹੀਂ ਭਾਉਂਦੀ ॥ ਹਉ ਮੈਂ ਕਰਤਿਆ ਨਹ:--**ਮਨਮਤਿ**=ਜੀਵ ਦੇ ਮਨ ਦੀ ਮਤ ਤੁਛ ਹੈ ॥ **ਸੋਇ**= ਉਹ ਪ੍ਰਮਾਤਮਾਂ ਸੱਚਾ ਹੈ ॥ **ਸਗਲ ਬਿਗੂਤੇ**=ਸਾਰੇ ਖਰਾਬ ਹੁੰਦੇ ਹਨ ॥ **ਭਾਵੈ ਦੋਇ**=ਜਿਨ੍ਹਾਂ ਨੂੰ ਦ੍ਵੈਤ ਭਾਉਂਦੀ ਹੈ ॥ **ਜੂਆਰੀ**=ਛਲੀਆ ॥ **ਅਦਿਸਟੁ**=

ਨ ਦਿੱਸਣ ਵਾਲਾ, ਪਰਮੇਸਵਰ ਵਿਚ ਆਸਤਕ ਭਾਵਨਾ ॥ **ਦਿਸੈ**=ਪ੍ਰੋਖ ਗਿਆਨ ਹੋਵੇ ਤਾਂ॥ **ਆਗਲ**=ਬਹੁਤਾ ॥ **ਹਾਰੁ ਪਰੋਇ**=ਮਨਮੁਖਾਂ ਨੇ ਸਮੂੰਹ ਵਿਕਾਰਾ ਦੇ ਹਾਰ ਪਰੋਏ ਹਨ, ਭਾਵ ਸਦਾ ਵਿਕਾਰਾਂ ਵਿਚ ਹੀ ਰਹਿੰਦੇ ਹਨ ॥ **ਭਾਉ**=ਪ੍ਰੇਮ ॥ **ਨਿਜ ਠਾਉ**=ਸਰੂਪ ਦੀ ਪ੍ਰਾਪਤੀ ॥ **ਪਰਾਇਣ**=ਆਸਰੇ ਹੈ ॥ **ਕੁਚੀਲ**= ਮੈਲੇ ਅਪਵਿੱਤ੍ਰ ॥ **ਕੁਛਿਤ**=ਬੁਧੀ ਕਰਕੇ ਵੀ ਖੋਟਾ ਹੈ। **ਬਿਕਰਾਲਾ**=ਭਿਆਨਕ ਕੰਮਾਂ ਨੂੰ ਕਰਦਾ ਹੈ ॥ **ਚੂਕੈ**=ਦੂਰ ਹੋ ਜਾਂਦੇ ਹਨ॥ **ਸੁਖੁ ਨਾਲਾ**=ਪਾਣੀ ਵੱਤ ਸੁਖਾ ਦਾ ਪ੍ਰਵਾਹ ਹੈ ॥ **ਨਿਜ ਘਰਿ**=ਆਪਣੇ ਸਵਰੂਪ ਵਿੱਚ ॥ **ਠਾਕਿ ਰਹਾਏ**= ਰੋਕ ਰੱਖਦਾ ਹੈ ॥

## ੨੨੩

**ਓਰੁ**=ਅੰਤ ॥ **ਦਰੁ**=ਦਰਵਾਜਾ (ਸਤਿਸੰਗ ਤੋਂ ਬਿਨਾਂ) ॥ **ਰਜਾਇ**= ਮਰਜ਼ੀ ਵਿਚ ॥ ਦੂਜੀ ਮਾਇਆ ਜ:--**ਦੂਜੀ ਮਾਇਆ**=ਇਕ ਪ੍ਰਮਾਤਮਾਂ ਤੋਂ ਬਿਨਾਂ ਦੂਜੀ ਮਾਇਆ ਨੇ ॥ **ਚਿਤਵਾਸੁ**=ਚਿੱਤ ਵਿੱਚ ਵਾਸਾ ਕੀਤਾ ਹੋਇਆ ਹੈ ॥ **ਬਿਨਾਸੁ**= ਨਾਸ ਕਰ ਰਹੇ ਹਨ ॥ **ਕਹਾ**=ਆਖਾਂ ॥ **ਦੂਜੀ ਦੁਰਮਤਿ ਆਖੈ ਦੋਇ**= ਦ੍ਵੈਤ ਵਾਲੀ ਖੋਟੀ ਮਤ ਕਰਕੇ ਜੀਵ ਤੇ ਈਸਵਰ ਨੂੰ ਦੋ ਕਹਿੰਦਾ ਹੈ ॥ **ਦੂਜਾ ਹੋਇ**= ਦ੍ਵੈਤ ਹੁੰਦੀ ਹੈ ॥ **ਧਰਣਿ**=ਧਰਤੀ ॥ **ਗਗਨੁ**=ਆਕਾਸ਼ ॥ **ਦੋਇ**=ਦੂਜਾ ॥ **ਸਬਾਈ ਲੋਇ**=ਸਭ ਉਸਦੀ ਹੀ ਸੱਤਾ (ਪ੍ਰਕਾਸ਼) ਹੈ ॥ **ਰਵਿ**=ਸੂਰਜ ਵਿਚ ॥ **ਸਸਿ**=ਚੰਦ੍ਰਮਾ ਵਿਚ ॥ **ਦੀਪਕ**=ਦੀਵਿਆ ਦਾ ॥ **ਉਜਿਆਲਾ**=ਉਸੇ ਦਾ ਹੀ ਚਾਨਣਾ ਹੈ॥ **ਪ੍ਰੀਤਮੁ ਬਾਲਾ**=ਉਹੀ ਵੱਡਾ ਪ੍ਰੀਤਮ ਵਿਆਪਕ ਹੈ ॥ **ਦੂਜਾ**=ਦਵੈਤ ਨੂੰ॥ **ਲੋਈ**=ਸ੍ਰਿਸਟੀ ਵਿਚ ॥ **ਓਪਤਿ**=ਉਤਪਤੀ॥ **ਰਾਹ ਦੋਵੈ**=ਮਾਇਆ ਤੇ ਈਸ਼੍ਵਰ ਦਾ ॥ **ਵਰਨ**=ਰੰਗ । **ਮਨ ਮਾਹੀ**=ਮਨ ਵਿੱਚ (ਜੋ ਹਨ ਸੋ ਮਿਥਿਆ ਹਨ)॥ ਅਧਿਆਤਮ ਕਰਮ:-**ਅਧਿਆਤਮ**=ਆਤਮਾ ਦੇ ਸੁਧਾਰ ਦੇ ਕਰਮ, ਈਸ੍ਵਰੀ ਕਰਮ॥ **ਕਾਚਾ**=ਕੱਚੇ ਕੰਮਾ ਕਰਕੇ ਵਾ ਇਹ ਕਚਾ ਜੀਵ ॥ **ਪੰਚ**=ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ॥ **ਉਰਿਧਾਰੈ**=ਦਿਲ ਵਿਚ ਰਖੇ ॥ **ਗ੍ਰਹਿ**=ਘਰ ਵਿਚ ॥ **ਉਦਿਆਨੈ**=ਉਜਾੜਾਂ ਵਿਚ ॥ **ਕਰਣੀ ਕੀਰਤਿ**=ਕਰਮ ਕੀਰਤੀ ਵਾਲੀ ਕਰਨੀ

ਦੇ ਕਰਮ ॥ **ਸਮਾਨੈ**=ਸਮਾਨ (ਨੀਵੇਂ) ਹਨ; ਪ੍ਰਮਾਤਮਾਂ ਦੇ ਨਾਮ ਦੇ ਤੁਲ ਨਹੀਂ ॥ **ਸਚੁ ਜਾਗੈ**=ਸੱਚੇ ਨਾਮ ਵਿਚ ਤਤਪਰ ਹੋਵੇ । **ਰਚਿ**=ਜੁੜ ॥ **ਗੁਰ ਪਰਸਾਦਿ**= ਗੁਰਾਂ ਦੀ ਕ੍ਰਿਪਾ ਨਾਲ ॥ **ਸਾਰੁ**=ਸ੍ਰੇਸ਼ਟ ਹੈ । **ਹਉਮੈ**=ਹੰਕਾਰ ਨੂੰ ॥ **ਸੰਜਮ**= ਮਨ ਇੰਦ੍ਰਿਆਂ ਨੂੰ ਵੱਸ ਕਰਨ ਦੀ ਕ੍ਰਿਆ ॥ **ਅਪਰੰਪਰ ਮਾਨੁ**=ਵਾਹਿਗੁਰੂ ਨੂੰ ਜਿਸ ਨੇ ਮੰਨਿਆ ਹੈ ॥ ਖਿਮਾ ਗਹੀ ਬ੍ਰਤੁ:- **ਗਹੀ**=ਗ੍ਰਹਣ ਕੀਤੀ ॥ **ਸੀਲ**=ਸ਼ਾਂਤ ਸੁਭਾ ॥ **ਬ੍ਰਤੁ**=ਧਾਰਿਆ ਹੈ ॥ **ਦੋਖੰ**=ਦੁਖ ॥ **ਰੂਪ ਨ ਰੇਖੰ**=ਨ ਸਰੂਪ ਹੈ ਤੇ ਨ ਕੋਇ ਚਿੰਨ (ਨਿਸ਼ਾਨ) ਹੈ॥ **ਜੋਗੀ**=ਉਸ ਨਾਲ ਜੁੜੇ ਹੋਏ ਨੂੰ ॥ **ਰੂਖਿ**=ਜੰਗਲਾਂ ਦੇ ਬ੍ਰਿਛ ॥ **ਬਿਰਖਿ**=ਬਾਗਾਂ ਦੇ ਬ੍ਰਿਛ ॥ **ਗਿਹਿ**=ਘਰ ਵਿਚ ॥ **ਸੋਇ**=ਉਹ (ਵਾਹਿਗੁਰੂ) ਹੈ ॥ **ਅਨਦਿਨੁ**=ਰਾਤ ਦਿਨ ॥ **ਕਾਲੁ ਜਾਲੁ**=ਕਾਲ (ਮੌਤ) ਦੇ ਜਾਲ ਨੂੰ ॥ **ਬ੍ਰਹਮ ਅਗਨੀ**=ਵਾਹਿਗੁਰੂ ਦੇ ਗਿਆਨ ਦੀ ਅੱਗ ਨਾਲ (ਬ੍ਰਹਮ ਦ੍ਰਿਸਟੀ ਦੀ ਅਗਨੀ ਨਾਲ) ॥ **ਜਾਰੇ**=ਸਾੜੇ ॥ **ਜਰਾ**=ਬੁਢਾਪਾ ॥ **ਗਤੁ**=ਨਾਸ ਕਰ ਕੇ ॥ **ਗਰਬੁ**= ਹੰਕਾਰ ਨੂੰ ॥ **ਨਿਵਾਰੈ**=ਦੂਰ ਕਰੇ ॥ **ਪਿਤਰੀ**=ਪਿਤਾ ਪਿਤਾਮਾਂ ॥ **ਨਿਸਤਾਰੇ**= ਮੁਕਤ ਕਰ ਲੈਂਦਾ ਹੈ ॥

## ੨੨੪

**ਤੈਸੋ**=ਤੇਹੋ ਜਿਹਾ ਫਲ ਹੁੰਦਾ ਹੈ ॥ **ਨਰ ਨਿਹਕੇਵਲ**=ਨਰਾਂ ਨੂੰ ਸੁਧ ਕਰਨ ਵਾਲਾ ਹੈ ॥ **ਨਾਉ**=ਨਾਮ ॥ **ਪੁਨਰਪਿ**=ਦੋਬਾਰਾ (ਜਨਮ ਚਿ ਨਹੀਂ ਔਂਦਾ) ॥ **ਅੰਤਰਿ**=ਸਰੀਰ ਵਿਚ ॥ **ਬਾਹਰਿ**=ਬ੍ਰਹਮੰਡ ਵਿਚ ॥ **ਆਪੁ**=ਅਪਣੇ ਸਰੂਪ ਵਿਚ ॥ **ਸਾਚੇ ਸਬਦਿ**=ਸਚੇ ਗੁਰਾਂ ਦੇ ਉਪਦੇਸ਼ ਕਰਕੇ ॥ **ਦਰਿ ਨੀਸਾਣੈ**= ਉਸ ਦੇ ਦਰ ਤੇ ਨੀਸਾਣ ਪ੍ਰਗਟ ਹੁੰਦਾ ਹੈ ॥ **ਨਿਜ ਘਰਿ**=ਆਪਣੇ ਸਰੂਪ ਵਿਚ ॥ **ਚੂਕੈ**= ਮਿੱਟ ਜਾਂਦੀ ਹੈ ॥ **ਕਮਲੁ**=ਹਿਰਦੇ ਦਾ ਕਵਲ ॥ **ਆਸ ਨਿਰਾਸਾ**=ਆਸਾ ਤੋਂ ਨਿਰਾਸ ਹੀ ਹੈ ਭਾਵ ਆਸਾ ਕਿਸੇ ਦੀ ਪੂਰੀ ਨਹੀਂ ਹੁੰਦੀ॥ **ਬਿਖੁ**=ਵਿਸੇ ਵਿਕਾਰ ॥ ਐਸੋ ਦਾਸੁ ਮਿਲੈ ਸ:- **ਅਠ ਸਠਿ**=ਅਠਾਹਠ (ਤੀਰਥਾਂ ਦਾ) ॥ **ਮਜਨੁ**=ਇਸਨਾਨ ॥ **ਚਰਨਹ ਧੂਰੀ**=ਚਰਨਾਂ ਦੀ ਧੂੜ ਵਿਚ ਹੈ ॥ **ਸਾਰਾ**=ਸੰਭਾਲਣ ਨਾਲ ॥ **ਅਭ**=ਹਿਰਦੇ ॥

**ਅਭੇਵਾ**=ਭੇਦ ਰਹਿਤ ਪ੍ਰਮਾਤਮਾਂ॥ **ਬੇਤਾਲੇ**=ਭੂਤਨੇ ਵਾਂਗੂੰ॥ **ਅਨ**=ਹੋਰ ਦੀ॥ **ਤ੍ਰਿਭਵਣ ਧਾਰੇ**=ਤਿੰਨ ਲੋਕ ਟਿਕਾਏ (ਧਾਰਨ ਕੀਤੇ) ਹਨ॥ **ਚੀਨੈ**=ਜਾਣਦਾ ਹੈ॥ **ਪ੍ਰਣਵਤਿ**=ਕਹਿੰਦੇ ਹਨ॥ ਬ੍ਰਹਮੈ ਗਰਬੁ ਕੀਆ:-ਏਸ ਸਬਦ ਵਿਚ ਪੁਰਾਣਕ ਪ੍ਰਸੰਗਾ ਦੁਆਰਾ ਹੰਕਾਰ ਦੇ ਦੋਸ਼ ਵਰਨਣ ਕੀਤੇ ਹਨ:-**ਬ੍ਰਹਮੈ ਗਰਬੁ ਕੀਆ ਨਹੀ ਜਾਨਿਆ**=ਬ੍ਰਹਮਾਂ ਨੇ ਹੰਕਾਰ ਕੀਤਾ ਕਿ ਮੈਂ ਆਪਣੇ ਆਪ ਤੋਂ ਹਾਂ ਅਤੇ ਉਸ ਨੇ ਕਰਨ ਹਾਰ ਨ ਸਮਝਿਆ॥ **ਬੇਦ ਕੀ ਬਿਪਤਿ ਪੜੀ ਪਛੁਤਾਨਿਆ**=ਜਦ ਵੇਦ ਦੈਂਤ ਚੁਰਾ ਕੇ ਲੈ ਗਏ ਤਾਂ ਪਛਤਾਇਆ (ਦੁਖੀ ਹੋਇਆ)। ਪਰ ਹਾਰ ਕੇ ਜਦ ਅੰਤ ਨੂੰ ਕਿਸੇ ਗੁਝੀ ਸਕਤੀ ਨੂੰ ਯਾਦ ਕੀਤਾ ਤਾਂ ਵੇਦ ਵਾਪਸ ਮਿਲ ਜਾਣ ਤੇ ਫੇਰ ਅਨੰਦ ਮੈ ਹੋ ਗਿਆ ਅਤੇ ਇਸਨੂੰ ਯਕੀਨ ਹੋ ਗਿਆ ਕਿ ਮੇਰੇ ਤੋਂ ਉਤੇ ਕੋਈ ਹੋਰ ਸ਼ਕਤੀ (ਪ੍ਰਮਾਤਮਾ) ਵੀ ਹੈ॥ **ਜਹ**=ਜਦ, ਜਿਸ ਨੇ॥ **ਤਹੀ=ਮਨੁ ਮਾਨਿਆ**=ਮਨ ਮੰਨ ਗਿਆ ਕਿ ਪ੍ਰਮਾਤਮਾਂ ਹੈ॥ **ਐਸਾ**=ਏਹੋ ਜੇਹਾ॥ **ਬਲਿਰਾਜਾ**=ਬੱਲ ਰਾਜਾ ਇੱਕ ਵੱਡਾ ਪ੍ਰਤਾਪਵਾਨ ਰਾਜਾ ਹੋਇਆ ਹੈ ਜਿਸਨੂੰ ਵਿਸ਼ਨੂੰ ਨੇ ਬਾਵਨ (ਗਿਠ ਮੁਠੀਏ) ਦਾ ਰੂਪ ਧਾਰ ਕੇ ਢਾਈ ਕਰਮਾਂ ਧਰਤੀ ਦਾਨ ਮੰਗ ਕੇ ਛਲਿਆ ਸੀ॥ **ਜਗਨ**=ਬਹੁਤ ਜੱਗ ਕਰਦਾ ਸੀ॥ **ਬਹੁ ਭਾਰ ਅਫਾਰੀ**=ਬਹੁਤ ਭਾਰੀ ਸਮੱਗਰੀ ਕਰਕੇ ਹੰਕਾਰੀ ਹੋ ਕੇ (ਪ੍ਰਮਾਤਮਾਂ ਦਾ ਭੈ ਨਹੀਂ ਸੀ ਕਰਦਾ)॥ **ਬਿਨ ਗੁਰ ਪੂਛੇ**=ਆਪਣੇ ਗੁਰੂ ਸ਼ੁਕਰ ਪ੍ਰੋਹਤ ਦੀ ਆਗਿਆ ਤੋਂ ਬਿਨਾਂ ਬਾਵਨ ਭਗਵਾਨ ਨੂੰ ਦਾਨ ਦਿੱਤਾ ਤੇ। **ਜਾਇ ਪਇਆਰੀ**=ਪਾਤਾਲ ਵਿੱਚ ਜਾ ਪਿਆ॥ **ਹਰੀ ਚੰਦੁ**=ਹਰੀਚੰਦ ਇਕ ਬੜਾ ਸਤਵਾਦੀ ਤੇ ਦਾਨੀ ਰਾਜਾ ਹੋਇਆ ਹੈ। ਇਸ ਨੂੰ ਵਡਾ ਦਾਨੀ ਹੋਣ ਦਾ ਹੰਕਾਰ ਹੋ ਗਿਆ ਸੀ ਅਤੇ ਇਸ ਨੇ ਆਪਣੇ ਗੁਰੂ ਵਸ਼ਿਸ਼ਟ ਦਾ ਕਹਿਆ ਨਹੀਂ ਸੀ ਮੰਨਿਆ। ਵਿਸ਼ਵਾ ਮਿਤ੍ਰ ਨੇ ਛਲ ਕਰਕੇ ਇਸ ਪਾਸੋਂ ਸਭ ਕੁਝ ਦਾਨ ਵਿਚ ਲੈ ਲਿਆ ਸੀ, ਅਤੇ ਇਹ ਆਪਣੇ ਬਚਨ ਦਾ ਬੱਧਾ, ਆਪਣੀ ਰਾਣੀ ਤੇ ਪੁਤ੍ਰ ਸਮੇਤ ਕਾਂਸ਼ੀ ਚੰਡਾਲਾ ਦੇ ਘਰ ਜਾ ਵਿਕਿਆ। ਓਥੋਂ ਅਤਿ ਕਠਨ ਪ੍ਰੀਖਿਆ ਉਪ੍ਰੰਤ ਜਦ ਪ੍ਰਮਾਤਮਾਂ ਪ੍ਰਸੰਨ ਹੋਏ ਤਾਂ ਇਹ ਆਪਣੇ ਨਗਰ ਦੀ ਪਰਜਾ ਸਹਿਤ ਸ੍ਵਰਗਾ ਨੂੰ ਗਿਆ। **ਅਭੇਵੈ**=ਭੇਦ ਤੋਂ ਰਹਿਤ ਪਰਮੇਸ਼੍ਵਰ ਦਾ॥ **ਦੁਰਮਤਿ**=ਖੋਟੀ ਬੁੱਧੀ ਵਾਲਾ॥ **ਹਰਣਾਖਸੁ**=ਪ੍ਰਹਿਲਾਦ ਭਗਤ ਦਾ ਪਿਉ। **ਦੁਰਾਚਾਰੀ**=ਖੋਟੇ ਕੰਮ ਕਰਨ ਵਾਲੇ ਨੇ ਹੰਕਾਰ ਕੀਤਾ ਕਿ ਮੈਂ ਹੀ ਪ੍ਰਮਾਤਮਾਂ ਹਾਂ॥ **ਪ੍ਰਹਾਰੀ**=ਨਾਸ ਕਰਨ ਵਾਲਾ ਹੈ ਨਰ ਸਿੰਘ ਰੂਪ ਹੋ ਕੇ॥ **ਮੁਗਧੁ**=ਮੂਰਖ॥ **ਅਚੇਤਿ**=ਅਨਜਾਣ ਹੋ ਕੇ। **ਗਰਬਿ ਗਇਆ**=ਰਾਵਨ ਹੰਕਾਰ ਵਿਚ ਨਾਸ ਹੋ ਗਿਆ॥ **ਬਿਨੁ ਸਤਿਗੁਰ ਹੇਤਿ**=ਆਪਣੇ ਗੁਰੂ ਮਹਾਂਦੇਵ (ਸ਼ਿਵ) ਜੀ ਦੇ ਪ੍ਰੇਮ ਤੋਂ ਬਿਨਾਂ ਅਤੇ ਹੰਕਾਰ ਕਰਕੇ ਕੈਲਾਸ਼ ਪਰਬਤ ਨੂੰ ਚੁੱਕ ਲਿਆ ਸੀ। ਇਹ

ੇਖ ਕੇ ਸਿਵਾ ਨੇ ਸਰਾਪ ਦੇ ਦਿਤਾ ਜਿਸ ਕਰਕੇ ਉਸ ਦਾ ਨਾਸ ਹੋ ਗਿਆ ॥ **ਸਹਸਬਾਹੁ**= ਹਜ਼ਾਰ ਬਾਹਾਂ ਵਾਲਾ; ਸਹੰਸ੍ਰ ਬਾਹੂ ॥ **ਮਧੁ ਕੀਟ**=ਕੀਟ(ਕੈਟਭ) ਅਤੇ ਮਧੁ ਦੋ ਦੈਤਾਂ ਦੇ ਨਾਮ ਹਨ ਜੋ ਵਿਸ਼ਨੂੰ ਦੇ ਕੰਨਾਂ ਵਿਚੋਂ ਉਪਜੇ ਸਨ ॥ **ਮਹਿਖਾਸਾ**=ਮਹਿਖੇ (ਝੋਟੇ) ਦਾ ਸਿਰ ਹੋਣ ਕਰਕੇ ਇਸ ਦੈਂਤ ਨੂੰ ਮਹਿ ਖਾਸਾ ਆਖਦੇ ਸਨ ਇਸ ਨੂੰ ਦੁਰਗਾ ਨੇ ਮਾਰਿਆ ਸੀ॥ **ਨਖਹੁ**=ਨਵ੍ਹਾਂ ਨਾਲ ॥ **ਬਿਧਾਸਾ**=ਪਾੜਿਆ ॥ **ਸੰਘਾਰੇ**=ਮਾਰੇ ॥ **ਜਰਾਸੰਧਿ ਕਾਲ ਜਮੁਨ**=ਜਰਾਸੰਧ, ਕਾਲ ਯਮਨ ਆਦਿ ਦੈਂਤ ॥ **ਰਕਤਬੀਜੁ**=ਉਹ ਦੈਂਤ ਜਿਸਦੇ ਲਹੂ ਦੀ ਇਕ ੨ ਬੂੰਦ ਤੋਂ ਇਕ ੨ ਹੋਰ ਦੈਂਤ ਪੈਦਾ ਹੋ ਜਾਂਦਾ ਸੀ ॥ **ਕਾਲੁ ਨੇਮੁ**=ਦੈਂਤ ਦਾ ਨਾਂ ਹੈ ਜਿਸ ਨੂੰ ਹਨੂਮਾਨ ਨੇ ਸੁਰਜੀਤ ਬੂਟੀ ਲੈਣ ਗਿਆਂ ਰਸਤੇ ਵਿਚ ਮਾਰਿਆ ਸੀ॥ **ਬਿਦਾਰੇ**= ਨਾਸ ਕੀਤੇ ਕ੍ਰਿਸ਼ਨ ਜੀ ਨੇ ॥ **ਨਿਸਤਾਰੇ**=ਬਚਾਏ ॥

## ੨੨੫

**ਦੂਜੈ ਭਾਇ**=ਦਵੈਤ ਭਾਵ ਵਾਲੇ ਕਰਕੇ ॥ **ਗੁਰਮੁਖਿ**=ਗੁਰਮੁਖਾਂ ਨੂੰ ॥ **ਬੂਡਾ**=ਡੁੱਬ ਕੇ (ਹੰਕਾਰ ਵਿਚ)॥ **ਪਤਿ ਖੋਈ**=ਇੱਜ਼ਤ ਗਵਾ ਕੇ ॥ **ਰਾਮੁ ਨ ਜਾਨਿਆ**=ਕ੍ਰਿਸਨ ਨੂੰ ਪਰਮੇਸ਼ਵਰ ਰੂਪ ਨ ਜਾਣਿਆ ॥ **ਜਨ**=ਦਾਸਾਂ ਨੂੰ ॥ **ਦੂਖਿ**= ਦੁਖ ਵਿਚ ॥ **ਪਚੈ**=ਦੁਖੀ ਵੇਖ ਕੇ । **ਦੁਖੁ ਹੋਈ**=ਪ੍ਰਮਾਤਮਾਂ ਨੂੰ ਦੁਖ ਹੁੰਦਾ ਹੈ ॥ **ਜਨਮੇਜੈ ਗੁਰ ਸਬਦ ਨ ਜਾਨਿਆ**=ਰਾਜਾ ਜਨਮੇਜਾ ਨੇ ਆਪਣੇ ਗੁਰੂ ਵਿਆਸ ਦਾ ਬਚਨ ਸੱਚਾ ਨ ਜਾਣਿਆ ਕਿ ਭੀਮ ਸੈਨ ਦੇ ਚਲਾਏ ਹੋਏ ਹਾਥੀ ਅਜੇ ਆਕਾਸ ਵਿਚ ਭੌਂ ਰਹੇ ਹਨ ॥ **ਬਹੁਰਿ**=ਪਿਛੋਂ ਜਦੋਂ ਕੋਹੜ ਨਕ ਉਤੇ ਰਹਿ ਗਿਆ ॥ **ਕੰਸੁ**=ਕ੍ਰਿਸਨ ਜੀ ਦਾ ਮਾਮਾ ॥ **ਕੇਸੁ (ਕੇਸੀ), ਚਾਂਡੂਰੁ**=ਦੈਂਤਾ ਦੇ ਨਾਮ ਹਨ ॥ **ਨ ਕੋਈ**=ਜਿਨ੍ਹਾਂ ਦੇ ਬਰਾਬਰ ਹੋਰ ਕੋਈ ਨਹੀਂ ਸੀ ॥ **ਚੀਨਿਆ**=ਸਮਝਿਆ (ਉਨ੍ਹਾਂ ਨੇ) ॥ **ਹਰਿ ਨਾਇ**= ਹਰੀ ਨਾਮ ਵਿਚ ਹੈ ॥ ਚੋਆ ਚੰਦਨੁ ਅੰਕਿ:–**ਚੋਆ**=ਅਤਰ ॥ **ਅੰਕਿ**=ਸਰੀਰ ਦੇ ਅੰਗਾਂ ਉਤੇ ॥ **ਚੜਾਵਉ**=ਲਗਾਵਾ ॥ **ਪਾਟ ਪਟੰਬਰ**=ਪੱਟ ਤੇ ਪੱਟ ਦੇ (ਰੇਸ਼ਮੀ) ਕਪੜੇ ॥ **ਓਢਿ**=ਉਪਰ ਲੈ ਕੇ ॥ **ਕਾਨੀ**=ਕੰਨੀ ॥ **ਕੁੰਡਲ**=ਵਾਲੀਆਂ ॥ **ਮੋਤੀਅਨ**=ਮੋਤੀਆਂ ਦੀ ॥ **ਨਿਹਾਲੀ**=ਤੁਲਾਈ ॥ **ਗੁਲਾਲਾ**=ਗੁਲਾਬ ਦੇ ਫੁੱਲ ਅਥਵਾ ਪੋਸਤ ਦੇ ਫੁਲ ਵਰਗੇ ਨਰਮ ਅਤੇ ਸੋਹਣੇ ਰੰਗ ॥ **ਭਾਲਾ**=

ਲੱਭਾ ਹੈ ॥ **ਨੈਨ ਸਲੋਨੀ**=ਸੁੰਦਰ ਅੱਖਾਂ ਵਾਲੀ ॥ **ਖੋੜ**=ਸੋਲਾਂ ॥ **ਭਜੇ**=ਭਜਨ ਤੇ ॥ **ਦਰ**=ਵਿਚ, ਅੰਦਰ ॥ **ਮਹਲਾ**=ਇਸਤ੍ਰੀਆਂ ॥ **ਅਹਿਨਿਸਿ**=ਦਿਨ ਰਾਤ ॥ **ਦੁਖਾਲੀ**=ਦੁਖੀ ਹੈ ॥ **ਹੈਵਰ**=ਘੋੜੇ ॥ **ਗੈਵਰ**=ਹਾਥੀ ॥ **ਨੇਬ**=ਚੋਬਦਾਰ ॥ **ਖਵਾਸੀ**=ਨਫਰ, ਸਾਹੀ ਸੇਵਕ ॥ **ਪਾਜੇ**=ਝੂਠੇ, ਦਿਖਲਾਵੇ ਮਾਤ੍ਰ ਹੈ । **ਦਿਵਾਜੇ**=ਦਿਖਲਾਵੇ, ਦਾਵ੍ਹੇ ਹਨ ॥ **ਤਾਜ ਕੁਲਹ**=ਪਾਤਸ਼ਾਹੀ ਕੁਲਾ (ਟੋਪੀ) ਤਾਜ ॥ **ਬਨਾਵਉ**=ਸਿਰ ਤੇ ਸਜਾਵਾ ॥ **ਸਚੁ**=ਸੁਖ ॥ **ਮਲੂਕੁ**=ਸਰਦਾਰ ॥ **ਅਬੇ ਤਬੇ**=ਝਾੜ ਝੱਪ (ਨੌਕਰਾਂ ਨੂੰ ਕਰੀਏ) ॥ **ਪਾਜਾ**=ਪਾਸਾਰਾ ॥ **ਸਵਰਸਿ**=ਸੌਰਦਾ ॥ **ਪ੍ਰਣਵਤਿ**=ਬੇਨਤੀ ਕਰਦੇ ਹਨ ॥ **ਅਵਰੇ**=ਹੋਰ ਦੂਜੇ ਨੂੰ ॥ **ਪਰਪੰਚ**=ਸੰਸਾਰ ॥ **ਬਿਆਧਿ**=ਰੋਗ ॥ **ਕਵਰੇ**=ਕੌੜੇ (ਦੁਖ ਰੂਪ) ਜਾਣ ਕਰ ॥ **ਭਾਇ**=ਪ੍ਰੇਮ ਕਰ ਕੇ ॥ **ਸਚੁ ਰੇ**=ਪ੍ਰਵਿਰਤ ਹੋਇਆ ਹੈ ॥ **ਊਂਧ ਕਵਲੁ**=ਮੂੰਧਾ (ਉਲਟਾ) ਹਿਰਦਾ ਹੈ (ਹਰੀ ਨਾਮ ਵਲੋਂ) ॥ **ਦੁਰਮਤਿ**=ਖੋਟੀ ਮਤ ਕਰ ਕੇ ਤ੍ਰਿਸਨਾ ਅਗਨੀ ॥ **ਪਰ ਜਾਰੈ**=ਚੰਗੀ ਤਰ੍ਹਾ ਸਾੜਦੀ ਹੈ ॥ **ਉਬਰੈ**=ਬਚਦਾ ਹੈ ॥ **ਭ੍ਰਿੰਗੁ**=ਭੌਰਾ ॥ **ਪਤੰਗੁ**=ਪਤੰਗਾ ॥ **ਕੁੰਚਰੁ**=ਹਾਥੀ ॥ **ਮੀਨਾ**=ਮੱਛੀ । **ਮਿਰਗੁ**=ਹਰਨ ॥ **ਸਹਿ**=ਸਹਾਰਦੇ ਹਨ ॥ **ਕੀਨਾ**=ਕੀਤਾ ਕਰਮ । **ਰਾਚਿ**=ਲਗ ਕੇ ॥ **ਤਤੁ**=ਅਸਲ ਵਸਤੂ, ਸਰੂਪ ॥ **ਬੀਨਾ**=ਵੇਖਿਆ, ਚੁਣਿਆ । **ਚਿਤੈ**=ਚਿਤਵਦਾ ਹੈ ॥ **ਕਾਮਨਿ ਹਿਤਕਾਰੀ**=ਇਸਤ੍ਰੀ ਦਾ ਪ੍ਰੇਮੀ । **ਬਿਨਾਸੈ**=ਨਾਸ ਕਰਦਾ ਹੈ ॥ **ਸਗਲ ਵਿਕਾਰੀ**=ਸਾਰੇ ਖੋਟੇ (ਵਿਕਾਰੀ) ਪੁਰਸ਼ਾ ਨੂੰ ॥

## ੨੨੬

**ਪਰ**=ਪਰਾਏ ॥ **ਜੇਵਰੀ**=ਵਾਸਨਾ ਰੂਪ ਰੱਸੀ (ਫਾਹੀ ਦੀ) **ਲਪਟਾਇ**=ਫਸਦਾ ਹੈ ॥ **ਜਿਉ ਤਨੁ ਬਿਧਵਾ**=ਜਿਸ ਤਰ੍ਹਾਂ ਦੁਰਾਚਾਰਨੀ ਇਸ, ਆਪਣਾ ਸਰੀਰ ॥ **ਪਰ ਕਉ**=ਪਰਾਏ ਪੁਰਸਾਂ ਨੂੰ ॥ **ਕਾਮਿ ਦਾਮਿ**=ਕਾਮ ਅਤੇ ਧਨ ਵਾਸਤੇ ॥ **ਚਿਤੁ ਪਰਵਸਿ ਸੇਈ**=ਉਹ ਆਪਣਾ ਚਿਤ ਪਰਾ ਪੁਰਸ਼ਾਂ ਦੇ ਅਧੀਨ ਕਰਦੀ ਹੈ ॥ **ਥਾਟਾ**=ਮਾਹ ਭਾਰਤ ਦੇ ਪ੍ਰਸੰਗ ਦੇ ਠਾਣ । **ਰਸ**=ਨਾਮ ਰਸ । **ਨਾਟਾ**=ਨਚਦਾ ਹੈ ਚੰਚਲ ਹੋ ਰਿਹਾ ਹੈ ਨਟ ਵੱਤ ॥ **ਉਲਾਸਾ**=

ਰਹਿੰਦੀ ਹੈ। ਹਠੁ ਕਰਿ ਮਰੈ ਨ—**ਤੂੰ**=ਤੇਰੇ ॥ **ਅਗਰ**=ਧੂਪ, ਸੁਗੰਧ ਵਾਲੀ ਲਕੜੀ ॥ **ਕਪੂਰਿ**=ਮੁਸ਼ਕ ਕਪੂਰ ॥ **ਮਗਨੁ**=ਮਸਤ ਹੈ ॥ **ਪਰਮਪਦੁ**=ਆਤਮ ਪਦ ॥ **ਅਧਕੀ**=ਬਹੁਤੀ ॥ **ਜਾਚੈ**=ਮੰਗੇ ॥ **ਵਾਦਿ**=ਝਗੜੇ । **ਸੁਹੇਲਾ**=ਸੁਖ ਦੇਣ ਵਾਲਾ ॥ **ਦੁਹੇਲਾ**=ਦੁਖੀ ਹੈ ॥ **ਦਮ**=ਪੈਸਿਆਂ ਦੇ ॥ **ਹਾਟ**=ਦੁਕਾਨ **ਬੋਹਿਥ**=ਜਹਾਜ਼ (ਤੋਂ ਬਿਨਾਂ) । **ਵਾਟ**=ਰਸਤਾ (ਨਹੀਂ ਲੰਘਿਆ ਜਾਂਦਾ) ॥ **ਘਾਟੇ ਘਾਟਿ**=ਘਾਟਾ ਹੀ ਘਾਟਾ ਹੈ। **ਵਾਹੁ**=ਧੰਨ ਆਖੋ ॥ **ਮਥਿ**=ਰਿੜਕ ਕੇ ਭਾਵ ਵਿਚਾਰ ਕਰ ਕੇ ॥ **ਅਨ ਦਿਨੁ**=ਰਾਤ ਦਿਨ ॥ ਹਉਮੈ ਕਰਤੁ ਭੇਖੀ—**ਕਰਤ**=ਕਰ ਕੇ ॥ **ਭੇਖੀ**=ਭੇਖ ਧਾਰਨ ਨਾਲ ॥ **ਨਿਵਰੈ**=ਦੂਰ ਹੋ ਜਾਂਦੀ ਹੈ ॥ **ਧਾਵਹਿ**=ਭਟਕਦੇ ਹਨ ॥ **ਸੰਘਾਰੈ**=ਨਾਸ ਕਰੇ ॥ **ਰਾਜਨੁ**=ਪ੍ਰਕਾਸ਼ ਰੂਪ ਨੂੰ ॥ **ਨਿਰਭਉ**=ਨਿਰਭੈ ਵਾਹਿਗੁਰੂ ਦੇ ॥ **ਘਰਿ**=ਸਰੂਪ ਵਿਚ ॥ **ਤਾੜੀ**=ਬ੍ਰਿਤੀ ॥ **ਝਗੜ**=ਜਨਮ ਮਰਨ ਦੇ ਝਗੜੇ ॥ **ਭੇਟੈ**=ਮਿਲੇ ॥ **ਕਿਹੁ**=ਕੁਛ ॥

## ੨੨੭

**ਭੇਟਿ**=ਮਿਲ ਕੇ ॥ **ਗਾਹੀ**=ਜਪਦਾ ਹੈ, ਗ੍ਰਹਿਣ ਕਰਦਾ ਹੈ ॥ **ਬੰਧਿ**=੮੪ ਵਿਚ ॥ ਪ੍ਰਥਮੇ ਬ੍ਰਹਮਾ ਕਾਲੈ:—**ਕਾਲੈ ਘਰਿ**=ਸੰਸਾਰ ਵਿਚ, ਕਾਲ (ਮੌਤ) ਦੇਵਸ ਵਿਚ ਹੋਇਆ ਅਰਥਾਤ ਸਭ ਤੋਂ ਪਹਿਲਾਂ ਬ੍ਰਹਮਾਂ ਸੰਸਾਰ ਵਿਚ ਆਇਆ ਕਿਉਂਕਿ ਜੋ ਜੰਮਦਾ ਹੈ ਉਹ ਮਰਦਾ ਭੀ ਹੈ ॥ **ਬ੍ਰਹਮ.....ਪਾਇਆ**=ਜਿਸ ਕੰਵਲ ਵਿਚੋਂ ਪੈਦਾ ਹੋਇਆ ਉਸ ਦਾ ਅੰਤ ਨਾ ਪਾ ਸਕਿਆ ॥ **ਪਇਆਲੁ**=ਪਤਾਲ, ਅੰਤ ॥ **ਆਗਿਆ ਨਹੀ ਲੀਨੀ ਭਰਮਿ ਭੁਲਾਇਆ**=ਭਰਮ ਵਿਚ ਭੁਲੇ ਹੋਏ ਨੇ ਅਕਾਸ ਬਾਣੀ ਦਾ ਹੁਕਮ ਨਾ ਮੰਨਿਆ, ਅਤੇ ਅੰਤ ਲੈਣ ਵਾਸਤੇ ਅਠਾਸੀ ਹਜਾਰ ਜੁਗ ਉਸ ਕੰਵਲ ਵਿਚ ਫਿਰਦਾ ਰਿਹਾ, ਪਰੰਤੂ ਥਕ ਟੁੱਟ ਕੇ ਓੜਕ ਨੂੰ ਉਸੇ ਆਕਾਸ ਬਾਣੀ ਦਾ ਆਰਾਧਨ ਕਰ ਕੇ ਬਾਹਰ ਆਇਆ ॥ **ਸੰਘਾਰਿਆ**=ਮਾਰਿਆ ਹੈ ॥ **ਧਰ**=ਆਸਰਾ ਹੈ ॥ **ਮੁਕਾਮੁ**=ਇਸਥਿਤੀ (ਸਦਾ) ਨਹੀਂ ਰਹਿਣਾ ॥ **ਸਾਹ**=ਸਾਹੂਕਾਰ ॥ **ਸੰਚਹਿ**=ਇਕਠੇ ਕਰ ਕੇ ॥ **ਦਾਮ**=ਪੈਸੇ । **ਮਹਰ**=ਨੰਬਰਦਾਰ, ਮੁਖੀਆ ॥ **ਮੁਕਦਮ**=ਚੌਧਰੀ, ਪੈਂਚ ॥ **ਸਿਕਦਾਰੈ**=ਸਰਦਾਰ ॥ **ਅਫਰਿਓ**=ਅਮੋੜ, ਨ ਟਲਣ ਵਾਲਾ ॥ **ਕੂੜ ਸਿਰਿ ਮਾਰੈ**=

ਝੂਠਿਆਂ ਨੂੰ ਸਿਰੋਂ ਮਾਰਦਾ ਹੈ ॥ **ਗੋਈ**=ਨਾਸ ਕੀਤੀ, ਆਪਣੇ ਵਿਚ ਮਿਲਾ ਲਈ ਹੈ **ਓਹੁ**=ਪ੍ਰਮਾਤਮਾਂ ॥ **ਗੁਰਮੁਖਿ**=ਗੁਰਾਂ ਦੁਆਰੇ ॥ **ਜਾਪੈ**=ਜਪਣਾ ਕਰੇ **ਹਉਮੈ ਤਨਿ ਪੀਰਾ**=ਸਰੀਰ ਵਿਚ ਹੰਕਾਰ ਦੀ ਪੀੜ ਲਗੀ ਰਹਿੰਦੀ ਹੈ **ਧੀਰਾ**=ਧੀਰਜ, ਦਿਲਾਸਾ ॥ **ਕਾਲੁ ਜਾਲੁ**=ਮੌਤ ਦਾ ਜਾਲ। **ਬਿਖੁ ਬੈਣੀ** ਵਿਸ਼ੇ ਵਿਕਾਰਾਂ ਵਾਲੇ ਬਚਨ ਸੁਣਕੇ, ਕੰਨਾਂ ਦਾ ਕਾਲ ਹੈ ॥ **ਸਬਦੇ** ਉਪਦੇਸ਼ ॥ **ਮੂਠੇ**=ਲੁਟੀਦੇ ਹਨ ॥ **ਨਾਇ**=ਨਾਮ ਨਾਲ ॥ **ਜੋਹਿ**=ਤੱਕ <u>ਬੋਲਹਿ ਸਾਚੁ ਮਿਥਿਆ:</u>—**ਅਤੀਤ**=ਤਿਆਗੀ, ਤਿੰਨ ਗੁਣਾਂ ਦੀ ਇਛਿਆ ਤੋਂ ਰਹਿ **ਬੈਸੈ**=ਬੈਠਿਆਂ ॥ **ਅਪਿਓ**=ਨਾਮ ਅੰਮ੍ਰਿਤ ॥ **ਗੁਰ ਮਤਿ**=ਗੁਰੂ ਦੀ ਸਿਖਿ ਵਿਚ ॥ **ਚਾਲ**=ਚਲਦੇ ਹਨ ॥ **ਤਤੁ**=ਅਸਲ ਸਰੂਪ ॥ **ਵਿਰੋਲੇ**=ਵਿਚਾਰਦੇ ਹਨ **ਦੀਖਿਆ**=ਸਿਖਿਆ ॥ **ਅਰਪਿਓ**=ਭੇਟਾ ਕਰ ਦਿਤਾ ॥ **ਅੰਤਰ ਗ** **ਕੀਨੀ**=ਹਿਰਦੇ ਦੀ ਗਤੀ ਕੀਤੀ, ਭਾਵ ਮੁਕਤੀ ਪਾਈ ਹੈ ॥ **ਗਤਿ ਮਿਤਿ** ਮੁਕਤੀ ਦੀ ਮਰਯਾਦਾ ॥ **ਆਤਮੁ ਚੀਨੀ**=ਆਤਮਾਂ ਨੂੰ ਪਛਾਣ ਕੇ ॥ **ਸਾਰੁ** ਸ਼੍ਰੇਸਟ ਹੈ ॥ **ਪਰਮ ਹੰਸੁ**=ਉੱਤਮ ਹੰਸ (ਗੁਰਮੁਖ) ਵਿਸੇ ਵਿਕਾਰਾਂ ਨੂੰ ਤਿਆਗ ਕੇ ਸਚ ਗ੍ਰਹਿਣ ਕਰਨ ਵਾਲਾ ॥ **ਸਚੁ ਜੋਤਿ ਅਪਾਰ**=ਸਚ ਸਰੂਪ ਅਪਾਰ ਵਾਹਿਗੁਰੂ ਦੀ ਹਨ ॥ **ੲੇਕੰਕਾਰੁ**= ਇਕ ਅਕਾਰ (ਸਰੂਪ) ਵਾਲਾ ਅਕਾਲ ਪੁਰਖ ॥ **ਨਿਰਾਲਮੁ** ਅਲੱਗ ਹੀ ॥ **ਮਨ ਤੇ**=ਗੁਰਾਂ ਦੇ ਮੰਤਰ ਕਰਕੇ ॥ **ਚੂਕੀ**=ਮਿਟ ਗਈ ਹੈ । **ਅਹੰ** ਹੰਕਾਰ ਦੀ ।, **ਭ੍ਰਮਣੀ**=ਭੱਟਕਣ ॥

## ੨੨੮

**ਭਾਰਿਆ**=ਭਾਲਿਆ ॥ **ਸਾਚੁ ਮਹਲਿ**=ਸੱਚ ਸਰੂਪ ਵਿਚ **ਛਾਇਆ**=ਅਵਿੱਦਿਆ ਤੇ ॥ <u>ਰਾਮਿ ਨਾਮ ਚਿਤੁ:</u>—**ਰਾਪੈ**=ਰੰਗਿਆ ਗਿਆ ਹੈ **ਉਪਜੰਪਿ**=ਉਠਦਿਆਂ ਹੀ, ਸੂਰਜ ਦੇ ਚੜ੍ਹਨ ਨਾਲ ॥ **ਅਭਾਗੁ**=ਖੋਟਾ ਕਰਮ **ਅਨਹਤ**=ਇਕ ਰਸ ॥ **ਤੂਰਾ**=ਵਾਜਾ ॥ **ਪਰਸਿ**=ਛੋਹ ਕਰਕੇ ॥ **ਰਵੈ**=ਵੱ ਹੈ ॥ **ਅਰਧ ਉਰਧ**=ਹੇਠਲੇ ਲੋਕ (ਜੀਵ) ਤੇ ਉਪਰਲੇ (ਪਰਮੇਸਵਰ) ਦੀ ॥ **ਸੰਧਿ** ਮੇਲ ਨੂੰ ॥ **ਮਨੁ**=ਮੰਤ੍ਰ ਨੂੰ ॥ <u>ਜਿਉ ਗਾਈ ਕਉ:</u>—**ਗੋਇਲੀ**=ਗੁਆਲਾ, ਗਊਆਂ ਚਾ

ਵਾਲਾ ॥ **ਸਾਰਾ**=ਸੰਭਾਲ ॥ **ਅਹਿਨਿਸਿ**=ਦਿਨ ਰਾਤ ॥ **ਆਤਮਾ**=ਮਨ ਵਿਚ ॥ **ਸੁਖ ਧਾਰਾ**=ਓਨ੍ਹਾਂ ਦੇ ਸੁਖ ਨੂੰ ਧਾਰਨ ਕਰਦਾ (ਵੀਚਾਰਦਾ) ਹੈ ॥ **ਤਉ**=ਤੇਰੀ ॥ **ਸਰਣਾਗਤਿ**=ਸ਼ਰਨ ਆਏ ਹਾਂ ॥ **ਨਦਰਿ ਨਿਹਾਲਾ**=ਕ੍ਰਿਪਾ ਦ੍ਰਿਸ਼ਟੀ ਕਰਕੇ ਨਿਹਾਲ ਕਰਨ ਵਾਲੇ ॥ **ਭੁਗਤਾ**=ਭੋਗਣ ਵਾਲਾ ॥ **ਕਿਰਤੁ ਪਇਆ**=ਕੀਤੇ ਕਰਮਾਨੁਸਾਰ ॥ **ਅਧ**=ਥੱਲੇ ਨਰਕਾਂ ਵਿਚ ॥ **ਊਰਧੀ**=ਉਤੇ ਸਵੱਰਗਾਂ ਵਿਚ (ਪਿਆ ਭੌਂਦਾ ਫਿਰਦਾ ਹੈ) ॥ **ਅੰਧਿਆਰਾ**=ਅੱਗਜਾਨ ਦਾ ਅੰਨ੍ਹੇਰਾ ॥ **ਲੋਭੇ ਅਹੰਕਾਰਾ**= ਲੋਭ ਤੇ ਹੰਕਾਰ ਕਰਕੇ ॥ **ਨਿਜ ਘਰਿ**=ਆਪਣੇ ਹਿਰਦੇ ਅੰਦ੍ਰ ॥ **ਮਹਲੁ ਅਪਾਰ**= ਅਪਾਰ ਗੁਣਾਂ ਵਾਲਾ ਸਰੂਪ ਹੈ ॥ **ਸਬਦੈ**=ਉਪਦੇਸ਼ ॥ **ਬੂਝੈ**=ਜਾਣ ਕਰਕੇ ॥ **ਜਾਲਾ**= ਫਾਹੀ ਵਿਚ ॥ **ਡੋਲੁ**=ਜੀਵ ॥ **ਕਸਿ**=ਕੱਸ ਕੇ ॥ **ਜੇਵਰੀ**=ਵਾਸ਼ਨਾ ਵ ਕਰਮਾਂ ਰੂਪੀ ਲੱਜ ਨਾਲ ॥ **ਆਕਾਸਿ ਪਤਾਲਾ**=ਸੁਭ ਕਰਮਾਂ ਦੇ ਜਲ ਨਾਲ ਭਰਿਆ ਡੋਲ ਰੂਪੀ ਜੀਵ ਉਪਰ ਸਵਰਗ ਵਿਚ ਜਾਂਦਾ ਹੈ ਤੇ ਖਾਲੀ (ਪੁੰਨਾਂ ਰਹਿਤ) ਹੋਕੇ ਹੇਠਾਂ ਮਾਤ ਲੋਕ ਵਿੱਚ ਆ ਜਾਂਦਾ ਹੈ ॥ **ਅੰਤਰਿ ਸਬਦੁ**=ਬ੍ਰਹਮ ਅੰਦ੍ਰ ਹੀ ਹੈ ॥

## ੨੨੯

**ਅੰਕਿ**=ਹਿਰਦੇ ਵਿਚ ॥ **ਮੇਲੁ ਨ ਚੂਕਈ**=ਮਿਲਾਪ ਨਹੀਂ ਟੁੱਟਦਾ, ਭਾਵ ਮਿਲਿਆ ਵਿਛੜਦਾ ਨਹੀਂ ॥ ਗੁਰ ਪਰਸਾਦੀ ਬੂਝਿ:--**ਨਿਬੇਰਾ**=ਜਨਮ ਮਰਨ ਦਾ ਨਿਬੇੜਾ ॥ **ਅਕਲੀ**=ਅਕਲ ਤੋਂ ॥ **ਬਾਹਰੇ**=ਬਿਨਾਂ ॥ **ਪੰਥੁ**=ਰਾਹ ॥ **ਨਿਰ-ਬਹੀਐ**=ਨਿਰਬਾਹ ਕਰੀਏ ॥ **ਸਾਰ**=ਕਦਰ ॥ **ਅੰਧੇ**=ਅਗਿਆਨੀ ॥ **ਪਾਰਖੂ**= ਗਿਆਨਵਾਨ ॥ **ਕਲੀ ਕਾਲ**=ਕਲਜੁਗ ਦੇ ਸਮੇਂ ਦੀ ॥ **ਵਿਡਾਣੈ**=ਅਸਚਰਜ ਗੱਲ ਹੈ ॥ **ਸੂਤਾ**=ਮੋਹ ਨਿੰ੍ਦਾ ਵਿਚ ਸੁਤਾ ਹੋਇਆ ॥ **ਮੂਏ**=ਮਰੇ ਹੋਏ (ਪ੍ਰਮੇਸ਼ਰ ਵਲੋਂ ਬੇਮੁਖ)॥ **ਆਵਤ**=ਪ੍ਰਮੇਸ਼ਰ ਵਲ ਆਏ ਨੂੰ ਦੁਨੀਆਂ ਵਲੋਂ ਮਰ ਗਿਆ ਕਹਿੰਦੇ ਹਨ ॥ **ਪਰ ਕੀ**= ਪਰਾਈ (ਦੇਹ ਨੂੰ ਕਾਂਵਾਂ ਕੁੱਤਿਆਂ ਨੇ ਖਾਣਾ ਹੈ) ॥ **ਅਪੁਨੋ**=ਆਪਣਾ (ਸੂਰੂਪ ਪ੍ਰਮਾਤਮਾਂ) **ਮੀਠੇ**=ਮਿੱਠੇ (ਨਾਮ ਨੂੰ) ॥ **ਕਊਏ**=ਕੌੜੇ (ਬਿਖੇ ਰਸ) ॥ **ਰਾਤੇ**=ਨਾਮ ਵਿਚ ਰੱਤੇ ਹੋਏ ਦੀ ॥ **ਕਲਿ**=ਕਲਜੁਗ ਵਿਚ ॥ **ਚੇਰੀ**=ਦਾਸੀ (ਮਾਇਆ) ॥ **ਠਾਕੁਰੁ**=ਮਾਲਕ, ਪ੍ਰਮਾਤਮਾਂ ॥ **ਪੋਖਰੁ**=ਛੱਪੜ ਦਾ ॥ **ਵਿਰੋਲੀਐ**=ਰਿੜਕੀਏ ॥ **ਰੀਸੈ**=ਨਿਕਲਦਾ ॥

**ਅਰਥਾਇ ਲੇਇ**=ਸਮਝ ਲੈ ॥ **ਚੀਨੈ**=ਪਛਾਣ ਲਵੇ ॥ ਮ: ੩॥ ਮਨ ਕਾ ਸੂਤਕ ਦੂ:- ਸ੍ਰੀ ਗੁਰੂ ਅਮਰਦਾਸ ਜੀ ਨੂੰ ਇਕ ਪੰਡਿਤ ਨੇ ਕਿਹਾ ਕਿ ਤੁਸੀਂ ਉਂਞ ਗੁਰੂ ਅਖਵਾਦੇ ਹੋ ਪਰ ਸੂਦਰਾ ਅਤੇ ਸੂਤਕ ਪਾਤਕ ਵਾਲੇ ਘਰਾ ਦੀ ਕੋਈ ਵੀਚਾਰ ਨਹੀਂ ਕਰਦੇ ਅਤੇ ਉਨ੍ਹਾ ਤੋਂ ਪੂਜਾ ਆਦਿਕ ਵੀ ਲੈ ਲੈਂਦੇ ਹੋ। ਆਪ ਜੀ ਨੇ ਕਿਹਾ ਕਿ ਸੂਤਕ ਤਾਂ ਸਾਰੇ ਹੀ ਵਸ ਰਿਹਾ ਹੈ, ਕਿਸ ਕਿਸ ਦਾ ਤਿਆਗ ਕਰੀਏ। ਇਸ ਪ੍ਰਥਾਇ ਆਪ ਜੀ ਨੇ ਇਹ ਸਬਦ ਉਚਾਰਨ ਕੀਤਾ:-**ਸੂਤਕ**= ਅਸ਼ੁੱਧਤਾ ॥ **ਦੂਜਾ ਭਾਉ**=ਦ੍ਵੈਤ ਭਾਵ ਹੈ ॥ **ਜੇਤਾ ਮੋਹੁ ਆਕਾਰੁ**=ਜੀਵਾਂ ਵਿਚ ਜਿਤਨਾ ਇਹ ਮੋਹ ਦਾ ਪਾਸਾਰਾ ਹੈ, ਸਭ ਸੂਤਕ ਹੀ ਹੈ॥ **ਕਰਮਨ ਪੂਜਾ**=ਪੂਜਾ ਦੇ ਕਰਮਾ ਵਿਚ ॥ ਗੁਰਮੁਖਿ ਸੇਵਾ ਪ੍ਰਾਨ:-**ਅਧਾਰਾ**=ਆਸਰਾ ਹੈ ॥ **ਉਰਧਾਰਾ**=ਦਿਲ ਵਿੱਚ ਟਿਕਾ ਕੇ । **ਗੁਰਮੁਖਿ**=ਗੁਰਮੁਖਾ ਦੀ॥ **ਸਾਚੁ ਦੁਆਰਾ**=ਸੱਚੇ ਦੁਆਰ ਪਰ ॥

## ੨੩੦

**ਗੁਰਮੁਖਿ**=ਗੁਰਾਂ ਦੁਆਰੇ ॥ **ਦੋਈ**=ਦ੍ਵੈਤ ਨੂੰ ॥ **ਪਰਬੋਧਹੁ**=ਚੰਗੀ ਤਰ੍ਹਾਂ ਸੋਧੋ ॥ **ਡੰਫੁ**=ਪਾਖੰਡ ॥ **ਬਗ ਜਿਉ**=ਬਗਲੇ ਵਾਂਗੂੰ॥ **ਸਾਇਰ ਕੀ ਪੁਤਰੀ**=ਸਮੁੰਦਰ ਦੀ ਲੜਕੀ ਲਛਮੀ (ਮਾਇਆ) ਜੋ ਸਮੁੰਦ੍ਰ ਵਿਚੋਂ ਨਿਕਲੀ ਸੀ ॥ **ਬਿਦਾਰਿ**=ਨਾਸ ਕਰਕੇ ॥ ਇਸੁ ਜੁਗ ਕਾ ਧਰ:-**ਇਸੁ ਜੁਗ**=ਕਲ ਜੁਗ ॥ **ਭੇਟੇ**=ਮਿਲੇ॥ **ਪੰਚ**=ਪੰਜ ਕਾਮਾਦਿਕ ॥ **ਸੰਘਾਰੇ**=ਮਾਰਦਾ ਹੈ॥ **ਨਟਿ**= ਬਾਜੀਗਰ (ਪ੍ਰਮੇਸ਼ਰ) ਨੇ॥ **ਬਾਜੀ**=ਮਾਇਆ ਦੀ ਖੇਡ ਰਚੀ ਸੰਸਾਰ॥ **ਗ੍ਰਿਹੀ**=ਗ੍ਰਿਹਸਤ (ਘਰ ਦੇ ਵਿਚ) ਹੀ। ਬ੍ਰਹਮਾ ਮੂਲੁ:-**ਮੂਲੁ**=ਮੁੱਢ ਹੈ ਸ੍ਰਿਸਟੀ ਦਾ ॥ **ਅਭਿਆਸਾ**= ਵਿਚਾਰਦਾ ਹੈ॥ **ਤਿਸਤੇ**=ਉਸ (ਬ੍ਰਹਮਾ) ਤੋਂ ॥ **ਮੋਹ ਪਿਆਸਾ**=ਮੋਹ ਤੇ ਤ੍ਰਿਸ਼ਨਾ ਵਾਲੇ ਦੇਵਤੇ ਹੋਏ॥ **ਤ੍ਰੈ ਗੁਣ**=ਰਜੋ ਤਮੋ ਸਤੋ ਗੁਣਾ ਵਿਚ ॥ **ਨਿਜਘਰਿ**=ਆਪਣੇ ਸਰੂਪ ਵਿਚ॥ **ਤ੍ਰੈ ਗੁਣ ਬਾਨੀ ਬ੍ਰਹਮ ਜੰਜਾਲਾ**=ਈਸ਼ਵਰ ਦੀ ਬਾਣੀ ਵੇਦ ਤਿੰਨ ਗੁਣਾਂ ਵਾਲੀ ਬੰਧਨਾਂ (ਕਰਮ ਕਾਂਡਾ) ਦਾ ਘਰ ਹੈ ॥

## ੨੩੧

**ਵਾਦੁ**=ਝਗੜੇ ਕਥਨ ਕਰਦੇ ਹਨ ॥ **ਪਰਾਲਾ**=ਪਰਾਲੀ ਦੀਆ, ਵਾਧੂ ਝਗੜਿਆ ਦੀਆ (ਖਾਲੀ) ॥ **ਕੁਮਾਰਗਿ**=ਪੁੱਠੇ ਰਾਹ ॥ **ਭਵਜਲਿ**=ਸੰਸਾਰ ਸਮੁੰਦਰ ਵਿਚ॥ **ਮੁਹਤਾਜੁ**=ਅਧੀਨ॥ **ਜੇਵੜਾ**=ਫਾਹੀ ॥ **ਮਹਲੁ**=ਸਰੂਪ ਨੂੰ ॥

**ਅਨਦਿਨੁ**=ਰਾਤ ਦਿਨ ॥ **ਰਵਹਿ**=ਉਚਾਰਨ ਕਰਦੇ ਹਨ ॥ **ਚਉਥੇ**=ਤੁਰੀਆ ਅਵਸਥਾ ਵਿਚ ॥ ਬ੍ਰਹਮਾ ਵੇਦੁ ਪੜੈ:--**ਤਾਮਸੁ**=ਕ੍ਰੋਧ ਹੈ ॥ **ਗੁਰਮੁਖਿ**=ਗੁਰਾਂ ਦੁਆਰੇ ॥ **ਸੀਧੇ**=ਸਿੱਝ, (ਮੁਕਤ) ਹੋ ਗਏ ਹਨ ॥ **ਰੀਧੇ**=ਮਿਲ ਗਏ ਹਨ ॥ **ਜੋਹੈ**=ਤਾੜਦਾ; ਵੇਖ ਸਕਦਾ ॥ **ਪਵਿਤਾ**=ਪਵਿਤ੍ਰ ॥ **ਕੁਸਲੁ**=ਸੁਖ ਹੁੰਦਾ ਹੈ ॥ **ਆਪੁ**=ਹੰਕਾਰ ॥ **ਅਨਹਦ ਬਾਨੀ ਸਬਦੁ ਵਜਾਏ**=ਇਕ ਰਸ ਸੁਧੇ ਹੀ ਬੁਧੇ ਹੀ ਬਾਨੀ ਦੇ ਸਬਦ ਵਜਦੇ (ਪ੍ਰਗਟ ਹੁੰਦੇ) ਹਨ ॥ ਤ੍ਰੈ ਗੁਣ ਵਖਾਣੈ:--**ਸਹਜ ਧੁਨਿ**=ਸਾਂਤ ਰੂਪ ਬਾਨੀ ਪ੍ਰਗਟ ਹੁੰਦੀ ਹੈ ॥

੨੩੨

**ਤ੍ਰੈ ਗੁਣ ਕਾਲੈ ਕੀ ਸਿਰਿ ਕਾਰਾ**=ਤਿੰਨ ਗੁਣਾਂ ਵਾਲਿਆਂ ਜੀਵਾਂ ਦੇ ਸਿਰ ਉਤੇ ਕਾਲ ਦੀ ਕਾਰ (ਹੁਕਮ) ਹੈ, ਭਾਵ ਜੀਵਾਂ ਦਾ ਜੰਮਣਾ ਮਰਣਾ ਕਾਲ ਦੇ ਅਧੀਨ ਹੈ ॥ **ਮੂਲੁ**=ਮੁਢ ਪ੍ਰਮੇਸ੍ਵਰ ਨੂੰ ॥ **ਮਾਤਾ**=ਮਸਤ ਹੋਇਆ ਹੋਇਆ ॥ **ਮਾਇਆ ਕਰਿ ਮੂਲੁ ਜੰਤ੍ਰ ਭਰਮਾਏ**=ਪ੍ਰਮਾਤਮਾਂ ਨੇ ਮਾਇਆ ਦਾ ਹਿੰਡੋਲਾ ਕਰ ਕੇ ਉਸ ਵਿਚ ਸਭ ਜੀਵ ਭਰਮਾਏ ਹੋਏ ਹਨ ॥ **ਮੂਲੁ ਜੰਤ੍ਰ**=ਹਿੰਡੋਲਾ, ਪੰਘੂੜਾ ॥ **ਧਾਵਤੁ**=ਇੰਦਰੇ ਦੌੜਦਿਆਂ ਨੂੰ ॥ **ਠਾਕਿ ਰਹਾਏ**=ਰੋਕ ਰਖਦੇ ਹਨ ॥ **ਸਿਰਜਿ**=ਪੈਦਾ ਕਰਕੇ ॥ **ਗੋਈ**=ਨਾਸ ਕੀਤੀ ॥ ਨਾਮੁ ਅਮੋਲਕੁ ਗੁਰ:---**ਗੁਣਤਾਸੁ**=ਗੁਣਾਂ ਦਾ ਖਜ਼ਾਨਾਂ ॥ **ਨਿਰਮਲੁ**=ਸੁਧ ॥ **ਬੇਧਿਆ**=ਵਿੰਨ੍ਹਿਆ ॥ **ਲੋਇ**=ਪ੍ਰਕਾਸ਼ ਕਰਨ ਵਾਲਾ ਹੈ ॥ **ਅੰਤਰਿ**=ਅੰਦਰੋਂ ਹਿਰਦਾ ॥ **ਬਿਗਸੈ**=ਪ੍ਰਫੁਲਤ ਹੁੰਦਾ ਹੈ ॥ **ਅਨ ਦਿਨੁ**=ਰਾਤ ਦਿਨ ॥ **ਪਰਸਾਦੀ**=ਕਿਰਪਾ ਕਰਨ ਵਾਲਾ ॥ **ਹਉਮੈ**=ਹੰਕਾਰ ॥ **ਦੁਰਮਤਿ**=ਖੋਟੀ ਬੁਧੀ ॥ **ਤਾਸੁ**=ਸਮੁੰਦਰ ॥ **ਰਵਿਆ**=ਵਸਿਆ ॥

੨੩੩

ਮਨ ਹੀ ਮਨੁ ਸਵਾ:--**ਭੈ**=ਹਰੀ ਦੇ ਭੈ ਵਿਚ ॥ **ਸਹਜਿ ਸੁਭਾਇ**=ਸਹਿਜੇ ਹੀ ॥ **ਨਿਧਾਨੁ**=ਖਜਾਨਾ ॥ **ਸਬਦਿ**=ਉਪਦੇਸ਼ ਕਰ ਕੇ ॥ **ਭਉ ਖਾਏ**=ਡਰ ਨੂੰ ਧਾਰਨ ਕਰੇ ॥ **ਕਾਮਣਿ**=ਇਸਤ੍ਰੀ ਵਿਚ ॥ **ਮੋਹ ਗੁਬਾਰੁ**=ਮੋਹ ਕਰ ਕੇ ਅਗਿਆਨ ਦਾ ਅੰਧਕਾਰ ਹੈ ॥ **ਬਿਨਸੇ**=

ਨਾਸ ਹੋਇਆ ਹੈ ॥ **ਗਹਿ ਲਈ**=ਫੜ ਲਈ ਹੈ ॥ **ਅਭੇਵੈ**=ਭੇਦ ਰਹਿਤ ਹਰੀ ਦਾ ॥ ਸਤਿਗੁਰ ਤੇ ਜੋ ਮੁਹ:-**ਲਹੰਨਿ**=ਲੈਂਦੇ (ਛੁਟਣ ਦਾ) ॥ **ਸਾਰਿ**=ਸੰਭਾਲ ਕੇ ॥ **ਭਾਇ**=ਅਨੁਸਾਰ ॥ **ਰਹੰਨਿ**=ਰਹਿੰਦੇ ਹਨ ॥ **ਟਿਕੰਨਿ**=ਟਿਕਦੇ ॥ **ਪਚੰਨਿ**=ਸੜਦੇ ਹਨ ॥ **ਠਗਉਲੀ**=ਠੱਗਬੂਟੀ,ਨਸ਼ੇਵਾਲੀ ਬੂਟੀ ਜੋ ਠੱਗ ਲੋਕ ਰਾਹੀਆ ਨੂੰ ਖੁਆ ਕੇ ਲੁਟ ਲੈਂਦੇ ਹਨ॥ **ਭੇਟਿਆ**=ਮਿਲਿਆ ॥ **ਭਿਟੈ**=ਛੂੰਹਦੀ॥ **ਮਾਇ**=ਮਾਇਆ ॥

## ੨੩੪

**ਭਾਇ**=ਆਗਿਆ ਵਿਚ ॥ **ਸਰਣਾਗਤੀ**=ਸ਼ਰਨ ਆਇਆ ਹੈ ॥ ਮ: ੪ ਕਰਹਲੇ ਮਨ ਪਰਦੇ-**ਕਰਹਲੇ**=ਛੰਤਾਂ ਦੀ ਜਾਤ। ੨. ਹੇ ਮਨ ਹਲਾ (ਉੱਦਮ) ਕਰ॥ **ਹਰਿ ਮਾਇ**=ਮਾਇਆ ਪਤੀ ਹਰੀ ਨੂੰ ॥ **ਕਰਹਲਾ**=ਉੱਦਮ ਕਰ ॥ **ਵੀਚਾਰੀਆ**=ਹੇ ਵਿਚਾਰਵਾਨਾਂ ॥ **ਜਾਇ**=ਥਾਂ ਵਿਚ ॥ **ਰੰਗ ਮਹਲੀ**=ਪ੍ਰਮਾਤਮਾਂ ॥ **ਤਜਾਇ**=ਛੱਡ ਦੇਹ॥ **ਅੰਮ੍ਰਿਤਸਰੁ**=ਨਾਮ ਦਾ ਅੰਮ੍ਰਿਤ ਸਰੋਵਰ॥ **ਪੂਰਿਆ**=ਭਰਿਆ ਹੈ॥ **ਪੈਨਾਇਆ**=ਇਜ਼ਤ ਦੀ ਪੌਸ਼ਾਕ ਦਾ ਸਿਰੋਪਾ ਦਿੱਤਾ ਹੈ॥ **ਜੋਦੜੀ**=ਮਿੰਨਤ ॥ ਮਨ ਕਰਹਲਾ ਵੀ --**ਪਿਰੁ**=ਪਤੀ ਪ੍ਰਮੇਸਰ ॥ **ਨਿਹਾਲਿ**=ਵੇਖ॥**ਵੀਚਾਰੀਆ ਵੀਚਾਰਿ**=ਵਿਚਾਰਵਾਨ ਹੋ ਕੇ ਵੀਚਾਰ ਕਰਕੇ॥**ਮਹਾ ਜਾਲਿ**=ਮਾਇਆ ਦੇ ਅਥਵਾ ਮੋਹ ਦੇ ਵਡੇ ਜਾਲ ਵਿਚ ॥

## ੨੩੫

**ਵਿਕਰਾਲਿ**=ਭੈਦਾਇਕ॥ **ਖੜਗੁ**=ਖੰਡਾ ॥ **ਧਾਰਿਆ**=ਫੜਿਆ ਹੈ॥ **ਮਾਰਿਅੜਾ**=ਮਾਰਿਆ ਹੈ ॥ **ਜਮਕਾਲਿ**=ਜਮ ਦੀ ਮੌਤ ਨੇ॥ **ਅੰਤਰਿ**=ਅੰਦਰ ਹੀ ਹੈ ॥**ਨਿਧਾਨੁ**=ਨਾਮ ਰੂਪ ਖਜਾਨਾ ॥ **ਭੇਟਿਆ**=ਮਿਲਿਆ ।**ਰੰਗਿਰਤੜੇ**=ਹੇ ਮੌਜਾਂ ਵਿਚਲਗੇ ਹੋਏ ਮਨ ॥**ਤਰਵਰੁ**=ਬ੍ਰਿਛ ਰੂਪ ਹੈ ॥ ਮ: ੫ ॥ ਜਬ ਇਹ ਮਨ:-- **ਬਾਵਰੁ**=ਪਾਗਲ ॥ **ਬਿਗਾਨਾ**=ਓਪਰਾ ॥ **ਰੀਨਾ**=ਚਰਣ ਰੇਣ ॥ **ਰਮਈਆ**=ਪਰਮੇਸੂਰ ਨੂੰ ॥ **ਘਟਿ ਘਟਿ**=ਹਰੇਕ ਹਿਰਦੇ ਵਿਚ॥ **ਚੀਨਾ**=ਪਛਾਣਿਆ॥ **ਸਹਜ ਸੁਹੇਲਾ ਫਲੁ ਮਸਕੀਨੀ**=ਸਹਜੇ ਹੀ ਸੁਖ ਪ੍ਰਾਪਤ ਹੋਣ' ਗਰੀਬੀ ਧਾਰਨ ਦਾ ਫਲ ਹੁੰਦਾ ਹੈ॥ **ਸਗਲੇ**=ਸਾਰੇ ਹੀ॥ **ਮੇਲਹਿ**=ਪਾਉਂਦੇ ਹਨ॥

**ਚੁਕਾਈ**=ਦੂਰ ਕਰ ਦਿਤੀ ॥ **ਬੈਰਾਈ**=ਵੈਰ ॥ **ਅਪੁਨੀ ਅਪਨੀ**= ਮੇਰੀ ਮੇਰੀ (ਕਰਕੇ ਹਰੇਕ ਸੈ ਮਲ ਲਈ) ॥ **ਤਾਤਾ**=ਦੁੱਖ; ਈਰਖਾ ॥ **ਜੋਹਾ**= ਬੁਰੀ ਤਰ੍ਹਾਂ ਦੇਖਦਾ ਹੈ ॥ **ਖੇਦਾ**=ਕਸ਼ਟ ॥ **ਅਰਥੀ**=ਵਾਸਤੇ ॥ **ਤ੍ਰਿਸ**=ਤ੍ਰਿਸ਼ਨਾ ॥ **ਜਉਲਾ**=ਜੁਦਾ, ਵੱਖਰਾ (ਮਾਇਆ ਤੋਂ) ॥ **ਕਉਲਾ**=ਲਛਮੀ, ਮਾਇਆ ॥ **ਦੀਪਕੁ**=ਦੀਵਾ (ਗਿਆਨ ਦਾ) ॥

## ੨੩੬

**ਬਿਬੇਕੈ**=ਗਿਆਨ, ਸੂਝ ॥ **ਰੰਗਾ**=ਪ੍ਰੇਮ ਨਾਲ ॥ ਗੁਰ ਸੇਵਾ ਤੇ:-- **ਰਵਿਆ**=ਵਸਿਆ ਹੈ ॥ **ਅਪਦਾ**=ਬਿਪਤਾ ॥ **ਧਾਵਤ**=ਦੌੜਦਾ ਫਿਰਦਾ ॥ **ਪੰਚਾ**=ਪੰਜ ਕਾਮ ਆਦਿਕ ॥ **ਸੰਚਾ**=ਇਕੱਠਾ ਹੋਇਆ ॥ **ਸਿਝੈ**=ਕਲਜਾਨ ਹੁੰਦੀ ਹੈ ॥ **ਸਾਧ**=ਮਹਾਤਮਾ ॥ **ਹਿਲੈ**=ਗਿੱਝ ਜਾਂਦਾ ਹੈ ॥ **ਇਹ ਅਗਨਿ**= ਇਹ ਤ੍ਰਿਸਨਾ ਦੀ ਅੱਗ ॥ **ਪੋਹਤ**=ਪੋਂਹਦੀ ॥ **ਜੋਹਤ**=ਤੱਕਦਾ ॥ **ਅਨਹਤ**= ਇਕ ਰਸ ॥ **ਧੁਨੈ**=ਅਵਾਜ਼, ਧੁਨੀ (ਸੁਣਦਾ ਹੈ) ॥ **ਨਿਰਮਲ ਸੋਇ**= ਸੋਭਾ ਨਿਰਮਲ ਹੁੰਦੀ ਹੈ ॥ **ਕਮਲੁ**=ਹਿਰਦਾ ॥ **ਮੰਤ੍ਰ**=ਨਾਮ ਦਾ ਉਪਦੇਸ ॥ **ਅਖੰਡ**=ਇਕ ਰਸ ॥ **ਚੂਰਾ**=ਚੂਰਮਾ ਹੈ ॥ ਗੁਰ ਕਾ ਸਬਦੁ ਰਿਦ:--**ਪੰਚ ਜਨਾ**= ਕਾਮਾਦਿਕ ਪੰਜਾਂ ਜਣਿਆਂ ਨਾਲੋਂ ॥ **ਨਿਵਾਰੈ**=ਦੂਰ ਕਰੇ ॥ **ਵਾਸਿ**=ਵੱਸ ਵਿਚ ॥ **ਤੇਤਾ**=ਉਤਨਾ ਹੀ ॥ **ਪੇਖਨੁ**=ਵੇਖਣਾ ਹੈ ॥ **ਬੈਰਾਗੁ**=ਰੋਣਾ ॥ **ਭਾਉ**=ਪ੍ਰੇਮ ॥ **ਦੁਰਾਉ**=ਪੜਦਾ, ਓਹਲਾ ॥ **ਨਿਸੰਗੁ**=ਖੁਲ੍ਹਾ ਹੋ ਕੇ, ਪ੍ਰਤੱਖ ॥ **ਸਹਜੇ**=ਸੁਤੇ ਹੀ, ਸਹਿਲੇ ਹੀ ॥

## ੨੩੭

**ਗ੍ਰਿਹ**=ਘਰ; ਗ੍ਰਿਹਸਥ ॥ **ਭੇਟਿਆ**=ਮਿਲਿਆ ॥ **ਆਤਮੁ ਰਸਿਆ**=ਮਨ ਤਦਾਕਾਰ ਹੋਇਆ ਹੈ ॥ **ਰੁਣ ਝੁਣਕਾਰੁ**=ਘੁੰਗਰੂ ਝਾਂਜਰਾਂ ਆਦਿ ਦੀ ਅਵਾਜ; ਆਤਮ ਅਨੰਦਾਕਾਰ ਧੁਨੀ ॥ **ਕਰਮਾ**=ਭਾਗਾਂ ਵਿਚ ॥ **ਸਚੁ ਧਰਮਾ**=ਸੱਚੇ ਧਰਮ ਵਾਲਾ ॥ **ਸਹਜੁ**=ਗਿਆਨ ॥ ਪ੍ਰਥਮੇ ਗਰਭ ਵਾਸ:-- **ਵਾਸ ਤੇ ਟਰਿਆ**=ਵੱਸਣ ਤੋਂ ਟਲਿਆ, ਭਾਵ ਮਾਤਾ ਦੇ ਗਰਭ ਤੋਂ ਬਾਹਰ ਆਇਆ ॥

**ਕਲਤ੍ਰ**=ਇਸਤ੍ਰੀ॥ **ਜੁਰਿਆ**=ਜੁੜ ਗਿਆ॥ **ਕਪਰੇ**=ਕਪੜੇ॥ **ਸਰਪਰ**=ਜ਼ਰੂਰ ਹੀ॥ **ਗਵਨ ਕਰਹਿਗੇ ਬਪੁਰੇ**=ਵਿਚਾਰੇ ਜੀਵ ਚਲੇ ਜਾਣਗੇ॥ **ਟਰੈ**=ਨਾਸ ਹੁੰਦਾ॥ **ਹਰੈ**=ਦੂਰ ਹੋਵੇ॥ **ਬਿਤਾਲਾ**=ਬਿਨਾਂ ਤਾਲ ਤੋਂ, ਭਾਵ ਭੂਤਨੇ ਹੋ ਰਹੇ ਹਨ ਜੀਵ॥ **ਗਿਰਿ**=ਪਹਾੜ॥ **ਤਰ**=ਦਰੱਖਤ॥ **ਧਰਣਿ**=ਧਰਤੀ॥ **ਗਗਨੁ**=ਅਕਾਸ਼॥ **ਰਵਿ**=ਸੂਰਜ॥ **ਸਸਿ**=ਚੰਦਰਮਾਂ॥ **ਪਾਵਕੁ**=ਅੱਗ॥ **ਨੀਰਾਰੇ**=ਪਾਣੀ, ਸਮੁੰਦਰ ਆਦਿਕ॥ **ਬਰਤ**=ਵਰਤ॥ **ਭੇਦਾ**=ਊਚ ਨੀਚ ਵਰਣਾਂ ਦੇ ਵ, ਜੀਵ ਈਸ ਦੇ ਫਰਕ॥ **ਦੇਵ**=ਠਾਕਰ, ਸ਼ਿਵਲਿੰਗ ਆਦਿਕ॥ **ਦੇਹੁਰਾ**=ਮੰਦਰ॥ **ਸੋਚ ਪਾਕ**=ਸੁੱਚੀ ਰਸੋਈ॥ **ਹੋਤੀ**=ਹਵਨ ਕਰਨ ਵਾਲੇ, ਘਿਉ ਸਾੜਨ ਵਾਲੇ, ਅਥਵਾ ਅਗਨੀ ਉਪਾਸ਼ਕ॥ **ਪਰਸਾਦਨ**=ਭੋਜਨ ਆਦਿਕ॥ **ਭੋਗਾ**=ਖਾਣੇ ਪੀਣੇ॥ **ਗਵਨੁ ਕਰੈਗੋ**=ਚਲੇ ਜਾਣਗੇ॥ **ਸਗਲੋ**=ਇਹ ਸਭ॥ **ਲੋਗਾ**=ਲੋਕ॥ **ਅਨਿਕ ਜੋਨਿ ਜਿੰਦੂ**=ਅਨੇਕ ਜੂਨਾਂ ਦੇ ਜੀਵ॥ **ਤਤੁ ਗਿਆਨਾ**=ਯਥਾਰਥ ਗਿਆਨ॥ **ਰਸੈ**=ਜਪ ਦੀ; ਤਤ ਪਰ ਹੋ ਰਹੀ ਹੈ॥ **ਮਿਰਤੁ**=ਮੌਤ॥ **ਅਨਹਤ ਆਖਾਰੇ**=ਆਤਮ ਅਨੰਦਾਂ ਦੇ ਲਗਾਤਾਰ ਜੋੜ ਮੇਲ॥ ਜੋ ਇਸੁ ਮਾਰੇ ਸੋਈ:-**ਇਸ**=ਦੁਬਦਾ (ਦ੍ਵੈਤ) ਨੂੰ॥ **ਸੂਰਾ**=ਬਹਾਦਰ, ਸੂਰਮਾਂ॥ **ਰਾਜ ਜੋਗੁ**=ਸਭ ਪਦਾਰਥਾਂ ਦੇ ਵਿਚ ਰਹਿ ਕੇ ਮਨ ਵਾਹਿਗੁਰੂ ਨਾਲ ਜੋੜਨਾ॥

**੨੩੮**

**ਸਿਝੈ**=ਮੁਕਤ ਹੁੰਦਾ ਹੈ॥ **ਗਨੀ**=ਗਿਣੀ ਦਾ ਹੈ॥ **ਅਨਦਿਨੁ**=ਰਾਤ ਦਿਨ॥ **ਜੂਠਿ**=ਦਿਲ ਦੀ ਮੈਲ॥ **ਜਉਲਾ**=ਵਖਰਾ, ਅਲਗ ਹੈ ਇਸ ਕੋਲੋਂ॥ ਹਰਿ ਸਿਉ ਜੁਰੈ: -**ਜੁਰੈ**=ਜੁੜੇ॥ **ਕਾੜਾ**=ਝੋਰਾ, ਦੁਖ॥ **ਨਿਸਤਾਰਾ**=ਮੁਕਤੀ॥ **ਕਾਜਿ**=ਕੰਮ (ਨਹੀ ਔਣਾ)॥ **ਦੁਨੀਆਦਾਰ**=ਮਾਇਆ ਧਾਰੀ॥ **ਕੋਟਿ**=ਕ੍ਰੋੜਾ॥ **ਮਜਨ**=ਤੀਰਥਾਂ ਦਾ ਇਸ਼ਨਾਨ ਹੁੰਦਾ ਹੈ॥ **ਸੁਣਿ ਨਾਮੁ**=ਨਾਮ ਦੇ ਸੁਣਨੇ ਕਰਕੇ॥ **ਬਿਨਸਿ**=ਨਾਸ ਹੋ ਜਾਣਗੇ॥ **ਹੇਤ**=ਪ੍ਰੇਮ ਕਰ ਕੇ॥ **ਕਾਮਿ**=ਕੰਮ ਵਿਚ ਲਗ ਕੇ, ਵ ਕਾਮਨਾ (ਇਛਿਆ) ਕਰਨ ਕਰ ਕੇ॥ **ਜੋਹਹਿ**=ਤਾੜਦੇ॥ **ਗਮਰੁ**=ਪ੍ਰਤਾਪ॥ **ਅਮਰੁ**=ਮੁਕਤ॥ **ਚਾਕਰ**=ਨੌਕਰ॥ **ਡਾਨ**

ਡੰਡ, ਸਜ਼ਾ॥ **ਬਾਨ**=ਖੋਟੀ ਵਾਦੀ ਵ ਘਾਟਾ॥ **ਬਿਸੇਖਾ**=ਬਹੁਤ ਕਰਕੇ॥ **ਊਨ**=ਘਾਟਾ॥ **ਭਾਤਿ**=ਪ੍ਰਕਾਰ ਦਾ ਹੋਇਆ੨ ਹੈ॥ **ਘਾਲ**=ਸੇਵਾ॥ **ਮੂੜਾ**=ਮੂਰਖ॥ **ਹੀਣੁ**=ਕਾਇਰ, ਮਾੜਾ॥

## ੨੩੯

**ਸੂਰਾ**=ਸੂਰਮਾਂ॥ ਬਿਨੁ ਸਿਮਰਨ ਜੈਸੇ:-**ਆਰਜਾਰੀ**=ਉਮਰ ਹੈ॥ **ਸਾਕਤ**=ਬੇਮੁਖ॥ **ਜੀਆ**=ਜੀਵਿਆ ਹੈ॥ **ਥਿਰ ਥੀਆ**=ਇਸਥਿੱਤ ਰਿਹਾ ਹੈ॥ **ਕਰਾਸ**=ਕਰਦਾ ਹੈ॥ **ਕਾਗ ਬਤਨ ਬਿਸਟਾ ਮਹਿ ਵਾਸ**=ਕਾਂ ਦਾ ਵਾਸਾ ਵਿਸਟਾ ਦੇ ਦੇਸ ਵਿਚ ਹੁੰਦਾ ਹੈ॥ **ਬਤਨ**=ਵਤਨ, ਦੇਸ॥ **ਬਿਸਟਾ**=ਗੰਦਗੀ ਦੇ॥ **ਭਏ ਕੂਕਰ ਕਾਮ**=ਕੁੱਤਿਆਂ ਵਾਲਾ ਅਰਥਾਤ ਨੀਚ ਕੰਮ ਕਰਦਾ ਹੈ॥ **ਬੇਸੁਆ**=ਵੇਸਵਾ॥ **ਨਿਨਾਮ**=ਪਿਤਾ ਦੇ ਨਾਮ ਤੋਂ ਬਿਨਾਂ ਹੈ॥ **ਸੀਙ ਛਤਾਰਾ**=ਛੱਤਰੇ ਦੇ ਸਿੰਗਾਂ ਵੱਤ ਹੈ ਜੋ ਭਿੜਕੇ ਦੁੱਖ ਦੇਂਦੇ ਹਨ॥ **ਕੂਰੁ**=ਝੂਠ॥ **ਕਾਰਾ**=ਕਾਲਾ ਹੁੰਦਾ ਹੈ॥ **ਗਰਧਭ**=ਖੋਤੇ ਦੀ॥ **ਥਾਨ ਭਰਿਸਟ**=ਨੀਚ ਥਾਂਵਾਂ-ਵੇਸਵਾ, ਜੂਆ ਤਥਾ ਸ਼ਰਾਬ ਖਾਨਾ ਆਦਿਕ॥ **ਹਰਕਾਇਆ**=ਹਲਕਾ॥ **ਬੰਧੁ**=ਆਪੇ ਤੇ ਕਾਬੂ॥ **ਆਤਮ ਘਾਤੀ**=ਹਤਯਾਰਾ॥ **ਜਾਤੀ**=ਜਾਤ ਹੈ॥ ਗੁਰ ਕੈ ਬਚਨਿ:--**ਮੋਹਿ**=ਮੈਂ॥ **ਪਰਮ ਗਤਿ**=ਮੁਕਤੀ॥ **ਰਸਨਿ**=ਜੀਭ ਨਾਲ॥ **ਆਪੁ**=ਹੰਕਾਰ॥ **ਪੇਖਿਓ**=ਵੇਖਿਆ ਹੈ॥ **ਰਾਜ ਜੋਗੁ**=ਗਿਆਨ ਜੋਗ (ਸਭ ਪਦਾਰਥਾਂ ਦੇ ਹੁੰਦਿਆਂ ਉਹਨਾਂ ਤੋਂ ਵਖ ਰਹਿਣਾ)॥ ਤਿਸੁ ਗੁਰ ਕਉ:--**ਰੇਣੁ**=ਚਰਨ ਧੂੜ ਵਿਚ॥ **ਮਜਨੁ**=ਇਸ਼ਨਾਨ॥ **ਹਰਉ**=ਦੂਰ ਕਰਾਂ॥ **ਮਹਾ ਅਗਨਿ**=ਨਰਕਾਂ ਦੀ ਅਥਵਾ ਗਰਭ ਦੀ ਅਗਨੀ॥ **ਅਕਲ**=ਕਲਪਣਾ ਰਹਿਣ ਪਰਮੇਸ਼ੂਰ ਦੀ॥ **ਗਤਿ**=ਪ੍ਰਾਪਤੀ॥

## ੨੪੦

**ਪਰਸਾਦਿ**=ਕਿਰਪਾ ਨਾਲ॥ **ਦਾਸਰਾ**=ਦਾਸ॥ ਮਿਲੁ ਮੇਰੇ ਗੋਬਿੰਦ:-**ਅਸਨੇਹੁ**=ਪਿਆਰ,ਮੋਹ॥ **ਜੂਠਨ**=ਖਾਣੇ ਦੀ ਬਚੀਹੋਈਜੂਠ॥ **ਮਹਿ**=ਵਿਚ॥ **ਪਾਇ**=ਮੂੰਹ ਪੌਂਦਾ ਹੈ॥ **ਮਿਰਤਕ**=ਮੁਰਦੇ ਦਾ॥ **ਰਸੁ**=ਅਨੰਦਾਇਕ॥ **ਅਨ ਕਾਜ**=ਹੋਰ ਕੰਮ॥ **ਪਾਜ**=ਦਿਖਾਵੇ॥ **ਕਰਤੇ**=ਕਰਦਾ ਹੋਇਆ ਵੀ॥ **ਅਡੰਬਰ**=ਬਨਾਵਟਾਂ॥

ਆਦਿ ਮਧਿ ਜੋ:-**ਆਦਿ**=ਮਾਤਾ ਦੇ ਪੇਟ ਵਿਚ॥ **ਮਧਿ**=ਵਰਤਮਾਨ ਸਮੇਂ ਵਿਚ॥ **ਅੰਤਿ**=ਪਰਲੋਕ ਵਿਚ॥ **ਨਿਬਾਹੈ**=ਪੂਰੀ ਕਰਦਾ ਹੈ॥ **ਸੁਘੜੁ**=ਚੰਗਾ ਘੜਿਆ ਹੋਇਆ॥ **ਰਾਸਿ**=ਪੂੰਜੀ॥ **ਸਿਲਕ**=ਫਾਹੀ॥ **ਨਵ ਤਨੁ**=ਨਿਤ ਨਵਾਂ॥ **ਬਾਲਾ**=ਵੱਡਾ, ਬਲਵਾਨ ਹੈ॥ **ਚੀਨ**=ਜਾਣਿਆ ਹੈ॥ **ਸਰਬ ਸੁ**=ਸਭ ਕੁਝ ਦੇ ਬਦਲੇ॥ ਖੋਜਤ ਫਿਰੇ ਅਸੰਖ:-- **ਪਾਰੀਆ**=ਪਾਇਆ ਹੈ॥ **ਕਿਰਪਾਰੀਆ**= ਕਿਰਪਾ ਹੋਈ ਹੈ॥ **ਵਾਰੀਆ**=ਕੁਰਬਾਨ ਬਲਿਹਾਰ ਹਾਂ॥ **ਪੰਥੁ ਡਰਾਉ**=ਜਮਾ ਦਾ ਡਰਾਉਣਾ ਰਸਤਾ॥ **ਭੈ ਹਾਰੀਆ**=ਭੈ ਭੀਤ ਹੋਈ ਹਾ॥

## ੨੪੧

**ਸੰਤਾਹ**=ਸੰਤਾਂ ਦੀ॥ **ਲੇਹੁ ਉਬਾਰੀਆ**=ਬਚਾ ਲਵੇ॥ **ਅਨੂਪ**= ਉਪਮਾਂ ਰਹਿਤ॥ **ਸਾਧਾਰੀਆ**=ਆਸਰਾ ਹੈ॥ **ਦਿਖਾਰੀਆ**=ਵਿਖਾਲੀ, ਦਰਸ਼ਨ॥ **ਸਵਾਰੀਆ**=ਸਵਾਰਨ ਵਾਲੇ ਪ੍ਰਮਾਤਮਾਂ ਦੇ॥ **ਆਹੀ**=ਚਾਹੀ ਹੈ॥ **ਓੜਿ**= ਓਟ॥ **ਤੁਹਾਰਿ**=ਤੁਹਾਡੀ॥ **ਮੋਹ ਕੂਪਾਰੀਆ**=ਮੋਹ ਦੇ ਖੂਹ ਵਿਚੋਂ॥ **ਕਥਾਰੀਆ**=ਕਥਾਂ ਵਾਲਾ ਹੈ॥ **ਬਾਹ ਲੁਡਾਰੀਆ**=ਬਾਂਹ ਉਲਾਰ ਕੇ ਅਰਥਾਤ ਨਿਰ ਭੈ ਹੋ ਕੇ॥ **ਲਧਾ**=ਲਭਾ ਹੈ॥ **ਅਪਾਰੀਆ**=ਅਪਾਰ ਕੀਮਤ ਦਾ॥ **ਪੁਕਾਰੀਆ**=ਪੁਕਾਰ ਕੇ॥ ਨਾਰਾਇਣ ਹਰਿ ਰੰਗ'-**ਰੰਗੁ ਰੰਗੋ**=ਮਨ ਨੂੰ ਹਰੀ ਦੇ ਪ੍ਰੇਮ ਵਿਚ ਰੰਗੋ॥ **ਏਕ ਮੰਗੋ**=ਇਕ ਨਾਮ ਨੂੰ ਹੀ ਮੰਗੋ॥ **ਪਚਿ**=ਸੜਕੇ॥ **ਕੋਟਿ ਮਧੇ**=ਕ੍ਰੋੜਾਂ ਵਿਚੋ॥ **ਨਮੋ ਨਮੋ**=ਨਮਸਕਾਰ॥ **ਅਲੋਵਉ**=ਵੇਖਾ॥ **ਨਾਮ ਨਿਧੋ**=ਨਾਮ ਨਿਧੀਆਂ ਦਾ ਖਜ਼ਾਨਾ॥ **ਦੀਪ**=ਦੀਵਾ॥ ਹਰਿ ਹਰਿ ਗੁਰ ਗੁਰ:--- **ਤਉਕਿਆ**=ਛਿੜਕਿਆ ਉਪਦੇਸ਼ ਰੂਪ ਚੰਦਨ॥ **ਬਲਤੋ ਜਲਤੋ**= ਸੜਦੇ ਬਲਦੇ ਨੂੰ॥ **ਸੀਤਲਾਇਓ**=ਸੀਤਲ ਠੰਡਾ॥ **ਦੀਪਾਇਓ**=ਪ੍ਰਕਾਸ਼ਿਆ॥ **ਪਾਵਕੁ ਸਾਗਰੁ ਗਹਰੋ**=ਦੁਖਾਂ ਰੂਪ ਅਗ ਦਾ ਸੰਸਾਰ ਸਮੁੰਦਰ ਡੂੰਘਾ॥ **ਚਰਿ**= ਚੜ੍ਹ ਕੇ॥ **ਨਾਵ**=ਬੇੜੀ ਉਤੇ॥ **ਸੁਚ**=ਪਵਿਤ੍ਰਤਾ ਵਾਲੇ॥ **ਗਹਿ ਭੁਜਾ**= ਬਾਹਾਂ ਫੜਕੇ॥ **ਆਪਾਇਓ**=ਆਪਣਾ ਕਰ ਲਿਆ॥ **ਭਉ ਖੰਡਨੁ**=ਡਰ ਨਾਸ ਕਰਨ ਵਾਲਾ॥ **ਦੁਖ ਭੰਜਨੋ**=ਦੁਖ ਦੂਰ ਕਰਨ ਵਾਲਾ॥ **ਵਛਲ**=ਪਿਆਰਾ॥

**ਨਾਇਓ** = ਹਰੀ ਦਾ ਨਾਮ ਹੈ ॥ **ਓਟਾਇਓ** = ਆਸਰਾ ਹੈ ॥

## ੨੪੨

ਰੰਗ ਸੰਗਿ ਬਿਖਿਆ–**ਅੰਧ ਨ ਜਾਨੀ** = ਅੰਨ੍ਹੇ ਮਨੁਖ ਨੇ ਨ ਜਾਣਿਆ (ਕਿ ਕਰ ਕੀ ਰਿਹਾ ਹੈ) ॥ **ਹਉ ਸੰਚਉ** = ਮੈਂ ਇਕੱਠਾ ਕਰਦਾ ਹਾਂ ॥ **ਅਵਧ** = ਉਮਰ ॥ **ਬਿਹਾਨੀ** = ਬੀਤ ਗਈ ॥ **ਸੂਰਾ** = ਸੂਰਮਾਂ ॥ **ਸਮਾਨੀ** = ਬਰਾਬਰ ॥ **ਅਚਾਰ** = ਚੰਗੇ ਕੰਮਾਂ ਨੂੰ ਕਰਨ ਵਾਲਾ ॥ **ਕੁਲੀਨਾ** = ਉੱਚੀ ਕੁਲ ਵਾਲਾ ॥ **ਗੁਮਾਨੀ** = ਹੰਕਾਰੀ ॥ **ਜਿਉਂ** = ਜਦ ਤੋਂ ॥ **ਉਲਝਾਇਓ** = ਫਸਿਆ ਹੈ ॥ **ਬਾਧ ਬੁਧਿ** = ਨਾਸ ਕਰਨ ਵਾਲੀ ਭੈੜੀ ਬੁਧੀ ਕਰਕੇ ॥ **ਕਾਮ ਰਤਿਆ** = ਕਾਮ (ਕਾਮਨਾਂ ਵਿਚ) ਰਤਿਆ (ਪ੍ਰੇਮੀ ਹੋ ਕੇ) ॥ **ਨਹੀ ਬਿਸਰਾਨੀ** = ਮਾਇਆ ਨਹੀਂ ਭੁੱਲੀ॥ **ਬੰਧਪ** = ਰਿਸਤੇਦਾਰ ॥ **ਸੰਪਾਨੀ** = ਸੌਂਪੀ ਹੈ ॥ **ਬਾਸਨਾ** = ਵਾਸ਼ਨਾ ॥ **ਅਹੰਬੁਧਿ** = ਹੰਕਾਰ ਵਾਲੀ ਬੁਧੀ ਕਰਕੇ ॥ **ਸੁਚਿ ਕਰਮ** = ਪਵਿੱਤ੍ਰਤਾ ਵਾਲੇ ਕਰਮ ॥ ਮ: ੧ ॥ ਮੁੰਧ ਰੈਣਿ ਦੁਹੇ:–ਏਸ ਸਬਦ ਵਿਚ **ਸਾਧਨ** ਅਥਵਾ **ਮੁੰਧ** ਇਸਤ੍ਰੀਰੂਪ ਜੀਵ ਨੂੰ ਸੰਬੋਧਨ ਕੀਤਾਹੈ॥ **ਮੁੰਧ** = ਇਸਤ੍ਰੀ ॥ **ਰੈਣਿ** = ਅਵਸਥਾ ਰੂਪੀ ਰਾਤ ॥ **ਦੁਹੇਲੜੀਆ** = ਦੁਖੀ ਹੈ ॥ **ਨੀਂਦ** = ਸਾਂਤੀ ॥ **ਦੁਬਲੀਆ** = ਕਮਜ਼ੋਰ ਹੋ ਰਹੀ ਹੈ ॥ **ਹਾਵੈ** = ਹੌਹਕੇ, ਝੋਰੇ ਵਿਚ ॥ **ਥੀਈ** = ਹੋਈ ਹੈ ॥ **ਦੁਬਲਿ** = ਕਮਜ਼ੋਰ ॥ **ਕੇਵ** = ਕਿਸ ਤਰ੍ਹਾਂ ॥ **ਮੈ ਮਤ ਜੋਬਨਿ ਗਰਬਿ ਗਾਲੀ** = ਜਵਾਨੀ ਦੀ ਮਸਤੀ ਦੇ ਨਸੇ ਵਿਚ ਗਲ ਰਹੀ ਹੈ ॥ **ਦੁਧਾ ਥਣੀ ਨ ਆਵਏ** = ਚੋਇਆ ਹੋਇਆ ਦੁੱਧ ਮੁੜ ਕੇ ਥਣਾਂ ਵਿਚ ਨਹੀਂ ਆਉਂਦਾ ॥ **ਮਿਲੈ ਮਿਲਾਈ** = ਗੁਰਾਂ ਦੀ ਮਿਲਾਈ ਹੋਈ ਮਿਲਦੀ ਹੈ ॥ **ਨਿਮਾਨੜੀਆ** = ਮਾਨ ਤੋਂ ਬਿਨਾਂ ਹੈ, ਬੇ-ਆਸਰਾ ਹੈ ॥ **ਧਨੀ** = ਮਾਲਕ ॥ **ਉਰਧਾਰੇ** = ਦਿਲ ਵਿਚ ਵਸਾਇਆ ॥ **ਨਾਹ** = ਪਤੀ ॥ **ਸਹੁ** = ਪਤੀ ॥ **ਸਾਧਨ** = ਜੀਵ ਰੂਪੀ ਇਸਤ੍ਰੀ॥ **ਰਾਵੇਹਾ** = ਸਿਮਰੀਏ ਜਾਂ ਮਾਣੀਏ ॥ **ਲਿਖਉਗੀ** = ਲਿਖਾਂ (ਧਾਰਨ ਕਰਾਂ) ਗੀ ॥ **ਸਬਦਿ** = ਉਪਦੇਸ਼ ॥ **ਸਨੇਹਾ** = ਪੱਤ੍ਰ ॥ **ਨਿਕਸਿ ਜਾਤਉ** = ਨਿਕਲ ਜਾਣ ਵਾਲਾ (ਦੌੜ ਜਾਣ ਵਾਲਾ) ਮਨ ॥ **ਜਾਮਿ** = ਜਦੋਂ ॥ **ਸਾਚ ਕੀ** = ਸਚੇ (ਵਾਹਿਗੁਰੂ) ਦੀ ॥ **ਨਉਤਨ** = ਨਵੀਂ ਹੈ ॥ **ਨੇਹੁ** = ਪ੍ਰੇਮ ਦਾ ॥ **ਨਵੇਲਓ** = ਕੋਈ ਵੇਲਾ ਨਹੀਂ ॥ **ਵਰੁ** = ਸ੍ਰੇਸਟ ॥ **ਰਹਸੀ** = ਅਨੰਦ ਹੋਈ ॥ **ਓਮਾਹਓ** = ਉਤਸ਼ਾਹ

ਹੋਇਆ ॥ **ਰਹੰਸੇ**=ਖੁਸ ਹੋਏ ॥ **ਵਿਆਪੇ**=ਦੁਖਾਂ ਚਿ ਫਸ ਗਏ ॥ **ਲਾਹਉ**= ਲਾਭ ਹੋਇਆ ॥ **ਕਰ**=ਹੱਥ ॥ **ਰਲੀਆਂ**=ਖੁਸੀਆਂ ॥

## ੨੪੩

ਸੁਣਿ ਨਾਹ ਪ੍ਰਭੂ:-**ਨਾਹ**=ਹੇ ਪਤੀ ॥ **ਬਨ**=ਸੰਸਾਰ ਰੂਪ ਜੰਗਲ ਵਿਚ ॥ **ਬਿਖਮ**=ਕਠਨ ਹੈ ॥ **ਰੈਣਿ**=ਅਵਸਥਾ ਰੂਪੀ ਰਾਤ ॥ **ਘਣੇਰੀਆ**=ਬਹੁਤ ॥ **ਭਾਵੈ**=ਭੌਂਦਾ ਹੈ ॥ **ਸਾਰੇ**=ਪ੍ਰਤਿਪਾਲੇ, ਸਾਰ ਲੈਂਦਾ ॥ **ਰਸਿ ਪ੍ਰੇਮਿ**=ਪ੍ਰੇਮ ਦੇ ਰਸ ਵਿਚ ॥ **ਦੀਪਕ ਦੇਹ ਉਜਾਰੈ**=ਗਜ਼ਾਨ ਰੂਪ ਦੀਵਾ ਦੇਹੀ (ਅੰਤਹ ਕਰਨ) ਵਿਚ ਪ੍ਰਕਾਸ਼ ਕਰਦਾ ਹੈ ॥ **ਸਾਰੈ**=ਯਾਦ ਕਰਦੀ ਹੈ ॥ **ਰਾਵੀ**=ਅਭੇਦ ਕੀਤੀ ॥ **ਬਿਗਸੀ**= ਪ੍ਰਸੰਨ ਹੋਈ ॥ **ਨੀਘਰੀਆ**=ਬੇਘਰ ਕਰ ਦਿਤਾ, ਅਰਥਾਤ ਆਤਮਾ ਨਾਲੋਂ ਵਿਛੋੜ ਦਿੱਤਾ॥ **ਮੁਠੀ**=ਠੱਗੀ ਹੈ ॥ **ਕੂੜਿਆਰੇ**=ਝੂਠੀ ॥ **ਜੇਵੜੀਆ**=ਵਾਸ਼ਨਾਂ ਰੂਪੀ ਫਾਹੀ ॥ **ਅੰਤਰਿ**=ਹਿਰਦੇ ਦੀ ॥ **ਹਠਿ ਨਿਗ੍ਰਹਿ**=ਹਠ ਨੂੰ ਵਿਸ਼ੇਸ਼ ਗ੍ਰਹਿਣ ਕਰਨ ਨਾਲ ॥ **ਬੇਬਾਣੈ**=ਉਜਾੜਾਂ ਵਿਚ ਰਹਿਣ ਨਾਲ ॥ ਅਰਥਾਤ ਨਾਮ ਤੋਂ ਬਿਨਾ ਕੋਈ ਗਤੀ ਨਹੀਂ ਪਾ ਸਕਦਾ ਭਾਵੇਂ ਕਿਤਨਾ ਹੀ ਹਠ-ਜਪ ਤਪ ਕਰਨ ਦਾ ਕਰੇ ਤੇ ਕਿਤਨਾ ਹੀ ਉਜਾੜਾਂ ਵਿਚ ਵੱਸਣਾ ਕਰੇ ॥ **ਦੁਬਿਧਾ**=ਦ੍ਵੈਤ ਕਰਕੇ ॥ **ਮਹਲੁ**=ਸਰੂਪ ਨੂੰ ॥ **ਕਿ**=ਕਿਵੇਂ ? **ਅਨ-ਦਿਨੋ**=ਰਾਤ ਦਿਨ ॥ **ਵਖਰੁ**=ਸੌਦਾ ॥ **ਪਰਖਿ**=ਨਿਰਨੇ ਕਰਕੇ ਚੰਗਾ ਮੰਦਾ॥ ਮ: ੩॥ ਸਾਧਨ ਬਿਨਉ ਕਰੇ-**ਸਾਧਨ**=ਇਸਤ੍ਰੀ ॥ **ਸਾਰੇ**=ਸੰਭਾਲਦੀ ਯਾਦ ਕਰਦੀ ਹੈ ॥ **ਪਰੁ**=ਜ਼ਰੂਰ ॥ **ਭਾਉ ਕਰੇ**=ਪ੍ਰੇਮ ਕਰਕੇ ॥ **ਜੀਅ ਕੀ ਮੇਲੀ**=ਮੇਰੇ ਦਿਲ ਦੀ ਸਾਥਣ ॥ **ਸਾਰੀ**=ਯਾਦ ਕਰੇ ॥

## ੨੪੪

**ਕਾਮਣਿ**=ਇਸਤ੍ਰੀ ॥ **ਨਾਹ**=ਪਤੀ ਨੂੰ ॥ **ਸਬਦ ਕਰਾਰੇ**=ਜੋਰਦਾਰ ਉਪਦੇਸ਼ ॥ **ਦੁਤਰੁ**=ਕਠਨ ਸੰਸਾਰ ਸਮੁੰਦ੍ਰ ਤੋਂ ॥ **ਖੁਆਈ**=ਭੁਲਾਈ ਹੋਈ ਹੈ ॥ **ਵਿਗੁਤੀ**=ਖਰਾਬ ਹੋਈ ॥ **ਮੁਤੀ**=ਤਿਆਗੀ ॥ **ਸਹਜੇ ਮਾਤੀ**=ਗਿਆਨ ਵਿਚ ਮਸਤ ਹੈ ॥ **ਅਨਦਿਨੁ**=ਰਾਤ ਦਿਨ ॥ **ਮਗੁ**=ਰਸਤਾ ॥ ਪਿਰ ਬਿਨੁ ਖਰੀ:-**ਖਰੀ**= ਬਹੁਤ ॥ **ਅੰਕਿ**=ਸਰੂਪ ਵਿੱਚ ॥ **ਰਾਵੀ**=ਭੋਗੀ ॥ **ਸਾਰੇ**=ਯਾਦ ਕਰੇ ॥

=ਦਿਨ ਰਾਤ ॥ ਗਹੀਐ=ਗ੍ਰਹਣ ਕਰੀਏ ॥ ਨਿਵਾਰੇ=ਦੂਰ ਕਰੇ ॥
=ਪਤੀ ॥ ਗੁਰਮਤਿ ਸਾਰੇ=ਗੁਰਾਂ ਦੀ ਸਿਖਿਆ ਨੂੰ ਸੰਭਾਲੇ॥ ਹਾਵੈ=ਝੋਰੇ ਵਿਚ ॥

## ੨੪੫

ਕਾਮਣਿ ਹਰਿ ਰਸ:—ਬੇਧੀ=ਵਿੰਨ੍ਹੀ, ਪਰੋਤੀ ਹੋਈ ਹੈ;ਤਦਾਕਾਰ ਹੋਈ ਹੋਈ ਹੈ ॥ =ਨਾਸ ਹੋ ਗਈ ॥ ਮਤੀ=ਸਿਖਿਆ ॥ ਕੁਸਤਿ=ਖੋਟੇ ਹਠ ਕਰ ਕੇ ॥ ਤਾਈ=ਸੰਘ ਤਕ, ਨਕੋ ਨਕ, ਭਰਪੂਰ ਹੋ ਕੇ ॥ ਸਹਜ ਧੁਨਿ= ਦੇ ਦੇਣ ਵਾਲੀ ਬਾਣੀ ॥ ਗੁਰਮੁਖਿ ਭਗਤਿ=ਗੁਰਾਂ ਦੁਆਰੇ ਭਗਤੀ ਕਰਨੀ (ਸ੍ਰੇਸ਼ਟ ॥ ਉਰਿਧਾਰੇ=ਹਿਰਦੇ ਵਿਚ ਧਾਰਨ ਕਰ ਕੇ ॥ ਨਿਵਾਰੇ=ਦੂਰ ਕਰੇ ॥ ਹੇਤਿ =ਬਹੁਤ ਪ੍ਰੇਮ ਕਰ ਕੇ ॥ ਵਿਆਪੀ=ਲਗੀ ਹੋਈ ॥ ਮੁੰਧ= ਰੂਪ ਇਸਤ੍ਰੀ ॥ ਨਿਗੁਣੀਆ=ਗੁਣਾਂ ਤੋਂ ਖਾਲੀ ਗੁਣ ਹੀਨ ਹੈ ॥ ਅਗਮ ਅਪਾਰਾ=ਬਹੁਤ ਹੀ ਬੇਅੰਤ ਹੈ॥ ਸਾਧਨ=ਇਸਤ੍ਰੀ ਨੇ ॥ ਮਾਇਆ ਸਰੁ ਸਬਲੁ:— ਮਾਇਆ ਸਰੁ=ਸੰਸਾਰ ਸਮੁੰਦਰ ਵਿਚ ਮਾਇਆ ॥ ਸਬਲੁ ਵਰਤੈ= ਸਹਿਤ ਬਲਦੇ ਵਰਤ ਰਹੀ ਹੈ ॥ ਦੁਤਰੁ=ਇਹ ਕਠਨ ॥ ਬੋਹਿਥਾ=ਜਹਾਜ਼ ॥ ਸਬਦੁ ਖੇਵਟੁ=ਉਪਦੇਸ਼ ਦਾਤਾ ਗੁਰੂ ਰੂਪ ਮਲਾਹ ॥ ਕਿਲਵਿਖ=ਪਾਪ ॥ ਨਿਸਤਾਰਾ=ਪਾਰ ਉਤਾਰਾ ॥ ਕੰਚਨ=ਸੋਨਾ ॥ ਮਨੂਰਾ=ਲੋਹੇ ਦੀ ਮੈਲ ਯਾ ਗਲਿਆ ਸੜਿਆ ਪੁਰਾਣਾ ਲੋਹਾ ॥ ਕਾਮਿ=ਕਾਮਨਾ; ਇਛਾਵਾਂ ॥

## ੨੪੬

ਸੁਤ=ਪੁਤਰ ॥ ਖਰੇ=ਬਹੁਤ ॥ ਬਿਨੁ ਪਾਨੀ=ਬਿਨਾਂ ਪਾਣੀ ਤੋਂ ਅਰਥਾਤ ਸੰਸਾਰ ਮਿਥਿਆ ਸਚ ਸਮਝ ਕੇ ਇਸ ਦੇ ਵਿਸ਼ਿਆਂ (ਪਦਾਰਥਾਂ) ਵਿਚ ਜੀਵ ਡੁਬ ਰਹੇ ਹਨ ॥ ਹਉਮੈ=ਹੰਕਾਰ ਕਰ ਕੇ ॥ ਧਾਤੁ=ਦੌੜਦਾ ਫਿਰਦਾ ਹੈ ॥ ਬਾਜੀ=ਖੇਡ ॥ ਸੁਰਤਿ=ਪ੍ਰੀਤੀ॥ ਮੁਗਧ=ਮਹਾਂ ਮੂਰਖ ॥ ਸੁਹਾਵੇ=ਸੋਭਾ ਦੇਂਦਾ ਹੈ ॥ ਸਬਦਿ ਸਵਾਰੇ=ਉਪਦੇਸ ਦੁਆਰਾ ਸੁਆਰ ਲੈਂਦਾ ਹੈ॥ ਸਬਦੁ=ਉਪਦੇਸ਼ ॥ ਦਾਨਾ= ਜਾਨਣ ਵਾਲਾ ॥ ਬੀਨਾ=ਵੇਖਣ ਵਾਲਾ ॥ ਵਿਟਹੁ=ਉਤੋਂ ॥ ਗੁਰ ਕੀ ਸੇਵਾ ਕਰਿ:— ਸ਼ੁੱਧ ਬੁਧੀ ਰੂਪ ਇਸਤ੍ਰੀ ਜੀਵ ਰੂਪੀ ਪਤੀ ਨੂੰ ਉਪਦੇਸ਼ ਕਰਦੀ ਹੈ:–ਪਿਰਾ=ਹੇ ਪਤੀ ॥

**ਮੰਞਹੁ**=ਮੇਰੇ ਕੋਲੋ ॥ **ਸਤਿ ਸਭਾਏ**=ਸੱਚੀ ਸੁਭਾਉ ਕਰਕੇ॥ **ਬੀਜੇ**=ਸੁਣੇ ॥ **ਜੰਮੈ**=ਮੰਨਣ ਕਰੇ ॥ **ਮੰਨਿ ਵਸਾਏ**=ਹਿਰਦੇ ਵਿਚ ਰਖੇ ॥ **ਚਾਖਹਿ**=ਜਪਣਾ ਕਰੇ ॥ **ਪੂਰਬਿ**=ਪਹਿਲੋਂ ਦਾ ॥ **ਮੁਧੇ**=ਹੇ ਪਿਆਰੀ (ਇਹ ਪ੍ਰੇਮ ਵਾਚਕ ਸ਼ਬਦ ਹੈ) ॥ **ਅਨਰਸ**=ਹੋਰ ਪਦਾਰਥਾਂ ਦੇ ਸਵਾਦ ॥ **ਲਏ ਲਵਾਏ**=ਜਪਦਾ ਜਪਾਉਂਦਾਹੈ॥ **ਵਿਡਾਨੀ**=ਬਿਗਾਨੀ॥ **ਚਾਕਰੀ**=ਸੇਵਾ ॥ **ਧਨ ਛੋਡਿ**=ਮੈਨੂੰ ਇਸਤ੍ਰੀ ਨੂੰ ਛਡ ਕੇ ॥ **ਪ੍ਰਦੇਸਿ ਸਿਧਾਏ**=ਤੂੰ ਹੋਰ ਦੇਸ ਨੂੰ, ਭਾਵ-ਬੁਰੇ ਕੰਮਾਂ ਵਲ ਜਾਂਦਾ ਹੈ ॥ **ਦੂਜੈ**=ਦ੍ਵੈਤ ਭਾਵ ਵਿਚ ॥ **ਦੁਖਾਲੀ**=ਦੁਖਦਾਈ ਹੈ ॥ **ਮਾਇਆ ਬੰਧਨ ਟਿਕੈ ਨਾਹੀ**=ਮਾਇਆ ਦੇ ਬੰਧਨਾਂ ਕਰਕੇ ਇਕ ਥਾਂ ਨਹੀ ਟਿਕ ਸਕਦਾ ॥

## ੨੪੭

**ਚੂਕੈ**=ਮਿਟਦਾ ਹੈ ॥**ਅੰਧੁ**=ਅੰਨ੍ਹੇਰਾ ਹੈ ਇਸ ਵ੍ਰਿਚ ਹਰੀ ਦਾ ਰਸਤਾ ਭਗਤੀਨਹੀਂ ਦਿਸਦੀ॥ **ਚਾਕਰ**=ਸੇਵਕ ॥ **ਸੁਹੇਲੇ**=ਸੁਖੀ ॥ ਮ ੫ ॥ ਮੇਰੈ ਮਨਿ ਬੈਰਾਗੁ--**ਸਖਾ**=ਸਾਥੀ ॥ **ਬਿਧਾਤੇ**=ਕਰਮਾਂ ਦਾ ਫਲ ਦੇਣ ਵਾਲੇ ॥ **ਸ੍ਰੀਧਰੁ**=ਸ੍ਰੀ (ਲਛਮੀ) ਦੇ ਆਸਰਾ, ਪਰਮੇਸਰ ॥ **ਉਡੀਣੀਆ**=ਉਡੀਕਵਾਨ ਹਾਂ; ਨਿਮੋਝੂਣੀ ਹੋ ਰਹੀ ਹਾਂ ॥ **ਕਰ**=ਹਥ॥ **ਮੂਰਤੁ**=ਦੋ ਘੜੀ ॥ **ਸਾਰਿੰਗ**=ਬੰਬੀਹਾ ॥ **ਚਲਤ**=ਚਰਿਤ੍ਰ ॥ **ਧਨ**=ਇਸਤ੍ਰੀ ॥ **ਧੀਰਏ**=ਧੀਰਜ ਕਰੇ ॥ **ਨਾਹ**=ਪਤੀ ॥ **ਬਾਲਾ**=ਵਡਿਆਂ ਤੋਂ ਵਡਾ ਹੈ ॥ **ਗੁਣਵੰਤ**=ਉਪਕਾਰੀ ॥ **ਬੁਰਿਆਰੇ**=ਬੁਰਿਆਈ ਵਾਲੀ ॥ **ਅਰਪੀ**=ਭੇਟਾ ਕਰ ਦਿਆਂ ॥ **ਸਦੇਸਾ**=ਸੁਨੇਹਾ ॥ **ਸੁਥਾਨਿ**=ਸ੍ਰੇਸਟ ਥਾਂ; ਗੁਰਾਂ ਪਾਸ ॥ **ਪਹਿ**=ਪਾਸ ॥ **ਚਿੰਦਿਆ**=ਇੱਛਤ, ਮੰਗਿਆ ॥ **ਰਲੀਆ**=ਖੁਸ਼ੀਆਂ ॥ **ਕਾਮਣਿ**=ਇਸਤ੍ਰੀ ॥ **ਬਿਨਵੰਤਿ**=ਸਨਿਮਰ ਬੇਨਤੀ ਕਰਦਾ ਹੈ ॥ **ਲਾਲੁ**=ਪਿਆਰਾ ॥ **ਬੰਧਪ**=ਸਨਬੰਧੀ ॥ **ਹਰਖੁ**=ਖੁਸ਼ੀ ॥ **ਦੂਤ ਥਾਉ**=ਕਾਮਾਦਿਕ ਦੁਸਟਾਂ ਦਾ ਟਿਕਾਣਾ ਅਗਿਆਨ ॥ **ਅਨਹਤ**=ਇਕ ਰਸ ॥

## ੨੪੮

ਮੋਹਨ ਤੇਰੇ:--ਗੁਰੂ ਅਮਰ ਦਾਸ ਜੀ ਦੇ ਵਡੇ ਸਾਹਿਬਜ਼ਾਦੇ ਬਾਬਾ ਮੋਹਨ ਜੀ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਲੈਣ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੋਇੰਦਵਾਲ ਜਾ ਕੇ

ਉਹਨਾਂ ਦੇ ਚੌਬਾਰੇ ਹੇਠ ਬੈਠ ਕੇ ਉਸਤਤੀ ਵਜੋਂ ਤੰਬੂਰੇ ਨਾਲ ਗਾ ਕੇ ਇਹ ਸ਼ਬਦ ਉਚਾਰਨ ਕੀਤੇ:– (੧) **ਅਪਾਰਾ**=ਬੇਅੰਤ ॥ **ਦੈਆਰ**=ਹੇ ਦਿਆਲ ਜੀ ॥ **ਕ੍ਰਿਪਾਰਾ**=ਕ੍ਰਿਪਾਲੂ ॥ **ਸੁਖੁ ਸਾਰਾ**=ਸ੍ਰੇਸ਼ਟ ਸੁਖ ਹੁੰਦਾ ਹੈ ॥ (੨) **ਅਨੂਪ**=ਉਪਮਾਂ ਰਹਿਤ ਹਨ ॥ **ਚਾਲ ਨਿਰਾਲੀ**=ਦੁਨੀਆ ਨਾਲੋਂ ਰਹਿਣੀ ਬਹਿਣੀ ਵੱਖਰੀ ਹੈ ਅਥਵਾ ਗ੍ਰਿਹਸਤ ਧਾਰਨ ਕਰਕੇ ਵੀ ਅ-ਗ੍ਰਿਹਸਤੀ ਰਹਿੰਦੇ ਹੋ ॥ **ਏਕੁ**=ਇਕ (ਪ੍ਰਮੇਸ਼੍ਵਰ) ਨੂੰ ॥ **ਰਾਲੀ**=ਖਾਕ ਰੂਪ (ਸਮਝਿਆ ਹੈ) ॥ **ਕਲ**=ਸੱਤਾ ॥ **ਬਨਵਾਰੀਆ**=ਬਨ ਰੂਪੀ ਸੰਸਾਰ ਦੇ ਮਾਲਕ ਪ੍ਰਮੇਸ਼ਰ ਨੂੰ ॥ ੩ ॥ **ਦਰਸ ਧਿਆਨਾ**=ਦਰਸ਼ਨ ਦਾ ਧਿਆਨ ਧਰ ਕੇ ॥ **ਨਿਦਾਨਾ**=ਅੰਤ ਨੂੰ ॥ **ਸੁ ਗਿਆਨਾ**=ਸ੍ਰੇਸਟ ਗਿਆਨਵਾਨ ਹੋ ਗਏ ॥ **ਟੇਕ ਰਾਖੀ**=ਲਾਜ ਰਖ ਲਈ ਹੈ, ਇਹ ਪੋਥੀਆਂ ਰਖ ਕੇ; ਵ–ਅਸਾਂ ਨੇ ਏਨਾਂ ਪੋਥੀਆਂ ਦੀ ਆਸ ਰਖੀ ਹੋਈ ਸੀ ਜਿਸ ਗੁਰਬਾਣੀ ਨੂੰ ਲਗ ਕੇ ਸੰਸਾਰ ਤਰੇਗਾ ॥ <u>ਪਤਿਤ ਅਸੰਖ ਪੁਨੀਤ</u>:– ਏਸ ਸ਼ਬਦ ਵਿਚ **ਸਲੋਕ**=ਮੂਲ ਹੈ ਤੇ **ਛੰਤ**=ਉਸਦਾ ਟੀਕਾ ਰੂਪ ਹੈ:–**ਪਤਿਤ**= ਪਾਪੀ ॥ **ਪੁਨੀਤ**=ਪਵਿਤ੍ਰ, ਪੁੰਨੀ ॥ **ਪੁਨਹ ਪੁਨਹ**=ਬਾਰੰਬਾਰ ॥ **ਪਾਵਕੋ**= ਅੱਗ ਰੂਪ ਹੈ ॥ **ਤਿਨ**=ਤਿੜ੍ਹਾਂ, ਕੱਖ ॥ **ਕਿਲਬਿਖ**=ਪਾਪ ਰੂਪ ॥ **ਦਾਹਨ ਹਾਰ**=ਸਾੜਨ ਵਾਲੀ ਹੈ ਅਰਥਾਤ–ਰਾਮ ਨਾਮ ਦੇ ਜਾਪ ਦੀ ਅਗਨੀ, ਤਿੜ੍ਹਾਂ, ਰੂਪ ਪਾਪਾਂ ਨੂੰ ਸਾੜਨ ਵਾਲੀ ਹੈ ॥ ੧ ॥ **ਫਾਧੇ**=ਫਾਹੀ ॥ **ਹਰਣ**=ਨਾਸ ਕਰਨ ਵਾਲਾ ॥ **ਦੀਨ**=ਗਰੀਬਾਂ ਦਾ ॥ **ਪੰਥੁ**=ਰਸਤਾ ॥ **ਬਿਖੜਾ**=ਕਠਨ ਹੈ ॥ **ਅਗਨਿ ਸਾਗਰੁ**=ਦਸ ਹਜ਼ਾਰ ਜੋਜਨ ਅਗਨੀ ਤੇ ਵੈਤਰਨੀ ਨਦੀ ਵਾਲਾ ਸਮੁੰਦਰ ਹੈ ॥ **ਸਾਧੀਐ** =ਤਰ ਜਾਈਏ ॥ **ਕਲਿਮਲਹ**=ਪਾਪਾਂ ਨੂੰ ॥ **ਦਹਤਾ**=ਸਾੜਨ ਵਾਲਾ ਹੈ ॥ ੨ ॥ **ਦਾਮੋਦਰੁ**=ਹਰੀ ॥ **ਭੈ ਭੰਜਨ**=ਡਰ ਦੂਰ ਕਰਨ ਵਾਲਾ ॥ **ਸ੍ਰੀ ਰੰਗੋ**=ਲਛਮੀ ਦੇ ਅਨੰਦ ਦੇਣ ਵਾਲਾ (ਵਾਹਿਗੁਰੂ) ॥ **ਮਨੋਹਰੁ**=ਸੁੰਦਰ ॥ **ਵਛਲੁ**=ਪਿਆਰਾ ॥ **ਬਿਰਦਾਇਆ**=ਵਿਰਦ, ਸੁਭਾ ਚਲਿਆ ਆਇਆ ਹੈ ॥

## ੨੪੯

**ਚਿੰਦਿਆ**=ਮੰਗਿਆ ॥ **ਤਮ**=ਅੰਨ੍ਹੇਰ ਦੇ ॥ **ਅੰਧ ਕੂਪ**=ਅੰਨ੍ਹੇ

ਖੂਹ (ਸੰਸਾਰ) ॥ **ਉਧਾਰੈ**=ਬਚਾਉਂਦਾ ਹੈ॥ **ਸੁਰ**=ਦੇਵਤੇ ॥ **ਗਣ**= ਦੇਵਤਿਆਂ ਦੇ ਦਾਸ ॥ **ਗੰਧਰਬ**=ਦੇਵ ਲੋਕ ਦੇ ਗਵਈਏ ॥ **ਭਗਤੀ**=ਭਗਤਾਂ ਨੇ ॥ ੩ ॥ **ਕਰੁਣਾਮੈ**=ਕ੍ਰਿਪਾ ਸਰੂਪ ॥ **ਅਧਾਰੀ**=ਆਸਰਾ ਹੈ ॥ **ਅਪਾਰੋ**=ਬੇਅੰਤ ਹੈ॥ **ਸਰਣਿ ਜੋਗੁ ਸਮਰਥੁ**=ਸਰਨ ਆਏ ਦੀ ਰਖਯਾ ਕਰਨ ਦੇ ਸਮਰਥ ॥ **ਬਿਦਾਰੋ**=ਨਾਸ ਕਰਨ ਵਾਲਾ ਹੈ॥ **ਕਲਧਾਰੀ**=ਸਕਤੀ ਧਾਰਨ ਵਾਲੇ ਹੋ॥ ੪ ॥ **ਅਚੁਤ ਅਬਿਨਾਸੀ**=ਅਟੱਲ, ਅਡੋਲ ਨਾਸ ਰਹਿਤ ਪ੍ਰਮਾਤਮਾ ਦੇ॥ **ਬਿਸੰਭਰੁ**= ਸੰਸਾਰ ਨੂੰ ਭਰਨ (ਪਾਲਨ) ਵਾਲਾ॥ **ਕਾਲੁ**=ਜਮ, ਮੌਤ ਦਾ॥ **ਕੰਟਕੁ**=ਕੰਡਾ,ਦੁਖ॥ **ਘਾਲਾ**=ਸੇਵਾ॥ ਸੁਨਿ ਸਖੀਏ:--ਪਤੀ ਪਰਮੇਸਰ ਦੀ ਪ੍ਰਾਪਤੀ ਦਾ ਸਾਧਨ ਦਸਦੇ ਹਨ ॥ ੧ ॥ **ਕਰੇਹਾ**=ਕਰੀਏ ॥ **ਮਾਨੁ**=ਹੰਕਾਰ ॥ **ਭਗਤਿ ਠਗਉਰੀ**=ਭਗਤੀ ਰੂਪੀ ਠੱਗ ਬੂਟੀ ਨਾਲ ॥ **ਮੋਹਹ**=ਮੋਹ ਲਈਏ ॥ **ਮੰਤ੍ਰੈ**=ਮੰਤਰ ਨਾਲ ॥ **ਜਰਾ**= ਬੁਢਾਪਾ॥ **ਭੈ ਨਰਕ**=ਨਰਕਾ ਦਾ ਡਰ॥ **ਨਿਵਾਰੈ**=ਦੂਰ ਕਰਦਾ ਹੈ॥ **ਪੁਨੀਤ** =ਪਵਿੱਤ੍ਰ ॥ **ਜੰਤੈ**=ਜੀਵ ਨੂੰ ॥ ੨ ॥ **ਮਤਾਂਤੁ**=ਸਲਾਹ ॥ **ਉਪਾਧਿ**= ਵਿਕਾਰ ਤੋਂ ॥ **ਕਲਿ**=ਕਲਜੁਗ ਦੇ॥ **ਕਲੇਸ**=ਕਲਪਣਾ ॥ ੩ ॥ **ਬੈਰਾਗਨਿ**= ਵੈਰਾਗਵਾਨ॥ **ਪੇਖਉ**=ਵੇਖਦੀ ਹਾ॥ **ਥਾਨ ਸਬਾਏ**=ਸਭ ਥਾਂਈ॥ **ਸੁਰਿਜਨੁ** =ਚਤਰ ਪੁਰਸ, ਪਰਮੇਸ਼ਵਰ ॥ ੪ ॥ **ਵਸਾ**=ਵਸਦੀ ਹਾਂ ॥ **ਨਾਹ**=ਪਤੀ ॥ **ਹਿਲਿਆ**=ਪਰਚਿਆ ॥ **ਕਉਲੁ**=ਹਿਰਦਾ ਰੂਪੀ ਕਮਲ ॥ **ਵਰੁ**=ਪਤੀ ॥ **ਸੋਹਾਗੁ**=ਪਤੀ ਦਾ ਸੁਖ॥ **ਨ ਟਲਿਆ**=ਅਟੱਲ ਹੋ ਗਿਆ॥

## ੨੫੦

ਬਾਵਨ ਅੱਖਰੀ ਮਹਲਾ ੫–ਸ੍ਰੀ ਗੁਰੂ ਅਰਜੁਨ ਦੇਵ ਜੀ ਬਾਵਨ (ਬਵੰਜਾ) ਅੱਖਰਾਂ ਦੁਆਰਾ ਜੀਵ ਮਾਤਰ ਨੂੰ ਉਪਦੇਸ਼ ਕਰਦੇ ਹਨ। ਗੁਰਮੁਖੀ ਦੇ ਅੱਖਰ ਭਾਵੇਂ ਪੈਂਤੀ ਹਨ, ਪਰ ਏਥੇ ਸਹੰਸਕ੍ਰਿਤ ਦੇ ਅੱਖਰਾਂ (੩੩ ਵਯੰਜਨ,੧੬ ਸ੍ਵਰ ਤੇ ੩ ਯੁਕਤ (ਖਯ,ਗਜ, ਤ੍ਰਜ)ਅਨੁਸਾਰ ਉਚਾਰਿਆ ਹੈ। ਏਸ ਬਾਣੀ ਵਿਚ ਸਲੋਕ ਮੂਲ ਹਨ ਤੇ ਪਉੜੀਆਂ ਉਨ੍ਹਾਂ ਦਾ ਟੀਕਾ ਹਨ। ਇਸਦੀ ਬਾਬਤ ਇਹ ਗਲ ਵੀ ਪ੍ਰਚੱਲਤ ਹੈ ਕਿ ਇਕ ਸਮੇਂ ਮਾਤਾ ਗੰਗਾ ਜੀ ਨੂੰ ਜੜਾਉ ਗਹਿਣਿਆਂ ਦੀ ਇਛਿੱਆ ਹੋਈ ਤਾਂ ਸਤਿਗੁਰੂ ਜੀ ਨੇ ਇਹ ਬਾਵਨ ਅਖਰੀ ਰਚ ਕੇ ਉਨ੍ਹਾ ਨੂੰ ਕੰਠ ਕਰਾਈ ਅਤੇ ਸਰਬ ਸਾਂਝੇ ਉਪਦੇਸ਼ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਚੜ੍ਹਾਈ॥ ੧ ॥ ਗੁਰ ਦੇਵ ਮਾਤਾ:–**ਗੁਰਦੇਵ**= ਪ੍ਰਕਾਸ਼ ਕਰਤਾ ਗੁਰੂ॥ **ਸਖਾ**=ਸਹਾਇਤਾ ਕਰਨ ਵਾਲਾ ਮਿੱਤ੍ਰ ਹੈ॥ **ਭੰਜਨੁ**=ਦੂਰ ਕਰਨ

ਵਾਲਾ ॥ **ਸਹੋਦਰਾ**=ਸ ਹ+ਉਦਰਾ ਇਕ ਹੀ ਪੇਟ ਤੋਂ ਜੰਮਿਆਂ ਹੋਇਆ ਅਰਥਾਤ ਸਕੇ ਭੈਣ ਭਰਾ ਵਤ ਹੈ ॥ **ਮੰਤ੍ਰ ਨਿਰੋਧਰਾ**=ਮੰਤ੍ਰ (ਉਪਦੇਸ਼) ਉਧਾਰ ਕਰਨ ਵਾਲਾ ਹੈ ॥ **ਸਤਿ**=ਸਤ ਰੂਪ ॥ **ਬੁਧਿ ਮੂਰਤਿ**=ਗਿਆਨ ਸਰੂਪ ਹੈ ॥ **ਪਾਰਸ ਪਰਸ ਪਰਾ**=ਛੋਹ ਪਾਰਸ ਤੋਂ ਵੀ ਪਰੇ ਹੈ ॥ ਅਰਥਾਤ ਪਾਰਸ ਤਾਂ ਲੋਹੇ ਨੂੰ ਸੋਨਾ ਹੀ ਕਰਦਾ ਹੈ ਆਪਣੇ ਵਰਗਾ ਪਾਰਸ ਨਹੀਂ ਕਰ ਸਕਦਾ ਪ੍ਰੰਤੂ ਗੁਰੂ ਸਾਹਿਬ ਜਿਸਨੂੰ ਆਪਣੇ ਚਰਨਾਂ ਦੀ ਛੋਹ ਬਖਸਦੇ ਹਨ ਉਹ ਹੋਰਨਾਂ ਨੂੰ ਆਪਣੇ ਵਰਗਾ ਹੀ ਕਰ ਲੈਂਦਾ ਹੈ।ਇਸ ਕਰਕੇ ਗੁਰੂ ਜੀ ਪਾਰਸ ਨਾਲੋਂ ਵੀ ਉਪਰ ਹਨ॥ **ਗੁਰ ਦੇਵ ਤੀਰਥੁ ਅੰਮ੍ਰਿਤ ਸਰੋਵਰੁ**=ਗੁਰਦੇਵ ਅੰਮ੍ਰਿਤ ਸਰੋਵਰ ਦੇ ਤੀਰਥ ਹਨ॥ **ਗੁਰ ਗਿਆਨ ਮਜਨੁ ਅਪਰੰਪਰਾ**=ਗੁਰੂ ਦਾ ਗਿਆਨ ਉਸ ਅਪਰੰਪਰ ਤੀਰਥ ਦਾ ਇਸ਼ਨਾਨ ਹੈ ॥ **ਹਰਤਾ**=ਨਾਸ ਕਰਦਾ ਹੈ॥ **ਪਤਿਤ**=ਪਾਪੀਆਂ ਨੂੰ ॥ **ਪਵਿਤ**= ਪਵਿੱਤਰ ॥ **ਕਰਾ**=ਕਰਨ ਵਾਲਾ ਹੈ ॥ **ਮੰਤ੍ਰ**=ਉਪਦੇਸ ॥ **ਉਧਰਾ**=ਉਧਾਰ ਹੁੰਦਾ ਹੈ॥ **ਤਰਾ**=ਤਰਨਾ ਕਰੀਏ ॥ **ਰਵਿ**=ਵਿਆਪ, ਮਿਲ ॥ **ਹੋਗੁ**=ਹੋਵੇਗਾ ॥ ੧ ॥ **ਓਅੰ**= ਮੰਗਲ ਸਰੂਪ ਪ੍ਰਮਾਤਮਾਂ ।' **ਸਾਧ**=ਸ੍ਰੇਸਟ ॥**ਨਮਸਕਾਰੰ**=ਨਮਸਕਾਰ ਹੋਵੇ॥ **ਮਧਿ**= ਵਿਚਕਾਰ (ਵਰਤਮਾਨ ਸਮਾਂ) ॥ **ਨਿਰੰਕਾਰੰ**=ਨਿਰ ਅਕਾਰ ਸਰੂਪ (ਪ੍ਰਮੇਸਰ ਵਰਤ ਰਿਹਾ ਹੈ)॥ **ਸੁੰਨ**=ਅਫੁਰ (ਤੁਰੀਆ) ਅਵਸਥਾ, ਨਿਰਗੁਣ ਹੈ ॥ **ਸੁਖ ਆਸਨ**=(ਵੈਰਾਟ ਸਰੂਪ ਹੋ ਕੇ) ਸਰਗੁਣ ਸਰੂਪ ਹੈ ॥ **ਸੁਨਤ**=ਸੁਣਦਾ ਹੈ ॥ **ਜਾਸਨ**=ਜਸ ਕਰਨ ਵਾਲਾ ਹੈ ॥ **ਸੂਖਮ**=ਨਿਰਗੁਣ ਰੂਪ ਹੈ ॥ **ਅਸਥੂਲਾ**=ਸਗੁਣ ਸਰੂਪ ਹੈ ॥ **ਰਵਾਲਾ**=ਧੂੜੀ ॥ **ਨਿਰੰਕਾਰ ਨਿਰਗੁਨ**=ਆਪ ਹੀ, ਅਕਾਰ ਤੋਂ ਰਹਿਤ ਹੋਣ ਕਰਕੇ ਨਿਰਗੁਣ ਸਰੂਪ ਹੈ ॥ **ਆਕਾਰ ਸਰਗੁਨ**=ਆਪ ਹੀ ਅਕਾਰ ਸਹਿਤ ਹੋ ਕੇ ਸਰਗੁਨ ਸਰੂਪ ਹੈ ॥ **ਬਖਾਨਨੋ**= ਉਚਾਰਨ ਕਰਦੇ ਹਨ ॥ **ਓਅੰ ਗੁਰਮੁਖਿ ਕੀਓ ਆਕਾਰਾ**=ਪ੍ਰਮਾਤਮਾਂ ਨੇ ਗੁਰਮੁਖਾਂ ਦੇ ਆਕਾਰ ਕੀਤੇ ਹਨ ॥ **ਸੂਤਿ**=ਸ਼ਕਤੀ ਵਿੱਚ ॥ **ਭਿੰਨ ਭਿੰਨ**=ਵੱਖ, ਵਖ ॥ ***ਬਿਸਥਾਰੰ**=ਪਸਰਿਆ ਹੋਇਆ ਹੈ॥ **ਦ੍ਰਿਸਟਾਰੰ**=ਦਿੱਸਦਾ ਹੈ॥ **ਉਪਾਇਓ**= ਉਤਪਤੀ ਕਰਦਾ ਹੈ ॥ **ਦੁਹੂ ਭਾਤਿ**=ਜਨਮ ਮਰਨ ਦੋਵੇਂ ਤਰ੍ਹਾਂ ਤੋ ॥ **ਨਿਰਾਰਾ**= ਅਸੰਗ ਹੈ ॥ **ਸਾਹ**=ਸਾਹੂਕਾਰ ॥ **ਭਗਵੰਤ**=ਭਾਗਾਂ ਵਾਲੇ ਹਨ ॥ **ਸੰਪੈ**=ਧਨ ॥

---

*੧. ਤਮੋ ਗੁਣੀ ਸਰਪ ਆਦਿਕ ਪਤਾਲ ਵਿਚ॥ ੨. ਰਜੋ ਗੁਣੀ ਮਨੁਖ, ਪ੍ਰਿਥਵੀ ਪੁਰ ਅਤੇ ੩. ਸਤੋ ਗੁਣੀ ਦੇਵਤੇ ਆਦਿ ਸੁਰਗ ਵਿਚ ਰਹਿੰਦੇ ॥

**ਰਾਸਿ**=ਪੂੰਜੀ ਹੈ ॥ **ਸਚੁ**=ਸਚ ਸਰੂਪ, ਪ੍ਰਭੂ ਦਾ ਨਾਮ ॥ **ਸੁਚਿ**=ਪਵਿੱਤ੍ਰਤਾ ॥ **ਪਾਸਿ**=ਪਾਸੋ॥ **ਭਿੰਨ**=ਅਲੱਗ ॥ **ਪਾਧੰ**=ਪੌਂਦਾ ਹੈ ॥ **ਸੁਨਾਧੰ**=ਸੁਣੌਂਦਾ ਹੈ ॥ **ਬਿਆਪਤ**=ਲੱਗਦੇ ॥ **ਤਾਹੂ**=ਓਸੇ ਦਾ ॥ **ਇਹ**=ਸਤਿ ਸਰੂਪ ਨੂੰ ॥ ੩ ॥ **ਕੂਰ**=ਝੂਠ ਹਨ ॥ **ਬਿਹੂਨੇ**=ਖਾਲੀ ॥ **ਧੂਰ**=ਧੂੜ ॥

## ੨੫੧

**ਪੁਨੀਤ**=ਪਵਿੱਤ੍ਰ ਹੈ ॥ **ਜਨੂਆ**=ਸੰਤਾਂ, ਦਾਸਾਂ ਦੀ ॥ **ਤੇਊ**=ਉਹ ॥ **ਜਿਹ**=ਜਿਸ ਨੂੰ ॥ **ਰੁਚ**=ਇੱਛਾ ਹੈ ॥ **ਇਆ**=ਇਸ ਧੂੜੀ ਦੀ ॥ **ਮਨੂਆ**=ਮਨ ਕਰਕੇ ॥ **ਬਾਛਹਿ**=ਮੰਗਦੇ॥ **ਆਛਹਿ**=ਚਾਹੁੰਦੇ॥ **ਰਜ**=ਧੂੜੀ ਨਾਲ ॥ **ਅਨ**=ਹੋਰ ॥ **ਕਤਹਿ**=ਕਿਤੇ ॥ **ਜਾਹੂ**=ਜਾਂਦੇ ॥ **ਹੀਐ**=ਹਿਰਦੇ ਵਿਚ ॥੪॥ **ਙਿਆਨ**=ਗਿਆਨ ॥ **ਮੁਖ ਬਾਤਉ**=ਮੂੰਹ ਦੀਆਂ ਗਲਾਂ ਨਾਲ ॥ **ਭਾਤਉ**=ਕਈ ਤਰ੍ਹਾਂ (ਢੰਗਾਂ) ਨਾਲ ॥ **ਜੋਗੁ**=ਜੁੜਨਾ ॥ **ਹੋਊ**=ਹੁੰਦਾ ॥ **ਰਹਤ**=ਰਹਿਣੀ ਹੈ ॥ **ਉਸਨ**=ਗਰਮੀ, ਦੁੱਖ ॥ **ਸੀਤ**=ਸਰਦੀ, ਸੁਖ ॥ **ਸਮਸਰਿ**=ਇਕੋ ਜਿਹਾ ਹੈ ॥ ੫ ॥ **ਆਵਨ ਆਇ**=ਕਹਿਣ ਮਾਤ੍ਰ ਹੀ ਆਏ ਹਨ ॥ **ਮਥੋਰ**=ਮੱਥੇ ਦੇ ॥ **ਜਨਮਤ**=ਜੰਮਦੇ ਹੀ ਨੂੰ॥ **ਗਰਭ ਕੁੰਟ**=ਮਾਤਾ ਦੇ ਪੇਟ ਵਿਚ ॥ **ਉਰਧ**=ਪੁੱਠੇ ਹੋ ਕੇ ॥ **ਉਰਝਿ ਪਰੇ**=ਫੱਸ ਗਿਆ ਹੈ ॥ **ਛੋਡਿ ਛਡਾਨਾ**=ਛੱਡ ਜਾਣ ਵਾਲੇ ਪਦਾਰਥ ॥ **ਬਿਸਰਾਨਾ**=ਭੁਲਾ ਦਿਤਾ ॥ ੬ ॥ **ਭਿੰਨ**=ਬਾਹਰ ॥ **ਏਊ ਜੀਅ**=ਏਹ ਜੀਵ ॥ **ਵਾਸੇ**=ਪੈਂਦੇ ਹਨ ॥ **ਮਗਨ**=ਮਸਤ ॥ **ਮੀਠ**=ਮਿੱਠੀ ਜਾਣਕੇ ॥ **ਜੋਨਿ**=ਜੂਨਾਂ ਵਿਚ ॥ **ਘਟੇ ਘਟਿ**=ਹਰੇਕ ਹਿਰਦੇ ਵਿਚ ॥ **ਦੀਨੇ**=ਪਾਦਿੱਤਾਹੈ॥ **ਏ**=ਹੇ ॥ **ਬਿਖਮ**=ਕੱਠਨ ॥ **ਮਾਏ**=ਮਾਇਆ ॥੭॥ **ਕਿਰਤ**=ਕਰਮ ॥ **ਸੁਭ ਅਸੁਭ**=ਚੰਗੇ ਮੰਦੇ ॥ **ਪਸੁ**=ਪਸ਼ੂ ॥ **ਆਪਨ**=ਆਪ ਨੂੰ ਹੀ ॥ **ਹਉ ਹਉ**=ਮੈਂ ਮੈਂ, ਹੰਕਾਰ ॥ **ਕਮਾਤਿ**=ਕਮਾ (ਕਰ) ਸਕਦਾ ਹੈ ॥ **ਉਆ**=ਉਸ (ਪਰਮੇਸ਼ਵਰ) ਦਾ ॥ **ਫੁਨਿ**=ਫਿਰ ॥ ੮ ॥ **ਬਨਿਤਾ**=ਇਸਤ੍ਰੀ ਦੇ ॥ **ਬਿਨੋਦ**=ਹਾਸ ਬਿਲਾਸਾਂ ਵਿਚ ॥ **ਕੁਸਮ ਰੰਗ**=ਕੁਸੁੰਭੇ ਦੇ ਰੰਗ ਵਤ ਕਚੇ ਹਨ, ਥੋੜਾ ਚਿਰ ਹੀ ਹਨ ॥ **ਬਿਖ ਸੋਰ**=ਵਿਸ਼ਿਆਂ (ਮਾਇਆ) ਦਾ ਸ਼ੋਰ (ਰੌਲਾ ਗੌਲਾ) ॥ **ਮੈ ਮੋਰ**=ਮੈਂ ਮੇਰੀ, ਮੇਰ, ਤੇਰ ॥

## ੨੫੨

**ਪਾਹਿ**=ਪੈਂਦੇ ਹਨ॥ **ਸਾਕਤੁ**=ਮਨਮੁਖ॥ **ਤੇਊ**=ਸੋਈ॥ **ਕਰਮ ਰਤ**=ਕਰਮ ਕਾਂਡਾਂ ਵਿੱਚ ਪ੍ਰੀਤੀ ਕਰਦੇ ਹਨ॥ **ਅਫਾਰ**=ਬਹੁਤ ਅਸਹਿ॥ **ਜੇਵਰੀ**=ਫਾਹੀ॥ **ਭੀਤਿ**=ਕੰਧ (ਸਰੀਰ)॥੯॥ **ਜਾਸੁ ਕੇ**=ਜਿਸਦੇ॥ **ਰੇ ਰੇ**=ਓਏ ਓਏ॥ **ਦੇਊ**=ਦੇਣਗੇ॥ **ਮਹਲੀ**=ਸਰੂਪ ਵਿਚ॥ **ਬਿਨਾਸਾ**=ਨਾਸ॥ **ਹਰਿ ਸੰਪੈ**=ਹਰੀ ਦੇ ਨਾਮ ਰੂਪੀ ਧਨ॥੧੦॥ **ਬਿਆਪਤ**=ਲਗ ਰਹੇ ਹਨ॥ **ਮੂੜੈ**=ਮੂਰਖ ਨੂੰ॥ **ਦੁਰਗੰਧ**=ਖੋਟੀ ਵਾਸਨਾਂ ਵਿਚ॥ **ਬੰਧ**=ਬੰਨ੍ਹੇ ਹੋਏ॥ **ਲਪਟਿ**=ਫਸੇ ਹੋਏ॥ **ਅਹੰਬੁਧਿ**=ਹੰਕਾਰ ਵਾਲੀ ਬੁਧੀ ਕਰ ਕੇ। **ਮਦ ਮਾਤੇ**=ਹੰਕਾਰ ਵਿਚ ਮਸਤ ਹਨ। **ਊਨ**=ਊਣਾ॥ **ਪੂਰਾ**=ਭਰਿਆ ਹੋਇਆ॥ **ਸੁਘਰੁ**=ਚਤਰ॥ **ਮੂਰਾ**=ਮੂਰਖ॥ **ਅਲਿਪਨਾ**=ਨਿਰਲੇਪ ਹੈ॥੧੧॥ **ਲਾਲ**=ਪਿਆਰਾ॥ **ਗਹਿਰ**=ਡੂੰਘਾ॥ **ਗੰਭੀਰ**=ਅਡੋਲ॥ **ਅਥਾਹ**=ਬੇਅੰਤ॥ **ਲਵੈ**=ਬਰਾਬਰ। **ਕੀਟ**=ਕੀੜੀ॥ **ਹਸਤਿ**=ਹਾਥੀ॥ **ਪੂਰ ਸਮਾਨੇ**=ਬਰਾਬਰ ਪੂਰਨ ਹੈ॥ **ਠਾਊ**=ਥਾਵਾਂ ਤੇ॥੧੨॥ **ਮਾਨੁ**=ਭੋਗਦੇ ਹਨ॥ **ਭਨੀਐ**=ਜਪਦੀ ਹੈ॥ **ਅਨਦਿਨੁ**=ਰਾਤ ਦਿਨ॥ **ਰੰਗੇ**=ਪ੍ਰੇਮ ਨਾਲ॥ **ਆਵਤ**=ਸੰਸਾਰ ਤੇ ਆਉਂਦਾ ਹੀ॥ **ਮਇਆ**=ਕਿਰਪਾ॥ **ਏਕਹਿ**=ਇਕ ਵੇਰ॥੧੩॥ **ਯਾਸੁ**=ਜਿਸ ਨੂੰ॥

## ੨੫੩

**ਜਾਰਉ**=ਸਾੜੋ। **ਦੁਰਮਤਿ**=ਖੋਟੀ ਬੁਧੀ॥ **ਦੋਊ**=ਦ੍ਵੈਤ ਭਾਵ ਵਾਲੀ॥ **ਇਹਾ**=ਇਹ॥ **ਆਸਰ**=ਸਹਾਰੇ॥ **ਭਵਜਲੁ**=ਸੰਸਾਰ ਸਮੁੰਦਰ॥ **ਪਰੋਊ**=ਪਰੋਂਦਾ ਹੈ॥ **ਹੀਅਰੈ**=ਹਿਰਦੇ ਵਿਚ॥੧੪॥ **ਅੰਤਰਿ**=ਵਿਚ॥ **ਈਤ ਊਤ**=ਲੋਕ ਪ੍ਰਲੋਕ ਦੇ ਮਿਤ੍ਰ ਪ੍ਰਮਾਤਮਾਂ॥ **ਤਾਸੁ**=ਤਿਸੁ॥ **ਬਿਖਿਆ**=ਮਾਇਆ॥ **ਚਾਰਿ ਛਿਅ**=ਚਾਰ ਤੇ ਛੇ(ਦਸ)ਅਰਥਾਤ ਥੋੜਾ ਸਮਾਂ॥ **ਕਾ ਕੋ**=ਕਿਸਦਾ॥ **ਸੁਤ**=ਪੁਤਰ॥ **ਗ੍ਰਿਹ**=ਘਰ॥ **ਬਨਿਤਾ**=ਇਸਤ੍ਰੀ॥ **ਸੰਚਿ**=ਇਕੱਠੀ ਕਰ॥ **ਬਿਨਸਤ**=ਨਾਸ ਨਹੀਂ ਹੁੰਦੀ॥ **ਕਲਿ**=ਕਲਜੁਗ ਵਿਚ॥ **ਤੇ ਤੇ**=

ਸੋ ਸੋ ॥ ੧੫ ॥ **ਮੁਖਿ ਙਿਆਨੀ**=ਮੂੰਹ ਦਾ ਗਿਆਨ ਹੈ॥ **ਮਿਰਤਕ**=ਮੁਰਦਾ॥ **ਖਟ**=ਛੇ॥ **ਙਿਆਤਾ**=ਗਿਆਤਾ, ਜਾਨਣ ਵਾਲਾ ॥ **ਪੂਰਕੁ**=ਸਵਾਸਾਂ ਦਾ ਉਪਰ ਚਾੜ੍ਹਨਾ॥ **ਕੁੰਭਕ**=ਸਵਾਸਾਂ ਨੂੰ ਰੋਕਨਾ ॥ **ਰੇਚਕ**=ਸਵਾਸਾਂ ਨੂੰ ਹੇਠਾਂ ਉਤਾਰਨਾ ॥ **ਕਰ ਮਾਤਾ**=(ਅਜਿਹੇ ਕਰਮ) ਕਰ ਕੇ ਮਸਤ ਹੈ॥ **ਸੋਮਪਾਕ**=ਅਪਣੇ ਹਥੀਂ ਰਸੋਈ ਕਰਕੇ ਖਾਣ ਵਾਲਾ॥ **ਅਪਰਸ**=ਕਿਸੇ ਨਾਲ ਨ ਛੂਹਣ ਵਾਲਾ॥ **ਉਦਿਆਨੀ**=ਉਜਾੜਾ ਵਿਚ ਰਹਿਣ ਵਾਲਾ॥ **ਹੇਤਾ**=ਪਿਆਰ ॥ **ਅਨੇਤਾ**=ਨਾਸਵੰਤ ਹੈ॥ **ਉਆ ਤੇ**=ਉਸ ਨਾਲੋਂ ॥ ੧੬॥ **ਕੁੰਟ ਚਾਰਿ ਦਹਦਿਸਿ**=ਚਾਰ ਕੂੰਟਾਂ ਤੋਂ ਲੈ ਕੇ ਦਸ ਦਿਸਾਂ ਵਿਚ॥ **ਕਰਮ ਕਿਰਤਿ ਕੀ ਰੇਖ**=ਪਿਛਲੇ ਕੀਤੇ ਕਰਮਾਂ ਦੀ ਰੇਖਾਂ ਅਨੁਸਾਰ॥ **ਦੋਊ ਬਾਰਾ**=ਦੂਜੀ ਵੇਰ॥ **ਪੰਥੁ**=ਚੰਗਾ ਰਸਤਾ ॥ **ਦਿਖਾਰੈ**=ਵਿਖਾਲਦਾ ਹੈ ॥ **ਪਛੁਤਾਪੈ**=ਪਸਚਾਤਾਪ ਕਰੌਂਦਾ ਹੈ ॥ ੧੭॥ **ਬਿਲਛਤ**=ਖੇਡਦੇ, ਅਨੰਦ ਕਰਦੇ, ਹੋਰਨਾਂ ਨੂੰ ਵੰਡਦੇ ॥ **ਟੂਟ**=ਮੁਕ ॥ **ਖੂਨਾ**=ਊਣਾ ॥ **ਪਾਹਿ**=ਪਾਸ ॥ **ਤਹ ਤਹ**=ਕਿਥੇ ਕਿਥੇ ॥ **ਬਿਗਸਹਿ**=ਪ੍ਰਸੰਨ ਹੁੰਦੇ ਹਨ ॥ **ਸਦੀਵ**=ਹਮੇਸ਼ਾਂ ਹੀ॥ **ਗਨੀਵ**=ਧਨਵਾਨ॥ **ਖੇਦੁ**=ਦੁਖ॥ **ਡਾਨੁ**=ਡੰਡ॥

## ੨੫੪

॥ ੧੮॥ **ਗਨਿ ਮਿਨਿ**=ਗਿਣ ਅਰੁ ਮਿਣ ਕੇ, ਭਾਵ ਸੋਚ ਵਿਚਾਰ ਕੇ॥ **ਸਰਪਰ**=ਜਰੂਰ ਹੀ॥ **ਲੋਗ**=ਸੰਸਾਰ ਨੇ॥ **ਅਨਿਤ**=ਨਾਸਵੰਤ ਪਦਾਰਥਾਂ ਦੀ॥ **ਰਵਹੁ**=ਜਪਹੁ ॥ **ਬਿਸਾਸਾ**=ਭਰੋਸਾ ॥ **ਬਿਲਮ**=ਦੇਰੀ ॥ **ਬਾਰਿਕ**=ਬਾਲਕ॥ **ਬਿਰਧੀ**=ਬੁਢੇਪੇ ਦਾ ॥ **ਬੰਧੁ**=ਬੰਧਾਨ, ਨੇਮ ਹੈ, (ਮਰਨ ਦਾ) ॥ **ਬੇਰਾ**=ਵੇਲਾ ॥ **ਪੇਖਿ**=ਵੇਖੋ ॥ **ਠਾਇ**=ਥਾਂ ਇਸ ਸੰਸਾਰ (ਵਿਚ) ॥ **ਜਾਹੂ**=ਜਿਸਦੇ ॥ **ਪ੍ਰਿਅਹਿ**=ਪਿਆਰੇ ਦਾ ॥ **ਸੁਹਾਗ**=ਸੁਖ ਹੈ ॥ ੧੯ ॥ **ਘੋਖੇ**=ਵੀਚਾਰੇ॥ **ਆਨ**=ਹੋਰ ॥ **ਕਥਤੌ**=ਕਹਿੰਦਾ ॥ **ਘਾਲਹੁ**=ਪਾਓ; ਦ੍ਰਿੜ ਕਰੋ ॥ **ਮਨਹਿ**=ਮਨ ਵਿਚ ॥ **ਘੂਲਹਿ**=ਮਿਲੇਗਾ, ਛੁਟੇਗਾ ॥ **ਤਤੁ**=ਅਸਲ ਹੈ ॥ **ਕਲ**=ਕਲਜੁਗ॥ **ਪੁਨਹਚਰਨਾ**=ਪਾਪਾ ਦੀ ਨਵਿਰਤੀ ਦੇ ਸਾਧਨ ਕਰਨ ਵਾਸਤੇ॥ **ਘਾਲਿ ਘਾਲਿ**=ਮੇਹਨਤ ਕਮਾਈ ਕਰ ਕਰਕੇ॥ **ਘੋਲਿ**=ਮਿਲਾਕੇ ਵੀਚਾਰ ਕੇ॥ ੨੦॥

**ਫਨਿ**=ਗਿਣਕੇ॥ **ਘਾਲੇ**=ਪਾਏ ਹਨ, ਘਲੇ ਹਨ॥ **ਤਿਲਸਾਰ**=ਤਿਲ ਮਾਤ੍ਰ॥ **ਲੋਰਹਿ**=ਚਾਹੁੰਦੇ ਹਨ॥ **ਫ੍ਰਾਸੈ**=ਖਾਂਦਾ ਹੈ॥ **ਚੀਨ**=ਜਾਣਿਆ ਹੈ॥ **ਆਏ**= ਆਉਂਦਾ (ਮਿਲਦਾ) ਹੈ॥ **ਫਨਤੀ**=ਗਿਣਤੀ॥ **ਫਨੀ**=ਗਿਣਿਆਂ॥ **ਸਰਪਰ**=ਜ਼ਰੂਰ ਹੀ॥ **ਫੂਟੈ**=ਟੁਟ (ਨਾਸ ਹੋ) ਜਾਵੇਗੀ॥ **ਜੀਵਤੁ**=ਜੀਉਂਦਾ ਹੈ॥ ੨੧॥ **ਚਰਨਾਰਬਿੰਦ**=ਚਰਨ ਕਮਲਾਂ ਨੂੰ॥ **ਊਧ**=ਮੂੰਧਾ॥ **ਬਿਗਸਾਂਤ**=ਖਿੜ ਜਾਂਦਾ ਹੈ॥ **ਮਤਾਂਤ**=ਮੰਤ੍ਰ (ਉਪਦੇਸ਼) ਕਰ ਕੇ॥ **ਸੰਜੋਗ**=ਮਿਲਾਪ ਕਰਕੇ॥ **ਸਭਾਗਾ**=ਭਾਗਾਂ ਵਾਲਾ॥ **ਚਾਰਿ ਕੁੰਟ**=ਪੂਰਬ, ਪੱਛਮ ਆਦਿ ਚਾਰਿ ਤਰਫਾਂ॥ **ਦਹ ਦਿਸਿ**=ਦਸ ਦਿਸਾਂ (ਤਰਫਾਂ)॥ **ਚਾਰ**=ਆਚਾਰ ਸੁਭ ਕਰਮਾਂ ਦੀ॥ **ਦੂਆ**=ਦਵੈਤ ਭਾਵ॥ **ਦ੍ਰਿਸਟੇਤਾ**=ਨਜ਼ਰ ਔਂਦਾ॥ **ਅੰਜਨੁ** =ਸੁਰਮਾਂ॥੨੨॥ **ਦਾਸ ਦਸਾਇ**=ਦਾਸਨ ਦਾਸ ਹੈ॥ **ਛੋਹਰੇ**=ਛੋਟੇ ਬਾਲ, ਦਾਸ॥ **ਪਾਨੀਹਾਰੇ**=ਪਾਣੀ ਢੋਣ ਵਾਲੇ॥ **ਛਾਰੁ**=ਚਰਨ ਧੂੜ॥

## ੨੫੫

**ਛਾਰੁ ਕੀ ਪੁਤਰੀ**=ਮਿੱਟੀ ਦੀ ਪੁਤਲੀ, ਦੇਹੀ॥ **ਪਰਮ ਗਤਿ**=ਉੱਚੀ ਪਦਵੀ॥੨੩॥ **ਫੂਲਹਿ ਘਨੋ**=ਬਹੁਤ ਫੁਲਦੇ, (ਤਿੜਦੇ) ਹਨ॥ **ਅਹੰਬੁਧਿ**= ਹੰਕਾਰ ਵਾਲੀ ਮਤ ਕਰ ਕੇ॥ **ਛੁਟਾਰ**=ਛੁਟਕਾਰਾ ਹੁੰਦਾ ਹੈ॥ **ਨਲਿਨੀ**=ਕੁੜਿੱਕੀ ਦੇ॥ (ਦੋ ਸੀਖਾਂ ਗਡਕੇ ਤੀਸਰੀ ਸੀਖ ਇਕ ਪੋਲੀ ਨੜੀ ਵਿਚ ਪਾ ਕੇ ਪਹਿਲੀਆਂ ਦੋਹਾਂ ਸੀਖਾਂ ਦੇ ਉਤੇ ਛਤੀਰ ਵਾਂਗੂੰ ਰਖ ਕਰਕੇ ਹੇਠਾਂ ਪਾਣੀ ਦਾ ਭਾਂਡਾ ਰਖ ਦੇਂਦੇ ਹਨ। ਜਦ ਤੋਤਾ ਉਸ ਉਤੇ ਆਕੇ ਬੈਠਦਾ ਹੈ ਤਾਂ ਉਹ ਨੜੀ ਫਿਰ ਜਾਂਦੀ ਹੈ ਅਤੇ ਤੋਤਾ ਪੁਠਾ ਹੋ ਕੇ ਲਟਕਣ ਲੱਗ ਜਾਂਦਾ ਹੈ ਹੇਠਾਂ ਜਦ ਪਾਣੀ ਵਿਚ ਆਪਾ ਵੇਖਦਾ ਹੈ ਤਾਂ ਡਰਦਾ ਮਾਰਿਆ ਆਪਣੇ ਪੰਜੇ ਘੁਟ ਲੈਂਦਾ ਹੈ। ਏਨੇ ਚਿਰ ਨੂੰ ਸ਼ਿਕਾਰੀ ਆ ਕੇ ਫੜ ਲੈਂਦਾ ਹੈ)॥ **ਸੂਆ**=ਤੋਤਾ॥ **ਕਥਨੀ**=ਕਥਾ॥ **ਬਸੁਧਾ**=ਪ੍ਰਿਥਵੀ, ਧਰਤੀ॥ ੨੪॥ **ਝਾਲਾਘੇ**=ਸਵੇਰੇ॥ **ਨਿਸਿ**=ਰਾਤ॥ **ਬਾਸੁਰ**=ਦਿਨ॥ **ਕਾਰਾ**=ਝੋਰਾ॥ **ਉਪਾਧਿ**= ਉਪੱਦ੍ਰ, ਅਨਜਾਚੇ ਦੁਖ॥ **ਝੂਰਨੁ**=ਝੂਰਨਾ॥ **ਭਾਉ**=ਪ੍ਰੇਮ॥ **ਬੀਆ**=ਦੂਜਾ॥ **ਝਰਹਿ**=ਲਥ ਜਾਣਗੇ॥ **ਕਸੰਮਲ**=ਭਾਰੇ ਪਾਪ॥ **ਮਨੂਆ**=ਮਨ ਤੋਂ। **ਸੁਨੂਆ**=ਸੁਣਿਆਂ॥ **ਦੁਸ਼ਟਾਈ**=ਖੋਟੇ, ਦੁਸਟ॥ ੨੫॥ **ਵਨਤ**=ਯਤਨ॥

**ਝਾਣਹੁ**=ਜਾਣ ਲੌ ॥ **ਸਹੀ**=ਨਿਸਚੇ ਕਰ ਕੇ ॥ **ਹੇਤ**=ਮੋਹ ॥ **ਊਠਿ**= ਉਠ ਕੇ, ਮਰ ਕੇ॥ **ਸਿਧਾਰੇ**=ਚਲੇ ਗਏ ॥ **ਕੇਤ**=ਕਿਤਨੇ ਹੀ ॥ **ਝੋਂ**=ਜੋ ॥ **ਪੇਖਉ**=ਵੇਖਦੇ ਹੋ ॥ **ਕਾ**=ਕਿਸ॥ **ਭ੍ਰਮਤੇ**=ਭਰਮ ਤੋਂ॥ **ਕੀਰਤਿ**=ਕੀਤਾ ਹੈ॥ **ਭਿੰਨ**=ਅਲੱਗ (ਅਪਣੇ ਮਨ ਨੂੰ) ॥ **ਅੰਧ ਕੂਪ**=ਅੰਨ੍ਹੇਰੇ ਖੂਹ (ਸੰਸਾਰ) ਵਿਚੋਂ ॥ **ਞਾਕੈ**=ਜਿਸ ਦੇ॥ **ਞਾਹੂ**=ਜਿਸ ਪ੍ਰਮਾਤਮਾ ਨੇ ॥ ੨੬ ॥ **ਹੀਐ**=ਹਿਰਦੇ ਵਿਚ॥ **ਟਹਲ ਮਹਲ**=ਸੇਵਾ ਤੋਂ ਸਰੂਪ ਦੀ ਪ੍ਰਾਪਤੀ ॥ **ਟੋਹੇ ਟਾਹੇ**=ਦੇਖੇ ਭਾਲੇ ਹਨ॥ **ਭਵਨ**=ਲੋਕ । **ਟਲਹਿ**=ਟਲ ਜਾਂਦੇ ਹਨ॥ **ਬਿਨਾਸੇ**=ਨਾਸ ਹੋ ਜਾਂਦੇ ਹਨ॥ **ਕਦਿਕੇ**=ਚਰੋਕਣੇ, ਬਹੁਤ ਚਿਰ ਦੇ॥ ੨੭ ॥ **ਠਾਕਿ**=ਰੋਕ॥ **ਤਿਨਹੁ**=ਉਨ੍ਹਾਂ ਨੂੰ ॥ **ਦਰਿ**=ਹਰੀ ਦੇ ਦੁਆਰੇ ਉਪਰੋਂ॥

## ੨੫੬

**ਠਾਹਹਿ**=ਉਹ ਕਿਸੇ ਦਾ ਦਿਲ ਨਹੀਂ ਦੁਖਾਉਂਦੇ ॥ **ਸਗਲ**=ਸਭ ਕੁਝ॥ **ਏਕਹਿ**=ਇਕ ਵਾਹਿਗੁਰੂ ਨੂੰ॥ **ਲਪਟਾਹੀ**=ਮਿਲਦੇ ਹਨ॥ **ਠਹਕਿ ਠਹਕਿ**= ਖੈਹ ਖੈਹ (ਰਗੜ ਰਗੜ) ਕੇ॥ **ਉਆ ਕੈ**=ਉਹਨਾਂ ਦੇ॥ **ਕੁਸਲ**=ਸੁਖ ॥ **ਕਤਹੂ**=ਕਦੀ ਵੀ॥ **ਠਾਂਢਿ**=ਸਾਂਤੀ ॥ **ਪਰੀ**=ਪਈ ਹੈ ॥ **ਤਹਾ**=ਉਥੇ ਨਾਮ ਅੰਮ੍ਰਿਤ ਵਿਚ ॥ **ਰਸਿਆ**=ਤਦਾਕਾਰ ਹੋਇਆ (ਮਿਲਿਆ) ਹੈ ॥ **ਉਆ ਕਾ**= ਉਸ ਜੀਵ ਦਾ॥ ੨੮॥ **ਡੰਡਉਤਿ**=ਡੰਡਵਤ ਹੋ ਕੇ ਜ਼ਮੀਨ ਤੇ ਢਿਡ ਪਰਨੇ ਹੋ ਕੇ॥ **ਬੰਦਨ**=ਨਮਸਕਾਰ ॥ **ਸਰਬ ਕਲਾ**=ਉਸ ਨੂੰ ਜਿਹੜਾ ਪ੍ਰਮਾਤਮਾਂ ਸਾਰੀਆਂ ਸ਼ਕਤੀਆਂ ਕਰ ਕੇ ॥ **ਡੋਲਨ ਤੇ**=ਮਨ ਨੂੰ ਡੋਲਨ ਤੋਂ ॥ **ਡੇਰਾ**=ਟਿਕਾਣਾ ॥ **ਇਹੁ**=ਇਹ ਸੰਸਾਰ । **ਸੰਜਮੋ**=ਤ੍ਰੀਕਾ ਉਪਾਵ॥ **ਸ੍ਰਮੁ**=ਕਸ਼ਟ ॥ **ਘਾਲੇ**= ਪਾਉਂਦਾ ਹੈ॥ **ਮਿਤਿ**=ਮਰਯਾਦਾ ॥ ੨੯ ॥ **ਢਾਹਨ ਲਾਗੇ**=ਜਿੰਦ ਕੱਢਨ ਲਗੇ॥ **ਘਾਲਿਓ**=ਪਾਇਆ॥ **ਬੰਧ**=ਬੰਨਾਂ, ਰੋਕ ॥ **ਉਬਰੇ**=ਬਚੇ॥ **ਇਆ**=ਇਸ॥ **ਅਹੰਬੁਧਿ**=ਹੰਕਾਰ ਵਾਲੀ ਬੁਧੀ॥ **ਬਿਕਰਾਲ**=ਭੈਦਾਇਕ ਹੈ ॥ **ਢੇਰੀ**= ਹੰਕਾਰ ਦੀ ਗੰਢ॥ **ਜਾਮੈ**=ਜੰਮਦੀ (ਇਕੱਠੀ ਹੁੰਦੀ) ਹੈ॥ **ਜਮਿ ਮਰੈ**=ਜੰਮਦਾ ਮਰਦਾ ਹੈ॥ **ਜੋਨਿ**=ਜੂਨਾਂ ਵਿਚ ॥ **ਮਗਨ**=ਮਸਤ ਹੋ ਕੇ॥ **ਢਹਤ ਢਹਤ**=ਡਿਗਦੇ ਡਿਗਦੇ॥

**ਢਹਿ ਪਰੇ**=ਡਿਗ ਪੈ ਸੰਤਾਂ ਦੀ ਸ਼ਰਨ ਵਿਚ ॥ ੩੦ ॥ ਜਹ ਸਾਧੂ:--ਅੰਤ ਸਮੇਂ ਜਦ ਅਜਾਮਲ ਨੂੰ ਰਾਮ ਦੇ ਗਣਾਂ ਨੇ ਜਮਦੂਤਾਂ ਪਾਸੋਂ ਛੁਡਾ ਲਿਆ ਤਾਂ ਜਮਦੂਤਾਂ ਨੇ ਧਰਮ ਰਾਜ ਪਾਸ ਹਥਿਆਰ ਸੁਟ ਕੇ ਬੇਨਤੀ ਕੀਤੀ ਕਿ ਸਾਰੀ ਉਮਰ ਦੇ ਪਾਪੀ ਨੂੰ ਸਾਡੇ ਪਾਸੋਂ ਖੋਹ ਕੇ ਰਾਮ ਗਣ ਲੈ ਗਏ ਹਨ, ਇਸ ਦਾ ਕੀ ਕਾਰਨ ਹੈ ? ਧਰਮ ਰਾਜ ਨੇ ਦੂਤਾਂ ਨੂੰ ਦਸਿਆ ਕਿ ਇਸ ਨੇ ਅੰਤ ਸਮੇਂ ਨਰਾਇਣ ਦਾ ਨਾਮ ਲਿਆ ਸੀ ਇਸ ਲਈ ਰਾਮਗਣ ਲੈ ਗਏ ਨੇ। ਅਗੇ ਵਾਸਤੇ ਜਮਦੂਤਾਂ ਨੂੰ ਕਿਹਾ ਕਿ:- **ਨਾ ਹਉ**=ਨਾ ਮੈਂ ॥ **ਨਾ ਤੂੰ**=ਨਾ ਤੁਸੀਂ ॥ **ਨਹ ਛੁਟਹਿ**=ਨਹੀਂ ਛੁਟ ਸਕਾਂਗੇ (ਪਰਮੇਸ਼ਵਰ ਦੇ ਡੰਡ ਤੋਂ) ॥ **ਰਣ ਤੇ**=ਜੀਵਨ ਜੁਧ ਤੋਂ ॥ **ਸੀਝੀਐ**=ਜਿਤਦਾ ਹੈ (ਕਾਮਾਦਿਕਾਂ ਨੂੰ) ॥ **ਅਨ**=ਦਵੈਤ ਭਾਵ ਨਾਲ ॥ **ਲਰਿ ਮਰੈ**=ਲੜ ਕੇ ਆਪਾ ਭਾਵ ਨੂੰ ਮਾਰ ਲਵੇ ॥ **ਸੋ ਸੋ**=ਉਹ ਉਹ ॥ **ਭਾਦੂ**=ਮੁਕਤ, ਕਲਯਾਨ ਹੁੰਦਾ ਹੈ ॥ **ਮਣੀ**=ਹੰਗਤਾ ਮਮਤਾ, ਹੰਕਾਰ ॥ **ਸੂਰਤਣ**=ਜੋਧਿਆਂ ਦਾ ਸੂਰਬੀਰਤਾ ਵਾਲਾ ॥ **ਰੇਣ**=ਚਰਨ ਧੂੜ ॥ **ਏਊ**= ਏਹੀ ॥ ੩੧ ॥ **ਅਰਪਉ**=ਭੇਟਾ ਕਰਾਂ ॥ **ਜੋਹ**=ਤਾੜਨਾ ॥ **ਬਾਛਤੇ**=ਇੱਛੇ ॥

੨੫੭

**ਤ੍ਰਾਸ**=ਡਰ ॥ **ਜਾਸੁ**=ਜਿਸਦੇ ॥ **ਮਹਲੀ**=ਸਰੂਪ ਵਿੱਚ ॥ **ਠਾਉ**= ਨਿਵਾਸ ॥ **ਤਾਹੂ**=ਓਸ ਨਾਲ ॥ **ਕਾਜ**=ਕੰਮ ॥ **ਤਾਤਾ**=ਦੁਖਦਾਇਕ ॥ **ਤਾਪ**= ਤਪਤ ਹੰਕਾਰ ਦੀ ॥ **ਨਿਵਾਰੈ**=ਦੂਰ ਕਰ ਦੇਵੇ ॥ ੩੨ ॥ **ਘਾਲਤੇ**=ਕਮਾਈ ਕਰਦੇ ॥ **ਲਾਥ**=ਲੱਥੀ ॥ **ਸੰਚਿ**=ਕੱਠੀ ਕਰ ਕਰਕੇ ॥ **ਬੰਚ**=ਠੱਗੀਆਂ ॥ **ਮਾਇਆ ਏਕ ਉਪਾਵ**=ਇਕ ਮਾਇਆ ਦੇ ਜਤਨਾਂ ਵਾਸਤੇ ॥ **ਸ੍ਰਮੁ ਕਰਹੁ**=ਕਸ਼ਟ ਸਹਾਰਦੇ ਹੋ ॥ **ਗਾਵਾਰ**=ਹੇ ਮੂਰਖ ! **ਅਉਸਰ ਬਾਰ**=ਅਖੀਰ ਵੇਲੇ ॥ **ਅਸਨੇਹੁ**=ਪ੍ਰੇਮ ਹੈ ॥ **ਜੰਤ ਅਨਾਥ**=ਗਰੀਬ ਜੀਵ ਆਪਣੇ ਆਪ ਕੁਛ ਨਹੀਂ ਕਰ ਸਕਦਾ ॥ ੩੩ ॥ **ਨਿਹਾਰਿਆ**=ਵੇਖਿਆ ॥ **ਦਰਸ ਅਧਾਰ**=ਦਰਸ਼ਨ ਦੇ ਆਸਰੇ ਹਨ ਜੋ ॥ **ਅਗਨਤ**=ਬੇਸੁਮਾਰ ॥ **ਬੰਧੁ**=ਬੰਨਣਾ ॥ **ਧ੍ਰਾਪੇ**=ਤ੍ਰਿਪਤ ਹੋਏ ਹਨ ॥ ੩੪ ॥ **ਬਿਡਾਨੀ**=ਬਿਗਾਨੀ ॥ **ਧਾਵਤ**=ਮਨ ਦਾ ਦੌੜਨਾ ॥ **ਬਾਸੁ**=ਵਾਸਾ ॥ **ਧੁਰਤੇ**= ਮੁਢ ਤੋਂ ਹੀ ॥ **ਬਿਸਾਹਾ**=ਖ੍ਰੀਦਿਆ ਹੈ ॥ **ਤੇਊ**=ਸੋਈ ॥ **ਸ੍ਰਵਨ**=ਕੰਨਾਂ ਨਾਲ ॥ **ਘਟਿ**=ਹਿਰਦੇ ਵਿਚ ॥ ੩੫ ॥ **ਬਸਾਹੀ**=ਵੱਸਦਾ ਹੈ ॥ **ਬਿਖੁ ਮਾਇਆ**=

ਵਿਹੁ ਰੂਪ ਮਾਇਆ ਵਿਚ ॥ **ਨੰਨਾਕਾਰੁ**=ਨਿਰਾਦਰੀ ॥ **ਨਿਧਿ ਨਿਧਾਨ**= ਨੌ ਨਿਧਾਂ ਦਾ (ਸਮੁੰਦਰ) ॥

## ੨੫੮

**ਪੂਰੇ**=ਭਰਿਆ ਹੋਇਆ ਹੈ ॥ **ਅਨਹਦ**=ਲਗਾਤਾਰ ॥ **ਤੂਰੇ**=ਵਾਜੇ ॥ ੩੬ ॥ **ਪਰਪੰਚ**=ਛਲ ਵਲ ਤੇ ਵਿਕਾਰਾਂ ਨੂੰ ॥ **ਤਜਿ**=ਤਿਆਗਿਆ,ਤਜਿਆ ਹੈ॥ **ਪਰਮਿਤਿ**=ਮਰਯਾਦਾ ਤੋਂ ਪਰੇ ਹੈ। **ਪਤਿਤ**=ਪਾਪੀਆ ਨੂੰ ॥ **ਪਾਵਨ**=ਪਵਿੱਤਰ ਕਰਨ ਵਾਲਾ ॥ **ਅਗਮ**=ਬੇਅੰਤ ਹੈ ॥ **ਅਪਰਾਧੂ**=ਅਪਰਾਧੀ ॥ **ਪਰਪਚ**= ਛਲ ਵਲ॥ **ਨਾਈ**=ਨਾਮ ਕਰਕੇ ॥ **ਛਤ੍ਰ ਸਿਰ**=ਸਿਰ ਤੇ ਛਤਰ ਵਾਲਾ ॥ ੩੭ ॥ **ਫਾਹੇ**=ਮਾਯਾ ਦੀ ਫਾਹੀ॥ **ਗਵਨ**=ਗੇੜ, ਚੁਰਾਸੀ ਦੇ ਫੇਰ ॥ **ਫਿਰਨ**=ਭਟੱਕਣਾ ॥ **ਅਉਸਰੁ**=ਵੇਲਾ, ਮਨੁਖਾ ਜਨਮ ॥ **ਚਰੈ**=ਆਵੇਗਾ ॥ **ਬੇਚਾਰੇ**=ਗਰੀਬ ਜੀਵ ਨੂੰ ॥ ੩੮ ॥ **ਸੰਪੈ**=ਦੌਲਤ ॥ **ਰਵਾਲ**=ਧੂੜੀ ਹਨ ॥ **ਤੇ**=ਸੋਈ ॥ **ਬ੍ਰਹਮਾ**=ਬ੍ਰਹਮਨ ਹੈ ॥ **ਸੁਚ**=ਪਵਿੱਤ੍ਰ ॥ **ਧਰਮਾ**=ਧਰਮਾਤਮਾ ਹੈ ॥ **ਬੀਰਾ**=ਹੇ ਭਾਈ ! **ਆਗਹ**= ਹੋਰਨਾਂ ਨੂੰ ॥ **ਰਹੀ**=ਰਹਿ ਚੁਕੀ ਹੈ ॥ **ਜਨਾਵਹੁ**=ਸਮਝਾਵੇ ॥ ੩੯ ॥ **ਭੈ ਭੰਜਨ**= ਡਰ ਨਾਸ ਕਰਨ ਵਾਲਾ॥ **ਅਘ**=ਪਾਪਾਂ ਨੂੰ ॥ **ਮਨਹਿ**=ਮਨ ਵਿੱਚ ॥ **ਜਿਹ**=ਜਿਸਦੇ ॥ **ਸੁਰਿ ਨਰ**=ਦੇਵਤਾ ਸਰੂਪ ਮਨੁਖ ॥ **ਬ੍ਰਹਮੇਵਾ**=ਨਿਸਚੇ ਕਰਕੇ ਬ੍ਰਹਮਾਂ ਵੀ ॥ **ਡਹਕਾਇ**=ਭੁਲਾਏ, ਛਲ੍ਹੇ ਹਨ ॥ **ਦੁਤਰ**=ਕਠਨ ਹੈ ॥ **ਮਾਇ**=ਮਾਇਆ ॥ **ਬਿਖਮ**=ਕੱਠਨ ॥ ੪੦ ॥ **ਮਾਗਨ ਤੇ**=(ਮਾਇਆ ਦੇ ਸੁਖ)ਮੰਗਣ ਤੋਂ ॥ **ਜਿਹ**= ਜਿਸ ਨੂੰ ॥ **ਜਉ**=ਜਦ ॥ **ਬੀਆ**=ਹੋਰ ਪਦਾਰਥ ਇਸਤ੍ਰੀ ਧਨ ਆਦਿਕ॥ **ਕੁਸਲ**= ਸੁਖ ॥ **ਕਾਹੂ**=ਕਿਸੇ ਨੂੰ ॥ **ਥੀਆ**=ਹੋਇਆ ॥ **ਮਾਗਨਿ ਮਾਗ ਤ**=ਮੰਗਾ ਵਿਚੋਂ ਮੰਗਣਾ ਹੈ ਤਾਂ ॥

## ੨੫੯

**ਪਰਹਿ ਪਰਾਗ**=ਪਰਮ ਗਤ ਨੂੰ ਪਾ ਲਵੇ ॥ ੪੧ ॥ **ਤੇ**=ਉਹੀ ॥ **ਮਨ ਮੰਤ**=ਮਨ ਵਿਚ ਮੰਤਰ ਹੈ ॥ **ਜਾਹੂ**=ਜਿਸਨੇ ॥ **ਮਰਮੁ**=ਭੇਦ ॥ **ਭੇਟਤ**= ਮਿਲਕੇ ॥ **ਪਤੀਆਨਾ**=ਪਤੀਜਿਆ ਹੈ ॥ **ਉਆ**=ਉਨ੍ਹਾ ਨੇ ॥ **ਸਮਤ**=ਇਕੋ

ਜਿਹਾ ॥ **ਰਹਤ ਅਉਤਾਰਾ**=ਜਨਮ ਲੈਣ ਤੋਂ ਰਹਿਤ ਹੋ ਜਾਂਦੇ ਹਨ ॥ **ਤਾਹੂ**=ਉਨ੍ਹਾਂ ਪਦਾਰਥਾਂ ਅਤੇ ਸਬੰਧੀਆਂ ਦੇ ॥ **ਨਿਰਲੇਪਾ**=ਵੱਖਰੇ ॥ **ਪੁਰਖ ਬਿਸੇਖਾ**=ਪ੍ਰਮਾਤਮਾਂ ਨੂੰ ਵਿਸ਼ੇਸ ਕਰਕੇ ਜਾਣਿਆ ਹੈ ॥ **ਉਆ**=ਉਸ ॥ **ਉਆਹੂ**=ਉਹ ॥ ੪੨ ॥ **ਬਿਧੀਆ**=ਪ੍ਰਕਾਰ ਦੇ ॥ **ਲਿਪਤ**=ਛੂਹ ਦੀ ॥ **ਤਿਹ**=ਉਨ੍ਹਾਂ ਦੇ ॥ **ਕਹ ਲਉ**=ਕਿਸ ਤੋਂ ॥ **ਸਿਧੀਆ**=ਮੁਕਤੀ ਪ੍ਰਾਪਤ ਹੋਵੇ ॥ **ਯਾਹੂ**=ਜਿਸ ॥ **ਉਆਹੂ**=ਉਹ ॥ **ਸੰਗਾਰਾ**=ਸੰਗ ਕਰਕੇ ਹੈ ॥ **ਯਾ**=ਏਸ ਤਰਾਂ ਏਵੇਂ ਤਾਂ ॥ **ਉਬਰਨ**=ਤਰਨ ਵਾਸਤੇ (ਸੰਸਾਰ ਤੋਂ) ॥ **ਧਾਰੈ**=ਧਾਰਦਾ (ਚਾਹੁੰਦਾ) ਹੈ ॥ **ਉਆਹਿ**=ਉਸ ਪ੍ਰਮਾਤਮਾਂ ਦੇ ॥ **ਉਬਰ**=ਤਰਨਾ ॥ **ਹੋਊ**=ਹੁੰਦਾ ॥ **ਯਾਹੂ**=ਏਸ ਸੰਸਾਰ ਤੋਂ ॥ **ਤਰਨ**=ਜਹਾਜ਼ ॥ **ਨਰ ਨਾਥਾ**=ਮਨੁਖਾਂ ਦੇ ਮਾਲਕ ਪ੍ਰਮਾਤਮਾਂ ॥ **ਮਨ ਬਚ ਕ੍ਰਮ**=ਮਨ ਕਰਕੇ, ਬਚਨਾਂ ਕਰਕੇ ਅਤੇ ਕੰਮਾਂ ਕਰਕੇ ॥ **ਜਿਹ**=ਜਿਸਨੂੰ ॥ **ਜਨਾਈ**=ਇਹ ਗੱਲ ਸਮਝਾਈ ਹੈ ॥ ੪੩ ॥ **ਨਦਰੀ**=ਕ੍ਰਿਪਾ ਦ੍ਰਿਸਟੀ ਨਾਲ ॥ **ਰੇਨ**=ਚਰਨ ਧੂੜ ॥ **ਰਣਿ**=(ਜਮਾਦਿਕਾਂ ਨਾਲ) ਜੁੱਧ ਵਿਚ ॥ **ਦਰਗਹਿ**=ਦਰਗਾਹ ਵਿਚ ॥ **ਸੀਝਹਿ**=ਜਿੱਤੇਂ, ਮੁਕਤ ਹੋਏਂਗਾ ॥ **ਜਉ**=ਜੇਕਰ ॥ **ਰਹਤ ਰਹਤ**=ਘਟਦੇ ਘਟਦੇ ॥ **ਰਹਿ**=ਮੁਕ ਜਾਣਗੇ ॥ **ਮਾਤੇ**=ਮਸਤ ਹਨ ॥ **ਬਿਖੈ ਬਿਆਧਿ**=ਰੋਗ ਰੂਪ ਵਿਸਿਆਂ ਦਾ ॥ **ਇਆ**=ਇਸ ॥ **ਬਾਸ**=ਵਾਸਾ ਹੈ ॥ **ਅਉਖਧ**=ਦਵਾਈ ॥ **ਖਿਨਾਹੂ**=ਛਿਨ ਵਿਚ ॥ **ਹਿਤਾਵੈ**=ਹਿਤ (ਪ੍ਰੇਮ) ਕਰ ਕੇ ਆਵੇ ॥ **ਘਟ**=ਹਿਰਦੇ ਵਿਚ ॥ **ਬਿਧਿ**=ਯੁਕਤੀ ॥ **ਨ**=ਨਹੀਂ ॥ **ਬਨਾਈ**=ਬਣ ਔਂਦੀ ॥ **ਸੰਜਮੁ**=ਪਰਹੇਜ, ਇੰਦ੍ਰੀਆਂ ਨੂੰ ਵਸ ਕਰਨ ਦਾ ॥ **ਥੀਆ**=ਹੋਇਆ ॥ ੪੫ ॥ **ਵਾਸੁ ਦੇਵ**=ਸਭਸ ਦੇ ਪ੍ਰਕਾਸ਼ ਕਰਨ ਵਾਲਾ (ਪਰਮੇਸੁਰ) ॥ **ਊਨ**=ਘਟ ॥ **ਕਾਇ**=ਕੀ ॥ **ਦੁਰਾਇ**=ਛਪੌਂਦੇ ਹੋ ॥ **ਗੁਰ ਪ੍ਰਸਾਦਿ**=ਗੁਰਾਂ ਦੀ ਕ੍ਰਿਪਾ ਕਰ ਕੇ ॥ **ਗਵਿਆ**=ਜਪਿਆ ਹੈ ॥

## ੨੬੦

**ਵਰਨ**=ਰੰਗ, ਜਾਤ ਪਾਤ ॥ **ਚਿਹਨ**=ਨਿਸ਼ਾਨ, ਰੰਗ ਰੂਪ ਤੋਂ ॥ **ਸਗਲਹ**=ਸਭ ਤੋਂ ॥ **ਰਹਤਾ**=ਅਲੱਗ ਹੈ ॥ ੪੬ ॥ **ਬਿਹਾਨੀਆ**=

ਉਮਰ ਬੀਤਦੀ ਹੈ॥ **ਅਜਾਨ**=ਬੇ ਖਬਰਾਂ ਦੀ ॥ **ਝੜਕਿ**=ਤੜਫ ਤੜਫ ਕੇ, ਅਤੀ ਦੁਖੀ ਹੋ ਕੇ ॥ **ਤ੍ਰਿਖਾਵੰਤ**=ਪਿਆਸਾ ॥ **ਕਿਰਤਿ ਕਮਾਨ**=ਕੀਤੇ ਹੋਏ ਕਰਮਾ ਅਨੁਸਾਰ ॥ **ਝਾੜਿ**=ਝਗੜਾ ॥ **ਅਰਾਧੂ**=ਜਪਣਾ ਕਰੋ ॥ **ਰੂੜੋ**=ਸੁੰਦਰ (ਪਰਮੇਸ਼੍ਵਰ) ॥ **ਜੇਹ**=ਜਿਸ ਪੁਰਸ ਦੇ॥ **ਬਿਨਸਾਹੀ**=ਨਾਸ ਹੋ ਜਾਂਦੀ ਹੈ ॥ **ਹੀਐ**= ਹਿਰਦੇ ਵਿਚ ॥ **ਅਹੰਬੁਧਿ**=ਹੰਕਾਰ ਕਰ ਕੇ ਬੁਧੀ ਵਿਚ ॥ **ਬਿਕਾਰਾ**= ਵਿਕਾਰ ਹੈਨ ॥ ੪੭ ॥ **ਗਹੁ**=ਫੜ ॥ **ਉਕਤਿ**=ਬੁਧੀ ਦੀ ਯੁਕਤੀ, ਦਲੀਲ ਬਾਜ਼ੀ ॥ **ਦੀਖਿਆ**=ਸਿਖਿਆ ॥ **ਹਾਰੇ**=ਹਾਰ ਕੇ ॥ **ਅਗਨਤ**=ਬੇਗਿਣਤ ॥ **ਬਾਲ ਗੁਪਾਲਾ**=ਹੇ ਗੋਪਾਲ ਆਪ ਦੇ ਬਚੇ ਹਾਂ ॥ ੪੮ ॥ **ਖੁਦੀ**=ਹੰਗਤਾ॥ **ਖਰਾ**=ਚੰਗੀ ਤਰ੍ਹਾ ॥ **ਸਰਾਹਉ**=ਸਲਾਹਵੋ ॥ **ਸੁਭਰ**=ਲਬਾ ਲਬ ॥ **ਭਰਾਹੂ**=ਭਰ ਦੇਂਦਾ ਹੈ ॥ **ਪਰਾਨੀ**=ਜੀਵ ॥ **ਅਨਦਿਨੁ**=ਰਾਤ ਦਿਨ ॥ **ਨਿਰਬਾਨੀ**=ਨਿਰਲੇਪ ॥ **ਉਆ**=ਉਸ ਨੂੰ ॥ **ਆਗਨਤਾ**=ਬੇਅੰਤ ਹੈ॥ **ਖਤੇ**=ਗੁਨਾਹ ॥ **ਦਇਆਰਾ**=ਦਿਆਲੂ ਹੈ ॥ ੪੯ ॥ **ਸਤਿ**=ਸਚ ॥ **ਹਿਕਮਤਿ**=ਚਾਤਰੀ ਨਾਲ ॥ **ਸਹਸ ਭਾਤਿ**=ਹਜ਼ਾਰ ਤਰ੍ਹਾਂ ਦੀ ॥੫੦॥ **ਵੂਠੇ**= ਵੱਸਿਆ ॥ **ਰਵਿ**=ਵਸ ॥ **ਥਾਨ**=ਥਾ ॥ **ਥਨੰਤਰਿ**=ਥਾਂਵਾਂ ਦੇ ਅੰਦਰ ॥ **ਹੇਰਉ**=ਵੇਖੋ॥ **ਘਟਿ ਘਟਿ**=ਹਰੇਕ ਹਿਰਦੇ ਵਿਚ ॥ **ਪੂਰਿ**=ਵਸ ॥ **ਭੰਜਨ**= ਨਾਸ ਕਰਨ ਵਾਲਾ ॥ **ਹਉ**=ਹੰਕਾਰ ॥ **ਛੁਟਕੇ**=ਲੱਥ ਜਾਏ ॥ **ਹਉ**=ਮੈਂ ॥ **ਹਤੇ**= ਮਾਰੇ,ਦੂਰ ਕੀਤੇ ॥ **ਹਿਤ**=ਪ੍ਰੇਮ ॥

## ੨੬੧

**ਓਰੈ**=ਰੱਬ ਤੋਂ ਉਰੇ ॥ ੫੧ ॥ **ਬੇਗਾਨਾ**=ਅਗਿਆਨੀ॥ **ਅਲਪ**= ਤੁਛ ॥ **ਤਤ**=ਸਿਧਾਂਤ ਸਰੂਪ ਪ੍ਰਮਾਤਮਾਂ ਨੂੰ ॥ **ਇਆ**=ਇਹ ॥ **ਸੰਪੈ**=ਦੌਲਤ ॥ **ਲੰਪਟ**=ਵਿਸ਼ਈ ॥ **ਤਿਨਹੂ**=ਉਹਨਾਂ ਪੁਰਸ਼ਾਂ ਨਾਲ ॥ **ਖੋਟੇ ਸੰਗਿ ਖਰੇ**= ਖੋਟਿਆਂ ਨੂੰ ਖਰਿਆਂ ਦਾ ਸੰਗ ਦੇ ਕੇ॥ **ਪਾਹਨ**=ਪੱਥਰ॥ **ਨੀਰਿ**=ਪਾਣੀ ਉਤੇ ॥੫੨॥ **ਹਸਤ**=ਹੱਸਦਾ ॥ **ਭਵਜਲ**=ਸੰਸਾਰ ਸਮੁੰਦਰ ॥ **ਖੇਦ**=ਦੁਖ ॥ **ਖਿਮਾ ਗਹੀ**=ਦਯਾ ਗ੍ਰਹਿਣ ਕੀਤੀ ਹੈ ॥ **ਸੰਚਿਓ**=ਇਕਠਾ ਕੀਤਾ ਹੈ॥ **ਖਰੀ**=ਬਹੁਤ ॥

**ਖੇਪ**=ਰਾਸ,ਪੂੰਜੀ॥ **ਨਿਬਾਹੀ**=ਤੋੜ ਚਾੜ੍ਹੀ ਹੈ॥ **ਸਰਾਹੀਐ**=ਸਲਾਹੀਏ ॥੫੩॥ **ਨਿਧਿ**=ਖਜਾਨਾ॥ **ਅਖਰੁ**=ਨਾਸ ਰਹਿਤ ਪ੍ਰਮਾਤਮਾਂ ਦਾ ਨਾਮ॥ **ਤ੍ਰਿਭਵਨ**= ਤਿੰਨ ਲੋਕ ॥ **ਨਾਦ**=ਵਾਜੇ ॥ **ਕਥਨ**=ਕਥਾਵਾਂ ॥ **ਕਿਰਤਿ**=ਕਰਨਾ ॥ **ਸੁਚ ਧਰਮਾ**=ਪਵਿਤਰ ਧਰਮ ਹੈ ॥ **ਦ੍ਰਿਸਟਿਮਾਨ**=ਜੋ ਨਜਰ ਆਉਂਦਾ ਹੈ॥ **ਨਿਰਲੇਪਾ**=(ਇਨ੍ਹਾਂ ਅੱਖਰਾਂ ਤੋਂ) ਵਖਰਾ ਹੈ ॥ ੫੪॥ **ਕਲੰਮ**= ਹੁਕਮ ਰੂਪ ਕਲਮ ਹੈ॥ **ਅਗੰਮ**=ਬੇਅੰਤ ਵਾਹਿਗੁਰੂ ਦੇ॥ **ਮਸਤਕਿ**=ਜੀਵਾਂ ਦੇ ਮਥੇ ਉਤੇ॥ **ਉਰਝਿ**=ਮਿਲ ਰਿਹਾ ਹੈ॥ **ਅਨੂਪ**=ਉਪਮਾ ਰਹਿਤ, ਸੁੰਦਰ ॥ **ਰੂਪਾਵਤੀ**=ਰੂਪ ਵਾਲਾ ॥ **ਮੋਹੀ**=ਬੁਧੀ ਮੋਹਤ ਹੋ ਗਈ ਹੈ॥ **ਅਚੁਤ**= ਅਟਲ, ਨ ਡੋਲਨ ਵਾਲੇ ॥ **ਅਘਨਾਸ**=ਪਾਪਾਂ ਨੂੰ ਨਾਸ ਕਰਨ ਵਾਲੇ ॥ **ਸਰਬ ਮੈ**=ਸਰਬ ਰੂਪ ॥ **ਦੁਖ ਭੰਜਨ**=ਦੁਖਾਂ ਦੇ ਨਾਸ ਕਰਨ ਵਾਲਾ॥ **ਗੁਣ ਤਾਸ**=ਗੁਣਾਂ ਦੇ ਭੰਡਾਰ ॥ **ਨਿਰਗੁਣ**=ਤਿੰਨ੍ਹਾਂ ਗੁਨਾਂ ਤੋਂ ਨਿਰਲੇਪ॥ **ਟੇਕ**= ਆਸਰੇ ॥ **ਜਾਕੈ**=ਜਿਸ ਦੇ (ਅੰਦਰ ਸਦਾ ਹੀ)॥ **ਬਿਬੇਕ**=ਗਿਆਨ ਪ੍ਰਕਾਸ ਹੈ ॥ **ਅਪਰੰਪਰ**=ਪਾਰਾਵਾਰ ਤੋਂ ਪਰੇ॥ **ਹਹਿ**=ਹੈਂ ਹੁਣ॥ **ਹੋਵਨਹਾਰ**=ਅਗੇ ਨੂੰ ਵੀ ਹੋਣ ਵਾਲਾ ਹੈ॥ **ਨਿਧਾਰਾ**=ਨਿਰ ਆਸਰੇ॥ **ਦਾਸਰੋ**=ਦਾਸ ਹਾਂ ॥੫੫॥

## ੨੬੨

ਸੁਖਮਨੀ:—ਸੁਖਾਂ ਦੀ ਮਨੀ (ਖਾਨ) ਅਥਵਾ ਮਨ ਨੂੰ ਸੁਖ ਦੇਣ ਵਾਲੀ। ਇਸ ਦੀਆਂ ਚੱਵੀ ਅਸਟਪਦੀਆਂ ਦਿਨ ਰਾਤ ਦੇ ੨੪ ਘੰਟਿਆਂ ਦੀ ਗਿਣਤੀ ਅਨੁਸਾਰ ਹਨ। ਹਰੇਕ ਅਸਟਪਦੀ ਵਿਚ ਇਕ ਹਜ਼ਾਰ ਅੱਖਰ ਹਨ। ਜਿਸ ਦਾ ਸੰਪੂਰਨ ਪਾਠ ਜੀਵ ਦੇ ੨੪ ਹਜਾਰ ਰਾਤ ਦਿਨ ਦੇ ਸੁਆਸਾਂ ਨੂੰ ਸਫਲਾ ਕਰ ਦੇਂਦਾ ਹੈ। ਪ੍ਰਾਣੀ ਮਾਤ੍ਰ ਦਾ ਸੁਆਸ ਸੁਆਸ ਸਫਲਾ ਕਰਨ ਵਾਸਤੇ ਸਤਿਗੁਰੂ ਜੀ ਨੇ ਇਹ ਬਾਣੀ ਉਚਾਰਨ ਕੀਤੀ:—**ਸਲੋਕੁ**=ਛੰਦ ਦਾ ਨਾਮ ਹੈ॥ **ਆਦਿ ਗੁਰ ਏ**=ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤਾਂਈਂ॥ **ਨਮਹ**=ਨਮਸਕਾਰ ਹੈ॥**ਜੁਗਾਦਿ ਗੁਰ ਏ**=ਦੂਜੇ ਗੁਰੂ ਅੰਗਦ ਦੇਵ ਜੀ ਤਾਈਂ॥ **ਸਤਿਗੁਰ ਏ**= ਸ੍ਰੀ ਗੁਰੂ ਅਮਰ ਦਾਸ ਜੀ ਨੂੰ॥ **ਸ੍ਰੀ ਗੁਰਦੇਵ ਏ**=ਸੋਭਾ ਪਤੀ ਪਰਕਾਸ ਰੂਪ ਸ੍ਰੀ ਗੁਰੂ ਰਾਮਦਾਸ ਜੀ ਤਾਈਂ ॥ **ਅਸਟਪਦੀ**=ਅਠ ਪਦਾਂ (ਪਉੜੀਆਂ) ਵਾਲੀ ਰਚਨਾ ॥ **ਕਲਿ**=ਕਲਜੁਗ ਦੇ ॥ **ਕਲੇਸ**=ਦੁਖ ॥ **ਜਾਸੁ**=ਜਸ ਨੂੰ॥ **ਬਿਸੰਭਰ**=

ਸੰਸਾਰ ਦੇ ਪਾਲਣ ਵਾਲੇ ॥ **ਏਕੈ**=ਇਕ ਪ੍ਰਮਾਤਮਾ ਦੇ ਨੂੰ ॥ **ਅਗਨਤ**=ਅਨ ਗਿਣਤ ॥ **ਸਿਮ੍ਰਿਤਿ**=ਸਿਮਰਤੀਆਂ ਦੇ ॥ **ਸੁਧਾਖ੍ਰਰ**=ਅੱਖਰ ਸੋਧੇ (ਵਿਚਾਰੇ) ਹਨ ॥ **ਕੀਨੇ ਰਾਮ ਨਾਮ ਇਕ ਆਖਰ**=ਅੰਤ ਨੂੰ ਇਕ ਰਾਮ ਨਾਮ ਦੇ ਅਖਰ ਹੀ ਨਿਸਚੇ ਕੀਤੇ ਹਨ ॥ **ਕਿਨਕਾ**=ਰਾਮ ਨਾਮ ਦਾ ਭੋਰਾ ਵੀ॥ **ਗਨੀ**=ਗਿਣਤੀ ਵਿਚ ॥ **ਕਾਂਖੀ**=ਚਾਹਵਾਨ ਹਨ ॥ ੧ ॥ **ਸੁਖਮਨੀ**=ਏਸ ਸੁਖਮਨੀ ਬਾਣੀ ਵਿਚ ਸੁਖ ਦੇਣ ਵਾਲਾ ਪ੍ਰਭੂ ਦਾ ਅੰਮ੍ਰਿਤ ਨਾਮ ਕਥਨ ਹੈ ਜਿਸ ਦਾ ਵਾਸਾ ਭਗਤਾਂ ਦੇ ਮਨ ਵਿਚ ਹੈ ॥ **ਬਿਸ੍ਰਾਮ**=ਇਸਥਿਤੀ ਹੈ ॥ **ਰਹਾਉ**=ਅਸਥਾਈ–ਇਸ ਬਾਣੀ ਦਾ ਮੂਲ ਅਰਥ ਏਨ੍ਹਾਂ ਦੋ ਤੁਕਾਂ ਵਿਚ ਸੰਪਟ ਹੈ॥ **ਪਰਹਰੈ**=ਦੂਰ ਹੋ ਜਾਦਾ ਹੈ ॥ **ਟਰੈ**=ਟੱਲ ਜਾਦਾ ਹੈ ॥ **ਬਿਘਨੁ**=ਵਿਘਨ, ਕਲੇਸ ॥ **ਅਨਦਿਨੁ**=ਰਾਤ ਦਿਨ ॥ **ਬਿਆਪੈ**=ਲਗਦਾ ॥ **ਸੰਤਾਪੈ**=ਸਤਾਉਂਦਾ ॥ **ਨਿਧਾਨ**=ਖਜ਼ਾਨੇ ਹਨ ॥ ੨ ॥ **ਰਿਧਿ**=ਰਿਧੀਆਂ ॥ **ਸਿਧਿ**=੧੮ ਸਿਧੀਆ ॥ **ਨਿਧਿ**=ਨਿਧੀਆਂ, ਖਜ਼ਾਨੇ ॥ **ਦੂਜਾ**=ਦ੍ਵੈਤ ॥ **ਬਿਨਸੈ**=ਨਾਸ ਹੋ ਜਾਂਦਾ ਹੈ ॥ **ਮਾਨੀ**=ਮਾਨ ਪੌਂਦਾ ਹੈ ॥

## ੨੬੩

**ਉਧਰੇ**=ਤਰੇ ਹਨ॥ **ਮੂਚਾ**=ਬਹੁਤ ॥ **ਤ੍ਰਾਸਾ**=ਡਰ ॥ **ਅਬਿਨਾਸੀ**=ਨਾਸ ਰਹਿਤ ਹਨ ॥ **ਤੇ**=ਓਹ ॥ **ਲਾਗੈ**=ਲਗੇ ਹਨ ॥ **ਰਵਾਲਾ**=ਚਰਨ ਧੂੜ ॥ ੫ ॥ **ਬਿਹਾਵੈ**=ਬੀਤਦੀ ਹੈ (ਉਮਰ) ॥ **ਰੀਤਾ**=ਮਰਯਾਦਾ ॥ **ਘਨੇਰੇ**=ਬਹੁਤ ॥ **ਅਨ ਦਿਨੁ**=ਰਾਤ ਦਿਨ ॥ **ਕਮਲ**=ਹਿਰਦਾ ਰੂਪੀ ਕਮਲ ॥ **ਬਿਗਾਸਨੁ**=ਖਿੜ ਜਾਂਦਾ ਹੈ ॥ **ਅਨਹਦ**=ਲਗਾਤਾਰ ॥ **ਝੁਨਕਾਰ**=ਅਨੰਦ ਦੀ ਧੁਨੀ ਹੁੰਦੀ ਹੈ ॥ **ਮਇਆ**=ਕਿਰਪਾ ॥ **ਚਹੁ ਕੁੰਟ**=ਚਾਰੋਂ ਪਾਸੀਂ ॥ **ਧਰਨਾ**=ਧਰਤੀ ॥ ੮ ॥ ੧ ॥ ਅਸਟ:– ੨ ॥ **ਦੀਨਾ**=ਗਰੀਬਾ ਦੇ ॥ **ਭੰਜਨਾ**=ਨਾਸ ਕਰਨ ਵਾਲੇ ॥

## ੨੬੪

**ਘਟਿ ਘਟਿ**=ਹਰੇਕ ਸਰੀਰ ਵਿਚ ॥ **ਨਾਥ ਅਨਾਥ**=ਬੇਮਾਲਕਾਂ ਦੇ ਮਾਲਕ ॥ **ਸੁਤ**=ਪੁਤਰ ॥ **ਦਲੈ**=ਦੁਖ ਦੇਂਦੇ ਹਨ ॥ **ਅਨਿਕ**=ਅਨੇਕ ॥

**ਪੁਨਹ ਚਰਨ**=ਪਾਪ ਦੂਰ ਕਰਨ ਦੇ ਸਾਧਨ, ਪ੍ਰਾਸਚਿਤ ॥ **ਕੋਟਿ**=ਕ੍ਰੋੜਾਂ ॥ **ਪਰਹਰੈ**=ਦੂਰ ਕਰ ਦੇਂਦਾ ਹੈ ॥ **ਸਗਲ**=ਸਾਰੀ ॥ **ਨਿਸਤਰੈ**=ਮੁਕਤ ਹੋ ਜਾਂਦਾ ਹੈ॥ **ਤ੍ਰਿਖ**=ਪਿਆਸ, ਤ੍ਰਿਸ਼ਨਾਂ ॥ **ਆਘਾਵੈ**=ਰਜ ਜਾਂਦਾ ਹੈ ॥ **ਸੁਹੇਲਾ**=ਸੁਖਦਾਇਕ ॥ **ਪਰਮਗਤਿ**=ਮੁਕਤੀ ॥ **ਲਖ ਬਾਹੀ**=ਲਖਾਂ ਬਾਹਾਂ (ਫ਼ੌਜਾਂ) ਕਰ ਕੇ ॥ **ਪਰਾਹੀ**=ਪੈ ਜਾਂਦਾ ਹੈ ॥ **ਸੰਘਾਰੈ**=ਨਾਸ ਕਰਨ, ਦੁਖ ਦੇਣ ॥ **ਮਰਿ ਜਾਮ**= ਮਰ ਕੇ ਫਿਰ ਜੰਮਦਾ ਹੈ ॥ **ਬਿਸ੍ਰਾਮ**=ਇਸਥਿਤੀ ॥ **ਹਉ**=ਹੰਕਾਰ ਕਰ ਕੇ ॥ **ਰੰਗਿ**=ਪ੍ਰੇਮ ਨਾਲ ॥ **ਤੋਸਾ**=ਰਸਤੇ ਦਾ ਭੋਜਨ ॥ **ਉਜੀਆਰਾ**=ਪ੍ਰਕਾਸ ਕਰਦਾ ਹੈ ॥ **ਘਾਮ**=ਧੁਪ ॥ **ਆਕਰਖੈ**=ਖਿਚੇਗੀ, ਦੁਖ ਦੇਵੇਗੀ ॥ **ਤ੍ਰਿਖਾ**=ਤੇਹ ॥ **ਅਉਖਧੁ**=ਦਵਾਈ ॥ **ਕਮਾਤਿ**=ਵਰਤਦੇ ਹਨ ॥ **ਜਨਕੈ**=ਸੰਤ ਜਨਾਂ ਦੀ ॥ **ਬਿਰਤਿ**=ਕਾਰ, ਬਿਰਤੀ ਵਿਚ ॥ **ਬਿਬੇਕੈ**=ਗਿਆਨ ਹੀ ਹੈ ॥ **ਮੁਕਤਿ ਜੁਗਤਿ**=ਮੁਕਤੀ ਪ੍ਰਾਪਤ ਕਰਨ ਦੀ ਜੁਗਤੀ ਹੈ ॥ **ਭੁਗਤਿ**=ਭੋਜਨ ਹੈ ॥ **ਭੰਗ**=ਵਿਘਨ ॥

## ੨੬੫

**ਭੋਗੁ**=ਗ੍ਰਿਹਸਤ ॥ **ਜੋਗ**=ਤਿਆਗ ॥ **ਬਿਓਗੁ**=ਦੁਖ ॥ **ਹਰਿ ਹਰਿ ਦੇਵਾ**=ਹਰੇਕ ਦੇਵਤੇ ਦਾ ਪੂਜਨ ਨਾਮ ਜਪਣਾ ਹੈ ॥ **ਖਜੀਨਾ**= ਖਜ਼ਾਨਾ ਹੈ ॥ **ਓਟ ਸਤਾਣੀ**=ਬਲ ਵਾਲਾ ਸਹਾਰਾ ਹੈ ॥ **ਓਤਿ ਪੋਤਿ**= ਤਾਣੇ ਪੇਟੇ ਵਾਂਗ ॥ **ਸੁੰਨ ਸਮਾਧਿ**=ਅਫੁਰ ਸਮਾਧੀ ਵਿਚ ॥ **ਮਾਤੇ**=ਮਸਤ ਹਨ ॥ ੭ ॥ **ਪਾਰਜਾਤੁ**=ਕਲਪ ਬ੍ਰਿਛ ਹੈ ॥ **ਗਾਮ**=ਗਾਉਣ ॥ **ਦੁਰਤੁ**= ਪਾਪ ॥ ੮ ॥ ੨ ॥ ਅਸਟਪਦੀ ੩:–**ਪੇਖੈ**=ਵੇਖੇ ਹਨ ॥ **ਢੰਢੋਲਿ**=ਢੂੰਡ, (ਪੜਤਾਲ) ਕੇ ॥ **ਪੂਜਸਿ**=ਪੁੱਜਦੇ ਨਹੀਂ ॥ **ਖਟ**=ਛੇ ॥ **ਮਧੇ**=ਵਿਚ ॥ **ਹੋਮੈ**=ਯਗ ਵਿਚ ਸਾੜੇ॥ **ਰਤਨਾ**=ਰਤਨ (ਪਦਾਰਥ) ॥ **ਹੋਮੈ ਕਰਿ ਰਾਤੀ**=ਰਤੀ ਰਤੀ ਕਰਕੇ ਹੋਮ ਕਰੇ ॥ **ਹੋਮਤ ਪਰਾਨ**=ਪਰਾਨ ਹਵਨ ਕਰ ਦੇਵੇ ॥ **ਕਨਿਕ**=ਸੋਨਾ ॥ **ਅਸ੍ਵ**=ਘੋੜੇ ॥ **ਹੈਵਰ**=ਚੰਗੇ ਘੋੜੇ ॥ **ਨਿਉਲੀ**=ਨੇਤੀ, ਧੋਤੀ ਆਦਿ ਸਰੀਰ ਦੀ ਸ਼ੁੱਧੀ ਦੇ ਕਰਮ (ਵੇਖੋ ਅੰਤਕਾ) ॥ **ਜੈਨ ਮਾਰਗ**=ਜੈਨੀਆਂ ਦੇ ਮਤ (ਜੀਵ [illegible]

ਨੇਮ ਧਾਰਨਾ ॥ **ਸੰਜਮ**=ਇੰਦ੍ਰੀਆਂ ਨੂੰ ਵਸ ਕਰਨ ਦੇ ਅਤਿਅੰਤ ਸਾਧਨ ਕਰਨੇ ॥ **ਸਮਸਰਿ**=ਬਰਾਬਰ ॥ **ਮਨ ਕਾਮਨਾ ਤੀਰਥ**=ਮਨੀ ਕਰਨ ਘਾਟ ਉਤੇ ਜਿਥੇ ਕਚੀ ਰੋਟੀ ਪਾਈ ਜਾਵੇ ਤਾਂ ਪਕ ਕੇ ਉਤੇ ਆ ਜਾਂਦੀ ਹੈ। ਮਨੀ ਕਰਨ ਘਾਟ ਰਵਾਲਸਰ ਤੋਂ ਪਰੇ ਹੈ,ਅਥਵਾ ਮਨ ਦੀ ਇਹਇੱਛਾ ਕਿ ਸਰੀਰਦਾਤਿਆਗਕਿਸੇਤੀਰਥ ਉਪਰਹੋਵੇ॥ **ਹੁਟੈ**=ਛੁੱਟਦਾ ॥ **ਸੋਚ**=ਸੁੱਚਮਤਾਈ ॥ **ਟਰੈ**=ਹਟਦੀ ॥ **ਅਨੀਤਿ**=ਨਾਸਵੰਤ ਨੂੰ ॥ **ਕਾਚੀ ਭੀਤਿ**=ਕੱਚੀ (ਮਿੱਟੀ ਦੀ) ਕੰਧ; ਦੇਹੀ॥ **ਪਤਿਤ**=ਪਾਪੀ॥ **ਬਹੁ ਮੂਚ**=ਬਹੁਤ ਵੱਡੇ॥

## ੨੬੬

**ਧ੍ਰਾਪੈ**=ਰੱਜਦੀ ॥ **ਸਿਝੈ**=ਛੁਟਕਾਰਾ ਪਾਉਂਦਾ ॥ **ਊਭ**=ਅਕਾਸ਼, ਪ੍ਰਲੋਕ ॥ **ਪਇਆਲਿ**=ਪਾਤਾਲ ਵਿਚ,ਤਥਾ ਇਸਲੋਕਵਿਚ॥ **ਡਾਨੈ**=ਡੰਡ ਦੇਂਦਾ ਹੈ ॥ **ਰੀਨਾ**=ਚਰਨ ਧੂੜੀ ॥ **ਚੀਨਾ**=ਜਾਣਿਆ ਹੈ ॥ **ਸਮ**=ਇਕੋ ਜਿਹਾ ॥ **ਦ੍ਰਿਸਟੇਤਾ**=ਵੇਖਦਾ ਹੈ ॥ **ਲੇਪਾ**=ਅਸਰ ਕਰਦਾ ॥ **ਘਟਾ**=ਜੀਵਾਂ ॥ **ਦੁਰਮਤਿ**=ਖੋਟੀ ਮਤ ॥ **ਹਿਰਿਆ**=ਦੂਰ ਕੀਤੀ ਹੈ ॥ **ਰਸਨ ਬਖਾਨੀ**=ਜ਼ਬਾਨ ਨਾਲ ਕਥਨ ਕਰੇ ॥੮॥੩॥ ਅਸਟਪਦੀ ੪:- **ਇਆਨਿਆ**=ਬੇ ਖਬਰਿਆ ॥ **ਰਮਈਆ**=ਪ੍ਰਮਾਤਮਾਂ ॥ **ਚੇਤਿ**=ਯਾਦ ਕਰ ॥ **ਕਵਨ**=ਕਿਸ, ਕੀ ? **ਮੂਲ**=ਮੁਢ ਤੋਂ ॥ **ਦ੍ਰਿਸਟਾਨੀ**=ਵਿਖਾਇਆ ਹੈ ॥ **ਬਾਰ**=ਬਾਲਕ ॥ **ਭਰਿ ਜੋਬਨ**=ਭਰ ਜਵਾਨੀ ਵਿਚ ॥ **ਸੂਧ**=ਸੁੱਧ ਕੀਤੀ ॥

## ੨੬੭

**ਸੈਨ**=ਮਿੱਤ੍ਰ ॥ **ਅਪਿਆਉ**=ਭੋਜਨ ॥ **ਸੀਝੈ**=ਕਲਿਆਨ ਹੋਵੇ ॥ **ਜਿਹ**=ਜਿਸਦੀ ॥ **ਪ੍ਰਸਾਦਿ**=ਕ੍ਰਿਪਾ ਨਾਲ ॥ **ਧਰ**=ਧਰਤੀ ਉਤੇ ॥ **ਸੁਤ**=ਪੁਤ੍ਰ॥ **ਬਨਿਤਾ**=ਇਸਤ੍ਰੀ ॥ **ਪਾਵਕੁ**=ਅੱਗਨੀ ॥ **ਅਮੁਲਾ**=ਬੇ ਮੁੱਲੀ ॥ **ਬਸਾ**=ਵੱਸਣਾ ਕੀਤਾ ॥ **ਹਸਤ**=ਹੱਥ ॥ **ਪਾਵ**=ਪੈਰ ॥ **ਕਰਨ**=ਕੰਨ ॥ **ਬਿਆਪੇ**=ਲੱਗ ਰਿਹਾ ਹੈ ॥ **ਮੂੜ**=ਮੂਰਖ ॥ **ਮਚੈ**=ਖੁਸ ਹੁੰਦਾ ਹੈ ॥ **ਪਰਾਨੈ**=ਜਾਣਦਾ ਹੈ ॥ **ਸ੍ਰਮੁ**=ਕਸਟ ॥ **ਪਰਹਰੈ**=ਤਿਆਗਦਾ ਹੈ ॥ **ਗਰਧਬ**=ਖੋਤੇ ਦੀ ॥ **ਅੰਧਕੂਪ**=ਅੰਨ੍ਹੇ, ਖੂਹ ॥ **ਪਤਿਤ**=ਡਿੱਗ ਰਿਹਾ ਹੈ ॥

**ਬਿਕਰਾਲ**=ਭਿਆਨਕ ॥ **ਕਰਤੂਤਿ**=ਕਰਨੀ ॥ **ਪਚਾਰ**=ਪਰਚਾਵਾ, ਦਿਖਲਾਵਾ ॥ **ਸੁਆਨੁ**=ਕੁੱਤਾ । **ਪਾਥਰ**=ਪਾਪ ਰੂਪ ॥ **ਅਥਾਹ**=ਬੇਅੰਤ (ਸੰਸਾਰ ਸਮੁੰਦਰ ਨੂੰ) ॥ **ਕਰੁ**=ਹੱਥ ॥ **ਗਹਿ ਲੇਹੁ**=ਫੜਕੇ ॥ **ਓੜਿ**=ਅਖੀਰ ਤਕ ॥ **ਨਿਬਹਾਵੈ**=ਸਿਰੇ ਚਾੜ੍ਹਦਾ ਹੈ, ਤੋੜ ਪਹੁੰਚਾਂਦਾ ਹੈ ॥ **ਡੋਰਾ**=ਬੋਲਾ ॥ **ਨਿਸਿ**=ਰਾਤ । **ਭੋਰਾ**=ਦਿਨ ॥ **ਸੁਰ ਭੰਗ**=ਅਵਾਜ਼ ਟੁੱਟ ਜਾਂਦੀ ਹੈ ॥ **ਪਿੰਗਲ**=ਲੂਲ੍ਹਾ ॥ **ਭਵਨ**=ਘਰ, ਭੌਣਾ, ਫਿਰਨਾ ਹੁੰਦਾ ਹੈ ॥ **ਗਵਨ**=ਜਾਣਾ ਪਹੁੰਚਣਾ ॥ **ਕਰੁਣਾ ਮੈ**=ਕ੍ਰਿਪਾ ਸਰੂਪ ॥ **ਬੈਰਾਈ**=ਵੈਰੀ ਹੈ ॥ **ਬਲੂਆ ਕੇ ਗ੍ਰਿਹ**=ਰੇਤ ਦੇ ਘਰ ॥ **ਭੀਤਰਿ**=ਵਿਚ ॥ **ਰਸੈ**=ਰਚਦਾ ਹੈ ॥ **ਮਨਹਿ**=ਮਨ ਵਿਚ ॥

## ੨੬੮

**ਧ੍ਰੋਹ**=ਛਲ ਵਲ ॥ **ਇਆਹੂ**=ਏਸੇ ਤਰ੍ਹਾਂ ਦੀ ॥ **ਬਿਹਾਨੇ**=ਬੀਤ ਗਏ ॥ **ਕਰਮ**=ਬਖਸ਼ਿਸ ॥ **ਪਿੰਡ**=ਸਰੀਰ ॥ **ਰਾਸਿ**=ਪੂੰਜੀ ਹੈ ॥ **ਬਾਰਿਕ**=ਬੱਚੇ ॥ **ਸਮਗ੍ਰੀ**=ਵਸਤੂ ॥ **ਸੂਤ੍ਰਿ ਧਾਰੀ**=ਸੱਤਾ ਵਿਚ ਰਖੀ ਹੋਈ ਹੈ ॥ **ਤੁਮ ਤੇ**=ਤੇਰੇ ਤੋਂ ॥ **ਆਗਿਆਕਾਰੀ**=ਹੁਕਮ ਵਿਚ ਹੈ ॥ ੮ ॥ ੪ ॥ ਅਸਟ:-੫ **ਆਨ**=ਹੋਰਨਾਂ ॥ **ਸੁਆਇ**=ਮਨੋਰਥਾਂ ਵਿਚ ॥ **ਸੀਝਈ**=ਮੁਕਤ ਹੁੰਦਾ ॥ **ਬਿਖੋਟਿ**=ਪ੍ਰਤੀਤ, ਭਰੋਸਾ ॥ **ਹਿਰਿ**=ਖੋਹ ਲਵੇ ॥ **ਚਾਰਾ**=ਜ਼ੋਰ ॥ **ਵੂਠਾ**=ਵੱਸਿਆ ਹੈ ॥ **ਜਨ**=ਦਾਸ ਤੋਂ ॥ **ਸਾਹੁ**=ਸਾਹ, ਪਰਮੇਸ਼੍ਵਰ ॥ **ਉਲਾਸਿ**=ਖੁਸ਼ੀ ਨਾਲ ॥ **ਰੋਸੁ**=ਗੁੱਸਾ । **ਹੇਤ**=ਹਿਤ (ਪਿਆਰ) ਕਰਦਾ ਹੈ ॥ **ਸਰਪਰ**=ਨਿਸਚੇ ਕਰਕੇ ॥ **ਅਨੇਤ**=ਨਾਸਵੰਤ ॥ **ਰੰਗੁ**=ਪ੍ਰੇਮ ॥ **ਬਟਾਊ**=ਰਾਹੀ (ਪਦਾਰਥ ਤੇ ਸਬੰਧੀ) ॥ **ਕੇਹ**=ਕੁਝ ॥ **ਬਿਕਰਾਲ**=ਭੈ ਦਾਇਕ ॥ **ਹਸਤੀ**=ਹਾਥੀ ॥ **ਅਸ੍ਵ**=ਘੋੜੇ । **ਹਸਤਾ**=ਹੱਸਣਾ ॥ **ਹਸਤ**=ਹੱਥ ॥ **ਪਰ ਦਰਬ**=ਪਰਾਏ ਧਨ ਨੂੰ ॥

## ੨੬੯

**ਹਿਰਹਿ**=ਚੁਰਾਉਂਦੇ ਹਨ ॥ **ਪਰ ਤ੍ਰਿਅ**=ਪਰਾਈ ਇਸਤ੍ਰੀ ਦਾ ॥

**ਰੂਪਾਦ**=ਰੂਪ ਆਦਿਕ ॥ **ਅਨ**=ਹੋਰ ॥ **ਪਰ ਬਿਕਾਰ**=ਖੋਟੇ ਕੰਮਾਂ ਵਾਸਤੇ ॥ **ਬਾਸੁ**=ਵਾਸਨਾ ॥ **ਬਿਕਾਰਾ**=ਵਿਕਾਰਾਂ ਵਾਸਤੇ ॥ **ਬਿਰਥੀ**=ਨਿਸਫਲ ਹੈ ॥ **ਸਾਕਤ**=ਬੇਮੁਖ ਦੀ ॥ **ਦੁਰਗੰਧ**=ਬਦ ਬੂ ॥ **ਮੇਘ**=ਬੱਦਲ (ਮੀਂਹ) ॥ **ਕਿਰਪਨ**=ਕੰਜੂਸ ॥ **ਨਿਰਾਰਥ**=ਬੇਅਰਥ ਹਨ ॥ **ਦਾਮ**=ਪੈਸੇ ॥ **ਗੰਢ**= ਜੋੜ (ਗਲਾਂ ਬਾਤਾਂ ਕਰਕੇ) **ਪਰਬੀਨ**=ਚਤਰ ਹੈ ॥ **ਭੀਨ**=ਭਿੱਜਦਾ, ਪਤੀਜਦਾ ॥ **ਸੀਖ**=ਸਿਖਿਆ ਨਾਲ ॥ **ਭਾਨੇ**=ਭਾਏ ਹਨ ॥ **ਪਰਾਤਾ**=ਪੈਂਦਾ ਹੈ ॥ **ਨਿਬੇਰਾ**=ਇਨਸਾਫ, ਨਿਰਨਾ ॥ **ਨੇਰਾ**=ਨੇੜੇ ॥ ੮ ॥ ੫ ॥ ਅਸਟ:੬॥ **ਬਿਨਸਿ**= ਨਾਸ ਹੋ ਜਾਵੇ ॥ **ਅਹੰਮੇਵ**=ਨਿਸਚੇ ਕਰਕੇ ਹੰਕਾਰ ॥ **ਪ੍ਰਸਾਦੁ**=ਕ੍ਰਿਪਾ ॥ **ਜਿਹ**= ਜਿਸ ਦੀ ॥ **ਛਤੀਹ ਅੰਮ੍ਰਿਤ**=ਛੱਤੀ (ਅਨੇਕ) ਪ੍ਰਕਾਰ ਦੇ ਭੋਜਨ ॥ **ਗ੍ਰਿਹ**=ਘਰ ॥ **ਪਾਟ ਪਟੰਬਰ**=ਸੂਤਰ ਦੇ ਅਤੇ ਰੇਸਮ ਦੇ ਕਪੜੇ ॥ **ਕਤ**=ਕਿਥੇ ? **ਸੋਈਜੈ** =ਸੌਂਦਾ ਹੈ ॥

## ੨੭੦

**ਗਾਵੀਜੈ**=ਗਾਉਣਾ ਕਰ ॥ **ਜਪਤ**=ਜਪ ਕਰਕੇ ॥ **ਕੰਚਨ**= ਸੋਨੇ ਵਰਗੀ ॥ **ਸਨੇਹੀ**=ਪਿਆਰਾ ॥ **ਛਿਦ੍ਰ**=ਦੋਸ਼, ਗੁਨਾਹ ॥ **ਪਹੂਚੈ**= ਪਹੁੰਚ ਸਕਦਾ ॥ **ਆਭੂਖਨ**=ਗਹਿਣੇ ॥ **ਅਸ੍ਵ**=ਘੋੜੇ ॥ **ਹਸਤਿ**=ਹਾਥੀ ਦੀ ॥ **ਮਿਲਖ**=ਜਾਗੀਰਾਂ ॥ **ਅਲਖੈ**=ਅਕਥਨ ਹੈ ॥ **ਆਚਾਰੁ ਬਿਉਹਾਰੀ**= ਸ੍ਰੇਸ਼ਟ ਕੰਮਾਂ ਦੇ ਕਰਨ ਵਾਲਾ ਹੈ ॥ **ਨੀਕੀ**=ਉੱਤਮ ॥ **ਕਰਨ**=ਕੰਨਾਂ ਨਾਲ ॥ **ਨਾਦ** =ਵਾਜੇ, ਰਾਗ ॥ **ਪੇਖਹਿ**=ਵੇਖਦਾ ਹੈ ॥ **ਬਿਸਮਾਦ**=ਅਸਚਰਜ ਕੌਤਕਾਂ ਨੂੰ ॥ **ਬਸਨਾ**=ਵਸਦਾ ਹੈਂ ॥ **ਹਸਤ**=ਹੱਥ ॥ **ਕਰ**=ਪੈਰ ॥ **ਚਲਹਿ**=ਤੁਰਦਾ ਹੈ ॥ **ਪਰਮ ਗਤਿ**=ਮੁਕਤੀ ॥ **ਕਤ**=ਕਿਥੇ ॥ **ਜਾਗਹੁ**=ਤਤਪਰ ਹੋਵੋ ਅਗਿਆਨ ਨਿੰਦਰਾ ਤੋਂ ॥ **ਮੂਲਿ**=ਕਦਾਚਿਤ ॥ **ਸਾਚੁ**=ਸਚਾ ਸੁਖ ॥ **ਗਵਾਏ**=ਜਪੌਣਾ ਕਰੇ ॥

## ੨੭੧

**ਕਮਲ ਬਿਗਾਸੁ**=ਹਿਰਦਾ ਰੂਪੀ ਕਮਲ ਖਿੜਦਾ ਹੈ ॥ **ਮਇਆ**= ਦਇਆ ॥ **ਕਿਨਹੂ**=ਕਿਸੇ ਨੇ ॥ **ਇਨਕੈ**=ਏਨ੍ਹਾਂ ਜੀਵਾਂ ਦੇ ॥੮॥੬॥ਅਸਟ:–੭ ॥

**ਅਗਾਧਿ**=ਪਾਰਾਵਾਰ ਰਹਿਤ ॥ **ਬਿਨਵੰਤਾ**=ਬੇਨਤੀ ਕਰਦਾ ਹੈ ॥ **ਖੋਤ**=ਦੂਰ ਕਰ ਦੇਂਦਾ ਹੈ ॥ **ਸੁ ਗਿਆਨੁ**=ਸ੍ਰੇਸਟ ਗਿਆਨ ॥ **ਨੇਰਾ**=ਨੇੜੇ ॥ **ਨਿਬੇਰਾ**=ਫੈਸਲਾ ॥ **ਬਰਨੈ**=ਵਰਣਨ ਕਰੇ ॥ **ਪਰ ਫੁਲੈ**=ਚੰਗੀ ਤਰ੍ਹਾਂ ਖਿੜਿਆ ਰਹਿੰਦਾ ਹੈ ॥ **ਪੰਚਾ**=ਪੰਜ ਕਾਮਾਦਿਕ ॥ **ਭੁੰਚਾ**=ਭੋਗਦਾ ਹੈ ॥ **ਬੈਨ**=ਬਚਨ ॥ **ਭਿੰਨ**=ਅਸੰਗ ਰਹਿੰਦਾ ਹੈ ॥ **ਬੀਗਾ**=ਵਿੰਗਾ, ਖੋਟੇ ਪਾਸੇ ਜਾਣ ਵਾਲਾ ॥ **ਹਉ**=ਹੰਕਾਰ ॥ **ਅਗੋਚਰ**=ਆਤਮ ਵਸਤੂ ॥ **ਅਜਰੁ**=ਨ ਸਹਾਰੇ ਜਾਣ ਵਾਲੇ ਕਾਮਾਦਿਕ ਵ ਕਰਾਮਾਤਾਂ ॥ **ਵਰਸਾਵੈ**=ਤ੍ਰਿਪਤ ਕਰਦਾ ॥ **ਸੁਰਦੇਵਾ**=ਦੇਵਤੇ ਅਤੇ ਇੰਦਰ ਭੀ ਸੋਭਾ ਕਰਦਾ ਹੈ ॥ **ਪਲਾਇਨ**=ਭਜ ਜਾਂਦੇ ਹਨ ॥ **ਗੰਮਿ**=ਗਮਤਾ (ਪਹੁੰਚ) ਹੋ ਜਾਂਦੀ ਹੈ ॥

## ੨੭੨

**ਘਾਲ**=ਜਪ ਤਪ ਦੀ ਮਿਹਨਤ (ਨਹੀਂ ਕਰਨੀ ਪੈਂਦੀ) ॥ **ਭੇਟਤ**=ਕਰਨ ਕਰ੍ਕੇ ॥ **ਕਲੂਖਤ**=ਪਾਪ ॥ **ਹਰੈ**=ਨਾਸ ਹੋ ਜਾਂਦੇ ਹਨ ॥ **ਪਰਹਰੈ**=ਦੂਰ ਹੋ ਜਾਂਦਾ ਹੈ॥ **ਸੁਹੇਲਾ**=ਸੁਖੀ ॥ **ਬਿਛੁਰਤ ਹਰਿ ਮੇਲਾ**=ਵਿਛੜੇ ਹੋਏ ਜੀਵ ਦਾ ਹਰੀ ਨਾਲ ਮਿਲਾਪ ਹੋ ਜਾਂਦਾ ਹੈ ॥ **ਰਸੈ**=ਰਸਨਾਂ ਤੋਂ ਸੁਣ ਕੇ ॥ **ਸਰਪਰ**=ਨਿਸਚੇ ਹੀ ॥ **ਨਿਸਤਰੈ**=ਮੁਕਤ ਹੋ ਜਾਂਦਾ ਹੈ ॥ **ਭੇਟ**=ਮਿਲਦੇ ਹਨ ॥ **ਸੰਜੋਗ**=ਭਾਗਾਂ ਨਾਲ ॥ **ਤ੍ਰਿਹੁ**=ਤਿੰਨਾਂ ਰਜੋ, ਤਮੋ, ਸਤੋ ਗੁਣਾਂ ਤੋਂ ॥ **ਮੂਚ ਤੋਂ ਮੂਚੀ**=ਵੱਡੀ ਤੋਂ ਵੱਡੀ ਹੈ ॥ ੮ ॥ ੭ ॥ਅਸਟਪਦੀ ੮॥ **ਪੇਖੈ**=ਵੇਖੇ ॥ **ਨਿਰਲੇਪ**=ਮਾਇਆ ਤੋਂ ਅਸੰਗ ਰਹਿੰਦਾ ਹੈ ॥ **ਅਲੇਪ**=ਅਸੰਗ ਰਹਿੰਦਾ ਹੈ ॥ **ਸੂਰੁ**=ਸੂਰਜ । **ਸੋਖ**=ਸੁਕੌਂਦਾ ਹੈ (ਭਲੇ ਬੁਰੇ ਨੂੰ) ॥ **ਰਾਜ**=ਰਾਜਾ ਤੇ ॥ **ਰੰਕ**=ਗਰੀਬ ਨੂੰ ॥ **ਤੁਲਿ**=ਇਕੋ ਜੇਹੀ ॥ **ਪਵਾਨ**=ਹਵਾ ॥ **ਏਕ**=ਇਕਸਾਰ ॥ **ਬਸੁਧਾ**=ਧਰਤੀ ਨੂੰ ॥ **ਲੇਪ**=ਪੋਚਾ ਦੇਂਦਾ ਹੈ ॥ **ਗੁਨਾਉ**=ਗੁਣ ਹੈ ॥ **ਪਾਵਕ**=ਅੱਗ ਦਾ ॥ **ਸਹਜ ਸੁਭਾਉ**=ਸੁਤੇ ਸੁਭਾਵ ਹੈ ਕਿ ਸਰਦੀ, ਡਰ ਅਤੇ ਅੰਨ੍ਹੇਰੇ ਨੂੰ ਦੂਰ ਕਰ ਦੇਂਦੀ ਹੈ ॥ **ਜਲਾ**=ਪਾਣੀ ਨੂੰ ॥ **ਧਰ**=ਧਰਤੀ ॥ **ਸਮਾਨਿ** ਬਰਾਬਰ ਹੈ ॥ **ਰੀਨਾ**=ਚਰਨ ਧੂੜ ਹੁੰਦਾ ਹੈ ॥ **ਚੀਨਾ**=ਜਾਣਿਆ ਹੈ ॥ **ਸਮਦਰਸੀ**=ਸਭ ਨੂੰ ਇਕੋ ਜਿਹਾ ਵੇਖਣ ਵਾਲਾ ॥

## ੨੭੩

**ਬਰਸੀ**=ਵਰ੍ਹਦਾ ਹੈ ॥ **ਸਮਾਹਾ**=ਸਮਾਈ ਹੁੰਦੀ ਹੈ॥ **ਉਮਾਹਾ**=ਉਤਸ਼ਾਹ ਹੁੰਦਾ ਹੈ॥ **ਧੰਧਾ**=ਜੰਜਾਲ ॥ **ਧਾਵਤੁ ਬੰਧਾ**=ਮਨ ਦੌੜਦੇ ਨੂੰ ਫੜਕੇ ਬੰਨ ਲੈਂਦੇ ਹਨ ॥ **ਬੇਤਾ**=ਜਾਨਣ ਵਾਲਾ ਹੈ॥ **ਹੇਤਾ**=ਪ੍ਰੇਮ ਕਰਨ ਵਾਲਾ ਹੁੰਦਾ ਹੈ॥ **ਮੰਤ**=ਉਪਦੇਸ਼ ਹੈ ॥ **ਮਹੇਸੁਰ**=ਸ਼ਿਵਜੀ ਆਦਿਕ॥ **ਅਦੇਸੁ**=ਨਮਸਕਾਰ ਹੈ॥ **ਅਧਾਖ੍ਰੁ**=ਅੱਧਾ ਅੱਖਰ (ਥੋਹੜੀ ਜੇਹੀ ਉਪਮਾ),ਅਧਿਸਟਾਨ ਪਰਮਾਤਮਾਂ॥ **ਮਿਤਿ**=ਮਰਯਾਦਾ ॥ **ਪਾਰੁ**=ਪਾਰਾਵਾਰ ਦਾ ॥ **ਬਿਧਾਤਾ**=ਕਰਮ ਫਲ ਦੇਣ ਵਾਲਾ ਈਸ਼੍ਵਰ ਰੂਪ ਹੈ॥

## ੨੭੪

**ਧਨੀ**=ਸ਼ਾਹ, (ਮਾਲਕ) ਹੈ ॥੮॥੮॥ ਅਸ: ੯॥ **ਉਰਿਧਾਰੇ**=ਹਿਰਦੇ ਵਿਚ ਧਾਰਨ ਕਰੇ॥ **ਅਪਰਸੁ**=ਕਿਸੇ ਨਾਲ ਨ ਛੂਹਣ ਵਾਲਾ ਵੈਸਨੋ ਹੈ॥ **ਸਗਲ**=ਸਾਰਿਆ ਨੂੰ॥ **ਨਿਸਤਾਰੈ**=ਤਾਰ ਲੈਂਦਾ ਹੈ ॥ **ਪਰਸ**=ਛੋਹਦੇ ॥ **ਦਰਸ**=ਦਰਸ਼ਨਾਂ ਦੀ॥ **ਪਰ ਤ੍ਰਿਅ**=ਪਰਾਈ ਇਸਤ੍ਰੀ ਦਾ ॥ **ਹੇਤ**=ਪ੍ਰੇਮ ਹੈ॥ **ਕਰਨ**=ਕੰਨ ॥ **ਪਰਹਰੈ**=ਤਿਆਗ ਦੇਂਦਾ ਹੈ॥ **ਟਰੈ**=ਹਟ ਜਾਂਦੀਆਂ ਹਨ ॥ **ਇੰਦ੍ਰੀ**=ਇੰਦਰੇ॥ **ਪੰਚ**=ਪੰਜ ਕਾਮ, ਕ੍ਰੋਧ ਆਦਿਕ। **ਕੋਟਿ ਮਧੇ**=ਕ੍ਰੋੜਾਂ ਵਿਚੋਂ ॥ **ਭਿੰਨ**=ਅਲਗ॥ **ਕਾਹੂ**=ਕਿਸੇ ॥ **ਬਾਛੈ**=ਚਾਹੁੰਦਾ ॥ **ਭਗਉਤੀ**=ਭਗਤੀ ਕਰਨ ਵਾਲਾ ਉਹ ਹੈ। **ਭਗਵੰਤ ਭਗਤਿ ਕਾ ਰੰਗੁ**=ਜਿਸ ਨੂੰ ਭਗਵਾਨ ਦੀ ਭਗਤੀ ਦਾ ਪ੍ਰੇਮ ਹੈ॥ **ਕਰਿ**=ਕਰ ਕੇ॥ **ਅਰਪੈ**=ਭੇਟਾ ਕਰ ਦੇਵੇ ॥ **ਪਰਬੋਧੈ**=ਉਪਦੇਸ਼ੇ, ਗਿਆਨਵਾਨ ਕਰੇ ॥ **ਆਤਮ**=ਮਨ ॥ **ਸੋਧੈ**=ਵੀਚਾਰੇ ॥ **ਸਾਰੁ**=ਸਿਧਾਂਤ ਰੂਪ ॥ **ਮੂਲੁ**=ਅਧਿਸ਼ਟਾਂਨ (ਆਸਰਾ) ਰੂਪ ਪ੍ਰਮਾਤਮਾਂ ਨੂੰ॥ **ਸੂਖਮ**=ਨਿਰਗੁਣ ਸਰੂਪ ਬ੍ਰਹਮ ॥ **ਅਸਥੂਲੁ**=ਦ੍ਰਿਸ਼ਟਮਾਨ ਸੰਸਾਰ ॥ **ਬੀਜ ਮੰਤ੍ਰੁ ਸਰਬ ਕੋ ਗਿਆਨੁ**=ਸਾਰੇ ਮੰਤਰਾਂ ਦਾ ਬੀਜ ਗਿਆਨ ਹੈ ॥ **ਮੁਘਦ**=ਮੂਰਖ॥ **ਅਉਖਦੁ**=ਦੁਵਾਈ ਸਭ ਰੋਗਾ ਦਾ ਮੂਲ ਅਗਿਆਨ ਹੈ ਜਿਸ ਦੀ ਦਵਾਈ ਗਿਆਨ (ਰਬ ਦਾ ਨਾਮ) ਹੈ ॥ **ਕਲਿਆਣ ਰੂਪ ਮੰਗਲ**=ਮੁਕਤੀ ਰੂਪ ਅਨੰਦ ਦੇਣ ਵਾਲਾ ਹੈ॥ **ਗਾਮ**=

ਗਾਉਣਾ ॥ **ਕਾਹੂ**=ਕਿਸੇ ॥

## ੨੭੫

**ਦਾਸ ਦਸੰਤਨ**=ਦਾਸਾਂ ਦੇ ਦਾਸਾ ਭਾਵ ਕਰਨੇ ਤੇ ॥ **ਹਿਤਾਵੈ**= ਪ੍ਰੇਮ ਕਰ ਕੇ ਲਿਆਵੇ । **ਹਰਖੁ**=ਖੁਸ਼ੀ ॥ **ਬਿਓਗੁ**=ਵਿਛੋੜੇ ਦਾ ਦੁਖ ॥ **ਬਿਖੁ ਖਾਟੀ**=ਕੌੜੀ ਵਿਹੁ ਹੈ ॥ **ਰੰਕੁ**=ਗਰੀਬ ॥ **ਰਾਜਾਨ**=ਰਾਜ ਪਦਾਰਥ ਹਨ॥ **ਠਾਉ**= ਅਸਥਾਨ ਹਨ॥ **ਫੁਨਿ**=ਫੇਰ ॥ **ਅਨਤ ਤਰੰਗ**=ਅਨੇਕ ਰੂਪ ਹੋ ਕੇ॥੮॥੯ਅਸ:੧੦॥ **ਆਚਾਰ ਬਿਓਹਾਰੀ**=ਸ੍ਰੇਸ਼ਟ ਕੰਮ ਦੇ ਕਰਨ ਵਾਲੇ ਹਨ ॥ **ਕਬਿ**=ਕਵੀ ਜਨ ॥ **ਕਾਬਿ**=ਕਵਿਤਾ ਦੇ ਗ੍ਰੰਥ ॥ **ਨਵਤਨ**=ਨਵੇਂ ਤੋਂ ਨਵਾਂ ਸੇਸਨਾਗ ਵਤ ॥ **ਕਿਰਪਨ**=ਕੰਜੂਸ ॥ **ਕਠੋਰ**=ਪੱਥਰ ਚਿਤ ॥ **ਅਭਿਗ**=ਮਨ ਕਰ ਕੇ ਨਾ ਭਿਜਨ ਵਾਲੇ ॥ **ਨਿਕੋਰ**=ਕੋਰੇ ਹਨ ॥ **ਪਰ ਦਰਬ**=ਪਰਾਏ ਧਨ ਨੂੰ ॥ **ਹਿਰਹਿ**= ਚੁਰਾਉਂਦੇ ਹਨ॥ **ਦੂਖਨਾ**=ਨਿੰਦਿਆ ॥ **ਸੂਮ**=ਦੁਖ, ਕਸ਼ਟ ॥ **ਰਸ ਭੋਗੀ**= ਸੁਆਦਾਂ ਅਨੰਦਾਂ ਨੂੰ ਭੋਗਣ ਵਾਲੇ ॥ **ਨਿਪਜਾਏ**=ਉਤਪੱਤ ਕੀਤੇ ਹਨ ॥ **ਭੂ ਮੰਡਲ** =ਪ੍ਰਿਥਵੀ ਮੰਡਲ ॥

## ੨੭੬

**ਸਸੀਅਰ**=ਚੰਦਰਮਾਂ ॥ **ਸੂਰ**=ਸੂਰਜ ॥ **ਨਖ੍ਯਤ੍ਰ**=ਤਾਰੇ ॥ **ਦਾਨਵ**=ਦੈਂਤ ॥ **ਸੂਤਿ ਧਾਰੈ**=ਹੁਕਮ (ਸਤਾ) ਵਿਚ ਰਖੇ ਹੋਏ ਹਨ ॥ **ਰਾਜਸ, ਤਾਮਸ, ਸਾਤਕ**=ਰਜੋ, ਤਮੋ ਤੇ ਸਤੋਗੁਣੀ ਮਨੁਖ॥ **ਚਿਰ ਜੀਵੈ**=ਵਡੀ ਉਮਰਾ ਵਾਲੇ ॥ **ਗਿਰੀ ਸੁਵਰਨ**=ਸੋਨੇ ਦੇ ਪਰਬਤ ॥ **ਜਖ੍ਯ ਕਿੰਨਰ**=ਦੇਵਤਿਆਂ ਦੇ ਰਾਗੀ ॥ **ਪਿਸਾਚ**=ਭੂਤ ਆਦਿਕ ॥ **ਸੂਕਰ**=ਸੂਰ ॥ **ਮ੍ਰਿਗਾਚ**=ਹਰਨ ਆਦਿਕ ਅਥਵਾ ਮ੍ਰਿਗ+ਅਚ=ਹਰਨਾਂ ਨੂੰ ਖਾਣ ਵਾਲਾ ਸ਼ੇਰ ॥ **ਅਲਿਪਤੁ**=ਅਸੰਗ ਹੋ ਕੇ ॥ **ਘਾਲਹਿ**=ਕਮਾਈਆਂ ਕਰਦੇ ॥ **ਲਹੰਤੇ**=ਲਭ ਲੈਂਦੇ ਹਨ ॥ **ਤਤ ਕੇ ਬੇਤੇ**= ਅਸਲ ਵਸਤੂ ਦੇ ਜਾਨਣ ਵਾਲੇ ਗਿਆਨਵਾਨ ॥ **ਨਿਹਾਰਹਿ**=ਵੇਖਦੇ ਹਨ ॥ ੮ ॥ ੧੦ ॥ ਅਸ: ੧੧॥ **ਨੇਤ੍ਰ**=ਅੱਖ ਨਾਲ ॥ **ਮਹੀਅਲਿ**=ਪ੍ਰਿਥਵੀ ਤੇ ਅਕਾਸ਼ ਵਿਚ ॥ **ਜੋਗੁ**= ਸਮਰੱਥ ਹੈ ॥ **ਥਾਪਿ**=ਬਣਾਕੇ ॥

## ੨੭੭

**ਉਥਾਪਨ ਹਾਰਾ**=ਨਾਸ ਕਰਨ ਵਾਲਾ ਹੈ॥ **ਧਾਰਿ**=ਸ੍ਰਿਸ਼ਟੀ ਨੂੰ ਸਾਜਕੇ॥ **ਅਧਰ ਰਹਾਵੈ**=ਬਿਨਾਂ ਆਸਰੇ ਰਖਦਾ ਹੈ॥ **ਭਾਖੈ**=ਉਚਾਰਨ ਕਰਦਾ ਹੈ॥ **ਪਤਿਤ**=ਪਾਪੀਆ ਨੂੰ॥ **ਦੁਹਾ ਸਿਰਿਆਂ**=ਲੋਕ ਪ੍ਰਲੋਕ॥ **ਅਨ ਜਾਨਤ**= ਅਨਜਾਣ (ਬੇ ਖਬਰ) ਹੋ ਕੇ॥ **ਨਿਵਾਜ**=ਆਸਰਾ, ਵਡਿਆਉਣ ਵਾਲਾ ਹੈ॥ **ਆਗਿਆ ਕਾਰੀ**=ਹੁਕਮ ਦੀ ਪਾਲਣਾ ਕਰਨ ਵਾਲਾ॥ **ਬਪੁਰਾ**=ਵਿਚਾਰਾ॥ **ਥੀਉ**=ਹੁੰਦਾ ਹੈ॥ **ਹਰਖ**=ਖੁਸੀ॥ **ਚਿੰਦ**=ਉਸਤਤੀ॥ **ਬਿਉਹਾਰ**= ਵਿਹਾਰ ਕਰਦਾ ਹੈ॥ **ਊਭ**=ਉਚੇ ਅਕਾਸ ਵਿਚ॥ **ਪਇਆਲ**=ਪਤਾਲ ਵਿਚ॥ **ਬੇਤਾ**=ਜਾਨਣ ਵਾਲਾ॥ **ਨਿਰਤਿ**=ਨਾਚਕਾਰੀ॥ **ਬਿਕਰਾਲ**=ਭਿਆਨਕ, ਡਰਾਉਣਾ ਸਰੂਪ ਹੈ॥ **ਰਵਾਲ**=ਚਰਨ ਧੂੜ॥ **ਨੀਚ ਕਾ ਸਾਜਾ**=ਨੀਚਾਂ ਵਾਲਾ ਬਾਣਾ ਬਣਾ ਲੈਂਦਾ ਹੈ, ਨੀਚਾਂ ਵਾਲੇ ਕਰਮ ਕਰਦਾ ਹੈ॥ **ਅਪ ਕੀਰਤਿ**=ਨਿੰਦਿਆਂ॥ **ਤਟ ਤੀਰਥ**=ਤੀਰਥਾਂ ਦੇ ਕੰਢੇ। **ਸਾਧਿਕ**=ਸਾਧਨਾ ਕਰਨ ਵਾਲਾ॥ **ਕੀਟ**= ਕੀੜੇ॥ **ਹਸਤਿ**=ਹਾਥੀ॥ **ਜੀਆ**=ਜੀਵਿਆ ਹੈ॥

## ੨੭੮

**ਖਟਾਨਾ**=ਮਿਲ ਜਾਂਦਾ ਹੈ॥ **ਗਵਨ**=ਆਵਾ ਗੌਣ (ਚੁਰਾਸੀ) ਦੇ ਚੱਕਰ॥ ੮॥੧੧॥ ਅਸਟ: ੧੨॥ **ਮਸਕੀਨੀਆ**=ਗਰੀਬੀ; (ਨਿਮ੍ਰਤਾ) ਧਾਰਨ ਕਰਨ ਵਾਲਾ॥ **ਆਪੁ**=ਆਪਾ ਭਾਵ ਨੂੰ॥ **ਨਿਵਾਰਿ**=ਦੂਰ ਕਰ ਕੇ॥ **ਤਲੇ**=ਨੀਵਾਂ ਹੋ ਕੇ ਰਹਿੰਦਾ ਹੈ॥ **ਨਰਕ ਪਾਤੀ**=ਨਰਕਾਂ ਵਿਚ ਰਹਿਣ ਵਾਲਾ॥ **ਸੁਆਨੁ**=ਕੁਤਾ॥ **ਭਸਮੰਤੁ**= ਸੁਆਹ॥ **ਬਦੈ**=ਮਿਥਦਾ, ਗਿਣਦਾ॥ **ਹਉ ਧਾਰੈ**=ਹੰਕਾਰ ਗ੍ਰਹਿਣ ਕਰ ਕੇ॥ **ਸੂਮੁ**=ਕਸ਼ਟ॥ **ਬਿਰਥਾਰੇ**=ਬੇਅਰਥ ਹਨ॥ **ਦ੍ਰਵੈ**=ਪਿਗਲਦਾ, ਨਰਮ ਹੁੰਦਾ॥ **ਗਵੈ**=ਜਾ ਸੱਕਦਾ ਹੈ॥ **ਸੋਇ**=ਸੋਭਾ ਹੈ॥ **ਮਗਨ**=ਮਸਤ ਹੈ॥ **ਮਾਇ**= ਮਾਇਆ ਵਿਚ॥ **ਸਹਸ**=ਹਜ਼ਾਰਾਂ॥

## ੨੭੯

**ਪਾਛੈ ਪਾਵੈ**=ਇਕਠੀ ਕਰਕੇ ਪਿਛੇ ਰਖੀ ਜਾਂਦਾ ਹੈ ਤੇ ਅਗੇ ਹੋਰ ਉਦਮ ਕਰਦਾ ਹੈ॥ **ਰਾਜੈ**=ਰਜਦਾ॥ **ਮਨੋਰਥ**=ਮਨੋਰਾਜ॥ **ਕਾਜੈ**=ਕਾਰਜਹਨ॥ **ਰੰਗਿ**=ਮੌਜ(ਪ੍ਰੇਮ)ਵਿਚ ॥ **ਬਿਬੇਕ**=ਵੀਚਾਰ॥ **ਵਖਿਆਨੀ**=ਕਹੀ ਹੈ ਇਹ ਗਲ ॥ **ਚੀਨਾ**=ਜਾਣਿਆ ਹੈ ॥ **ਘਟਿ**=ਜੀਵ॥੮॥੧੨॥ ਅਸਟ:-੧੩॥ **ਦੂਖਨ**=ਦੋਸ਼ ਲਗੌਣ ਨਾਲ,ਨਿੰਦਿਆਕਰਨਨਾਲ॥ **ਆਰਜਾ**=ਉਮਰ ॥ **ਹਤੇ**=ਮਾਰੇ ਹੋਏ ॥ **ਮੁਖੁ ਭਵੈ**=ਮੂੰਹ ਪ੍ਰਮਾਤਮਾਂ ਵਲੋਂ ਮੁੜ ਜਾਂਦਾ ਹੈ ਅਥਵਾ ਲਕਵਾ ਆਦਿਕ ਰੋਗ ਹੋ ਜਾਂਦੇ ਹਨ ॥ **ਲਵੈ**=ਬੋਲਦਾ ਹੈ॥ **ਤ੍ਰਿਗਦ**= ਟੇਢੀਆਂ ਜੂਨਾਂ ॥ **ਕਿਰਮਾਇ**=ਕੀੜੇ ਮਕੌੜੇ ਆਦਿਕ ॥

## ੨੮੦

***ਅਤਤਾਈ**=ਵੱਡਾ ਪਾਪੀ ਹੁੰਦਾ ਹੈ॥ **ਹੀਨੁ**=ਖਾਲੀ ਹੋ ਜਾਂਦਾ ਹੈ ॥ **ਬਿਜੋਗ**=ਦੁਖ ਹੁੰਦਾ ਹੈ ॥ **ਡਾਨੁ**=ਡੰਨ, ਸਜਾ ॥ **ਟਰੈ**=ਰਹਿਤ, ਖਾਲੀ ॥ **ਉਦਿਆਨ**=ਉਜਾੜਾਂ ਵਿਚ ॥ **ਥੋਥਾ**=ਖਾਲੀ ਹੈ । **ਮਿਰਤਕ**=ਮੁਰਦੇ ਦੀ ॥ **ਬਿਹੂਨ**=ਬਿਨਾਂ ॥ **ਪਾਵਕੁ**=ਅੱਗ ॥ **ਈਧਨਿ**=ਬਾਲਨ ਨਾਲ ॥ **ਧ੍ਰਾਪੈ**= ਰੱਜਦੀ । **ਬੂਆੜੁ**=ਦਾਣਿਆਂ ਤੋਂ ਖਾਲੀ ਤਿਲਾਂ ਦਾ ਬੂਟਾ॥ **ਦੁਹੇਲਾ**=ਦੁਖੀ ਹੁੰਦਾ ਹੈ॥ **ਮਿਥਿਆ**=ਝੂਠਾ ॥ **ਕਿਰਤੁ**=ਇਹ ਕਰਮ ॥ **ਬਿਗੜ**=ਕੋਝੇ ਰੂਪ ਵਾਲਾ ॥ **ਸਹਕਾਈਐ**=ਸਹਿਕਦਾ ਰਹਿੰਦਾ ਹੈ॥ **ਤ੍ਰਿਸਟੈ**=ਇਸਥਿਤ ਹੁੰਦਾ, ਟਿੱਕਦਾ ॥

## ੨੮੧

॥੮॥੧੩॥ਅਸਟ-੧੪॥ **ਸਿਆਨਪ**=ਚਤੁਰਾਈ॥ **ਸੁਰਿ ਜਨਹੁ**=ਉੱਤਮ ਪੁਰਸ਼ੋ ॥ **ਅਘਾਇ**=ਰੱਜਿਆ ॥ **ਸੰਗੁ**=ਵਿਕਾਰਾਂ ਦਾ ਦਲ॥ **ਬਿੰਦੁ**=ਪਲ ਭਰ ॥ **ਕਰ**=ਹਥਾਂ ਨਾਲ ॥ **ਗਨੀ**=ਗਿਣੀ ਦੇ ਹਨ ॥ **ਅਨਦਿਨੁ**=ਰਾਤ ਦਿਨ ॥ **ਨਿਰਬਾਨੁ**=ਨਿਰਬੰਧ, ਨਿਰਲੇਪ ਹੈ ॥ **ਸੀਝਿਆ**=ਸਫਲ ਹੋ ਗਿਆ ॥ **ਅਨ-**

---

*ਅਤਤਾਈ ਛੇ ਪਰਕਾਰ ਦੇ ਹੁੰਦੇ ਹਨ:-੧. ਕਿਸੇ ਦੇ ਮਕਾਨ ਨੂੰ ਅੱਗ ਲਾ ਦੇਣੀ॥ ੨. ਬੇ ਹਥਿਆਰੇ ਨੂੰ ਮਾਰ ਦੇਣਾ ॥ ੩. ਧਨ ਖੋਹ ਲੈਣਾ ॥ ੪. ਪਰਾਈ ਜ਼ਮੀਨ ਮੱਲ ਲੈਣੀ ॥ ੫. ਪਰਾਈ ਇਸਤ੍ਰੀ ਖੋਹ ਲੈਣੀ॥ ੬. ਜ਼ਹਿਰ ਦੇ ਕੇ ਮਾਰ ਦੇਣਾ॥

**ਦ੍ਰਿਸਟਿ** = ਨ ਨਜਰ ਔਣ ਵਾਲੇ ਸੂਖਮ ਜੀਵ ॥ **ਦ੍ਰਿਸਟਿ** = ਨਜ਼ਰ ਔਣ ਵਾਲੇ ਅਸਥੂਲ ਜੀਵ ॥ **ਆਗਿਆਕਾਰੀ** = ਹੁਕਮ ਵਿਚ ॥ **ਧਾਰੀ** = ਰਖੀ ਹੋਈ ਹੈ ॥

## ੨੯੨

**ਖੰਡ** = ਨਾਸ ਵੰਤ ॥ **ਧਾਰਨ** = ਧਾਰਨਾਂ ਨੂੰ ॥ **ਪਰਤਾਪ** = ਦੁਖਾਤੋਂ ਪਰੇਹੈ॥ **ਓਇ** = ਉਹ ਅਕਾਲ ਪੁਰਖ ॥ **ਸੁਖ ਨਿਧਾਨ** = ਸੁਖਾਂ ਦਾ ਖਜ਼ਾਨਾ ॥ **ਆਪਸ** = ਆਪਣੇ ਆਪ ਨੂੰ॥੮॥੧੪॥ਅਸ:-੧੫॥ **ਬਿਰਥਾ** = ਪੀੜਾ,ਦਿਲ ਦੀ ਹਾਲਤ ॥ **ਬਿਰਥਾ** = ਖਾਲੀ ॥ **ਸਾਉ** = ਸੌ ਵੇਰ ॥ **ਗਤਿ** = ਮੁਕਤੀ ਹੋਵੇਗੀ ॥ **ਮੋਹੈ** = ਮੋਹ ਸਕਦਾਹੈ ਪ੍ਰਮਾਤਮਾ ਨੂੰ ॥ **ਸੋਹੈ** = ਸੋਭਦੀ ਹੈ ॥ **ਦਰਬੈ** = ਧਨ ਹੈ ॥ **ਸੂਰਾ** = ਸੂਰਮਾਂ ॥ **ਕਲਾ** = ਸ਼ਕਤੀ ॥ **ਧਾਵੈ** = ਜਾ ਸਕਦਾ ਹੈ ॥ **ਦਾਤਾਰੁ** = ਦਾਤ੍ਹਾ ॥ **ਦੇਨਹਾਰੁ** = ਦਾਤਾ ਵਾਹਿਗੁਰੂ ॥ **ਥੰਮਨੁ** = ਥੰਮ੍ਹਾਂ ॥ **ਅਸਥੰਮਨੁ** = ਥਮ੍ਹਦਾ ਹੈ, ਆਸਰਾ ਹੈ ॥ **ਪਾਖਾਨੁ** = ਪੱਥਰ ॥ **ਨਾਵ** = ਬੇੜੀ ਤੇ ॥ **ਅੰਧਕਾਰ** = ਅੰਨ੍ਹੇਰੇ ਵਿਚ ॥ **ਦੀਪਕ** = ਦੀਵਾ ॥ **ਬਿਗਾਸੁ** = ਪ੍ਰਫੁਲਤ ॥ **ਮਹਾ ਉਦਿਆਨ** = ਭਾਰੀ ਜੰਗਲ ॥ **ਪ੍ਰਗਟਾਵੈ** = ਪ੍ਰਤੱਖਜ ਹੋ ਜਾਂਦੀ ਹੈ ॥ **ਬਾਛਉ** = ਮੰਗਦਾ ਹਾਂ ॥

## ੨੯੩

**ਪਤੰਗ** = ਪਤੰਗੇ ਦੀ ਨਿਆਈ (ਜੋ ਦੀਵੇ ਦੀ ਲਾਟ ਉਪਰ ਪੈ ਕੇ ਸੜ ਮਰਦਾ ਹੈ)। **ਵਖਰ** = ਸੌਦੇ ਨੂੰ ॥ **ਖੇਪ** = ਰਾਸ, ਪੂੰਜੀ ਨਾਮ ਰੂਪੀ ॥ **ਵਾਪਾਰੈ** = ਕਰਦਾ ਹੈ । **ਅਰਪਿ** = ਭੇਟਾਕਰਦੇਹ॥ **ਗਹੀ** = ਫੜੀਹੈ॥ **ਮਿਰਤਕ** = ਮੁਰਦੇਨੂੰ॥ **ਅਧਾਰ** = ਆਸਰਾ। **ਨਿਧਾਨ** = ਖਜ਼ਾਨੇ ॥ **ਲਹਣਾ** = ਫਲ ॥ **ਪਾਹਿ** = ਪਾਉਂਦਾ ਹੈ॥ **ਤਿਹੁ ਲੋਇ** = ਤਿੰਨਾਂ ਲੋਕਾਂ ਵਿਚ॥੮॥੧੫॥ਅਸਟ-:੧੬॥ **ਤ੍ਰਿਹੁ** = ਤਿੰਨਾਂ ਗੁਣਾਂ ਤੋਂ ॥ **ਬੀਨਾ** = ਵੇਖਣ ਵਾਲਾ ॥ **ਦਾਨਾ** = ਜਾਨਣ ਵਾਲਾ ॥ **ਗੰਭੀਰੁ** = ਅਡੋਲ ਹੈ ॥ **ਗਹੀਰੁ** = ਸਮੁੰਦਰ । **ਗਹਿਰ** = ਡੂੰਘਾ ਹੈ ॥ **ਸੁਜਾਨਾ** = ਚੰਗੀ ਤਰ੍ਹਾਂ ਜਾਨਣ ਵਾਲਾ, ਪ੍ਰਮਾਤਮਾਂ ॥

## ੨੯੪

**ਅਨਰਾਉ** = ਪ੍ਰੇਮ ਹੈ ॥ **ਕਰਿ** = ਹੱਥ ਵਿਚ ॥ **ਹਰਨ** = ਨਾਸ ਕਰਨਾ । **ਭਰਨ** = ਪਾਲਣਾ ਕਰਨਾ ਅਥਵਾ ਉਤਪਤੀ ਕਰਨਾ ॥ **ਨੇਤ੍ਰ ਫੋਰੁ** = ਅਖ ਦਾ ਫੁਰਨਾ ਹੈ।

**ਥੋਕ**=ਪਦਾਰਥ ॥ **ਅਵਗਾਹਿ**=ਢੂੰਡ ਢੂੰਡ ਕੇ, ਵੀਚਾਰ ਕਰਕੇ ॥ **ਸੂਤਿ**=ਹੁਕਮ ਰੂਪੀ ਸੱਤਾ ਵਿਚ ॥ **ਨਾਨਾ**=ਅਨੇਕ ਪ੍ਰਕਾਰ ਦੇ ॥ **ਧਾਰੇ**=ਆਸਰੇ ॥ **ਚਉਥੇ**=ਤੁਰੀਆ ਪਦ॥ **ਕਰਤੂਤਿ**=ਕਰਨੀ ॥ **ਮੂਲੁ**=ਅਧਿਸਟਾਨ ਪ੍ਰਮਾਤਮਾਂ ॥ **ਉਤਪਤਿ**=ਪੈਦਾ ਹੋਈ ਹੋਈ ਸ੍ਰਿਸਟੀ ॥ **ਨਿਰਮਲੀ**=ਨਿਰਮਲ ਕਰਨ ਵਾਲੀ ॥ **ਸਤਿ**=ਸੱਚਾ ॥ **ਬਿਸ੍ਵਾਸੁ**= ਨਿਸਚਾ ॥ **ਨਿਰਤਿ**=ਨਿਰਨਾ ਕਰਕੇ ॥

## ੨੯੫

**ਮਿਤਿ**=ਮਰਯਾਦਾ॥ **ਕੀਆ**=ਕੀਤਾ ਹੋਇਆ ਜੀਵ॥ **ਬਿਸਮਨ ਬਿਸਮ**= ਹੈਰਾਨਤੋਂਹੈਰਾਨ॥ **ਬਿਸਮਾਦ**=ਅਸਚਰਜ ਰੂਪ॥੮॥੧੬॥ਅਸਟ:੧੭॥ **ਪਰਸਨਹਾਰ**= ਛੋਹਣ ਵਾਲੇ ॥ **ਪੇਖਨਹਾਰ**=ਵੇਖਣ ਵਾਲੇ ॥ **ਬਕਤਾ**=ਆਖਣ ਵਾਲਾ ॥ **ਸੁਰਤਿ**= ਪ੍ਰੀਤੀ ॥ **ਤਤੁ**=ਸੱਚਾ ॥ **ਬਸਾਨਾ**=ਵੱਸਦਾ ਹੈ॥ **ਗਡਾਈ**=ਮਿਲਾਈ॥ **ਬਿਬੇਕ**= ਗਿਆਨ॥ **ਸਮਾਰੈ**=ਸਿਮਰਦਾ ਹੈ ॥ **ਸਰਪਰ**=ਅਵੱਸ; ਨਿਸਚੇ ਕਰਕੇ ॥ **ਕੀਰੀ**= ਕੀੜੀ ॥ **ਕਲ**=ਸ਼ਕਤੀ ॥ **ਲਾਖੈ**=ਲਖਾਂ ॥

## ੨੯੬

**ਅਲਖ ਵਿਡਾਣੀ**=ਨ ਸਮਝਿਆ ਜਾਣ ਵਾਲਾ ਅਚਰਜ ਰੂਪ ॥ **ਧ੍ਰਪੀਐ**=ਤ੍ਰਿਪਤ ਕਰੀਏ ॥ **ਸਦ ਕਾਮ**=ਸਦਾ ਦਾ ਕੰਮ ਹੈ॥ **ਆਤਮ ਕੈ ਚਾਇ**= ਮਨ ਦੀ ਖੁਸੀ ਨਾਲ ॥ **ਹੋਵਤ**=ਠੀਕ ਹੁੰਦਾ ਜਾਣਦੇ ਹਨ ॥ ੮ ॥ ੧੭ ॥ ਅਸਟ:-੧੮ ॥ **ਸਤਿਪੁਰਖੁ**=ਪ੍ਰਮਾਤਮਾਂ ॥ **ਹਿਰੈ**=ਦੂਰ ਕਰਦਾ ਹੈ ॥ **ਹਾਟੈ**=ਹਟ ਜਾਂਦਾ ਹੈ ॥ **ਸਮਾਰੈ**=ਸੰਭਾਲਦਾ ਹੈ ॥ **ਨਿਹਕਾਮੀ**=ਇਛਿਆ ਰਹਿਤ ॥

## ੨੯੭

**ਬੀਸ ਬਿਸਵੇ**=ਪੂਰੇ ਤੌਰ ਤੇ, ਨਿਸਚੇ ਕਰਕੇ ॥ **ਸਹਸ**=ਹਜ਼ਾਰਾਂ ॥ **ਪਰਸਤ**= ਛੂਹ ਕੇ ॥ **ਗਤਿ ਨਿਰਮਲ ਰੀਤਿ**=ਨਿਰਮਲ ਰਹਿਣੀ ਦੀ ਪ੍ਰਾਪਤੀ ਹੋ ਜਾਂਦੀ ਹੈ ॥ **ਭੇਟਤ**=ਮਿਲਕੇ ॥ **ਰਵੈ**=ਜਪੀਦਾ ਹੈ ॥ **ਗਵੈ**=ਜਾਂਦਾ ਹੈ ॥ **ਕਰਨ**=ਕੰਨ ॥ **ਆਘਾਨੇ**=ਤ੍ਰਿਪਤ ਹੋ ਗਏ ॥ **ਅਖਓ**=ਨਾਸ ਰਹਿਤ ਹੈ ॥ **ਮੰਤ੍ਰ**=ਉਪਦੇਸ਼ ॥ **ਬਿਬੇਕ**=ਗਿਆਨਵਾਨ ॥ **ਬੋਲ**=ਗੁਰੂ ਦੇ ਬਚਨਾਂ ਅਥਵਾ ਪਰਉਪਕਾਰਾਂ ਨੂੰ ॥

**ਬੰਦਨ**=ਨਮਸਕਾਰ॥ **ਗੁਣਤਾਸ**=ਗੁਣਾਂ ਦਾ ਖਜਾਨਾ॥ **ਬਿਆਧਿ**=ਰੋਗ॥ **ਖੈ**=ਨਾਸ ਹੋ ਕੇ॥ **ਰਵਿਆ**=ਮਿਲਿਆ ਹੋਇਆ ਹੈ॥

## ੨੮੮

**ਕਲ ਧਾਰੀ**=ਸਕਤੀ ਧਾਰਨ ਕੀਤੀ ਹੋਈ ਹੈ॥੮॥੧੮॥ ਅਸਟ:-੧੯ **ਬਿਖਿਆ**=ਮਾਇਆ॥ **ਸਾਰੁ**=ਸ੍ਰੇਸਟ ਹੈ॥ **ਉਰਿਧਾਰਹੁ**=ਧਾਰਨ ਕਰੋ॥ **ਗਹਹੁ**=ਫੜੋ॥ **ਵਥੁ**=ਵਸਤੂ॥ **ਸੰਚਹੁ**=ਇਕੱਤ੍ਰ ਕਰੋ॥ **ਭਗਵੰਤ**=ਭਾਗਾਂ ਵਾਲੇ॥ **ਬਾਛਹਿ**=ਚਾਹੁੰਦਾ ਹੈਂ॥ **ਅਵਖਧੁ**=ਹਰੀ ਨਾਮ ਰੂਪ ਦਵਾਈ॥ **ਨਿਧਾਨ**=ਖਜ਼ਾਨਿਆਂ॥ **ਮਹਿ**=ਵਿਚੋਂ॥ **ਪਰਬੋਧਹੁ**=ਉਪਦੇਸੋ, ਸਮਝਾਓ॥ **ਠਾਇ**=ਅਪਣੇ ਟਿਕਾਣੇ ਸਰੂਪ ਵਿਚ॥ **ਕਲਿ**=ਕਲਜੁਗ॥ **ਤਾਤੀ**=ਦੀ ਕ੍ਰਿਆ ਤੱਤੀ ਹੈ, ਸਾੜਨ ਵਾਲੀ ਹੈ॥ **ਸੁਤ**=ਪੁੱਤ੍ਰ॥ **ਬਨਿਤਾ**=ਇਸਤ੍ਰੀ॥ **ਸਨਾਥਾ**=ਸਫਲਾ ਹੋਇਆ॥ **ਅਸੁ**=ਘੋੜੇ॥ **ਹਸਤੀ**=ਹਾਥੀ॥ **ਡੰਫੁ**=ਪਾਖੰਡ ਦਿਖਾਵਾ॥

## ੨੮੯

**ਕਿਲਬਿਖ**=ਪਾਪ॥ **ਸਾਰ ਭੂਤ**=ਨਿਚੋੜ, ਸਿਧਾਤ ਰੂਪ॥ **ਹਉਮੈ ਬਿਖੁ**=ਹੰਕਾਰ ਦੀ ਜ਼ਹਿਰ॥ **ਫੈਲੁ**=ਫੈਲੀ ਹੋਈ॥ **ਸੰਚਿ**=ਇਕਠੀ ਕਰ ਕੇ॥ **ਨਿਰੰਤਰਿ**=ਅੰਦਰ॥ **ਆਹਿ**=ਚਾਹ॥ **ਪਰਾਛਤ**=ਪਾਪ॥੮॥੧੯॥ਅਸਟ:-੨੦॥ **ਜਾਚਕ**=ਮੰਗਤਾ॥ **ਸੁਭਰ ਭਰੇ**=ਨਕਾ ਨਕ ਭਰੇ ਹਨ॥ **ਆਨ**=ਹੋਰ॥ **ਘਾਲ ਨ ਭਾਨੈ**=ਕੀਤੀ ਹੋਈ ਮੇਹਨਤ ਨਹੀਂ ਮਾਰਦਾ॥

## ੨੯੦

**ਜੀਵਨ ਜੀਆ**=ਜੀਵਾਂ ਦਾ ਜੀਵਨ ਹੈ॥ **ਲਾਖੈ**=ਜਾਣਦਾ ਹੈ। **ਭਗਤਿ ਭਾਇ**=ਪ੍ਰੇਮਾ ਭਗਤੀ ਕਰਕੇ॥ **ਕਲਿਆਣ**=ਮੁਕਤੀਆ; ਖੁਸ਼ੀਆਂ॥ **ਬੂਡਤ**=ਡੁੱਬਦਾ॥ **ਗੁਨਤਾਸੁ**=ਗੁਣਾਂ ਦਾ ਖਜ਼ਾਨਾ॥ **ਸੁਆਉ**=ਲਾਭ ਹੈ॥ **ਵਛਲ**=ਪਿਆਰਾ ਹੈ॥ **ਘਟਾ**=ਜੀਵਾਂ ਦੀ॥ **ਹੀਤ**=ਪ੍ਰੇਮ॥ **ਕਾਪਰ**=ਕਪੜੇ॥ **ਸੰਗੀਤ**=ਰਾਗ ਆਦਿਕ, (ਪ੍ਰਾਪਤ ਕਰ ਲੈ)॥੮॥੨੦॥ ਅਸ: ੨੧॥ **ਸਰਗੁਨ**=ਤਿੰਨ ਗੁਣਾਂ ਸਹਿਤ, ਦੇਹ ਧਾਰੀ ਹੋ ਕੇ॥ **ਨਿਰਗੁਨ**=ਤਿੰਨ ਗੁਣਾ ਰਹਿਤ

**ਨਿਰੰਕਾਰ**=ਅਕਾਰ ਰਹਿਤ ਹੈ ॥ **ਸੁੰਨ**=ਅਫੁਰ, ਨਿਰ ਵਿਕੱਲਪ ॥ **ਜਾਪਿ**= ਜਾਣਦਾ ਹੈ ॥ **ਅਕਾਰੁ**=ਪਾਸਾਰਾ ॥ **ਦ੍ਰਿਸਟੇਤਾ**=ਨਜ਼ਰ ਆਉਂਦਾ ॥ **ਕਹ ਤੇ**= ਕਿਸ ਤੋਂ ਕਿਥੋਂ ? **ਕਮਾਤਿ**=ਕਰਦਾ ਸੀ ॥ **ਬਰਨੁ**=ਰੰਗ ॥ **ਹਰਖ**=ਖ਼ੁਸ਼ੀ ॥

## ੨੯੧

**ਵਰਤੀਜਾ**=ਵਰਤ ਰਿਹਾਂ ਹੈ ॥ **ਕੇਵਲ ਧਨੀ**=ਇਕੱਲਾ ਹੀ ਮਾਲਕ (ਆਪ)॥**ਕਹੁ**=ਦਸੋ?**ਗਨੀ**=ਗਿਣੀਏ ॥**ਸਹਜ ਸੁਭਾਇ**=ਅਫੁਰ, ਆਪੇ ਵਿਚ ਸੀ॥ **ਸਿਵ**=ਜੀਵ ॥**ਸਕਤਿ**=ਮਾਇਆ ਦੀ ਕਲਪਣਾਂ ਕਿਥੇ ਸੀ ॥**ਕਤ**=ਕਿਸਤੋਂ॥**ਆਪਨ ਆਸਨ**=ਸੁੰਨ ਸਮਾਧੀ ਵਿਚ ॥ **ਕਹਾ**=ਕਿਸਨੂੰ ॥ **ਬਿਨਾਸਨ**=ਨਾਸ਼ ਕਰਦੇ ਸਨ ॥ **ਉਪਰਜਾ**=ਪੈਦਾ ਕੀਤਾ ॥ **ਪੁਰਖ ਪਤਿ**=ਪੁਰਸ਼ਾਂ ਦਾ ਮਾਲਕ, ਵਾਹਿਗੁਰੂ ॥ **ਜਹ**=ਜਿਸ ਸਮੇਂ ।| **ਅਭਿਮਾਨ**=ਅਪਮਾਨ ॥ **ਨਿਰਬਾਨ**=ਨਿਰਲੇਪ,ਵਾਹਿਗੁਰੂ॥ **ਕੀਸ**=ਕਿਸਨੂੰ ॥ **ਪਰਬੀਨ**=ਚਤਰ ਸੀ॥ **ਚੀਨ**=ਜਾਣਦਾ ਹੈ ॥ **ਉਰਿਧਾਰੈ**= ਹਿਰਦੇ ਵਿਚ ਧਾਰਨ ਕਰਦਾ ਸੀ ਅਰਥਾਤ ਅਫੁਰ ਹੀ ਸੀ ॥ **ਚੇਰਾ**=ਚੇਲਾ, ਦਾਸ ॥ **ਬਿਸਮਨ**=ਅਸਚਰਜ ਨੂੰ ਵੇਖ ਕੇ ਅਸਚਰਜ ਹੋ ਰਹੀ ਹੈ ।| **ਅਛੇਦ**=ਛੇਦ ਰਹਿਤ, ਅਬਿਨਾਸੀ ॥ **ਪਤੀਆਰਾ**=ਭਰੋਸਾ ਕਰਨ ਵਾਲਾ ਸੀ ॥ **ਪਹੂਚਾ**= ਪਹੁੰਚ ਰਿਹਾ ਹੈ ॥

## ੨੯੨

**ਪਰਪੰਚੁ**=ਸ੍ਰਿਸਟੀ ਦਾ ॥ **ਤਹ**=ਤਦੋਂ ॥ **ਤਿਹੁ**=ਤਿੰਨ (ਰਜੋ,ਤਮੋ,ਸਤੋ) **ਬਿਸਥਾਰੁ**=ਖਿਲਾਰਾ ॥**ਕਹਾਵਤ**=ਅਖਵੌਣ ਲਗ ਪਏ ॥**ਬੰਛਾਵਤ**=ਚਾਹੁੰਦਾ ਹੈ॥ **ਆਲ**=ਘਰ ਦੇ ॥ **ਜੰਜਾਲ**=ਧੰਧੇ ॥ **ਭਾਰ**=ਦੁਖ ॥ **ਬਖ੍ਯਾਨ**= ਕਥਨ ਕੀਤੇ ਹਨ ॥ **ਸੰਕੋਚੈ**=ਇਕਠਾ ਕਰੇ, ਭਾਵ ਪਰਲੈ ਕਰੇ ॥ **ਅਬਿਗਤੁ**= ਨਾਸ ਰਹਿਤ, ਵਾਹਿਗੁਰੂ ॥ **ਸੰਤ ਪਰਤਾਪਿ**=ਸੰਤਾਂ ਦੀ ਸੋਭਾ ਲਈ ॥ **ਧਨੀ**= ਮਾਲਕ ਹੈ॥ **ਨਿਰਜੋਗ**=ਨਿਰਲੇਪ ਹੈ ॥ **ਖੇਲ ਖਿਲਾਵੈ**=ਮਾਇਆ ਦੀਆਂ ਖੇਡਾਂ ਖਿਡਾਉਂਦਾ ਹੈ ॥ ੮ ॥ ੨੧ ॥ ਅਸਟ:੨੨॥ **ਕਹ**=ਕਿਥੇ ? **ਦ੍ਰਿਸਟਾਰ**=ਦਿਸਦਾ ਹੈ ॥ **ਸਮਦਰਸੀ**=ਸਭ ਨੂੰ ਇਕੋ ਜਿਹਾ ਦੇਖਣ ਵਾਲਾ ॥ **ਤਤ ਕਾ ਬੇਤਾ**=

ਗਿਆਨ ਵਾਨ; ਬ੍ਰਹਮ ਦੇ ਜਾਨਣ ਵਾਲਾ ਹੈ॥ **ਜੇਤਾ**=ਜਿਤਣ ਵਾਲਾ ਹੈ॥ **ਬਿਸ੍ਵਾਸੁ**=ਭਰੋਸਾ॥ **ਇਹ**=ਇਸ॥

## ੨੯੩

**ਸੁਹੇਲੇ**=ਸੁਖੀ ॥ **ਪ੍ਰਾਨ**=ਪ੍ਰਾਣੀ ਦੇ ॥ **ਸੁਆਉ**=ਪ੍ਰਯੋਜਨ ਹੈ॥ **ਦੀਖਿਆ**=ਸਿਖਿਆ ॥ **ਪਰੀਖਿਆ**=ਜਾਣਿਆ (ਪਰਖਿਆ) ਹੈ ॥ **ਖੇਪ**=ਵਣਜੀ ਹੋਈ ਵਸਤ (ਸੁਭ ਗੁਣਾਂ ਦੀ)॥ **ਤਿਸਤੇ**=ਉਸ ਕਾਲ ਤੋਂ ॥ **ਠਾਢਾ**=ਖੜ੍ਹਾ ਹੈ॥ **ਸੂਰਾ**=ਸੂਰਮਾਂ॥ **ਅਮਰਾ ਪਦੁ**=ਆਤਮ ਪਦ ॥੮॥੨੨॥ਅਸਟ.੨੩॥ **ਅੰਜਨੁ**=ਸੁਰਮਾਂ ॥ **ਭੇਟਿਆ**=ਮਿਲਿਆ ॥ **ਨਾਨਾ ਦ੍ਰਿਸਟਾਹਿ**=ਕਈ ਤਰ੍ਹਾਂ ਦੇ ਦਿਸਦੇ ਹਨ ॥ **ਅਨਹਤ**=ਲਗਾਤਾਰ ॥ **ਨਾਦ**=ਵਾਜੇ (ਓਹੰ ਸੋਹੰ) ॥ **ਬਿਸਮਾਦ**=ਕੌਤਕ ॥ **ਧਰਨਿ**=ਧਰਤੀ ਵਿਚ॥ **ਪਇਆਲ**=ਪਤਾਲ ਵਿਚ॥

## ੨੯੪

**ਸਸੀਅਰ**=ਚੰਦਰਮਾਂ ॥ **ਸੂਰ**=ਸੂਰਜ ॥ **ਨਖ੍ਯਤ੍ਰ**=ਤਾਰਿਆ ਵਿਚ॥ **ਕਲਾ**=ਸਕਤੀਆਂ ॥ **ਓਤਿ ਪੋਤਿ**=ਤਾਣੇ ਪੇਟੇ ਵਿਚ॥ **ਬਿਸਾਸੁ**=ਨਿਸਚਾ ਹੈ॥ **ਏਕੰਕਾਰ**=ਇਕ ਰੂਪ ਹੋ ਜਾਂਦਾ ਹੈ॥ **ਅੰਤਰ ਗਤਿ**=ਅੰਦਰ ਖਾਨੇ॥ **ਸਰਬ ਭੂਤ**=ਸਭ ਰੂਪਾਂ ਵਿਚ ॥ **ਤਨਾ**=ਸਰੀਰ (ਸਰੂਪ) ਹੈ ॥ **ਮਧਿ**=ਵਿਚ ਹੈ ॥ **ਅਲਿਪਤੋ**=ਵਖਰਾ॥ **ਓਰੈ**=ਉਰੇ, ਉਸ ਤੋਂ ਬਿਨਾਂ॥ **ਨੀਕੀ**=ਚੰਗੀ ਹੈ॥

## ੨੯੫

**ਪ੍ਰਸਾਦਿ**=ਕਿਰਪਾ ਨਾਲ॥ **ਸੁਆਉ**=ਲਾਭ ਹੈ ॥੮॥੨੩॥ਅਸਟ: ੨੪॥ **ਚਿੰਦ**=ਚਿੰਤਾ ॥ **ਅਨਿਤ**=ਨਾਸ ਹੋ ਜਾਣ ਵਾਲੀ॥ **ਤਰੰਗ**=(ਤ੍ਰਿਸ਼ਨਾ ਦੀਆਂ) ਲਹਿਰਾ ਨੂੰ ॥ **ਖੇਮ**=ਸਦਾ ਸੁਖ ॥ **ਕੁਸਲ**=ਪ੍ਰਸੰਨਤਾ ॥ **ਸਹਜ**=ਸ਼ਾਤੀ ॥ **ਨਿਵਾਰਿ**=ਦੂਰ ਕਰਕੇ॥ **ਅਮੁਲੀਕ**= ਅਮੋਲਕ॥ **ਨਿਸਤਾਰ**=ਤਾਰ ਦੇਵੇਗਾ॥ **ਅਨਾਹਦੁ**=ਇਕ ਰਸ॥ **ਗਾਜੈ**=ਉਚਾਰਨ ਕਰਦਾ ਹੈ॥ **ਮਹਾਂਤ**=ਮਹਾਤਮਾ ਦੇ॥ **ਰੇਨ**=ਚਰਨ ਧੂੜ॥ **ਆਲ**=ਘਰ ਦੇ॥ **ਜੰਜਾਲ**=ਧੰਧੇ ॥ **ਖੇਪ**=ਰਾਸ, ਕਾਰ॥
ਹੇਠਲੀਆਂ ਚਾਰ ਪੌੜੀਆਂ ਵਿਚ ਏਸ ਬਾਣੀ ਦੇ ਪੜ੍ਹਨ ਸੁਣਨ ਦਾ ਮਹਾਤਮ ਕਥਨ ਕੀਤਾ ਹੈ:-
**ਨਿਧਾਨ**=ਨਿਧਾਂ ਦਾ ਖਜਾਨਾਂ ॥ **ਲੋਇ**=ਲੋਕਾਂ ਵਿਚ ॥ **ਨਵ ਨਿਧਿ**=

ਨੌ ਨਿਧੀਆਂ ॥

## ੨੯੬

**ਚਾਰਿ ਪਦਾਰਥ**=ਕਾਮ, ਅਰਥ, ਮੋਖ, ਭੋਗ ॥ **ਮਧਿ**=ਵਿਚ ਹੁੰਦਿਆਂ ॥ **ਤਤ ਕਾ ਬੇਤਾ**=ਅਸਲੀਅਤ ਦੇ ਜਾਨਣ ਵਾਲਾ ॥ **ਸਮ ਦਰਸੀ**=ਇਕ ਸਾਰ ਵੇਖਣ ਵਾਲਾ ਹੈ ॥ **ਤਿਸੁ ਜਨ ਕੈ**=ਇਹ ਫਲ ਓਸ ਪਾਠ ਕਰਨ ਵਾਲੇ ਨੂੰ ਪ੍ਰਾਪਤ ਹੁੰਦੇ ਹਨ ਜੇਹੜਾ:- **ਮੁਖਿ ਭਨੈ**=ਇਸ ਨੂੰ ਮੂੰਹ ਤੋਂ ਉਚਾਰਨ ਕਰੇ ॥ **ਬਚਨ ਮਨਿ ਸੁਨੇ**=ਜੇਹੜਾ ਮਨ ਲਾ ਕੇ ਬਚਨਾਂ (ਏਸ ਪਾਠ) ਨੂੰ ਸੁਣਨਾ ਕਰੇ ॥ **ਇਹੁ ਨਿਧਾਨੁ**= ਇਹ (ਸੁਖਮਨੀ ਬਾਣੀ ਨਾਮ ਦਾ) ਖਜ਼ਾਨਾ ॥ **ਕੋਇ**=ਜੋ ਕੋਈ ॥ **ਗਤਿ**=ਮੁਕਤੀ ॥ **ਧੁਨਿ ਬਾਨੀ**=ਏਸ ਬਾਣੀ ਦੇ ਪਾਠ ਨਾਲ ਗੋਬਿੰਦ ਦੇ ਗੁਣ ਅਰ ਨਾਮ ਬਾਣੀ ਦੀ ਧੁਨੀ ਹੁੰਦੀ ਹੈ ॥ **ਮਤਾਂਤ**=ਸਿਧਾਂਤ ॥ **ਬਿਸ੍ਰਾਮ**=ਵਸਦਾ ਹੈ ॥ **ਕਰਮ**=ਚੰਗੇ ਭਾਗ ॥ **ਗੁਨਿ**=ਗੁਣਾਂ ਕਰਕੇ ॥ **ਸੁਖਮਨੀ**=ਸੁਖਾਂ ਦੀ ਮਣੀ (ਰਤਨ) ਇਸ ਦਾ ਨਾਮ ਹੈ ॥ ਲਿਖਿਆ ਹੈ ਕਿ ਇਸ ਦੇ ਪਾਠ ਸੁਨਣ ਨਾਲ ਜਹਾਂਗੀਰ ਬਾਦਸਾਹ ਦੇ ਵਜੀਰ ਵਜ਼ੀਰ ਖਾਂ ਦਾ ਜਲੋਧਰ ਰੋਗ ਹਟ ਗਿਆ ਸੀ ॥ **ਥਿਤੀ ਗਉੜੀ**=੧੪ ਥਿੱਤਾਂ, ਮਸਿਆ ਅਤੇ ਪੂਰਨਮਾਂ ਦੁਆਰਾ ਗਉੜੀ ਰਾਗ ਵਿਚ ਉਪਦੇਸ ਹੈ ॥ ਜਲਿ ਥਲਿ:-**ਮਹੀਅਲਿ**=ਧਰਤੀ ਆਕਾਸ਼ ਵਿਚ ॥ **ਕਰਉ**=ਕਰਦਾ ਹਾਂ ॥ **ਧਿਆਇ**=ਧਿਆਨ ਧਰਕੇ ॥ **ਹਰਨ**=ਨਾਸ ਕਰਨ ਵਾਲਾ ॥ **ਭੁਗਤਾ**=ਭੋਗਣ ਵਾਲਾ । **ਜਾਇ**=ਥਾਂ ॥ **ਦੁਤੀਆ ਭਾਉ**= ਦੂਜਾ ਭਾਵ ॥ **ਦੁਰਮਤਿ**=ਖੋਟੀ ਮਤ ॥ **ਮੀਤ**=ਹੇ ਮਿਤ੍ਰ ॥

## ੨੯੭

**ਭਾਉ ਭਗਤਿ**=ਪ੍ਰੇਮਾ ਭਗਤੀ ਦਾ ॥ **ਪਰਵੇਸ**=(ਤੁਹਾਡੇ ਅੰਦਰ) ਵਾਸਾ ਹੋਵੇਗਾ ॥ **ਤੋਟਾ**=ਘਾਟਾ ॥ **ਹਿਰੈ**=ਦੂਰ ਹੋਵੇ ॥ **ਸੰਚਵੈ**=ਇਕੱਠਾ ਕਰੇ ॥ ੨ ॥ **ਤੀਨਿ**=ਤਿੰਨ (ਜਾਗਰਤ, ਸੁਪਨ, ਸੁਖੋਪਤ) ਤਥਾ ਰਜੋ, ਤਮੋ, ਸਤੋ ॥ **ਤੁਰੀਆ**=ਸਹਜ ਅਵਸਥਾ ॥ **ਤ੍ਰੈ ਗੁਣ**=ਤਿੰਨ ਗੁਣ ॥ **ਬਿਖੈ ਫਲ**= ਵਿਸਿਆਂ ਦਾ ਫਲ ਪ੍ਰਾਪਤ ਹੁੰਦਾ ਹੈ ॥ **ਸੰਘਾਰੈ**=ਮਾਰਦੀ ਹੈ ॥ **ਮੀਚੁ**=ਮੌਤ ॥ **ਆਧਿ**=ਮਨ ਦੇ ਰੋਗ ॥ **ਬਿਆਧਿ**=ਸਰੀਰ ਦੇ ਰੋਗ ॥ **ਉਪਾਧਿ**=ਉਪਰਲੇ

ਰੋਗ-ਸਰਾਪ ਆਦਿਕ ॥ **ਰਸ**=ਸੁਆਦਾਂ ਦੇ ਕਾਰਨ ॥ **ਤਾਪ**=ਦੁਖ ॥ **ਬੂਡਤ ਘਣੋ**=ਡੁਬਦੇ ਹਨ ਬਹੁਤੇ ॥ **ਅਸਟ**=ਅੱਠ ॥ ੩ ॥ **ਚਤੁਰਥਿ**= ਚੌਥੀ ਥਿੱਤ ਦੁਆਰਾ ਉਪਦੇਸ਼ ॥ **ਖੇਮ**=ਰਖਿਆ ॥ **ਹੁਟੈ**=ਹਟ ਜਾਂਦੀ ਹੈ ॥ **ਦਾਰਿਦ**=ਗਰੀਬੀ ॥ **ਸੁਰਿ ਨਰ**=ਚੰਗੇ ਪੁਰਸ਼ ॥ **ਰਵਾਲ**=ਚਰਨ ਧੂੜੀ ॥ ੪ ॥ **ਪੰਚ ਬਿਕਾਰ**=ਕਾਮ ਆਦਿਕ ਪੰਜ ਖੋਟ ॥ **ਪੰਚ ਪ੍ਰਧਾਨ**=ਸ੍ਰੇਸਟ ਆਗੂ ॥ **ਤੇ**=ਉਹ ਹਨ ॥ **ਜਿਹ**=ਜਿਸ ਨੇ ॥ **ਪਰਪੰਚੁ**=ਛਲ ਰੂਪ ਸੰਸਾਰ ਨੂੰ ॥ **ਕੁਸਮ**=ਫੁੱਲਾਂ ਦੀ ॥ **ਬਾਸ**=ਸੁਗੰਧੀ ਵਤ ॥ **ਬਹੁ ਰੰਗੁ ਘਣੇ**=ਬਹੁਤ ਸੰਘਣੇ ਰੰਗ ਵਤ ॥ **ਬਲਬੰਚੁ**=ਇਹ ਵਲ ਛਲ ਵਾਲਾ ਸੰਸਾਰ ਮਿਥਿਆ ਹੈ ॥ **ਜਾਪੈ**= ਜਪਦਾ ॥ **ਬੇਧਿਓ**=ਡੁੱਬਾ (ਮਿਲਿਆ) ਹੋਇਆ ਹੈ ॥ **ਰਸ**=*ਸਵਾਦਾਂ ਵਿਚ ॥ **ਬਿਬੇਕ**=ਗਿਆਨ ਦੀ ॥ **ਲਿਪਤ**=ਲਿਪਾਇਮਾਨ (ਨਹੀਂ ਹੁੰਦੇ) ॥ **ਰੰਚ**=ਤਿਲ ਮਾਤਰ । **ਖਟ**=ਛੇ ॥

## ੨੯੮

**ਖਸਟਮਿ**=ਛੇਵੀ ਥਿੱਤ ਦੁਆਰਾ ਉਪਦੇਸ਼ਦੇ ਹਨ ॥ **ਸੇਖ**=ਸ਼ੇਸ਼ ਨਾਗ ॥ **ਸੁਕ**=ਸੁਖਦੇਵ ਮੁਨੀ ॥ **ਗੀਧੇ**=ਗਿੱਜੇ (ਭਿੰਨੇ) ਹੋਏ ॥ **ਬੀਧੇ**=ਮਿਲੇ ਹੋਏ ॥ **ਹਿਰੈ** ਵੇ ॥ ੬ ॥ **ਸੁਭਾਇ**=ਪ੍ਰੇਮ ਨਾਲ ॥ **ਸਪਤਮਿ**=ਸਤਵੀ ਥਿਤ ਦੁਆਰਾ ॥ **ਟੂਟਿ**=ਮੁੱਕ ॥ **ਭਵਜਲੁ**=ਸੰਸਾਰ ਸਮੁੰਦਰ ਤੋਂ ॥ **ਚਿੰਦਿਆ**= ਇੱਛਤ ॥ **ਕੰਕਰੁ**=ਦੂਤ ॥ **ਜੋਹਿ**=ਵੇਖ ॥ **ਅਸਟ**=ਅੱਠ ॥ **ਨਿਰੋਧਰ**= ਨਿਸਚੇ ਕਰਕੇ ਉਧਾਰ ਕਰਨ ਵਾਲਾ ॥ **ਮੰਤ**=ਮੰਤ੍ਰ, ਜਾਪ ਹੈ ॥ **ਬਿਸੇਖ**=ਅਪ੍ਰੋਖ, ਸ੍ਰੇਸ਼ਟ ॥ ੮ ॥ **ਨਵੇ ਛਿਦ੍ਰ**=ਨੌ ਛੇਕ (ਗੋਲਕਾਂ) ॥ **ਅਪਵੀਤ**=ਅਸ਼ੁੱਧ ਹਨ ॥ **ਬਿਪਰੀਤ**=ਉਲਟੀ ਰੀਤ, ਬੇਮੁਖਾਂ ਵਾਲੇ ਕੰਮ ॥ **ਪਰ ਤ੍ਰਿਅ**=ਪਰਾਈ ਇਸਤ੍ਰੀ ॥ **ਰਮਹਿ**=ਭੋਗਦੇ ਹਨ ॥ **ਬਕਹਿ**=ਬੋਲਦੇ (ਕਰਦੇ) ਹਨ ॥ **ਉਦਰ**= ਪੇਟ ॥ **ਨਿਵਰੈ**=ਦੂਰ ਹੁੰਦੀ ॥ ੯ ॥ **ਤਤ ਸੋਇ**=ਉਹ ਖੋਟਾ ਸੁਭਾਵ ਹੀ ਰਿਹਾ ॥

---

*ਸਵਾਦ ਪੰਜ ਤਰ੍ਹਾਂ ਦੇ ਹੁੰਦੇ ਹਨ:—੧. ਸਬਦ । ੨. ਸਪਰਸ । ੩. ਰੂਪ ॥ ੪. ਰਸ । ੫. ਗੰਧ ।

## ੨੯੯

**ਹਸਤ**=ਹੱਥ ॥ **ਸੰਜਮੁ**=ਤਰੀਕਾ ॥੧੦॥ **ਬਿਸਮਾਦੁ**=ਅਸਚਰਜ ਹੈ॥ **ਇੰਦ੍ਰੀ**=ਨੌ ਇੰਦਰੇ ॥ **ਬਰਤੁ**=ਵਰਤ (ਇਕਾਦਸ਼ੀ ਦਾ) ॥ **ਧਾਵਤ**=ਦੌੜਦੇ ਨੂੰ॥੧੧॥ **ਭੇਟੇ**=ਮਿਲੇ॥ **ਪਾਨ**=ਪੀਉ॥ **ਪੰਚ ਭੂ ਆਤਮਾ**=ਪੰਜਾਂ ਸਤੋਗੁਣੀ ਤਤਾਂ ਵਾਲਾ ਮਨ॥ **ਪੋਖੈ**=ਤ੍ਰਿਪਤ ਕਰੇ, ਭਰੇ ॥ **ਰਮਤ**=ਜਪ ਕੇ ॥ ੧੨ ॥ **ਤੀਨਿ ਤਾਪ**=ਆਧਿ, ਬਿਆਧਿ, ਉਪਾਧਿ ਤਿੰਨ ਤਰ੍ਹਾਂ ਦੇ ਰੋਗ ਲਗੇ ਹੋਏ ਹਨ॥ **ਹਰਖ**=ਖੁਸੀ॥ **ਦੀਰਘ**=ਵਡਾ॥ **ਆਸਾਧਿਓ**=ਨ ਸਾਧਿਆ ਜਾਣ ਵਾਲਾ ਹੈ॥ **ਸੂਮੁ**=ਦੁਖ॥੧੩॥ **ਚਿੰਦ**=ਚਿੰਤਾ॥੧੫॥

## ੩੦੦

॥੧੬॥ **ਗਹੀ**=ਫੜੀ ਹੈ ॥ **ਰਵਨ**=ਸਿਮਰਨ ਨਾਲ ॥ **ਚਿੰਦੇ**= ਇਛਤ॥ **ਕਿਲਬਿਖ**=ਪਾਪ॥ **ਹਲਤਿ ਪਲਤਿ**=ਲੋਕ ਪ੍ਰਲੋਕ ਵਿਚ॥ **ਮਾਇ** =ਮਾਇਆ ॥ **ਸੁਰਤਾ**=ਸੂਝਵਾਲਾ, ਬ੍ਰਿਤੀ ਵਾਲਾ ॥ **ਰਵਾਲ**=ਚਰਨ ਧੂੜੀ ਹੈ॥ ਵਾਰ ਮ: ੪ ॥ ਸਤਿਗੁਰੁ ਪੁਰਖੁ:–ਇਸ ਵਾਰ ਵਿਚ ਬਹੁਤ ਸਾਰੇ ਸਲੋਕ ਗੋਂਦੇ ਮਰਵਾਹੇ ਖਤਰੀ ਦੀ ਸੰਤਾਨ ਦੇ ਪ੍ਰਥਾਇ ਹਨ:–**ਸਮਤੁ**=ਇਕੋ ਜਿਹਾ ॥ **ਮਨ ਭਾਵਨੀ**= ਮਨ ਦੀ ਸਰਧਾ॥ **ਤੋਟਾ**=ਘਾਟਾ॥

## ੩੦੧

**ਉਰਧਾਰਿ**=ਹਿਰਦੇ ਵਿਚ ਰਖ॥ **ਸੁਆਲਿਓ ਸਰੂਪ**=ਸਲਾਹੁਣੇ ਯੋਗ ਹੈ ॥ **ਅਪਵਾਦੁ**=ਝਗੜਿਆਂ ਬਖੇੜਿਆਂ ਵਿਚ ॥ **ਪਰਮਾਨਾਦੁ**= ਪਰਮ ਆਦਿ ਸਰੂਪ, ਤਥਾ ਆਦਿ ਰਹਿਤ ਪੁਰਸ ॥ **ਪਰ ਹਰੀ**=ਦੂਰ ਕਰਾਂ॥ **ਲਵੈ ਲਾਇ**=ਬਰਾਬਰ ਦਾ ਕਰਕੇ ॥ **ਨਾਇਆ**=ਨਾਮ ਹੈ ॥੨॥ **ਦੁਰਜਨਾ**= ਖੋਟੇ ਪੁਰਸ਼॥ **ਗੁਣਤਾਸੁ**=ਗੁਣਾਂ ਦਾ ਸਮੁੰਦਰ, (ਖਜ਼ਾਨਾ)॥ **ਵਡੀਐ**=ਵਡਿਆਈਏ॥ **ਪੜੀਐ**=ਕਹੀਏ, ਵੀਚਾਰੀਏ॥ **ਪਰਗੜੀਐ**=ਪ੍ਰਗਟ ਹੁੰਦਾ ਹੈ॥ **ਚੜੀਐ**= ਵਧ ਚੜ੍ਹ ਕੇ ਹੈਂ ॥ **ਕਾਇਤੁ**=ਕਿਸ ਵਾਸਤੇ ॥ **ਕੜੀਐ**=ਝੂਰੀਏ ॥ ੩ ॥ **ਪਿਰਿਮ**=ਪਿਆਰੇ ਦਾ॥ **ਸੋਹਨਿ**=ਸੋਭਦੇ ਹਨ॥ **ਲਗੰਨਿ**=ਲਗ ਰਿਹਾ ਹੈ ॥

**ਪਿਰੰਨਿ**=ਪਿਆਰੇ ਦੀ ॥

## ੩੦੨

॥ ੪ ॥ **ਸੰਦੇਸਰਾ**=ਸੁਨੇਹਾ ॥ **ਤਾਰ**=ਬ੍ਰਿਤੀ (ਉਡੀਕ ਵਿਚ) ॥ **ਲਗੰਨਿ**=ਲਗ ਰਹੀਆਂ ਹਨ ॥ **ਤੁਠੈ**=ਪ੍ਰਸੰਨ ਹੋਇਆ ॥ **ਸਵੰਨਿ**=ਸੌਂਦੀਆਂ ਹਨ (ਅਖਾ) ॥ **ਤਿਨ**=ਉਹਨਾਂ ॥ **ਤਿਸਟਿਆ**=ਠਹਿਰਿਆ, ਟਿਕਿਆ ॥ **ਜਿਦੂ**= ਜਿਸ ਤੋਂ ॥ **ਰਵੈ**=ਉਚਾਰਦਾ ਹੈ । ੫ ॥ **ਗਿਰਾਸੁ**=ਗਿਰਾਹੀ, ਭੋਜਨ ॥ **ਗੁਣ ਤਾਸੁ**=ਗੁਣਾਂ ਦਾ ਖਜਾਨਾ ॥ **ਤਾਸੁ**=ਤਿਸ ਦੇ ॥ **ਦਰਿ**=ਦਰਗਾਹ ਵਿਚ ॥ **ਕੂੜਿਆਰ**=ਝੂਠੇ ॥ ੬ ॥ **ਧਰਮ**=ਸੁਭਾਵ ॥ **ਪੈਨਾਏ**=ਇਜ਼ਤ ਰੂਪੀ ਪੌਸ਼ਾਕ ਪਹਿਨਾਏ ਜਾਂਦੇ ਹਨ ॥

## ੩੦੩

**ਸੁਆਵਗੀਰ**=ਮਤਲਬੀਏ ॥ **ਉਘੜਿ**=ਪ੍ਰਗਟ ਹੋ ਜਾਦੇ ਹਨ ॥ **ਦਯਿ**=ਪਰਮਾਤਮਾਂ ਨੇ ॥ **ਵਜਾਏ**=ਪ੍ਰਗਟ ਕੀਤੇ ਹਨ ॥ **ਸਬਾਏ**=ਸਾਰੇ ॥ **ਭੇਟੀਐ**=ਮਿਲਾਈਏ ॥ **ਧਣੀ**=ਮਾਲਕ ॥ **ਵਿਕਣਿ**= ਤਿਆਗ ਦਿਤੇ ॥ **ਪਲਰੀ**=ਪਰਾਲੀ ਵਤ ਖਾਲੀ ਜਾਣ ਕੇ ॥ **ਆਲਾਏ**= ਉਚਾਰਦੇ ਹਨ ॥ ੭ ॥ **ਰਮਤ**=ਜਪਦੇ ਹਨ ॥ **ਸੁਚ ਸੰਜਮੁ**=ਪਵਿਤਰ ਤੇ ਸੰਜਮ ਸਹਿਤ ॥ **ਦੀਬਾਨੁ**=ਆਸਰਾ ਹੈ ॥ **ਰਖ**=ਰਖਿਆ ॥ **ਕਰਾਵੈ**=ਕਰਦਾ ਹੈ ॥ **ਦਿਵਾਵੈ**=ਪਵਾਉਂਦਾ ਹੈ ॥ **ਤਸਕਰੁ**=ਚੋਰ ॥ **ਪਾਇ ਗਲਾਵੈ**=ਗਲ ਵਿਚ ਗਲਾਂਵਾ ਪਾਕੇ ਲੈ ਜਾਈਦਾ ਹੈ ॥ **ਉਬਰੈ**=ਬਚਦਾ ਹੈ ॥ **ਮੁਠਾ**=ਠਗਿਆ ਹੋਇਆ ਹੈ ॥ **ਗਲ ਫਰੋਸੀ**=ਗਲਾਂ ਵੇਚਦਾ ਹੈ, ਭਾਵ ਬਹੁਤੀਆਂ ਗਲਾਂ ਦਾ ਖਟਿਆ ਖਾਦਾ ਹੈ ॥ **ਹੰਢੈ**=ਫਿਰਦਾ ਹੈ ॥ **ਦੋੁਹਾਗਣਿ**=ਖੋਟੀ ਇਸਤ੍ਰੀ, ਛੁੱਟੜ ॥ **ਲਛਨੁ**=ਖੋਟਾ ਸੁਭਾਵ ॥ **ਅਲਿਪਤੋ**=ਅਲਗ ਹੋ ਕੇ ॥

## ੩੦੪

**ਗੋਪੈ**=ਛਪਾਉਂਦਾ ਹੈ ॥ **ਪੰਚਹੁ**=ਹੇ ਭਲੇ ਪੁਰਸੋ, ਨੰਬਰਦਾਰ ਚੌਧਰੀਓ ॥ **ਆਗਮੁ ਨਿਗਮੁ**=ਸਾਸਤਰ ਤੇ ਵੇਦ ॥ **ਉਪਰਿ ਆਇਆ**=ਉਪਰ ਪ੍ਰਮਾਣ

ਆਇਆ ਹੈ॥ **ਟਿਕੇ**=ਨਿਯਤ ਕਰੇ,ਦੇਵੇ॥ **ਛਿਕੇ**=ਖਿਚ ਕੇ, ਕਸ ਕੇ॥ **ਚੁਕੇ**=ਭੁਲੇ ਹੋਏਹਨ॥੮॥ **ਬਖਸਿ ਜਮਾਈਅਨੁ**=ਬਖਸ਼ਿਸ਼ ਨਾਲ ਪੈਦਾਕਰਲਈ॥ **ਕਿਰਸ**=ਖੇਤੀ॥ **ਕੁਰਕਦਾ**=ਕੁਤਰਦਾ ਹੈ॥ **ਕਿਰਸਾਣੀ**=ਖੇਤੀ॥ **ਜੰਮੀ**=ਉੱਗੀ ਹੈ॥ **ਭਾਉ**=ਪ੍ਰੇਮ ਕਰ ਕੇ॥ **ਅਟਿਆ**=ਗ੍ਰਸਿਆ (ਫੜਿਆ) ਹੋਇਆ॥ **ਹੋਰੇ**=ਹੋਰ ਹੀ॥ **ਊਘੈ**=ਨੀਂਦ ਨੇ॥ **ਨਵੇ**=ਨੌਂ॥ **ਸੋਤ**=ਸੋਤ੍ਰ(ਗੋਲਕਾਂ)॥ **ਜੋਰਾ**=ਇਸਤ੍ਰੀਆਂ ਦਾ॥ **ਅਮਰੁ**=ਹੁਕਮ॥ **ਦੇਵਹਿ ਭਲਾ**=ਉਨ੍ਹਾਂ ਨੂੰ ਸਦਾ ਚੰਗੇ ਪਦਾਰਥ ਲਿਆਕੇ ਦੇਂਦੇ ਹਨ॥ **ਅਪਵਿੱਤ ਅਮੇਧ ਖਲਾ**=ਮੋਏ ਪਸ਼ੂ ਦੀਆਂ ਖਲਾਂ (ਚਮੜੇ) ਵਤ ਅਸ਼ੁੱਧ ਹਨ॥ ਵਾ ਪੈਰ ਦੀ ਜੁਤੀ ਵਤ ਅਪਵਿਤ੍ਰ ਤੋਂ ਅਪਵਿੱਤ੍ਰ ਹਨ॥ **ਅਮੇਧ**=ਅਸ਼ੁੱਧ, ਗੰਦੇ॥ **ਖੱਲਾ**=ਮੋਏ ਪਸ਼ੂ ਦੀ ਖੱਲ ਵਾ ਜੁੱਤੀ॥ **ਕੁਸੁਧ**=ਖੋਟੇ॥ **ਭਲ ਭਲਾ**=ਚੰਗੇ ਤੋਂ ਚੰਗਾ ਹੈ॥ **ਖਿਲਾ**=ਖੇਡਿਆ ਹੈ॥ **ਕਚੁ ਪਿਚੁ**=ਕੱਚਾ ਪਿੱਲਾ, ਬੇਅਰਥ ਗੱਲਾਂ॥ **ਕੜੀਐ**=ਝੂਰਕੇ॥੯॥ **ਘਾਲੇ**=ਕਮਾਉਂਦਾ ਹੈ॥ **ਜਜਮਾਲੇ**=ਰੰਡ੍ਵਾਣੇ ਹੋਏ, ਘ੍ਰਿਣਾ ਯੋਗ ਹਾਲਤ ਵਾਲੇ॥

## ੩੦੫

**ਘਾਲਨਿ**=ਸੇਵਾ ਕਰਦੇ ਹਨ॥ **ਭਲੇਰੇ**=ਫਿਟਕੇ ਹੋਏ॥ **ਦਯਿ**=ਪ੍ਰਮਾਤਮਾਂ ਦੇ॥ **ਗਾਲੇ**=ਸਾੜੇ ਹੋਏ॥ **ਵੇਰਾਈਅਨਿ**=ਵਿਰਚਾਈਏ; ਧੀਰਜ ਦੇਈਏ॥ **ਬੇਤਾਲੇ**=ਬੇ ਥਵ੍ਹੇ॥ **ਵਥੁ**=ਚੀਜ਼ (ਅੰਨਦ)॥ **ਠਗਵਾਲੇ**=ਠੱਗੀਆਂ ਕਰਨ ਵਾਲੇ॥ **ਅੰਗੁ**=ਪੱਖ॥ **ਰਹਰਾਸਿ**=ਬੇਨਤੀ॥ **ਪਚਾਇਆ**=ਨਾਸ ਕੀਤਾ ਹੈ॥ **ਦਾਣਾ**=ਸਿਆਣਾ॥ **ਪਚਿ**=ਖਪ॥੧੦॥ ਗੋਂਦੇ ਦਾ ਪ੍ਰੋਹਤ ਜਿਸ ਨੂੰ ਤਪਾ ਆਖਦੇ ਸਨ ਗੁਰਾਂ ਦੀ ਮਹਿਮਾਂ ਵੇਖ ਕੇ ਉਨ੍ਹਾਂ ਨਾਲ ਈਰਖਾ ਕਰਦਾ ਹੁੰਦਾ ਸੀ। ਜਦ ਗੁਰੂ ਜੀ ਨੇ ਬੋਲੀ ਸਾਹਿਬ ਦੀ ਚੱਠ ਕੀਤੀ ਤਾਂ ਤਪੇ ਨੇ ਨਿਉਤਾ ਨ ਮੰਨਿਆ। ਪਰ ਜਦ ਉਸ ਦਾ ਪਖੰਡ ਪ੍ਰਗਟ ਕਰਨ ਵਾਸਤੇ ਗੁਰੂ ਜੀ ਨੇ ਦੱਛਨਾ ਇਕ ਮੋਹਰ ਰਖ ਦਿੱਤੀ, ਤਦ ਤਪੇ ਨੇ ਮੋਹਰ ਦਾ ਲਾਲਚ ਕਰਕੇ ਅਪਣਾ ਪੁਤਰ ਲੰਗਰ ਦੀ ਕੰਧ ਟਪਾ ਕੇ ਅੰਦਰ ਭੇਜਣਾ ਚਾਹਿਆ ਜਿਸ ਕਰਕੇ ਕੰਧ ਤੋਂ ਟੱਪਣ ਲਗਿਆਂ ਡਿੱਗ ਕੇ ਮੁੰਡੇ ਦੀ ਲੱਤ ਟੁੱਟ ਗਈ। ਸਤਿਗੁਰੂ ਜੀ ਨੇ ਇਸ ਪ੍ਰਥਾਏ ਇਹ ਸਲੋਕ ਉਚਾਰਨ ਕੀਤਾ:- **ਅਗੋ ਦੇ**=ਪਹਿਲਾਂ॥ **ਸਤ ਭਾਉ**=ਆਦਰ, ਪ੍ਰੇਮ॥ **ਦਿਚੈ**=ਦੇਈਏ॥ **ਅਧ ਵਿਚਿ**=ਵਿਚਕਾਰ, ਦੁਚਿੱਤਾ॥ **ਅਪਿਉ**=ਅੰਮ੍ਰਿਤ॥ **ਭਲਕੇ**=ਹਰ ਰੋਜ਼॥ **ਪਰਭਾਤੀ**=ਸਵੇਰੇ॥

**ਕਿਲ ਵਿਖ**=ਵੱਡੇ ਪਾਪ ॥

## ੩੦੬

**ਮੁਏ ਮਰਿ**=ਮਰੇ ਤੇ ਮਰ ਕੇ ॥ **ਹਾਜਰੁ**=ਸਾਹਮਣੇ ॥ ੧੧ ॥ ਗੋਂਦੇ ਦਾ ਪੁੱਤਰ ਅਪਣੇ ਨੌਕਰ ਨੂੰ ਨੀਲੇ, ਮੈਲੇ ਕਪੜੇ ਪਵਾਕੇ ਸਤਿਗੁਰੂ ਜੀ ਦੇ ਵਿਰੁਧ ਅਕਬਰ ਬਾਦਸ਼ਾਹ ਪਾਸ ਦਿਲੀ ਸ਼ਕੈਤ ਕਰਨ ਗਿਆ ਕਿ ਮੈਨੂੰ ਬੌਲੀ ਸਾਹਿਬ ਦੀ ਚੜ੍ਹਤ ਦਾ ਹਿਸਾ ਨਹੀ ਦੇਂਦੇ, ਪਰ ਜਦ ਬਾਦਸ਼ਾਹ ਨੂੰ ਪਤਾ ਲਗਾ ਕਿ ਏਸ ਦਾ ਉਸ ਵਿਚ ਕੋਈ ਹੱਕ ਨਹੀ ਹੈ ਤਦ ਬਾਦਸਾਹ ਨੇ ਦੋਹਾਂ ਨੂੰ ਧੱਕੇ ਮਰਵਾ ਕੇ ਕਚਹਿਰੀ ਵਿਚੋਂ ਬਾਹਰ ਕੱਢ ਦਿਤਾ। ਏਸ ਪ੍ਰਥਾਏ ਸਤਿਗੁਰੂ ਰਾਮਦਾਸ ਜੀ ਨੇ ਸਲੋਕ ਉਚਾਰਨ ਕੀਤਾ:-**ਮਲੁ**=ਮੈਲ ਤੇ ॥ **ਜੂਈ**=ਜੂਆਂ ਦਾ ॥ **ਖਿਧੋਲੜਾ**=ਜੁੱਲਾ, ਗੋਦੜਾ ॥ **ਵੇਮੁਖਿ**=ਗੁਰ ਵਿਰੋਧੀ ਨੇ ॥ **ਗੂਹ ਪੜਿ**= ਵਿਸ਼ਟਾ ਪਿਆ, ਅਰਥਾਤ ਫਿਟਕਾਰਾਂ ਪਈਆਂ ॥ **ਸਗਵੀ**=ਸਗੋਂ ਹੋਰ ॥ **ਤੜ**= ਤਤ ਕਾਲ ॥ **ਸਭਤੁ**=ਸਾਰੇ ॥ **ਨਫਰੈ**=ਨੌਕਰ ਦੇ ॥ **ਪਉਲੀ**=ਜੁੱਤੀਆਂ ॥ **ਪਉਦੀ**=ਪੈਂਦੀਆਂ ॥ **ਫਾਵਾ**=ਖਿਸਿਆਨਾ, ਛਿੱਥਾ ਹੋ ਕੇ ॥ **ਭਤੀਜ਼ੀ**= ਭਰਾ ਦੀ ਧੀ ਨੇ ॥ **ਹਲਤੁ ਪਲਤੁ**=ਲੋਕ ਪ੍ਰਲੋਕ ॥ **ਪਚਾਇਆ**=ਨਾਸ ਕੀਤਾ, ਖਪਾਇਆ ਹੈ ॥ **ਕਹੰਦੇ**=ਕਹਿੰਦੇ ਹਨ ॥ **ਹੋਵੰਦੇ**=ਹੁੰਦੇ ਹਨ ॥ **ਪਹਾਰਾ**= ਸੰਸਾਰ ਦੇ ਪਸਾਰੇ ਵਿਚ ॥ **ਖਹੰਦੇ**=ਈਰਖਾ ਕਰਦੇ ਬਦੋ ਬਦੀ ਲੜਦੇ ਹਨ ॥ **ਲੋਚਨਿ**= ਚਾਹੁੰਦੇ ਹਨ ॥ **ਉਨ੍ਹਾਂ**=ਮਨਮੁਖਾਂ ਨੂੰ ॥ **ਗੁਣੈ ਨੋ**=ਚੰਗੇ ਗੁਣ ਦੇਈਏ ॥ **ਓਇ**=ਮਨਮੁਖ ॥ **ਸੰਦੇ**=ਜੋਗੇ ॥ **ਪੇਡੁ**=ਬ੍ਰਿਛ ਪੁੰਨਾ ਰੂਪ ॥ **ਮੁੰਢਾਹੂ**=ਮੁੱਢ ਤੋਂ ਹੀ ॥ **ਡਾਲ**=ਮਾਇਆ,ਪਦਾਰਥ ਰੂਪ ਟਾਹਣੀਆਂ ॥ ੧੨ ॥

## ੩੦੭

**ਤੁਸਿ**=ਪ੍ਰਸੰਨ ਹੋ ਕੇ ॥ **ਗਣਤ**=ਵੈਰ ਵਿਰੋਧ ਦਾ ਲੇਖਾ ॥ **ਝਹੀਆਂ**= ਕਚੀਚੀਆਂ ਵੱਟਦਾ ॥ **ਝੁਗੂ**=ਬੁੱਕ ॥ **ਝਖਦਾ**=ਖਪਦਾ ॥ **ਸਹਸਾ**=ਸ਼ੱਕ ॥ **ਮੁਹਿ ... ਬੂ**=ਮੂੰਹ ਵਿਚ ਨਿੰਦਾ ਰੂਪੀ ਅੰਬ ਦਾ ਰਸ ਚੂਸਦਾ ਹੈ, ਭਾਵ ਨਿੰਦਿਆ ਬਹੁਤ ... =ਆਸਰਾ ਹੈ ॥ ੧੩ ॥ **ਧੁਰਿ**=ਮੁੱਢ ਤੋਂ (ਗੁਰੂ ਨਾਨਕ) ਨੇ ॥ ... ॥ **ਫਿਟੇ**=ਫਿਟਕਾਰੇ ਗਏ ॥ **ਟਿਕਿਆ**=ਸਾਨੂੰ ਚੌਥੇ ਥਾਂ ਗੱਦੀ ਤੇ ... =ਲੈ ਕੇ ॥ **ਲਿਲਾਰੇ**=ਮੱਥੇ ਤੇ ॥

## ੩੦੮

**ਕਲਾ**=ਸ਼ਕਤੀ ॥ **ਅਖਾੜਾ**=ਕੌਤਕ ॥ **ਘਰੀ ਵਸਾਏ**=ਹਿਰਦੇ ਵਿਚ ॥ **ਮੁਹਹੁ**=ਮੂੰਹ ਤੋਂ ॥ **ਸਭਤੁ**=ਸਭ ਥਾਈਂ ॥ **ਥਾਰੇ**=ਤੇਰੇ ॥ **ਨਿਰਾਰੇ**=ਅਸੰਗ ਹੋ ਕੇ ॥ **ਲਖਾਰੇ**=ਜਾਣੇ ਜਾਂਦੇ ਹੋ ॥ ੧੪ ॥ **ਤਾਤਿ**=ਈਰਖਾ, ਸਾੜਾ ॥ **ਵਜੈ**=ਕਹਾਉਂਦਾ ਹੈ ॥ **ਤਪਾਵਸੁ**=ਨਿਆਉਂ ॥ **ਗੋਪਿਆ**=ਛੁਪਾਇਆ ॥ **ਢਹਾ**=ਆਸਰਾ ॥ **ਫਿਰਾਹੀ**=ਫਿਰਦੇ ਹਨ ॥ **ਕੂਕਾਹੀ**=ਕੂਕਦੇ ਹਨ ॥ **ਹਉਲੇ ਹਉਲਿ**=ਡੋਬਿਆਂ ਤੇ ਝੋਰਿਆਂ ਵਿਚ ॥

## ੩੦੯

**ਉਠਾਹੀ**=ਉਠ ਪੈਂਦਾ ਹੈ ॥ **ਕਰਹੁ**=ਕਰਾਵੇ ॥ **ਕਿਹੁ**=ਕੁਝ ॥ **ਸਕਾਹੀ**=ਸਕਦਾ ॥ **ਟਿਕਿਆ**=ਤਿਲਕ ਦਿਤਾ ਹੈ ॥ **ਲੋਈ**=ਲੋਕਾਂ ਵਿਚ ॥ **ਅਪਾਰੁ**=ਸ੍ਰੇਸ਼ਟ ॥ **ਹਟ**=ਇੰਦ੍ਰੀਆਂ ਰੂਪ ਹੱਟੀਆਂ ਦੇ ਨਾਲ ॥ **ਪਰਵਾਲੇ**=ਮੂੰਗੇ (ਕੀਮਤੀ ਪੱਥਰ) ਰੂਪ ਧਨ ਹੈ ॥ **ਬੇਤਾਲੇ**=ਭੂਤਨੇ ਹਨ ॥ **ਉਝੜਿ**=ਉਜਾੜ ਵਿਚ ॥ ੧੫ ॥ **ਤਿਦੂ**=ਤਿਸ ਤੋਂ ॥ **ਲੁਣੈ**=ਵੱਢਦਾ ਹੈ ॥ **ਪੁਰਬਿ**=ਪਿਛਲੇ ਜਨਮ ਵਿਚ ॥ **ਬੋਇਆ**=ਬੀਜਿਆ ਹੈ ॥ **ਕਾਠ**=ਲੱਕੜ ॥ **ਸੰਗੋਇਆ**=ਸੰਗ ਕਰਕੇ ॥ **ਗੁਹਜ**=ਗੁੱਝੇ ॥ **ਖੋਤਿ**=ਪੁੱਟ ਕੇ ॥ **ਰਵਿਆ**=ਸਮਾਇਆ ਹੋਇਆ ॥ **ਓਤਿ ਪੋਤਿ**=ਤਾਣੇ ਪੇਟੇ ਵਿਚ ॥

## ੩੧੦

॥ ੧੬ ॥ **ਸਰੇਵਿਆ**=ਸੇਵਿਆ ਹੈ ॥ **ਆਹਿ**=ਹੈ ॥ **ਵੁਠਾ**=ਵਸਿਆ ॥ **ਪੈਨਾਈਅਹਿ**=ਇਜ਼ਤ ਦੀ ਪੋਸ਼ਾਕ ਪੈਹਨਾਈ ਦੀ ਹੈ ॥ **ਜਨਨੀ**=ਮਾਤਾ ॥ **ਉਰਿਧਾਰਿਆ**=ਹਿਰਦੇ ਵਿਚ ਧਾਰਿਆ ਹੈ ।। **ਸਾਧਾਰਿਆ**=ਆਸਰੇ ਵਾਲਾ (ਧੀਰਜਵਾਨ) ਹੋਇਆ ॥ **ਘੁਮਿ**=ਬਲਿਹਾਰ ॥ ੧੭ ॥ **ਤਾਣੁ ਦੀਬਾਣੁ**=ਦਰਗਹ ਦਾ ਆਸਰਾ ਹੈ ॥

## ੩੧੧

**ਅਘਾਈ**=ਰਜ ਕੇ ॥ ੧੮ ॥ **ਉਮਰਥਲ**=ਗਦੋਂ ਧਾਣਾ ਫੋੜਾ

(ਜੋ ਪਿੱਠ ਪਿਛੇ ਹੁੰਦਾ ਹੈ), ਵਿਛੋੜੇ ਦਾ ਦੁਖ॥ **ਸੂਲੀਆ**=ਪੀੜਾ ॥ **ਬਿਰਹੁ**=ਪ੍ਰੇਮ ॥ **ਘੁਮਿ**=ਵਾਰਨੇ॥ **ਤਲ**=ਪੈਰਾਂ ਥਲੇ ॥ **ਗੁਲਮੁ**=ਨੌਕਰਾਂ ਦਾ ॥ **ਗੋਲੀਆ**=ਨੌਕਰ॥ **ਚਲੂਲੇ**=ਪ੍ਰੇਮ ਰੂਪੀ ਗੂਹੜੇ ਲਾਲ ਰੰਗ ਵਿਚ।। **ਮੋਲੀਆ**=ਮੁਲ ਲੈ ਕੇ॥ **ਵੇਹਾਝੀਅਹਿ**=ਖਰੀਦੀਏ ॥ **ਸਾਲਾਹਣਾ**=ਸਲਾਹੁਣ ਯੋਗ ਨੂੰ॥ **ਨਿਰਾਲੇ**=ਨਿਰਲੇਪ ਹੈ ॥ **ਆਲੁ ਪਤਾਲੁ**=ਵਧ ਘਟ, ਸੱਚ ਝੂਠ ॥ **ਮਦਿ**=ਸਰਾਬ ਨਾਲ॥ **ਮਤਵਾਲੇ**=ਮਸਤ ਹੋਏ ਹੋਏ ਹੁੰਦੇ ਹਨ ॥ **ਭਤਾਰੁ**=ਪਤੀ ਰੂਪ ॥ **ਰਾਵੇਇ**=ਯਾਦ ਕਰਦੀ ਹੈ ॥ **ਉਬਲੀ**=ਉਬਲੀ ਹੋਈ, ਕਾੜ੍ਹੀ ਹੋਈ ॥ **ਮਜੀਠੈ**=ਮਜੀਠ ਦਾ ਰੰਗ॥ **ਗਹ ਗਹਾ**=ਡਾਢਾ ਗੂਹੜਾ ਹੁੰਦਾ ਹੈ॥ **ਪਲੇਟਿ**=ਲਪੇਟ ਕੇ॥ **ਧਰੇਹੁ**=ਰਖ ਦਿਹੁ ॥

## ੩੧੨

**ਢੋਈ**=ਆਦਰ ॥ **ਉਬਰੇ**=ਬਚੇ ਹਨ ॥ **ਸਮਾਰਿਆ**=ਸੰਭਾਲਿਆ (ਯਾਦ ਕੀਤਾ) ਹੈ॥ **ਕੰਧੁ**=ਸਰੀਰ ॥ **ਛਿਜੈ**=ਨਾਸ ਹੁੰਦਾ॥ **ਪਿਜੈ**=ਪੀਤਾ ਹੈ॥ **ਲਿਜੈ**=ਲਿਆ ਜਾਂਦਾ ਹੈ॥ ੨੦॥ **ਘੁਸਰਿ**=ਲੁਕ ਕੇ॥ **ਬਗੁਲਾਰੇ**=ਬਗਲੇ ਵਾਂਗੂੰ। **ਲਧੋ ਵਾਰੇ**=ਲਭਣ ਵਾਲਿਆਂ॥ **ਭਖੁ**=ਖਾਣਾ (ਨਿੰਦਾ ਚੁਲਗੀ) ॥ **ਭੇਡਾਰੇ**=ਭੇਡਾਂ ਵਾਂਗੂੰ ॥ **ਖਾਵਾਈਐ**=ਖਵਾਉਣਾ॥ **ਲੋਚੀਐ**=ਚਾਹੀਏ ॥ **ਬਿਖੁ**=ਵਿਹੁ॥ **ਉਗਲਾਰੇ**=ਉਗਾਲੀ ਕਰ ਕੇ॥ **ਸਮਾਰੇ**=ਯਾਦ ਕਰਦਾ ਹੈ ॥ **ਖੜਗੁ**=ਖੰਡਾ (ਗਿਆਨ) ਦਾ॥ **ਸੰਜੋਉ**=ਭਗਤੀ ਰੂਪ ਸੰਜੋਏ ਹੈ॥ **ਕੰਟਕੁ**=ਦੁਖ ਦੇਣ ਵਾਲਾ॥ **ਵਿਡਾਰਿਆ**=ਨਾਸ ਕੀਤਾ ਹੈ ॥ **ਅਗਮੁ**=ਅਗੋਂ, ਪਹਿਲਾਂ॥ **ਚਵੈ**=ਉਚਾਰਦੇ ਹਨ ॥ **ਰਵੈ**=ਸਿਮਰਦੇ ਹਨ ॥ **ਲਵੈ**=ਬੋਲਦੇ ਹਨ ॥ **ਗਵੈ**=ਗਏ ਹਨ॥

## ੩੧੩

॥ ੨੧ ॥ **ਤੇ**=ਉਹ ॥ **ਸੰਮਾਲੇਨਿ**=ਸੰਭਾਲਦੇ (ਯਾਦ ਕਰਦੇ) ਹਨ॥ **ਭਉਜਲਿ**=ਸੰਸਾਰ ਸਮੁੰਦਰ ਵਿਚੋਂ ॥ **ਵਣਜਾਰੇ**=ਸੌਦਾ ਲੈਣ ਵਾਲੇ (ਨਾਮ ਦਾ) ॥ **ਸਬਦਿ**=ਉਪਦੇਸ਼॥ **ਲਾਧਿਆ**=ਲੱਭਾ ਹੈ ॥ **ਰਲਾਧਿਆ**=ਰਲੇ (ਮਿਲੇ) ਹਨ॥

**ਫਲਾਧਿਆ**=ਬਹੁਤ ਫਲਿਆ ਹੈ ॥ ੨੨ ॥ **ਹੀਣ**=ਬਿਨਾ ॥ **ਸੁਭਾਇ**= ਸੋਭਾਵਾਨ ਹੋ ਗਏ ॥ ੨੩ ॥ **ਲੋੜਿ**=ਟੋਲ ਕੇ ॥ **ਵਿਸਟੁ**=ਵਕੀਲ, ਵਿਚੋਲਾ ॥ **ਅੰਨਾ**=ਗਿਆਨ ਵੈਰਾਗ ਰੂਪੀ ਅਖਾਂ ਤੋਂ ਬਿਨਾਂ ॥ **ਬੋਲਾ**=ਨਿਸਚਾ ਤੇ ਵੀਚਾਰ ਰੂਪੀ ਕੰਨਾਂ ਤੋਂ ਬਿਨਾ ॥ **ਬਹੁ ਰੋਲ ਘਚੋਲਾ**=ਮਾਇਆ ਦਾ ਬਹੁਤ ਰੌਲਾ ਗੌਲਾ ਕਰ ਕੇ ॥ **ਜਾਪੈ**=ਜਾਣੀਦਾ ਹੈ ॥ **ਜੰਤੁ**=ਜੀਵ ਰੂਪੀ ਵਾਜਾ ॥

## ੩੧੪

**ਬਣਤੈ**=ਬਣਤ (ਪ੍ਰਬੰਧ) ਵਿਚ ॥ **ਚਲਤੈ**=ਚਰਿੱਤ੍ਰ ਹਨ ॥ **ਪਰਤੈ**= ਮੋੜਿਆ ਜਾਂਦਾ ॥ ੨੪ ॥ **ਮਹਲੁ**=ਸੱਤਿ ਸੰਗ ਦਾ ਸਰੂਪ ॥ **ਸੀਝੈ**=ਮੁਕਤ ਹੋਵੇ ॥ **ਕਰ**=ਹਥ ॥ **ਬਹੋੜਿ**=ਮੋੜ ਲੈਂਦਾ ਹੈ (ਆਪਣੀ ਵਲੋ) ਵ ਸਫਲ ਕਰ ਲੈਂਦਾ ਹੈ ॥ **ਕਸੰਮਲ**=ਬੱਜਰ ਪਾਪ ॥ **ਭੰਨੇ**=ਨਾਸ ਕੀਤੇ ॥ **ਚਵਗਣਿ**=ਚਾਰ ਗੁਣਾ ॥ **ਵੰਨੇ**=ਰੰਗਤਾ ਪ੍ਰੇਮ ਦੀ ॥ **ਦੀਖਿਆ**=ਸਿਖਿਆ ॥ ੨੫ ॥ **ਗੋਪਿਆ**= ਛੁਪਾਇਆ ॥ **ਗਣਤੇ**=ਗਿਣਤੀ ਵਿਚੋਂ ॥ **ਦੁਰਮਤਿ**=ਖੋਟੀ ਮਤ ਵਾਲਾ ॥ **ਕੁਸਤੁ**=ਖੋਟਾ ਹੱਠ ॥ **ਖੁਇ**=ਭੁਲਕੇ ॥ **ਉਝੜਿ**=ਸੰਸਾਰ ਰੂਪ ਉਜਾੜ ਵਿਚ ॥ **ਪਾਇ**=ਪੈਂਦਾ ਹੈ ॥ **ਭੇਟੇ**=ਮਿਲੇ ॥ **ਝਤਿ**=ਸਮਾਂ ॥ **ਗਡਈ**=ਮਿਲਦਾ ॥ **ਨਿਰਜਾਸਿ**=ਨਿਰਨੇ ਕਰਕੇ ॥

## ੩੧੫

॥ ੨੬ ॥ **ਆਹਰੁ**=ਉੱਦਮ ॥ **ਜਾਹਰੁ**=ਪ੍ਰਤੱਖ ॥ **ਪਉੜੀ ਪ**= ਪੌੜੀ ਮ: ਪੰਜਵਾਂ ॥ **ਫਾਹੇ**=ਫਾਹੀਆਂ ਆਦਿਕ ॥ **ਠਾਣੀ**=ਥਾਂਵਾਂ ਵਿਚ ॥ **ਸੰਨੀ ਦੇਨਿ**=ਸੰਨ੍ਹ ਲੌਂਦੇ ਹਨ ॥ **ਵਿਖੰਮ ਥਾਇ**=ਔਖੇ ਥਾਂਵਾਂ ਤੇ ॥ **ਮਿਠਾ ਮਦੁ ਮਾਣੀ**=ਚੋਰੀ ਦੇ ਪਦਾਰਥਾਂ ਦੇ ਨਸ਼ੇ ਨੂੰ ਮਿਠਾ ਕਰ ਕੇ (ਮਾਣਦੇ) ਹਨ ॥ ੨੭ ॥ **ਪਚਿ**= ਖਪ ਖਪ ॥ **ਵਖਰੋ**=ਸੌਦਾ ॥ **ਲਇਆ**=ਲਾਇਆ ॥ **ਨਾਠੂੰਗੜਾ**=ਠੁੱਡਾ, ਧੱਕਾ ॥ **ਅਮਿਤਿਆ**=ਬੇ ਗਿਣਤ ॥ **ਵਿਸੋ**=ਵਿਹੁ (ਬੁਰੇ ਕੰਮਾਂ ਦੀ) ॥ **ਭਖੈ**=ਸੜਦਾ ਹੈ ॥ ੨੮ ॥ **ਹਰਾਮੁ**=ਅਧਰਮੀ ॥ **ਤੁਸਿ**=ਪ੍ਰਸੰਨ ਹੋ ਕੇ ॥ **ਅਖੁਟ**=ਨਾ ਮੁਕਣ ਵਾਲਾ ॥ **ਤੁਟੁ**=ਟੁੱਟ ਗਈਆਂ ॥ **ਬੁਟੁ**=ਬੋਟ, ਅਤਿ ਦੁਖੀ, ਹਥਾਂ ਪੈਰਾਂ ਤੋਂ

ਬਿਨਾ ॥ ੨੯ ॥ ਗੁਰੂ ਅਮਰਦਾਸ ਜੀ ਨੇ ਬੌਲੀ ਦੇ ਸੰਪੂਰਨ ਹੋਣ ਤੇ ਜੱਗ ਕੀਤਾ, ਤਪੇ ਨੂੰ ਵੀ ਸਦਿਆ, ਪਰ ਉਸ ਨੇ ਨਾਂਹ ਕਰ ਦਿੱਤੀ। ਪਿਛੋਂ ਮਾਇਆ ਦੇ ਲਾਲਚ ਕਰਕੇ ਤਪੇ ਨੇ ਪੁੱਤ੍ਰ ਨੂੰ ਕੰਧ ਟਪਾ ਕੇ ਅੰਦਰ ਭੇਜਣਾ ਚਾਹਿਆ, ਪਰ ਉਸ ਦੀ ਕੰਧ ਤੋਂ ਡਿਗ ਕੇ ਲੱਤ ਟੁੱਟ ਗਈ। ਇਸ ਪ੍ਰਥਾਏ ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਸਲੋਕ ਉਚਾਰਨ ਕੀਤਾ:–

**ਜਜਮਾਲਿਆ**=ਮਾਇਆ ਦਾ ਦੱਬਿਆ ਹੋਇਆ; ਰੋਂਦਾਨਿਆ ਹੋਇਆ॥ **ਅਗੋ ਦੇ**=ਪਹਿਲਾਂ ॥ **ਸਤੈ ਦੀ**=ਆਦਰ ਦੀ ॥ **ਪੰਚ**=ਪੈਂਚ, ਚੋਧਰੀ ॥ **ਭਿਟੈ**=ਛੋਹਦਾ ਨਹੀ ॥ **ਹੋਵੀ**=ਹੋ ਸਕਦਾ ॥ **ਦਯਿ**=ਰੱਬ ਨੇ ॥ **ਘਾਲਿਆ**= ਸੇਵਾ ਕੀਤੀ ਹੋਈ ॥ ਬਾਹਿਰ ਬਹੈ:–ਪਰਾਈ ਇਸਤ੍ਰੀ ਨਾਲ ਭੋਗ ਕਰਦਾ ਤਪਾ ਫੜਿਆ ਗਿਆ ਸੀ ਉਸ ਪ੍ਰਥਾਇ ਇਹ ਤੁਕਾਂ ਆਖੀਆਂ ਹਨ:–**ਪੰਚਾ**=ਪੰਚਾਇਤ, ਚੋਧਰੀਆਂ ॥

## ੩੧੬

**ਕੰਕਰਾ**=ਦੂਤਾਂ ॥ **ਖੜਿ**=ਲੈ ਜਾ ਕੇ ॥ **ਦਯਿ**=ਵਾਹਿਗੁਰੂ ਨੇ ॥ **ਘਰੀ**=ਆਪਣੇ ਘਰ (ਸਰੂਪ) ਵਿਚ, ਅਥਵਾ ਸਤਸੰਗ ਵਿਚ ॥ **ਸਰਪਰ**=ਜ਼ਰੂਰ ਹੀ॥ **ਵਿਗਸਿਆ**=ਪ੍ਰਸੰਨ ਹੋਇਆ ਹੈ॥ **ਕਰੀਐ**=ਕਰ ਸਕਦਾ ਹੈ ॥ **ਦਿਹ**=ਦਿਨ॥ **ਲੁਣੀਐ**=ਵੱਢੀਏ॥ **ਭਣੀਐ**=ਆਖੀ ਦਾ ਹੈ॥ **ਧਣੀਐ**=ਮਾਲਕ ॥ ੩੦॥ **ਅਨਦਿਨੁ**=ਰਾਤ ਦਿਨ॥ **ਗੁਦਰੈ**=ਲੰਘਦਾ ਹੈ॥ **ਧਾਤੁ**=ਤ੍ਰਿਸਨਾ, ਮਾਇਆ ॥ **ਲਿਵੈ**=ਬ੍ਰਿਤੀ ਵਾਲਿਆਂ॥ **ਪੋਤੈ**=ਖਜ਼ਾਨੇ, ਪੱਲੇ,ਅੰਤਹ ਕਰਨ ਵਿਚ॥ **ਪਾਹਾਰੈ**= ਸੰਸਾਰ ਪਸਾਰੇ ਵਿਚ॥ **ਖਹੰਦੇ**=ਖਹਿੰਦੇ, ਈਰਖਾ ਕਰਦੇ ਹਨ॥

## ੩੧੭

**ਸੰਦੇ**=ਦੇ, ਜੋਗੇ॥ **ਪਚੰਦੇ**=ਖਪਦੇ ॥ **ਪੇਡੁ**=ਬ੍ਰਿਛ ॥ **ਮੁੰਢਾਹੂ**= ਮੁੱਢ ਤੋਂ ॥ **ਡਾਲ**=ਸੁਖ ਰੂਪ ਟਾਹਣੀਆਂ ॥ ੩੧॥ **ਸਬਾਇਆ**=ਸਾਰਾ ॥ **ਖੁਧਿਆਵੰਤੁ**=ਭੁੱਖਾ॥ **ਲੋਹ ਸਾਰੁ**=ਰੇਤਿਆ ਹੋਇਆ ਲੋਹਾ ॥ **ਪਲਤੇ**= ਪਲਚ ਜਾਂਦਾ ਹੈ ॥ **ਘਤਿ**=ਪਾਕੇ ॥ **ਚਾਲਿਆ**=ਲੈ ਚਲੇ ॥ **ਅਮਲਤੇ**= ਕਰਮਾਂ ਕਰਕੇ, ਕਰਮਾਂ ਅਨੁਸਾਰ ॥ **ਪਰਮਲੁ**=ਪਰਾਈ ਮੈਲ, ਨਿੰਦਾ॥ **ਹਿਰਤੇ**= ਚੁਰਾਉਂਦੇ (ਲੈਂਦੇ) ਹਨ ॥ **ਪੁੰਨੀਆਂ**=ਪੂਰੀ ਹੋਈ ॥ **ਧਿਰਾਂ**=ਆਸਰੇ ॥ **ਨਿਖੁਟੀਅਸੁ**=ਨਿਖੁੱਟ ਗਏ ॥ **ਹਿਰ ਲਈਅਸੁ**=ਉਠਾ ਲਿਆ ਜਾਂਦਾ ਹੈ ॥

**ਧਰਤੇ**=ਜ਼ਮੀਨ ਤੋਂ ॥ **ਵਿਝਨ**=ਮੁੱਕਣ (ਨਹੀਂ ਦੇਂਦਾ) ॥ **ਕਲਹ**=ਕਲੇਸ਼ ॥ **ਅਹੰਮੇਉ**=ਹੰਕਾਰ ॥ ੩੨ ॥ **ਪਵਿਤੁ ਪਾਵਨੁ**=ਪਵਿੱਤਰਾਂ ਤੋਂ ਪਵਿੱਤਰ ॥ **ਬਾਸਨਾ**=ਵਾਸ਼ਨਾ ॥ **ਬਾਣੀ**=ਬਚਨ ॥ **ਕਿ**=ਕੀ ॥ **ਲੋਚੈ**=ਚਾਹਵੇ ॥ **ਜੀਉ ਲਾਇ ਘਾਲੈ**=ਦਿਲ ਲਾਕੇ ਸੇਵਾ ਕਰੇ ॥ **ਠਗੀ**=ਮਤਲਬ ਲਈ ॥ **ਗਡ ਗਡੇ**=ਚੰਗੀ ਤਰ੍ਹਾਂ ਗਡ ਕੇ ॥ **ਹਡੇ**=ਹੱਡੀਆਂ ॥

## ੩੧੮

ਵਾਰ ਮ: ੫ ॥ ਰਾਇ ਕਮਾਲ ਦੀ ਮੌਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ:-

ਰਾਏ ਕਮਾਲਦੀਨ, ਤਲਵੰਡੀ ਦਾ ਰਾਜਪੂਤ ਸੀ । ਉਸ ਨੇ ਧੋਖੇ ਨਾਲ ਸ਼ਰਾਬ ਵਿਚ ਜ਼ਹਿਰ ਦੇ ਕੇ ਆਪਣੇ ਭਾਈ ਸਾਰੰਗ ਨੂੰ ਮਾਰ ਦਿਤਾ । ਜਿਸ ਕਰਕੇ ਸਾਰੰਗ ਦੇ ਪੁਤ੍ਰ ਮੌਜ ਦੀਨ ਅਤੇ ਰਾਏ ਕਮਾਲ ਦੀਨ ਵਿਚ ਬੜਾ ਭਾਰੀ ਜੁੱਧ ਹੋਇਆ । ਜੁੱਧ ਵਿਚ ਕਮਾਲ ਦੀਨ ਮਾਰਿਆ ਗਿਆ । ਢਾਡੀਆਂ ਨੇ ਏਸ ਪ੍ਰਸੰਗ ਦੀ ਵਾਰ* ਗਾਈ । ਜਿਸ ਦੀ ਧੁਨੀ ਉਤੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਏਸ ਵਾਰ ਨੂੰ ਗਾਵਣ ਦੀ ਆਗਿਆ ਕੀਤੀ:- ਹਰਿ ਹਰਿ ਨਾਮੁ:-**ਨਿਰਬਾਣੁ**=ਨਿਰਬੰਧ ॥ **ਭੇਟਿਆ**=ਮਿਲਿਆ ਹੈ ॥ **ਪਰਾਹੁਣਾ**=ਸੰਤ ਜਨ, ਮਹਾਤਮਾਂ ॥ **ਪਖਾਲਾ**=ਧੋਵਾਂ ॥ **ਸੰਗ੍ਰਹੈ**=ਇਕੱਠਾ ਕਰੇ ॥ **ਰਵਿ**=ਮਿਲ ॥ **ਮਨਿ ਸਚੇ ਭਾਣਾ**=ਸੱਚੇ ਦਾ ਭਾਣਾ ਮੰਨਕੇ ॥ ੧ ॥ **ਚੇਤਾ ਈ**=ਜੇ ਚੇਤਾ ਈ ਤਾਂ (ਮਾਂ ਦੇ ਪੇਟ ਵਿਚ ਕੀਤੇ ਇਕਰਾਰ ਦਾ) ॥ **ਬੋਹਿਥਿ**=ਜਹਾਜ਼ ਤੇ ॥ **ਭਉਜਲੁ**=ਸੰਸਾਰ ਸਮੁੰਦਰ ਤੋਂ ॥ **ਵਾਊ ਸੰਦੇ**=ਹਵਾ ਦੇ, ਪਤਲੇ ਹਵਾ ਵਰਗੇ ॥ **ਗਰਬਿ**=ਹੰਕਾਰ ਕਰਕੇ ॥ **ਜਗੈ**=ਸੰਸਾਰ ਵਿਚ ॥ **ਭਖੇ**=ਨਾਸ ਹੋ ਜਾਂਦੇ ਹਨ ॥ **ਲਖੇ**=ਜਾਣ ॥ ੨ ॥ **ਕੁਮਿਤ੍ਰਾ**=ਖੋਟੇ ਮਿਤ੍ਰ ॥ **ਕਾਂਢੀਅਹਿ**=ਕਹੀਦੇ ਹਨ ॥ **ਵਿਖ**=ਕਦਮ, ਪੈਰ ॥ **ਨਿਧਾਨੁ**=ਸਾਰੇ ਸੁਖਾਂ ਦਾ ਖਜ਼ਾਨਾ ॥ **ਅਮਰਾ ਪਦੁ**=ਅਟੱਲ ਦਰਜਾ ॥ ੩ ॥

---

*ਢਾਡੀਆਂ ਦੀ ਵਾਰ ਦੀ ਪੌੜੀ ਇਹ ਹੈ:-

ਰਾਣਾ ਰਾਇ ਕਮਾਲ ਦੀਨ ਰਣ ਭਾਰਾ ਬਾਹੀ ।
ਮੌਜ ਦੀਨ ਤਲਵੰਡੀਓਂ ਚੜ੍ਹਿਆ ਸਾਬਾਹੀ ।
ਢਾਲੀਂ ਅੰਬਰ ਛਾਇਆ ਵਾਂਗ ਫੁੱਲੀ ਕਾਹੀ ।
ਜੁੱਟੇ ਆਮੋ ਸਾਹਮਣੇ ਨੇਜੇ ਝਲਕਾਹੀ ।
ਮੌਜੂ ਘਰ ਵਾਧਾਈਆਂ ਘਰ ਚਾਰੇ ਧਾਹੀ ।

**ਹਭ**=ਸਾਰੇ ॥ **ਠਾਇ**=ਥਾਂ ॥ **ਊਣ**=ਖਾਲੀ ॥ **ਜਾਇ**=ਥਾਂ ॥ **ਸੁਆਉ**=ਰਸ, ਸੁਆਦ ॥

## ੩੧੯

**ਦਾਮਨੀ**=ਬਿਜਲੀ ॥ **ਜਗ ਖੇ**=ਜਗਤ ਦਾ ॥ **ਵਥੁ**=ਵਸਤ, ਦੇਹ ॥ **ਸੁਹਾਵੀ**=ਸਫਲ ॥ **ਧਣੀ**=ਸੁਆਮੀ ਦਾ ॥ **ਕੀਮ**=ਕੀਮਤ ॥ **ਖਾਣੀ**=ਖਾਣ, ਜ਼ਖੀਰਾ ਹੈ ॥ **ਤੋਸਾ**=ਰਾਹ ਦਾ ਭੋਜਨ ॥ **ਦਿਚੈ**=ਦੇਈਏ ॥ **ਮਿਹਮਾਣੀ**=ਪਰਾਹੁਣਾ ਚਾਰੀ ॥ ੪ ॥ **ਮੁਠੜੇ**=ਠੱਗੇ ਗਏ ਹਨ ॥ **ਪਤਿਤ**=ਪਾਪੀਆਂ ਨੂੰ ॥ **ਕਹੰਦਾ**=ਕਹਿੰਦਾ ਹੈ ॥ **ਵਛਲੂ**=ਪਿਆਰਾ ॥ **ਬਿਰਦੁ**=ਧਰਮ ॥ ੫ ॥ **ਪਹੁ**=ਸੂਰਜ ਦੀ ਲਾਲੀ ॥ **ਤਰੰਗ**=ਮਾਇਆ ਦੇ ਸੰਕਲਪਾਂ ਦੀਆਂ ਲਹਿਰਾਂ ॥ **ਰਚੇ**=ਪ੍ਰੇਮ ਸਹਿਤ ਮਿਲੇ ਹੋਏ ਹਨ ਸੰਤ ਜਨ ॥ **ਰੰਗ**=ਪ੍ਰੇਮ ॥ **ਕੁਮਿਤ**=ਖੋਟੇ ਮਿਤ੍ਰ (ਵੈਰੀ) ਹਨ ॥ **ਭਾਇਰਹੁ**=ਹੇ ਭਾਈ ॥ **ਮਉਲਿਆ**=ਪ੍ਰਫੁੱਲਤ ਹੋਇਆ ਹੈ ॥ **ਦੋਖਹ**=ਦੁਖਾਂ ਨੂੰ ॥ **ਖਾਤਾ**=ਖਾਂਦਾ ਹੈ ॥ ੬ ॥ **ਖਖੜੀਆਂ**=ਅੱਕਾਂ ਦੇ ਡੋਡੇ ॥ **ਕੰਠਿ**=ਗਲ ਨਾਲ ॥ **ਬਿਰਹ**=ਪ੍ਰੇਮ ਦਾ ॥ **ਧਣੀ**=ਮਾਲਕ ਨਾਲੋਂ ॥ **ਸਹਸੈ ਗੰਠਿ**=ਹਜ਼ਾਰਾਂ ਗੰਢਾਂ (ਤੁੰਬੇ) ਹੋ ਜਾਦੇ ਹਨ ॥ **ਵਿਸਾਰੇਦੇ**=ਵਿਸਾਰਨ ਵਾਲੇ ॥ **ਮੂਲਿ**=ਅਸਲ ਵਿਚ ॥ **ਤਸਕਰ**=ਚੋਰ ॥ **ਸੂਲਿ**=ਸੂਲੀ ॥ **ਨਿਧਾਨੁ**=ਖਜ਼ਾਨਾ ॥ **ਮਹੀਅਲਿ**=ਪ੍ਰਿਥਵੀ ਅਕਾਸ਼ ਵਿਚ ॥ **ਭਨਿਆ**=ਕਿਹਾ ਹੈ ॥ **ਕੀਟ**=ਕੀੜੀ ॥ **ਹਸਤੀ**=ਹਾਥੀ ॥ **ਸੁਤ**=ਪੁੱਤਰ ॥ **ਜਨਿਆ**=ਪੈਦਾ ਕੀਤੇ ਹੋਏ ਹਨ ॥ **ਤੁਸਿ**=ਪ੍ਰਸੰਨ ਹੋ ਕੇ ॥ **ਮਨਿਆ**=ਮਾਣ੍ਹਿਆ, ਭੋਗਿਆ ॥ ੭ ॥ **ਮਨਿ ਮੰਤੁ**=ਮਨ ਵਿਚ ਮੰਤ੍ਰ (ਜਾਪ) ਹੈ ॥ **ਸੂਲਿ**=ਦੁਖਾ ਵਿਚ ॥

## ੩੨੦

**ਰਸੂਲਿ**=ਗੁਰੂ, ਮੁਰਸਦ ॥ **ਸਰੇਵਹੁ**=ਸਿਮਰੋ ॥ **ਸੁਹੇਲਿਆ**=ਸੁਖੀ ॥ **ਅਹਲੈ**=ਨ ਹਿੱਲਣ ਵਾਲੇ ॥ **ਝਲੈ**=ਝੱਲਦਾ (ਆਸਰਾ) ਹੈ ॥ **ਮਲੈ**=ਮੱਲਦਾ ਹੈ ॥ ੮ ॥ **ਜਾਚਕੁ**=ਮੰਗਤਾ ॥ **ਸਬਦੁ ਅਪਾਰੁ**=ਬੇਅੰਤ ਵਾਹਿਗੁਰੂ ॥ **ਸਾਰਿਆ**=ਸੰਵਾਰ ਦਿੱਤਾ ਹੈ ॥ **ਸੁਖੀਆ**=ਹਰੀ ਸੁਖੀ ਕਰਦਾ ਹੈ ॥ **ਜਰਣੇ**=ਜਰਿਆ ਹੈ।

**ਅਮਿਉ**=ਅੰਮ੍ਰਿਤ ਦੇ ॥ **ਝਰਣੇ**=ਸੋਮੇਂ ॥ **ਪੇਖਿ**=ਵੇਖ ਕੇ ॥ **ਧਰਣੈ**= ਟਿਕਾਇਆ ਹੈ॥ **ਅਨਦ ਮੰਗਲ ਬਿਸ੍ਰਾਮ**=ਅਨੰਦ ਤੇ ਮੰਗਲ ਸਰੂਪ ਪ੍ਰਮਾਤਮਾਂ ਵਿਚ ਇਸਥਿਤੀ ਹੁੰਦੀ ਹੈ ॥ **ਦਧਾ**=ਸੜਿਆ ॥ **ਸਮਧਾ**=ਸਮਝਿਆ ਹੈ; ਟਿਕਾਉ ਵਾਲਾ ਹੋਇਆ ਹੈ ॥ **ਅਗਾਧਾ**=ਅਥਾਹ ॥ ੧੦ ॥ **ਅਵਤਾ**=ਅਵੈੜਾ ॥ **ਲੋਇ**= ਲੋਕਾਂ (ਸੰਸਾਰ) ਵਿਚ ॥ **ਕਿਨੇਹਾ**=ਕੈਸਾ ? **ਬਿਖੈ**=ਖੋਟੇ ਕੰਮਾਂ ਦੀ ॥ **ਭਵ**= ਡਰਾਉਣਾ ॥ **ਸਾਗਰੁ**=ਸਮੁੰਦਰ ਹੈ ॥ **ਬਿਖੁ**=ਵਿਹੁ (ਮਾਇਆ) ਦਾ ॥ **ਗੁੰਫਹੁ**= ਗੁੰਦੋ ॥ **ਮਨਿ**=ਮਨ ਵਿਚ ॥ **ਮਾਲ**=ਮਾਲਾ ਹਰੀ ਦੇ ਨਾਮ ਦੀ ॥ **ਮਲੁ ਪਰ-ਹਰੀਐ**=ਪਾਪਾਂ ਰੂਪੀ ਮੈਲ ਦੂਰ ਕਰ ਲਈਏ ॥ **ਨਰਹਰੀਐ**=ਨਰ ਸਿੰਘ ਰੂਪ ॥੧੧॥ **ਵੁਠਾ**=ਵੱਸਿਆ ਹੈ ॥ **ਗਾਲੀ**=ਗੱਲਾਂ ॥ **ਅਲ ਪਲਾਲੀਆਂ**=ਬੇਅਰਥ ਝੂਠੀਆਂ;ਫੋਕੀਆਂ ॥ **ਬਿਸਮਾਦ**=ਅਸਚਰਜ ਹੈ ।

## ੩੨੨

**ਧੋਹੁ**=ਛਲ ॥ **ਵਿਗੁਤੇ**=ਖਰਾਬ ਹੋਏ, ਬਰਬਾਦ ਹੋਏ ॥ **ਭਲੇਰਿਆ**= ਭੈੜੇ । **ਮਦਿ**=ਹੰਕਾਰ ਵਿਚ ॥ **ਮੁਤੇ**=ਛੱਡੇ, (ਪਾਏ) ਗਏ ॥ **ਜੁਤੇ**=ਜੋਏ ਗਏ ॥ ੧੨ ॥ **ਅਟਿਆ**=ਦਬਿਆ ਹੋਇਆ ॥ **ਸੁਆਰਥੁ**=ਮੁਕਤੀ ਦਾ ਸਾਧਨ ॥ **ਭੇਟੈ**=ਮਿਲੇ ॥ **ਸਾਦੁ**=ਸੁਆਦ ॥ **ਵੁਠਾ**=ਵਸਿਆ ਹੈ ॥ **ਭਾਉ ਦੂਯਾ**= ਦ੍ਵੈਤ ਭਾਵ॥ **ਕੁਠਾ**=ਮਾਰਿਆ (ਦੂਰ ਕੀਤਾ) ਹੈ ॥ **ਕਰ**=ਹੱਥ ॥ **ਤੁਠਾ**=ਪ੍ਰਸੰਨ ਹੋ ਕੇ॥ ੧੩ । **ਜਾਚੜੀ**=ਮੰਗ, ਬੇਨਤੀ । **ਸਾ**=ਉਹ॥ **ਸਾਰੁ**=ਸ੍ਰੇਸ਼ਟ ਹੈ ॥ **ਜਾਚੰਦੀ**= ਮੰਗਦੀ ਹੈ ॥ **ਹੇਕੜੋ**=ਇਕ ਵਾਹਿਗੁਰੂ ਨੂੰ ॥ **ਗਾਲੀ**=ਗੱਲਾ ॥ **ਬਿਆ**=ਦੂਜੀਆਂ ॥ **ਧਣੀ**=ਮਾਲਕ ਤੋਂ ॥ **ਵਿਹੂਣਿਆ**=ਖਾਲੀ, ਬਿਨਾਂ ਜੋ ਹਨ ॥ **ਨੀਹਿ**=ਪ੍ਰੇਮ ਵਿਚ ॥ **ਵਿਧਾ**=ਵਿੰਨ੍ਹਿਆ ਹੈ ॥ **ਥਿਓ**=ਹੁੰਦਾ ਹੈ ॥ **ਪਾਧਰੁ**=ਰਸਤਾ ॥ **ਪਧਰੋ**=ਸਾਫ਼ ਸਿੱਧਾ ॥ **ਕਿਲਵਿਖ**=ਪਾਪ ॥ ੧੪ ॥ **ਵਤ**=ਵੱਤਰ, ਸਮਾਂ ॥ **ਤੁਸਿ**=ਪਰਸੰਨ ਹੋ ਕੇ॥ **ਜਾਸੁ**=ਜਾਂਦਾ ਹੈ ॥ ੧੫ ॥ **ਤਿਪਤਿ ਅਘਾਇ**=ਰੱਜ ਕਰਕੇ ਪ੍ਰਸੰਨ ਹੋਈ ਹੈ ॥ **ਦਾਲਦੁ**=ਗਰੀਬੀ ॥ **ਬਿਲਾਇ**=ਦੂਰ ਹੋ ਗਿਆ ॥

## ੩੨੨

**ਜੀਵਨ ਪਦੁ ਨਿਰਬਾਣੁ**=ਨਿਰਲੇਪ ਪਦ ਦੇ ਜੀਵਨ ਲਈ॥ **ਜਾਇ**=ਥਾਂ॥ **ਧੀਰੀਐ**=ਧੀਰਜ ਕਰੀਏ॥ **ਬਾਦਿ**=ਬੇਅਰਥ ਹਨ॥ **ਕਿ**=ਕੀ ? **ਕਲ**=ਸ਼ਕਤੀ॥ **ਕੋਟਿ**=ਕ੍ਰੋੜਾ॥ **ਪਿਰਾਗੇ**=ਪਰਾਗ ਰਾਜ ਤੀਰਥਾਂ ਨਾਲੋਂ॥੧੬॥ **ਧਰਣਿ**=ਧਰਤੀ (ਬੁਧੀ)॥ **ਸੁਵੰਨੀ**=ਸੁੰਦ੍ਰ ਰੰਗ ਵਾਲੀ ਹੈ॥ **ਖੜ ਰਤਨ ਜੜਾਵੀ**=ਘਾਹ ਰੂਪ ਰਤਨਾਂ ਨਾਲ ਜੜੀ ਹੋਈ॥ ਵ, ਖਟ ਸੰਪਤੀ ਸਾਧਨਾ ਨਾਲ ਜੜੀ ਹੋਈ॥ **ਸੁਹੇਲੜੇ**=ਸੌਖੇ ਹੀ॥ **ਬਨਰਾਇ**=ਬਨਾਸਪਤੀ, ਜੰਗਲ॥ **ਮਿਰਤਕੋ**=ਮੁਰਦਾ॥ **ਬਹਿਠੀ**=ਬੈਠੀ॥੧੭॥ **ਖੰਨੀਐ**=ਟੁਕੜੇ ਹੁੰਦਾ ਹੈ॥ **ਸੰਦੜੀ**=ਦੀ॥ **ਵਥੁ**=ਵਸਤ (ਆਸਰਾ ਹੈ)॥ **ਕਰੁ**=ਹੱਥ॥ **ਗਹਹਿ**=ਫੜ ਲਵੇ॥ **ਸੇ**=ਉਹ॥ **ਦੁਰਜਨਾ**=ਖੋਟੇ ਪੁਰਸ਼ ਹਨ॥ **ਸੂਲਿ**=ਦੁੱਖਾਂ ਵਿੱਚ॥ **ਨਿਧਾਨ**=ਖਜ਼ਾਨੇ॥ **ਸੰਕਟ**=ਦੁੱਖ॥ **ਘਣੀ**=ਬਹੁਤੀ॥੧੮॥ **ਭੋਰੀ**=ਥੋੜਾ ਜਿੰਨਾ॥ **ਭਰਮ ਵਞਾਇ**=ਭਰਮ ਦੂਰ ਕਰਦੇਹ॥ **ਪਿਰੀ**=ਪਤੀ ਨਾਲ॥ **ਹਿਕੁ**=ਇਕ॥ **ਵੰਞੈ**=ਜਾਇਗਾ(ਭਰਮ)॥ **ਜਾਇ**=ਥਾਂ॥ **ਤਿਥਾਊ**=ਓਥੇ ਹੀ॥ **ਮਉਜੂਦੁ**=ਹਾਜ਼ਰ ਹੋਵੇਗਾ॥ **ਘੋੜੜੇ**=ਘੋੜੇ ਉਤੇ॥ **ਕੁੰਦੇ**=ਬੰਦੂਕ। **ਖੂੰਡੀ ਦੀ ਖੇਡਾਰੀ**=ਖਿਦੋ ਖੂੰਡੀ ਦੀ ਖੇਡ ਕਰਨ ਵਾਲਾ॥ **ਹੰਸਾ**=ਸੰਤ ਜਨਾਂ ਨਾਲ ਉੱਡਨ ਨੂੰ ਚਿੱਤ॥ **ਉਲਾਸਹਿ**=ਲਲਚਾਉਂਦੇ ਹਨ॥ **ਕੁਕੜ**=ਕਰਮਾਂ ਕਰਕੇ ਕੁਕੜ ਵੱਤ ਤੁੱਛ ਹਨ॥ **ਹਸਤ**=ਹਥ॥ **ਅਠਸਠਿ**=ਅਠਾਹਠ॥ **ਮਜਨਾ**=ਇਸ਼ਨਾਨ॥ **ਕਿਤਾ**=ਕਰ ਲਿਆ॥ **ਬਿਖਿਆ ਗੜੁ**=ਖੋਟੇ ਕੰਮਾਂ ਦਾ ਕਿਲ੍ਹਾ, ਭਾਵ-ਇੰਦਰੀਆ (ਵੱਸ ਕਰ ਲਈਆਂ)॥

## ੩੨੩

**ਦਯੁ**=ਵਾਹਿਗੁਰੂ॥ **ਅਮਿਤਾ**=ਬੇਅੰਤ ਨੂੰ॥੧੯॥ **ਕੁਲਾਹ**=ਕੁਲਾਭਵੰਦ ਹਨ॥ **ਹੇਕੜੋ**=ਇਕ (ਵਾਹਿਗੁਰੂ)॥ **ਤੰਨ**=ਸ਼ਰੀਰ॥ **ਫੁਟੰਨਿ**=ਫੁਟ ਜਾਣ, ਭਾਵ-ਕੋਹੜੇ ਹੋ ਜਾਣ॥ **ਉਬਾਰਿਅਨੁ**=ਬਚਾ ਲੈ। **ਪਛਾੜਿਅਨੁ**=ਪਟੜੇ ਵਾਂਗੂੰ ਪਟਕਾਏ ਹਨ॥ **ਪਰਣਾ**=ਆਸਰਾ ਹੈ॥ **ਹਸਤ**=ਹੱਥ॥ **ਭਰਣ**=ਪਾਲਣਾ॥ **ਪੋਖਣੁ**=ਪੋਸਣਾ, ਖਬਰ ਦਾਰੀ ਰਖਣੀ॥੨੦॥ **ਕਾ**=ਕੋਈ॥

**ਜਜਮਾਨੁ**=(ਯਜਮਾਨ) ਦਾਨ ਦੇਣ ਵਾਲਾ॥ **ਮੂਲਿ**=ਕਦਾ ਚਿਤ॥ **ਜੋੜੇ**=ਪੁਸ਼ਾਕਾਂ **ਹਸਤੀ**=ਹਾਥੀ॥ **ਦਰੁ**=ਦਰਵਾਜ਼ਾ॥ **ਸੁਧੁ ਕੀਚੇ**=ਸੁੱਧ ਕਰਲੌ-ਗੁਰੂ ਜੀ, ਇਹ ਵੱਡੇ ਗੁਰੂ ਸਾਹਿਬਾਂ ਅਗੇ ਬੇਨਤੀ ਕਰਦੇ ਹਨ॥

# ਭਗਤਾਂ ਕੀ ਬਾਣੀ

**ਚਉਪਦੇ**=ਚਾਰ ਚਾਰ ਪਦਾਂ ਵਾਲੇ ਸਬਦ॥ ਕਬੀਰ ਜੀ॥ ਅਬ ਮੋਹਿ:- **ਜਲਤ**=ਸੜਦੇ ਨੂੰ॥ **ਉਦਕਿ**=ਪਾਣੀ ਨਾਲ॥ **ਪਾਵਕ**=ਅੱਗ (ਤ੍ਰਿਸ਼ਨਾ) ਨੇ॥ **ਸੁਰਿ**=ਦੇਵਤੇ॥ **ਜਾਰੇ**=ਸਾੜੇ॥ **ਉਬਾਰੇ**=ਬਚਾ ਲੈ॥ **ਭਵਸਾਗਰ**=ਸੰਸਾਰ ਸਮੁੰਦਰ॥ **ਸੁਖ ਸਾਗਰ**=ਪ੍ਰਮਾਤਮਾਂ॥ **ਸਾਰਿੰਗ ਪਾਨੀ**=ਵਾਹਿਗੁਰੂ॥ ਮਾਧਉ ਜਲ:-**ਜਲ ਕੀ**=ਤੇਰੇ ਨਾਮ ਰੂਪੀ ਪਾਣੀ ਦੀ॥ **ਅਗਨਿ**=ਨਾਮ ਜਪਣ ਦੀ ਚਾਹ॥ **ਅਧਿਕਾਇ**=ਬਹੁਤ॥ **ਨਿਧਿ**=ਸਮੁੰਦਰ ਹੈਂ॥ **ਮੀਨੁ**=ਮੱਛੀ॥ **ਖੀਨੁ**=ਨਾਸ ਹੁੰਦਾ ਹਾਂ॥ **ਸੂਅਟਾ**=ਤੋਤਾ॥ **ਤੋਰ**=ਤੇਰਾ॥ **ਮੰਜਾਰੁ**=ਬਿੱਲਾ॥ **ਕਹਾ**=ਕੀ॥ **ਮੋਰ**=ਮੇਰਾ॥ **ਤਰਵਰੁ**=ਬ੍ਰਿਛ॥ **ਆਹਿ**=ਹਾਂ॥ **ਨਉਤਨੁ**=ਨਵਾਂ ਨਵਾਂ॥

## ੩੨੪

ਜਬ ਹਮ ਏਕੋ:-ਇਕ ਵੇਰ ਕਬੀਰ ਸਾਹਿਬ ਜੀ ਦੇ ਘਰ ਚੋਰ ਆ ਲੁਕਿਆ ਜਿਸ ਦੇ ਪਿਛੇ ਲੋਕ ਲਗੇ ਹੋਏ ਸਨ, ਉਸ ਨੂੰ ਅਤਿੱਥੀ ਸਮਝ ਕੇ ਬਚਾਉਣ ਵਾਸਤੇ ਆਪ ਜੀ ਨੇ ਓਸ ਨੂੰ ਆਪਣੀ ਲੜਕੀ ਨਾਲ ਸਵਾ ਦਿੱਤਾ ਤੇ ਉਸਦੇ ਫੜਨ ਵਾਲਿਆਂ ਨੂੰ ਕਿਹਾ ਕਿ ਏਹ ਤਾਂ ਮੇਰਾ ਧੀ ਜਵਾਈ ਸੁੱਤੇ ਹੋਏ ਹਨ॥ ਪਿਛੋਂ ਜਦ ਲੋਕਾਂ ਨੂੰ ਇਸ ਗਲ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਆਪ ਜੀ ਦੀ ਏਸ ਗਲੋਂ ਨਿੰਦਿਆ ਕੀਤੀ। ਤਾਂ ਆਪ ਜੀ ਨੇ ਇਹ ਸਬਦ ਉਚਾਰਿਆ:-**ਅਪਤਹ**=ਬੇ-ਇਜ਼ਤਿਆਂ ਨੇ॥ **ਖੋਜਿ**=ਪਿੱਛੇ, ਰਸਤੇ॥ **ਮਤਿ**=ਨ॥ **ਸਾਝ ਪਾਤਿ**=ਸਾਕਾ ਗਿਰੀ ਤੇ ਗੋਤਾ-ਚਾਰੀ॥ **ਲਾਜ**=ਸ਼ਰਮ॥ **ਪਾਜ**=ਪੜਦਾ॥ ਨਗਨ ਫਿਰਤ:-ਭੇਖ ਖੰਡਨ:-**ਬਾਧੇ ਚਾਮ**=ਖਲਾਂ (ਮ੍ਰਿਗ ਛਾਲਾ) ਬੰਨ ਲਈਆਂ; ਚਮਰ ਪੋਸ਼ ਪਹਿਨ ਲੈ॥ **ਚੀਨਸਿ**= ਜਾਣਿਆ॥ **ਮੂਡ**=ਸਿਰ॥ **ਬਿੰਦੁ**=ਬੀਰਜ॥ ਸੰਧਿਆ ਪ੍ਰਾਤ:-ਜਾਤਿ ਅਭਿਮਾਨੀ ਬ੍ਰਹਮਣ ਪ੍ਰਤਿ:-**ਪ੍ਰਾਤ**=ਸਵੇਰੇ॥ **ਦਾਦੁਰ**=ਡੱਡੂ॥ **ਜਉਪੈ**=ਜੇਕਰ॥ **ਰਤਿ**=

ਪ੍ਰੀਤੀ॥ **ਕਾਇਆ ਰਤਿ**=ਸਰੀਰ ਨਾਲ ਪ੍ਰੀਤੀ ਕਰਕੇ ॥ **ਚਾਰਿ ਚਰਨ**=ਚਾਰ ਪੈਰਾਂ ਵਾਲਾ ਪਸੂ ॥ **ਬਹੁ ਆਗਰ**=ਬਹੁਤ ਸਿਆਣੇ ਪੁਰਸ਼ 'ਮਹਾਤਮਾ" ॥ **ਕਹਹਿ**=ਆਖਦੇ ਹਨ ਉਸ ਨੂੰ॥ **ਕਲਿ ਸਾਗਰ**=ਕਲਜੁਗ ਵਿਚ ਸੰਸਾਰ ਸਾਗਰ ਵਿਚ ॥ **ਸਰਬਸੁ**= ਸਭ ਪਦਾਰਥਾ ਨੂੰ ॥ ਕਿਆ ਜਪੁ:-ਜਪੁ ਤਪੁ ਕਰਨ ਵਾਲੇ ਪਾਖੰਡੀ ਬ੍ਰਹਮਣ ਪ੍ਰਤੀ॥ **ਚਤੁਰ ਭੁਜੁ**=ਵਾਹਿਗੁਰੂ ॥ **ਪਰਹਰੁ**=ਤਿਆਗ ॥ **ਲੋਕਾਚਾਰੁ**=ਲੋਕਾਂ ਦੀਆਂ ਗਲਾ, ਲੋਕ ਰੀਤੀ॥ **ਬਧੇ**=ਵਧ ਜਾਂਦਾ ਹੈ ॥ **ਅਹੰਮੇਵ**=ਹੰਕਾਰ ॥ ਗੁਰਭ ਵਾਸ-ਪ੍ਰਧਾਨ ਮੂਲ ਜੀਤਨ ਨਿਆਏ ਅਨੁਸਾਰ ਜਾਤ ਅਭਿਮਾਨੀ ਪ੍ਰਤੀ: -**ਗਰਭ ਵਾਸ**=ਮਾ ਦੇ ਪੇਟ ਵਿੱਚ॥ **ਜਾਤੀ**=ਜਾਣੀ ਜਾਂਦੀ ॥ **ਬ੍ਰਹਮ**=ਪ੍ਰਮਾਤਮਾਂ ॥ **ਬਿੰਦੁ**=ਬੀਰਜ, ਜਲ ਤੋ ॥ **ਉਤਪਾਤੀ**=ਉਤਪਤ ਹੁੰਦੇ ਹਨ॥ **ਆਨ**=ਹੋਰ ॥ **ਬਾਟ**=ਰਸਤੇ ॥ **ਸੂਦ**= ਸ਼ੂਦਰ ॥

## ੩੨੫

ਅੰਧਕਾਰ ਸੁਖਿ:-**ਅੰਧਕਾਰ**=ਅਗਿਆਨਤਾ ਦੇ ਅੰਨ੍ਹੇਰੇ ਵਿਚ ॥ **ਰੰਕੁ**= ਗਰੀਬ ॥ **ਰੋਈਐ**=ਰੋਂਦੇ ਹਨ ॥ **ਕਹਿਬੋ**=ਕਹਿੰਦੀ ॥ **ਉਪਜਤ**=ਜੰਮਦੇ ॥ **ਬਿਨਸਤ**=ਮਰਦੇ॥ **ਰਹਿਬੋ**=ਰਹੋਗੇ॥ **ਜਸ**=ਜਿਸ ਤਰ੍ਹਾਂ । **ਕਾਂਕੀ**=ਕਿਸਦੀ॥ **ਜੰਤੀ**=ਜੰਤ; ਵਾਜੇ ਸਰੀਰ ਵਿਚ ॥ **ਜੀਉ**=ਅਵਾਜ਼,ਜੀਵ ॥ **ਸਮਾਨਾ**=ਸਮਾਈਹੋਈ॥ **ਮੂਏ**=ਮਰੇ ਹੋਏ ਆਦਮੀ ਦੇ ॥ **ਮਰਮੁ**=ਭੇਦ ਨੂੰ ॥ **ਕਾ**=ਕਿਸ ਤਰ੍ਹਾ ॥ **ਕਰ ਜਾਨਾ**=ਕਰਕੇ ਜਾਣਿਆ ਜਾਏ (ਪਈ ਕਿਧਰ ਗਿਆ ਹੈ ਨਰਕ ਜਾਂ ਸੁਰਗ ਨੂੰ)॥ **ਹੰਸਾ ਸਰਵਰੁ ਕਾਲੁ ਸਰੀਰ**=ਜਿਸ ਤਰ੍ਹਾਂ ਹੰਸਾਂ ਦਾ ਮਾਨ ਸਰੋਵਰ ਨਾਲ ਸਬੰਧ ਹੈ ਤਿਵੇਂ ਕਾਲ ਦਾ ਸਰੀਰਾਂ ਨਾਲ ਹੈ। ਹੰਸ ਮਾਨਸਰੋਵਰ ਚੋਂ ਮੋਤੀ ਖਾਂਦੇ ਹਨ ਤੇ ਕਾਲ ਸ੍ਰੀਰਾਂ ਵਿਚੋਂ ਜੀਵ ਕਲਾ ਨੂੰ ਅਭਾਵ ਕਰਦਾ ਹੈ॥ **ਰਸਾਇਨ**=ਰਸਾਂ ਦਾ ਘਰ ॥ ਜੋਤਿ ਕੀ ਜਾਤਿ: -**ਜੋਤਿ**= ਅਕਾਲ ਪੁਰਖ ਦੀ॥ **ਜਾਤਿ**=ਸ੍ਰਿਸਟੀ ਹੈ॥ **ਜਾਤਿ ਕੀ ਜੋਤੀ**=ਤੇ ਸ੍ਰਿਸਟੀ ਦਾ ਪ੍ਰਕਾਸ਼ ਬੁੱਧੀ ਹੈ॥ **ਤਿਤੁ**=ਤਿਸੁ (ਬੁਧੀ ਨੂੰ)॥ **ਕੰਚੂਆ ਫਲ ਮੋਤੀ**=ਕੱਚ ਤੇ ਮੋਤੀ (ਬੁਰਿਆਈ ਤੇ ਚੰਗਿਆਈ) ਫਲ ਲੱਗਦੇ ਹਨ॥ **ਅਭੈ**=ਨਿਰਭੈ ॥ **ਤਟਿ**=ਕਿਨਾਰੇ॥ **ਚਾਰ ਅਚਾਰੁ**=ਸ੍ਰੇਸਟ ਕਰਮਾਂ ਵਿਚ ॥ **ਉਰਝਾਇ**=ਫਸ ਰਹੇ ਹਨ ॥

**ਨਿਜ ਘਰਿ**=ਆਪਣੇ ਸਰੂਪ ਵਿਚ ॥ **ਪਾਰਸੁ**=ਪਰਮੇਸ੍ਵਰ ਹੈ ਉਸ ਨੂੰ ਵਸਾਵੋ ॥ **ਗੁਨ ਆਨ**=ਹੋਰ ਗੁਣ (ਜੋ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਹਨ ਛਡੋ) ॥ **ਨਿਰਗੁਣ**=ਪ੍ਰਮਾਤਮਾਂ ਦੇ ॥ **ਰੋਸੁ**=ਗੁੱਸਾ ਕਰ ॥ **ਪਰਚਾਏ**=ਪ੍ਰੇਮ ਪਾਕੇ॥ **ਪਰਚਿ**=ਲਗਾ ਰਹੋ॥ **ਏਸੁ**=ਈਸ੍ਵਰ ਵਿਚ॥ਜੋ ਜਨ:–**ਪਰਮਿਤਿ**=ਮਰਜਾਦਾ ਤੋਂ ਪਰੇ॥ **ਪਰਮਨੁ**=ਮਨ ਤੋਂ ਪਰੇ(ਪ੍ਰਮਾਤਮਾਂ) ਨੂੰ॥ **ਬਾਤਨ**=ਗੱਲਾਂ ਨਾਲ ॥ **ਸਮਾਨਾ**=ਵਸ ਰਿਹਾ ਹੈ॥ **ਕਹਾ ਹੀ**=ਕਿਥੇ ਹੈ ? **ਜਾਨੁ**=ਜਾਣਾ ॥ **ਪਤਿਅਈਹੈ**=ਪਤੀਆਈ ਦਾ, ਨਿਸਚਾ ਹੁੰਦਾ ॥ **ਚਰਨ ਨਿਵਾਸੁ**=ਪ੍ਰਮਾਤਮਾਂ ਵਿਚ ਵਾਸਾ ॥ **ਕਾਹਿ**=ਕਿਸ ਨੂੰ ॥ **ਆਹਿ**=ਹੈ ॥ ਉਪਜੈ ਨਿਪਜੈ:–ਜੀਵ ਦੀ ਉਤਪਤੀ ਤੋਂ ਮਰਨ ਪ੍ਰਯੰਤ ਦਸਾ ਦਾ ਵਰਨਣ ਕਰਦੇ ਹਨ। ਲਿਖਿਆ ਹੈ ਕਿ ਪੁੰਨ ਭੋਗ ਕੇ ਇਹ ਜੀਵ ਸ੍ਵਰਗ ਵਿਚੋਂ ਧੁੰਦ ਬਣਕੇ ਡਿੱਗਦਾ ਹੈ ਅਤੇ ਚੰਦਰਮਾਂ ਦੀਆਂ ਕਿਰਨਾਂ ਰਾਹੀਂ ਖੇਤੀ ਵਿਚ ਰਸ ਬਣ ਕੇ (ਉਪਜਦਾ) ਹੈ । ਉਸ ਦੀ ਖੁਰਾਕ ਤੋਂ ਫੇਰ ਮਾਤਾ ਦੇ ਗਰਭ ਵਿਚ ਨਿਪਜੈ (ਪੈਦਾ) ਹੁੰਦਾ ਹੈ । ਉਪਰੰਤ ਮਰ ਜਾਂਦਾ ਹੈ ॥ **ਨਿਪਜੈ**=ਜੰਮਿਆ ॥ **ਨਿਪਜਿ**=ਜੰਮ ਕੇ ॥ **ਸਮਾਈ**=ਨਾਸ ਹੋ ਜਾਂਦਾ ਹੈ ॥ **ਲਾਜ**=ਸਰਮ ਨਾਲ ॥ **ਚੋਆ**=ਅਤਰ ॥ **ਮਰਦਨ**=ਮਲੀਦਾ ਹੈ ॥ **ਅੰਗਾ**=ਸਰੀਰ ਨੂੰ ॥ **ਕਾਠ**=ਲੱਕੜਾਂ ਨਾਲ ॥ **ਗੁਨੀਆ**=ਹੇ ਗੁਣਵਾਨੋ ॥ **ਬਿਨਸੈ ਗੋ**=ਨਾਸ ਹੋ ਜਾਏਗਾ ॥ ਅਵਰ ਮੂਏ:–**ਆਪਨ**=ਆਪ ॥ **ਜੀਜੈ**=ਜੀਊਂਦੇ ਰਹਿਣਾ ਹੋਵੇ ॥ **ਮਰਿਬੋ**=ਮਰੇਗਾ ॥ **ਪਰਮਲ**=ਚੰਦਨ ਆਦਿਕ ਨਾਲ ॥ **ਮਹਕੰਦਾ**=ਸਬੂਦਾਰ ਕਰੀਦੀ ਹੈ ਤਾਂ ਇਨ੍ਹਾਂ ਸੁਖਾਂ ਨਾਲ ॥ **ਕੂਅਟਾ**=ਖੂਹ, ਸਰੀਰ ਰੂਪ ॥ **ਨਿਹਾਰੀ**=ਪਾਣੀ ਭਰਨ ਵਾਲੀਆਂ (ਪੰਜ ਗਿਆਨ ਇੰਦਰੀਆਂ) ॥ **ਲਾਜੁ**=ਰਸਾਂ ਦੀ ਲੱਜ । **ਮਤਿ ਹਾਰੀ**=ਮਤ ਹੀਨ, ਮੂਰਖ ਬੁੱਧੀ ਰੂਪੀ ਝੀਊਰੀ ਹਾਰ ਗਈ, ਪਤ ਹੋ ਗਈ ॥ ਅਸਥਾਵਰ ਜੰਗਮ:–**ਅਸਥਾਵਰ**=ਪਹਾੜ ਬ੍ਰਿਛ ਆਦਿਕ ਜੋ ਹਿੱਲ ਸਕਦੇ ॥ **ਜੰਗਮ**=ਪੈਰਾਂ ਨਾਲ ਚਲਣ ਵਾਲੇ ਜੀਵ ॥ **ਕੀਟ**=ਕੀੜੇ ਕ ਪ੍ਰਿਥਵੀ ਤੇ ਰੀਂਗਣ ਵਾਲੇ ਜੀਵ । **ਪਤੰਗਾ**=ਉੱਡਣ ਵਾਲੇ ਜੀਵ ॥

## ੩੨੬

**ਅਨਿਕ ਜਨਮ**=ਕਰਮਾਂ ਅਨੁਸਾਰ ਅਨੇਕ ਤਰ੍ਹਾਂ ਦੇ ਜਨਮ ਧਾਰਨ ਕੀਤੇ ॥

**ਜਬ ਹਮ.....ਹੋਇ ਆਏ**=ਹੇ ਰਾਮ ! ਜਦ ਅਸੀ ਗਰਭਾਂ ਵਿਚੋਂ ਭਰਮਦੇ ਹੋਏ ਆਏ ਹਾਂ ॥ **ਰਸਾਇਨੁ**=ਰਸਾਂ ਦਾ ਘਰ (ਅੰਮ੍ਰਿਤ) ॥ **ਪੂਰਾ**=ਪੂਰਾ ਗਿਆਨ, ਮੋਖਛ ਪਦ ॥ ਐਸੇ ਅਚਰਜ:–**ਕਬੀਰ**=ਵੱਡਾ ॥ **ਦਧਿ**=ਦਹੀਂ ॥ **ਨਿਸਕਾਮ ਕਰਮ**=ਆਤਮ ਵੀਚਾਰ ॥ **ਭੋਲੈ**=ਭੁਲਾਵੇ ॥ **ਬਿਰੋਲੈ**=ਰਿੜਕਦਾ ਹੈ ॥ **ਨੀਰੁ**=ਪਾਣੀ (ਸਕਾਮ ਕਰਮ) ਨੂੰ॥ **ਹਰੀ ਅੰਗੂਰੀ**=ਨਵੇਂ ਤੋਂ ਨਵੇਂ ਵਿਸ਼ਿਆ ਰੂਪੀ ਹਰੀ ਖੇਤੀ ॥ **ਗਦਹਾ**=ਕਾਮੀ ਜੀਵ ਰੂਪੀ ਖੋਤਾ ॥ **ਹੀਗੈ**=ਹੰਕਾਰ ਸਹਿਤ ਹੀਂਗਦਾ ਹੈ॥ **ਮਾਤਾ**=ਹੰਕਾਰੀ (ਮਸਤਿਆ) ਹੋਇਆ । **ਭੈਂਸਾ**=ਲੋਭੀ ਪੁਰਸ਼ ਰੂਪੀ ਮੈਂਹਾ, ਸੰਢਾ ॥ **ਅਮੁਹਾ**=ਅਮੋੜ; ਕੱਬਾ ॥ **ਕੁਦਿ**=ਪ੍ਰਸੰਨ ਹੋ ਕੇ ॥ **ਰਸਾਤਲਿ**=ਧਰਤੀ ਹੇਠਲੇ ਦੇਸ, (ਨਰਕਾਂ) ਵਿਚ, ਟੋਏ ਵਿਚ ॥ **ਲੇਲੇ ਕਉ ਚੂਘੈ ਨਿਤ ਭੇਡ**=ਮਾਇਆ ਰੂਪੀ ਭੇਡ, ਜੀਵ ਰੂਪ ਲੇਲੇ ਨੂੰ ਚੁੰਘ ਰਹੀ ਹੈ, ਭਾਵ ਜੀਵਾਂ ਨੂੰ ਮਾਇਆ ਚਮੜੀ ਹੋਈ ਹੈ ॥ **ਰਮਤ**=ਜਪ ਕੇ ॥ ਜਿਉ ਜਲ ਛੋਡਿ:–ਮਗਹਰ ਦੇਸ ਵਿਚ ਕਬੀਰ ਸਾਹਿਬ ਜੀ ਨੂੰ ਪ੍ਰਮਾਤਮਾ ਦੇ ਦਰਸਨ ਹੋਏ ਤਾਂ ਆਪ ਜੀ ਨੇ ਸਨਮੁਖ ਬੇਨਤੀ ਕੀਤੀ:–**ਮੀਨਾ**=ਮੱਛੀ ॥ **ਹੀਨਾ**= ਖਾਲੀ ॥ **ਤਜੀਲੇ**=ਛੱਡ ਦਿਤੀ ਹੈ ॥ **ਸਿਵ ਪੁਰੀ**=ਕਾਸੀ ਵਿਚ ॥ **ਮਗਹਰਿ**=ਹਿੰਦੂਆਂ ਦੇ ਨਿਸਚੇ ਅਨੁਸਾਰ ਮਗਹਰ ਵਿਚ (ਜੋ ਜਿਲਾ ਬਸਤੀ ਵਿਚ ਹੈ) ਮਰਕੇ ਖੋਤੇ ਦੀ ਜੂਨ ਮਿਲਦੀ ਹੈ ਤੇ ਕਾਂਸ਼ੀ ਵਿਚ ਮੋਇਆਂ ਮੁਕਤੀ ਮਿਲਦੀ ਹੈ ॥ **ਬਾਸੀ**=ਵਸਨੀਕ ਹੋ ਕੇ ॥ **ਓਛੀ**=ਤੁੱਛ ॥ **ਕੋ**=ਕੋਈ ॥ **ਗੁਰੁ**=ਗੁਰੂ, ਹੇ ਰਾਮਾ ਨੰਦ ਜੀ ॥ **ਗਜਿ**=ਗੁਰੂ ਗਣੇਸ ਜੀ (ਜਿਸ ਨੇ ਮਗਹਰ ਵਸਾਇਆ ਸੀ) ॥ **ਸਿਵ**=ਸ਼ਿਵਜੀ (ਜਿਸ ਨੇ ਕਾਂਸੀ ਵਸਾਈ ਸੀ) ॥ **ਜਾਨੈ**=ਨਾਮ ਦੀ ਮਹਿਮਾਂ ਜਾਣਦੇ ਹਨ॥ **ਰਮਤ**=ਜਪਦਾ ॥ ਚੋਆ ਚੰਦਨੁ:-**ਮਰਦਨ**=ਮਲਦਾ ਸੀ ॥ **ਧਰਨਿ**=ਧਰਤੀ ਵਿਚ ॥ **ਪਰੈ**=ਪਿਆ ਹੋਇਆ ॥ **ਉਰਵਾਰਿ**=ਮਾਤ ਲੋਕ ਵਿਚ ॥ **ਨ ਜਾਈ**= ਨਾਲ (ਪਾਰ) ਨਹੀਂ ਜਾਂਦਾ ॥ **ਹਾਥਿ ਤ**=ਹੱਥਾਂ ਵਿਚ ਤਾਂ ॥ **ਡੋਰ**=ਗੁੱਡੀਆ ਯਾ ਬਾਜਾਂ ਦੀਆ ਡੋਰਾਂ ਹਨ ॥ **ਤੰਬੋਰ**=ਪਾਨਾ ਦੇ ਬੀੜੇ ॥ **ਕਸਿ**=ਕੱਸ ਕੇ (ਇਹ ਕਾਂਸ਼ੀ ਦੇ ਵਸਨੀਕਾਂ ਦੀ ਜੋ ਨਾਮ ਨਹੀਂ ਜਪਦੇ, ਦਸ਼ਾ ਦਸੀ ਹੈ) ॥ **ਹਰਿ ਹਰਿ ਬਾਸੁ**= ਹਰੀ ਹਰਿ ਦੇ ਨਾਮ ਦੀ ਵਾਸ਼ਨਾਂ ਦੀ ॥ **ਬਸਾਈ**=ਵਸਾਈ ਹੈ (ਹਿਰਦੇ ਵਿਚ) ॥

ਜਮ ਤੇ ਉਲਟਿ:-**ਜਮ ਤੇ ਉਲਟਿ ਭਏ ਹੈ ਰਾਮ**=ਜਮਾਂ ਤੋਂ ਉਲਟ ਕੇ ਰਾਮ ਗਣ ਹੋ ਗਏ ਹਨ । (ਨਾਮ ਹੀਨ ਨੂੰ ਜਮ ਦਿਸਦੇ ਸਨ ਤੇ ਹੁਣ ਨਾਮੀ ਹੋਣ ਕਰਕੇ ਰਾਮ ਦਿੱਸਣ ਲਗ ਪਿਆ, ਜਿਵੇਂ ਅਜਾਮਲ ਨੂੰ)॥ **ਸਾਕਤ**=ਮਨਮੁਖ, ਬੁਰੇ ਪੁਰਸ ॥ **ਸੁਜਨ**=ਸ੍ਰੇਸ਼ਟ ਜਨ, ਚੰਗੇ ਪੁਰਸ਼ ॥ **ਚੀਤਾ**=ਚਿਤ ਦੇ ਮਿਤ੍ਰ ਹੋ ਗਏ ॥ **ਕੁਸਲ**=ਸੁਖ॥

## ੩੨੭

**ਆਪੁ**=ਆਪਾ॥ **ਸਨਾਤਨੁ**=ਆਦ (ਬ੍ਰਹਮ) ਰੂਪ ॥ ਪਿੰਡਿ ਮੂਐ:- **ਪਿੰਡਿ**=ਸਰੀਰ ਦੇ॥ **ਕਿਹ**=ਕਿਸ॥ **ਘਰ**=ਥਾਂ॥ **ਸਬਦਿ**=ਉਪਦੇਸ਼ ਨਾਲ॥ **ਅਤੀਤਿ**=ਤਿਆਗੀ ਹੋ ਕੇ॥ **ਅਨਾਹਦਿ**=ਨਾਸ ਰਹਿਤ ਪ੍ਰਮਾਤਮਾਂ ਵਿਚ॥ **ਸਾਕਰ**=ਮਠਿਆਈ (ਸੱਕਰ) ਨਾਲ॥ **ਬਨਵਾਰੀ**=ਬਾਜੰਤੀ ਮਾਲਾ ਵਾਲੇ ਕ੍ਰਿਸਨ ਨੇ ਅਰਜਨ ਨੂੰ ਗੀਤਾ ਵਿਚ ਦਸਿਆ ਹੈ ॥ **ਪਵਨ**=ਸਵਾਸਾਂ ਨੂੰ ॥ **ਦ੍ਰਿੜ**=ਠਹਿਰਾਉ॥ **ਸੁਖਮਨ ਨਾਰੀ**=ਭਗਤੀ ਰੂਪੀ ਸੁਖਮਨਾ ਨਾੜੀ ਵਿਚ, ਭਾਵ ਇਕਾਗਰਤਾ ਧਾਰਨ ਕਰ ਅਤੇ ਲਗਾਤਾਰ ਭਗਤੀ ਕਰ ॥ **ਪਦੁ**=ਅਵਸਤਾ ਪ੍ਰਮਾਤਮਾਂ ਰੂਪ ॥ **ਰਵਹੁ**=ਜਪੋ॥ **ਰਵਨਾ**=ਜਪਣਾ ਪਵੇ ॥ **ਗੰਗਾ**=(ਚੰਦਰਮਾਂ ਸੁਰ) ਸਜੀ ਸੁਰ, ਇੜਾ ॥ **ਜਮੁਨ**=ਖੱਬੀ ਸੁਰ, ਪਿੰਗਲਾ (ਸੂਰਜ ਸੁਰ) ॥ **ਬਿਨੁ ਜਲ ਸੰਗਮ**=ਗੰਗਾ ਜਮਨਾ ਦੇ ਮੇਲ ਤੋਂ ਬਿਨਾਂ ਹੀ॥ **ਨਾਵਉ**=ਦਸਮ ਦੁਆਰ ਵਿਚ ਇਸ਼ਨਾਨ ਕਰੋ॥ **ਲੋਚਾ**=ਦ੍ਰਿਸ਼ਟੀ ॥ **ਸਮਸਰਿ**=ਇਕੋ ਜੇਹੀ ਹੈ ॥ **ਤਤੁ**=ਅਸਲੀਅਤ ॥ **ਅਪੁ**=ਪਾਣੀ ਰੂਪ ॥ **ਤੇਜੁ**=ਅੱਗ ॥ **ਬਾਇ**=ਪਵਣ॥ ਕੰਚਨ ਸਿਉ:- **ਕੰਚਨ**=ਸੋਨੇ ਨਾਲ॥ **ਨਿਜ ਭਾਗੀ**=ਆਪਣੇ (ਮੇਰੇ) ਹਿਸੇ ਆਈ ਹੈ ॥੨੦॥ ਜਿਹ ਮਰਨੇ:-**ਤਰਾਸਿਆ**=ਡਰਿਆ ਹੈ॥ **ਅਮਰੁ**=ਮੁਕਤ॥੨੧॥ **ਕਤ**=ਕਿਤੇ॥ **ਠਉਰ**=(ਬੀਮਾਰ) ਥਾਂ । **ਮੂਲੁ**=ਬੂਟੀ, ਦਵਾਈ ॥ **ਅਨੀਆਲੇ**=ਕੁੰਡੀਦਾਰ ਅਗੋਂ ਮੁੜੇ ਹੋਏ ਕਰੋਸ਼ੀਏ ਦੀ ਤਰ੍ਹਾਂ ਜੇਹੜੇ ਖੁਭਕੇ ਸਰੀਰ ਵਿਚੋਂ ਨਿਕਲਦੇ ਨਹੀਂ॥ **ਏਕ ਭਾਇ**=ਇਕ ਜੈਸੀਆਂ॥ **ਸਹ**=ਪਤੀ ਨੂੰ ॥ **ਪਰਹਰਿ**=ਤਿਆਗ ਕੇ॥ **ਸੁਹਾਗੁ**=ਪਤੀ ਸੁਖ॥

**ਜਬ ਹਮ.....ਹੋਇ ਆਏ**=ਹੇ ਰਾਮ ! ਜਦ ਅਸੀਂ ਗਰਭਾ ਵਿਚੋਂ ਭਰਮਦੇ ਹੋਏ ਆਏ ਹਾਂ ॥ **ਰਸਾਇਨੁ**=ਰਸਾਂ ਦਾ ਘਰ (ਅੰਮ੍ਰਿਤ) ॥ **ਪੂਰਾ**=ਪੂਰਾ ਗਿਆਨ ਮੋਖਛ ਪਦ ॥ ਐਸੇ ਅਚਰਜ:-**ਕਬੀਰ**=ਵੱਡਾ ॥ **ਦਧਿ**=ਦਹੀਂ ॥ **ਨਿਸਕਾਮ ਕਰਮ**=ਆਤਮ ਵੀਚਾਰ ॥ **ਭੋਲੈ**=ਭੁਲਾਵੇ ॥ **ਬਿਰੋਲੈ**=ਰਿੜਕਦਾ ਹੈ ॥ **ਨੀਰੁ**=ਪਾਣੀ (ਸਕਾਮ ਕਰਮ) ਨੂੰ॥ **ਹਰੀ ਅੰਗੂਰੀ**=ਨਵੇਂ ਤੋਂ ਨਵੇਂ ਵਿਸ਼ਿਆਂ ਰੂਪੀ ਹਰੀ ਖੇਤੀ॥ **ਗਦਹਾ**=ਕਾਮੀ ਜੀਵ ਰੂਪੀ ਖੋਤਾ ॥ **ਹੀਗੈ**=ਹੰਕਾਰ ਸਹਿਤ ਹੀਂਗਦਾ ਹੈ॥ **ਮਾਤਾ**=ਹੰਕਾਰੀ (ਮਸਤਿਆ) ਹੋਇਆ । **ਭੈਂਸਾ**=ਲੋਭੀ ਪੁਰਸ ਰੂਪੀ ਮੈਹਾ, ਸੰਢਾ॥ **ਅਮੁਹਾ**=ਅਮੋੜ; ਕੱਬਾ॥ **ਕੁਦਿ**=ਪ੍ਰਸੰਨ ਹੋ ਕੇ ॥ **'ਰਸਾਤਲਿ**=ਧਰਤੀ ਹੇਠਲੇ ਦੇਸ, (ਨਰਕਾਂ) ਵਿਚ, ਟੋਏ ਵਿਚ ॥ **ਲੇਲੇ ਕਉ ਚੂਘੈ ਨਿਤ ਭੇਡ**=ਮਾਇਆ ਰੂਪੀ ਭੇਡ, ਜੀਵ ਰੂਪ ਲੇਲੇ ਨੂੰ ਚੁੰਘ ਰਹੀ ਹੈ, ਭਾਵ ਜੀਵਾ ਨੂੰ ਮਾਇਆ ਚਮੜੀ ਹੋਈ ਹੈ ॥ **ਰਮਤ**=ਜਪ ਕੇ॥ ਜਿਉ ਜਲ ਛੋਡਿ:-ਮਗਹਰ ਦੇਸ ਵਿਚ ਕਬੀਰ ਸਾਹਿਬ ਜੀ ਨੂੰ ਪ੍ਰਮਾਤਮਾ ਦੇ ਦਰਸ਼ਨ ਹੋਏ ਤਾਂ ਆਪ ਜੀ ਨੇ ਸਨਮੁਖ ਬੇਨਤੀ ਕੀਤੀ.-**ਮੀਨਾ**=ਮੱਛੀ ॥ **ਹੀਨਾ**= ਖਾਲੀ ॥ **ਤਜੀਲੇ**=ਛੱਡ ਦਿਤੀ ਹੈ ॥ **ਸਿਵ ਪੁਰੀ**=ਕਾਸੀ ਵਿਚ ॥ **ਮਗਹਰਿ**=ਹਿੰਦੂਆਂ ਦੇ ਨਿਸਚੇ ਅਨੁਸਾਰ ਮਗਹਰ ਵਿਚ (ਜੋ ਜਿਲਾ ਬਸਤੀ ਵਿਚ ਹੈ) ਮਰਕੇ ਖੋਤੇ ਦੀ ਜੂਨ ਮਿਲਦੀ ਹੈ ਤੇ ਕਾਸ਼ੀ ਵਿਚ ਮੋਇਆਂ ਮੁਕਤੀ ਮਿਲਦੀ ਹੈ ॥ **ਬਾਸੀ**=ਵਸਨੀਕ ਹੋ ਕੇ ॥ **ਓਛੀ**=ਤੁੱਛ ॥ **ਕੋ**=ਕੋਈ ॥ **ਗੁਰ**=ਗੁਰੂ, ਹੇ ਰਾਮਾ ਨੰਦ ਜੀ॥ **ਗਜਿ**=ਗੁਰੂ ਗਣੇਸ ਜੀ (ਜਿਸ ਨੇ ਮਗਹਰ ਵਸਾਇਆ ਸੀ) ॥ **ਸਿਵ**=ਸਿਵਜੀ (ਜਿਸ ਨੇ ਕਾਂਸੀ ਵਸਾਈ ਸੀ) ॥ **ਜਾਨੈ**=ਨਾਮ ਦੀ ਮਹਿਮਾ ਜਾਣਦੇ ਹਨ॥ **ਰਮਤ**=ਜਪਦਾ॥ ਚੋਆ ਚੰਦਨੁ:-**ਮਰਦਨ**=ਮਲਦਾ ਸੀ॥ **ਧਰਨਿ**=ਧਰਤੀ ਵਿਚ॥ **ਪਰੈ**=ਪਿਆ ਹੋਇਆ ॥ **ਉਰਵਾਰਿ**=ਮਾਤ ਲੋਕ ਵਿਚ ॥ **ਨ ਜਾਈ**= ਨਾਲ (ਪਾਰ) ਨਹੀਂ ਜਾਂਦਾ॥ **ਹਾਥਿ ਤ**=ਹੱਥਾਂ ਵਿਚ ਤਾਂ ॥ **ਡੋਰ**=ਗੁੱਡੀਆ ਯਾ ਬਾਜਾਂ ਦੀਆ ਡੋਰਾਂ ਹਨ॥ **ਤੰਬੋਰ**=ਪਾਨਾ ਦੇ ਬੀੜੇ॥ **ਕਸਿ**=ਕੱਸ ਕੇ (ਇਹ ਕਾਂਸ਼ੀ ਦੇ ਵਸਨੀਕਾਂ ਦੀ ਜੋ ਨਾਮ ਨਹੀਂ ਜਪਦੇ, ਦਸ਼ਾ ਦਸੀ ਹੈ) ॥ **ਹਰਿ ਹਰਿ ਬਾਸੁ**= ਹਰੀ ਹਰਿ ਦੇ ਨਾਮ ਦੀ ਵਾਸ਼ਨਾਂ ਦੀ ॥ **ਬਸਾਈ**=ਵਸਾਈ ਹੈ (ਹਿਰਦੇ ਵਿਚ) ।

ਜਮ ਤੇ ਉਲਟਿ:-**ਜਮ ਤੇ ਉਲਟਿ ਭਏ ਹੈ ਰਾਮ**=ਜਮਾਂ ਤੋਂ ਉਲਟ ਕੇ ਰਾਮ ਗਣ ਹੋ ਗਏ ਹਨ । (ਨਾਮ ਹੀਨ ਨੂੰ ਜਮ ਦਿਸਦੇ ਸਨ ਤੇ ਹੁਣ ਨਾਮੀ ਹੋਣ ਕਰਕੇ ਰਾਮ ਦਿੱਸਣ ਲਗ ਪਿਆ, ਜਿਵੇਂ ਅਜਾਮਲ ਨੂੰ)॥ **ਸਾਕਤ**=ਮਨਮੁਖ, ਬੁਰੇ ਪੁਰਸ਼ ॥ **ਸੁਜਨ**=ਸ੍ਰੇਸਟ ਜਨ, ਚੰਗੇ ਪੁਰਸ ॥ **ਚੀਤਾ**=ਚਿਤ ਦੇ ਮਿਤ੍ਰ ਹੋ ਗਏ ॥ **ਕੁਸਲ**=ਸੁਖ॥

## ੩੨੭

**ਆਪੁ**=ਆਪਾ॥ **ਸਨਾਤਨੁ**=ਆਦ (ਬ੍ਰਹਮ) ਰੂਪ ॥ ਪਿੰਡਿ ਮੂਐ:- **ਪਿੰਡਿ**=ਸਰੀਰ ਦੇ॥ **ਕਿਹ**=ਕਿਸ॥ **ਘਰ**=ਥਾਂ॥ **ਸਬਦਿ**=ਉਪਦੇਸ਼ ਨਾਲ॥ **ਅਤੀਤਿ**=ਤਿਆਗੀ ਹੋ ਕੇ॥ **ਅਨਾਹਦਿ**=ਨਾਸ ਰਹਿਤ ਪ੍ਰਮਾਤਮਾਂ ਵਿਚ॥ **ਸਾਕਰ**=ਮਠਿਆਈ (ਸੱਕਰ) ਨਾਲ॥ **ਬਨਵਾਰੀ**=ਬਾਜੰਤੀ ਮਾਲਾ ਵਾਲੇ ਕ੍ਰਿਸਨ ਨੇ ਅਰਜਨ ਨੂੰ ਗੀਤਾ ਵਿਚ ਦਸਿਆ ਹੈ ॥ **ਪਵਨ**=ਸਵਾਸਾਂ ਨੂੰ ॥ **ਦ੍ਰਿੜ**=ਠਹਿਰਾਉ॥ **ਸੁਖਮਨ ਨਾਰੀ**=ਭਗਤੀ ਰੂਪੀ ਸੁਖਮਨਾ ਨਾੜੀ ਵਿਚ, ਭਾਵ ਇਕਾਗਰਤਾ ਧਾਰਨ ਕਰ ਅਤੇ ਲਗਾਤਾਰ ਭਗਤੀ ਕਰ ॥ **ਪਦੁ**=ਅਵਸਤਾ ਪ੍ਰਮਾਤਮਾਂ ਰੂਪ ॥ **ਰਵਹੁ**=ਜਪੋ॥ **ਰਵਨਾ**=ਜਪਣਾ ਪਵੇ ॥ **ਗੰਗਾ**=(ਚੰਦਰਮਾਂ ਸੁਰ) ਸਜੀ ਸੁਰ, ਇੜਾ ॥ **ਜਮੁਨ**=ਖੱਬੀ ਸੁਰ, ਪਿੰਗਲਾ (ਸੂਰਜ ਸੁਰ) ॥ **ਬਿਨੁ ਜਲ ਸੰਗਮ**= ਗੰਗਾ ਜਮਨਾ ਦੇ ਮੇਲ ਤੋਂ ਬਿਨਾਂ ਹੀ॥ **ਨਾਵਉ**=ਦਸਮ ਦੁਆਰ ਵਿਚ ਇਸ਼ਨਾਨ ਕਰੋ॥ **ਲੋਚਾ**=ਦ੍ਰਿਸ਼ਟੀ ॥ **ਸਮਸਰਿ**=ਇਕੋ ਜੇਹੀ ਹੈ ॥ **ਤਤੁ**=ਅਸਲੀਅਤ ॥ **ਅਪੁ**=ਪਾਣੀ ਰੂਪ ॥ **ਤੇਜੁ**=ਅੱਗ ॥ **ਬਾਇ**=ਪਵਣ ॥ ਕੰਚਨ ਸਿਉ:- **ਕੰਚਨ**=ਸੋਨੇ ਨਾਲ॥ **ਨਿਜ ਭਾਗੀ**=ਆਪਣੇ (ਮੇਰੇ) ਹਿਸੇ ਆਈ ਹੈ ॥੨੦॥ ਜਿਹ ਮਰਨੈ:-**ਤਰਾਸਿਆ**=ਡਰਿਆ ਹੈ॥ **ਅਮਰੁ**=ਮੁਕਤ॥੨੧॥ **ਕਤ**=ਕਿਤੇ॥ **ਠਉਰ**=(ਬੀਮਾਰ) ਥਾਂ । **ਮੂਲੁ**=ਬੂਟੀ, ਦਵਾਈ ॥ **ਅਨੀਆਲੇ**= ਕੁੰਡੀਦਾਰ ਅਗੋਂ ਮੁੜੇ ਹੋਏ ਕਰੋਸ਼ੀਏ ਦੀ ਤਰ੍ਹਾਂ ਜੇਹੜੇ ਖੁਭਕੇ ਸਰੀਰ ਵਿਚੋਂ ਨਿਕਲਦੇ ਨਹੀਂ॥ **ਏਕ ਭਾਇ**=ਇਕ ਜੈਸੀਆਂ॥ **ਸਹ**=ਪਤੀ ਨੂੰ॥ **ਪਰਹਰਿ**=ਤਿਆਗ ਕੇ॥ **ਸੁਹਾਗੁ**=ਪਤੀ ਸੁਖ॥

## ੩੨੮

ਜਾਕੈ ਹਰਿ ਸਾ:-**ਸਾ**=ਵਰਗਾ॥ **ਮੁਕਤਿ ਅਨੰਤ**=ਅਨੇਕਾਂ ਮੁਕਤੀਆਂ॥ **ਕਾਹੂ**=ਕਿਸੇ ਦਾ॥ **ਨਿਹੋਰਾ**=ਮੁਥਾਜਗੀ ਹੈ॥ **ਹਹਿ**=ਹਨ॥ **ਭਾਰ**=ਆਸਰੇ॥ **ਮਹਤਾਰੀ**=ਮਾਤਾ॥ ਬਿਨੁ ਸਤ ਸਤੀ:-**ਬਿਨੁ ਸਤ**=ਪਤਿਬ੍ਰਤ ਧਰਮ ਤੋਂ ਬਿਨਾ॥ **ਬਧੈ**=ਵਧੇ॥ **ਸਨੇਹੁ**=ਪ੍ਰੇਮ॥ **ਰਸੁ**=ਲੋਭ ਪਦਾਰਥਾਂ ਦੇ ਅਨੰਦ ਦਾ॥ **ਸਾਹਨਿ**=ਸ਼ਾਹ ਦੀ ਵਹੁਟੀ (ਸਾਹਣੀ), ਭਾਵ ਮਾਇਆ ਨੂੰ॥ **ਸਤੁ ਕਰੇ**=ਸਚ ਕਰਕੇ ਜਾਣੇ॥ **ਰਮਯੇ**=ਅਕਾਲ ਪੁਰਖ (ਸ਼ਾਹ) ਨੂੰ॥ **ਸਉਪਿ**=ਹਵਾਲੇ ਕਰੇ॥ ਬਿਖਿਆ ਬਿਆ:-**ਬਿਖਿਆ**=ਵਿਸ਼ੇ ਵਿਕਾਰ, ਮਾਇਆ॥ **ਬਿਆਪਿਆ**=ਲੱਗਾ ਹੋਇਆ ਹੈ॥ **ਨਾਵ**=ਬੇੜੀ॥ **ਚਉੜਿ**=ਰੜੇ ਮੈਦਾਨ ਵਿਚ॥ **ਬੋੜੀ**=ਡੋਬੀ ਹੈ॥ **ਦਾਧੇ**=ਸੜ ਗਏ ਹਨ॥ **ਪਸੁ**=ਪਸ਼ੂ॥ **ਨੀਰ**=ਗਿਆਨ ਰੂਪੀ ਪਾਣੀ॥ **ਪੀਵਸਿ**=ਪੀਂਦਾ॥ **ਝਾਗਿ**=ਵੇਖ ਕੇ, ਪਿਛੇ ਹਟਾ ਕੇ, ਵੀਚਾਰ ਕੇ॥ **ਚੇਤਤ ਚੇਤਤ**=ਸਿਮਰ ਸਿਮਰ (ਵੀਚਾਰ) ਕੇ॥ ੨੪॥ ਜਿਹ ਕੁਲਿ:-**ਬਿਧਵਾ**=ਰੰਡੀ॥ **ਕਸ**=ਕਿਉਂ? **ਮੁਚ ਮੁਚ**=ਵਡੇ ਵਡੇ ਭਾਵ ਬਹੁਤ ਸਾਰੇ॥ **ਗਏ**=ਗਿਰ ਗਏ॥ **ਕੀਨ**=ਕਿਉਂ? **ਬੁਡ ਭੁਜ ਰੂਪ**=ਭਿਆਨਕ ਰੂਪ ਕੋਹੜੀ ਵਤ॥ **ਮਝਿਆ**=ਵਿਚ॥ **ਕੁਬਜ**=ਕੁੱਬਾ॥ **ਕੁਰੂਪ**=ਕੋਝਾ ਹੁੰਦਾ ਹੈ॥ ੨੫॥ ਜੋ ਜਨ ਲੇਹਿ:-**ਪਗ**=ਪੈਰ (ਚਰਨ)॥ **ਪੰਕਜੁ**=ਕਵਲਾਂ ਦੀ॥ **ਧੀਰੁ**=ਧੀਰਜਵਾਨ॥ **ਰਮੈ**=ਜਪਦਾ ਹੈ॥ ੨੬॥ ਗਗਨਿ ਰਸਾਲ:-**ਗਗਨਿ**=ਦਸਮ ਦੁਆਰ ਵਿਚ॥ **ਰਸਾਲ**=ਰਸਾਂ ਦਾ ਘਰ ਅੰਮ੍ਰਿਤ॥ **ਚੁਐ**=ਚੋ ਰਹੀ ਹੈ॥ **ਸੰਚਿ**=ਇਕਠਾ ਕਰ ਕੇ॥ **ਕਾਠੀ**=ਲੱਕੜਾ॥ **ਸਹਜ**=ਸੁਭਾਵਕ ਅਵਸਥਾ ਦਾ॥ **ਮਤਵਾਰਾ**=ਮਤਵਾਲਾ॥ **ਸਹਜ ਕਲਾਲਨਿ**=ਸ਼ਰਾਬ ਕਢ ਕੇ ਪਿਉਣ ਵਾਲੀ ਇਸਤ੍ਰੀ, ਸ਼ਾਂਤੀ ਰੂਪ॥ **ਜਉ**=ਜਦ। **ਅਨਦਿਨੁ**=ਰਾਤ ਦਿਨ॥ **ਜਾਈ**=ਗੁਜ਼ਰ ਜਾਂਦਾ ਹੈ॥ **ਚੀਨਤ**=ਪਛਾਣ ਕੇ (ਆਪਣਾ ਆਪ)॥ **ਚੀਤੁ**=ਚਿਤ ਨੂੰ॥ **ਅਨਭਉ**=ਵਾਹਿਗੁਰੂ॥

## ੩੨੯

ਮਨ ਕਾ ਸੁਭਾਉ:-**ਸੁਭਾਉ**=ਸਰੂਪ, ਸੰਕਲਪ ਵਿਕਲਪ॥ **ਮਨਹਿ**=

ਮਨ (ਜੀਵ) ਨੂੰ ਹੀ ॥ **ਬਿਆਪੀ**=ਲੱਗਾ ਹੋਇਆ ਹੈ ॥ **ਸਿਧਿ ਥਾਪੀ**=ਕੇਹੜੀ ਸਿਧੀ ਪ੍ਰਾਪਤ ਕਰਨ ਦੀ ਠਾਨੀ ਹੈ ॥ **ਮਨ ਅੰਤਰਿ**=ਮਨ ਦੇ ਅੰਦਰ ਹੋਣ ਕਰ ਕੇ ॥ **ਭੇਉ**=ਭੇਦ ॥ **ਦੇਉ**=ਪ੍ਰਕਾਸ਼ਕ ਹੈ ॥ ੨੮ ॥ ਓਇ ਜੁ-**ਅੰਬਰਿ**=ਅਸਮਾਨ ਵਿਚ ॥ **ਚੀਤੇ**=ਚਿਤਰੇ ਹਨ ॥ **ਚੀਤਨਹਾਰੇ**=ਚਿਤਰਨ ਵਾਲੇ (ਚਿਤੇਰੇ) ਪ੍ਰਮਾਤਮਾਂ ਨੇ ॥੨੯॥ ਬੇਦ ਕੀ ਪੁ:-**ਬੇਦ ਕੀ ਪੁਤ੍ਰੀ**=ਵੇਦਾਂ ਦੀਆਂ ਲੜਕੀਆਂ (ਸਿਮਤ੍ਰੀਆਂ) ॥ **ਸਿਮ੍ਰਿਤਿ**=ਵੇਦਾਂ ਨੂੰ ਸੁਣਕੇ ਉਸਦਾ ਭਾਵ ਲਿਖਣਾ ਏਨਾਂ ਵਿਚ ਬਹੁਤਾ ਕਰਮ ਕਾਂਡ ਹੀ ਵਰਨਨ ਹੈ। ਏਹਨਾਂ ਵਿਚ ਵੇਦਾਂ ਦੇ ਇਕ ਲਖ ਸਲੋਕ ਹਨ। ਜਿਨ੍ਹਾਂ ਵਿਚੋਂ ਅਸੀ ਹਜਾਰ ਕਰਮ ਕਾਂਡ ਪ੍ਰਤਿ ਹਨ ॥ **ਸਾਂਕਲ**=ਸੰਗਲ (ਜੱਗ ਆਦਿਕ)॥ **ਜੇਵਰੀ**=ਜੇਵੜੀ, ਫਾਹੀ ਹਨ (ਕਿਉਂਕਿ ਇਹ ਕਰਮ ਕਾਂਡ ਸ਼ਰਾਧ ਆਦਿਕਾਂ ਦੇ ਬੰਧਨ ਪਾਉਂਦੀਆਂ ਹਨ) ॥ **ਨਗਰੁ**=ਸੰਸਾਰ=ਵਾ-ਇਹ ਸਰੀਰ ॥ **ਫਾਧਿ**=ਫਾਹੇ ਵਿਚ ॥ **ਬਾਧਿਆ**=ਬੰਨ੍ਹਿਆਂ ਹੈ ॥ **ਸਰੁ**=ਤੀਰ ॥ **ਸਾਂਧਿਆ**=ਸਿਧਾ ਕੀਤਾ (ਸਿਸਤ ਲਈ) ਹੋਈ ਹੈ ॥ **ਕਟੀ ਨ ਕਟੈ**=ਇਹ ਫਾਹੀ ਤੇ ਸੰਗਲੀ ਵਢਿਆਂ ਵੱਢੀ ਨਹੀਂ ਜਾਂਦੀ ॥ **ਸਾ**=ਉਹ ॥ **ਜਿਨਿ**=ਜਿਨ੍ਹਾਂ ਕਰਮਾਂ ਨੇ ॥ ੩੦ ॥ ਦੇਇ ਮੁਹਾਰ:-**ਦੇਇ ਮੁਹਾਰ**=ਤਿਲਹਾਰਾ ਪਾ ਕੇ (ਮਨ ਰੂਪੀ ਘੋੜੇ ਨੂੰ) ॥ **ਗਗਨਿ**=ਚਿਦਾਂ ਕਾਸ ਰੂਪ ਮੈਦਾਨ ਵਿਚ ॥ **ਸਗਲ ਤਜੀਨੁ........ਦਉਰਾਵਉ**=ਸਾਰੇ ਪਦਾਰਥਾਂ ਦਾ ਤਿਆਗ ਕਰ ਕੇ ਮਨ ਰੂਪੀ ਘੋੜੇ ਨੂੰ ਚਿੱਦਾ ਕਾਸ ਅਥਵਾ ਦਸਮ ਦੁਆਰ ਵਿਚ ਦੌੜਾਵੇ ॥ **ਸਹਜ ਕੈ ਪਾਵੜੈ**=ਸਾਂਤੀ ਦੀਆਂ ਰਕਾਬਾਂ ਵਿਚ ॥ **ਪਗੁ**=ਬੁਧੀ ਰੂਪੀ ਪੈਰ ॥ **ਰੇ**=ਹੇ ਘੋੜੇ ॥ **ਲੇ ਤਾਰਉ**=(ਸੰਸਾਰ ਸਮੁੰਦਰ ਤੋਂ)ਮੁਕਤ ਕਰ ਦਿਆਂ ॥ **ਹਿਚਹਿ**=ਜੇ ਅੜੀ ਕਰੇਂ ॥ **ਤ**=ਤਾਂ ॥ **ਨਿਰਾਰਾ**=ਅਲੱਗ ॥ ੩੧ ॥ ਜਿਹ ਮੁਖਿ-**ਪਾਚਉ ਅੰਮ੍ਰਿਤ**=ਪੰਜ ਅੰਮ੍ਰਿਤ ਦੁਧ ਦਹੀਂ, ਘਿਉ, ਸਹਤ, ਮਿਸਰੀ ਤੋਂ ਬਣਨ ਵਾਲੇ ਖਾਣੇ ॥ **ਲੂਕਟ**=ਮੁਆਤਾ (ਅੱਗ ਦਾ) ॥ **ਦਹੈ**=ਸੜਨਾ, ਮਰਨਾਂ ॥ **ਬਿਗੂਤੀ**=ਖਰਾਬ ਹੁੰਦੀ ਹੈ ॥ **ਭਾਤੀ**=ਪ੍ਰਕਾਰ ਕਰ ਕੇ ॥ **ਜਾਰੇ**=ਸਾੜਦਾ ਹੈ ॥ **ਪਠਾਵਹੁ**=ਭੇਜ ਦੇਹੁ ॥ ੩੨ ॥ ਆਪੇ ਪਾਵਕੁ:-**ਪਾਵਕੁ**=ਅੱਗ ॥ **ਪਵਨਾ**=ਹਵਾ ਹੈ ॥ **ਕਵਨਾ**=ਕੌਣ ? **ਜਰਿ**=ਸੜ ॥ **ਕੀ**=ਕਿਉਂ ॥ **ਕਾ ਕੋ**=ਕੌਣ ਕੋਈ ॥ **ਜਰੈ**=ਸੜਦਾ ਹੈ ॥ **ਹਾਨਿ**=ਨੁਕਸਾਨ ॥ **ਨਟ ਵਟ**=

ਬਾਜ਼ੀਗਰ ਦੇ ਵਟੇ (ਗੋਲੇ) ਵਾਂਗੂੰ ॥ **ਸਾਰਿਗਪਾਨ**=ਵਾਹਿਗੁਰੂ ॥ **ਅਖਰ ਦੁਇ**= 'ਰ' ਤੇ 'ਮ' ਹ ਤੇ ਰ ਅਥਵਾ ਗੁ ਤੇ ਰੂ ॥ **ਭਾਖਿ**=ਉਚਾਰਨ ਕਰ ॥ ਨਾ ਮੈ ਜੋਗ:-

## ੩੩੦

**ਅਸਮਾਨ**=ਸੁਰਗਾਂ ਵਿਚ ॥ **ਆਨ**=ਹੋਰ ॥ ੩੪ ॥ ਜਿਹਿ ਸਿਰਿ:- **ਰਚਿ ਰਚਿ**=ਸਵਾਰ ਸਵਾਰ ਕੇ ॥ **ਕਾਗ**=ਕਾਂ ॥ **ਗਰਬਈਆ**= ਹੰਕਾਰ ਕਰਨਾ ਹੈ ॥ ੩੫ ॥ ਸੁਖੁ ਮਾਂਗਤ:-**ਆਗੈ ਆਵੈ**=ਅਗੈ ਆ ਜਾਵੇ॥ **ਬਿਖਿਆ**=ਵਿਸ਼ਿਆ ਵਿਚ ॥ **ਅਜਹੁ**=ਅਜੇ ਵੀ॥ **ਹਮਹੁ**=ਅਸਾਂ ਜੀਵਾਂ ਨੇ॥ **ਸੇਖਾ**=ਸੇਸ਼ ਨਾਗ ॥ **ਮਨੁ**=ਆਤਮਾਂ (ਬ੍ਰਹਮ) ਨੂੰ ॥ **ਪੇਖਾ**=ਵੇਖਿਆ॥ **ਸੁਖ ਦੇਉ**=ਸੁਖਾਂ ਦੇ ਦੇਣ ਵਾਲੇ ਵਾਹਿਗੁਰੂ ਵਿਚ ॥ **ਰਵਿ**=ਜਪ ॥ ੩੬ ॥ ਅਹਿਨਿਸਿ ਏਕ:- **ਅਹਿਨਿਸਿ**=ਦਿਨ ਰਾਤ ॥ **ਕਲਿਪ ਤਰ**=ਕਲਪ ਬ੍ਰਿਛ ਹੈ (ਸਭ ਤਰ੍ਹਾਂ ਦੇ ਫਲ ਦੇਣ ਵਾਲਾ ਬ੍ਰਿਛ) ॥ **ਹਰੇ**=ਹਰੇ ਭਰੇ ਹਨ ॥ **ਆਨਾ**=ਹੋਰ ਕਿਸੇ ਦੇ ਤਥਾ ਪ੍ਰਮਾਤਮਾ ਤੋਂ ਅਲੱਗ ॥ ਰੇ ਜੀਆ ਨਿਲਜ:-**ਨਿਲਜ**=ਬੇਸ਼ਰਮ ॥ **ਕਤ**=ਕਿਤੇ ॥ **ਕਵਲਾ**= ਲਛਮੀ ਮਾਇਆ ॥ **ਕਾ**=ਕੀ ॥ **ਜਾਸੁ**=ਜਿਸ ਵਾਹਿਗੁਰੂ ਦੀਆਂ ॥

## ੩੩੧

॥ ੩੮ ॥ ਕਉਨੁ ਕੋ ਪੂਤੁ:-**ਕਾ ਕੋ**=ਕਿਸ ਦਾ ॥ **ਸੰਤਾਪੋ**=ਦੁਖ । **ਬਿਓਗ**=ਵਿਛੋੜੇ ਕਰ ਕੇ ॥ **ਇਆ ਤਤ**=ਇਹ ਸਿਧਾਂਤ ॥ **ਠਗ**=ਹਰੀ ॥ **ਠਗਉਰੀ**=ਮੋਹ ਰੂਪ ਠਗ ਬੂਟੀ ॥ ਅਬ ਮੋਕਉ:-**ਅਮੋਲ**=ਮੁਲ ਤੋਂ ਬਿਨਾ॥ **ਅੰਗ੍ਰਿਆਰੁ**=ਅੱਗ ਦਾ ਵਡਾ ਕੋਲਾ॥ **ਨਿਵਾਜ**=ਵਡਿਆਈ ਦੇਣ ਵਾਲਾ ਹੈ॥ ਜਲਿ ਹੈ ਸੂਤਕੁ:-ਇਕ ਵੇਰ ਕਬੀਰ ਜੀ ਕਿਸੇ ਸੂਤਕ ਵਾਲੇ ਸੇਵਕ ਦੇ ਘਰੋਂ ਪਰਸ਼ਾਦ ਛਕ ਕੇ ਆ ਰਹੇ ਸਨ ਤਾਂ ਇਕ ਬ੍ਰਹਮਣ ਨੇ ਆਖਿਆ ਕਿ ਤੁਸੀਂ ਵੈਸ਼ਨੋ ਦੇ ਚੇਲੇ ਹੋ ਕੇ ਸੂਤਕ ਵਾਲੇ ਘਰੋਂ ਭੋਜਨ ਖਾ ਆਏ ਹੋ ॥ ਤਿਸੁ ਪ੍ਰਥਾਇ ਜਵਾਬ ਦੇਂਦੇ ਹਨ:- **ਓਪਤਿ ਹੋਈ**=ਉਤਪਤੀ ਵਿਚ ਹੁੰਦਾ ਹੈ ॥ **ਪਰਜ**=ਪਰਜਾ, ਸੰਸਾਰ ॥ **ਬਿਗੋਈ**=ਖਰਾਬ ਕੀਤਾ ਹੈ ॥ **ਪਵੀਤਾ**=ਸੁੱਚਾ ਹੈ ॥ **ਨੈਨਹੁ**=ਅਖਾਂ ਨੂੰ (ਖੋਟੀ ਨਜਰ ਕਰ ਕੇ) ॥ **ਬੈਨਹੁ**=ਬਚਨਾਂ ਵਿਚ (ਜਦ ਨਿੰਦਿਆ ਕੀਤੀ ਜਾਏ)॥ **ਸ੍ਰਵਨੀ**= ਕੰਨਾਂ ਵਿਚ(ਜਦ ਨਿੰਦਿਆ ਸੁਣੀ ਜਾਏ)॥ **ਰਸੋਈ**=ਰੋਟੀ ਕਰਨ ਵਾਲੀ ਥਾਂ (ਚੌਂਕੇ ਵਿਚ)॥

ਝਗੜਾ ਏਕੁ:–**ਜਾ ਸਉ**=ਜਿਸ ਨਾਲ॥ **ਰਾਮਹਿ**=ਰਾਮ ਨੂੰ ਜਾਨਣ ਵਾਲਾ ਭਗਤ॥ **ਜਾਸੁ**=ਜਿਸ (ਵਿਸਨੂੰ)ਨੇ ਉਸਨੂੰ ਪੈਦਾ ਕੀਤਾ,(ਹਰੀਦਾ ਦਾਸ ਵੱਡਾ ਹੈ)॥੪੨॥ਦੇਖੌ ਭਾਈ ਗ੍ਯਾਨ:– ਪ੍ਰਮਾਤਮਾਂਦੀ ਪ੍ਰਾਪਤੀ ਕਰਨ ਵਾਲੀ ਗਿਆਨਰੂਪੀ ਅੰਨੇਰੀਦਾ ਵਰਣਨਹੈ॥ **ਟਾਟੀ**=ਛਪਰੀ (ਕਖਾਂ ਦੀ ਕੁਲੀ) ਜੀਵ ਈਸੂਰ ਦੇ ਭੇਦ ਦੀ॥ **ਦੁਚਿਤੇ**=ਦੋ ਚਿਤ ਦੀਆਂ ਬਿਰਤੀਆਂ॥ **ਦੁਇ ਥੂਨਿ**=ਦੋਵੇਂ (ਪ੍ਰਮੇਸ਼ਰ ਵਲ ਜਾਂ ਸੰਸਾਰ ਵਲ) ਥੰਮੀਆਂ॥ **ਗਿਰਾਨੀ**=ਡਿੱਗ ਪਈਆਂ॥ **ਬਲੇਡਾ**=ਵਲਾ (ਸਤੀਰ) ॥ **ਛਾਨਿ**=ਛੰਨ, ਛਪਰੀ ॥ **ਧਰ**= ਜਮੀਨ ਤੇ ਡਿੱਗ ਪਈ॥

## ੨੩੨

**ਦੁਰਮਤ**=ਖੋਟੀ ਮਤ ਦਾ (ਜਿਹੜਾ ਛਪਰੀ ਦੇ ਹੇਠਾਂ ਪਿਆ ਹੋਇਆ ਸੀ)॥ **ਆਂਧੀ**=ਗਿਆਨ ਦੀ ਅੰਨ੍ਹੇਰੀ॥ **ਜਲੁ**=ਸ਼ਾਂਤੀ ਰੂਪ ਪਾਣੀ॥ **ਭੀਨਾ**=ਭਿਜਿਆ ਹੈ॥ **ਉਦੈ**=ਚੜ੍ਹਿਆ ਹੋਇਆ॥ **ਭਾਨੁ**=ਬ੍ਰਹਮ ਰੂਪ ਸੂਰਜ ॥ **ਚੀਨਾ**=ਵੇਖਿਆ, ਜਾਣਿਆ ॥ ੪੩ ॥ ਹਰਿ ਜਸੁ ਸੁਨਹਿ–**ਬਾਤਨ**=ਗਲਾਂ ਨਾਲ ਹੀ ॥ **ਬਾਹਜ**= ਬਾਹਰ, ਸੱਖਣੇ॥ **ਡਰਾਨੇ**=ਡਰਦੇ॥ **ਚੁਰੂ**=ਚੁਲੀ ॥ **ਤਿਹ**=ਉਸ ਨੂੰ॥ **ਜਿਹ**= ਜਿਸ ਭਗੀਰਥ ਨੇ॥ **ਆਨੀ**=ਲਿਆਂਦੀ ਸੀ॥ **ਕੁਟਿਲਤਾ**=ਖੁਟਿਆਈਆਂ ਵਿਚ॥ **ਚਾਲਹਿ**=ਚਲਦੇ ਹਨ॥ **ਘਾਲਹਿ**=ਪਾਉਂਦੇ ਹਨ (ਖੋਟੇ ਕਰਮਾਂ ਵਿਚ)॥ **ਛਾਡਿ**=ਛਡ ਕੇ ਭਾਵ ਬਿਨਾਂ॥ **ਕੁ ਚਰਚਾ**=ਨਿੰਦਿਆ ਤੋਂ ॥ **ਆਨ**=ਹੋਰ ॥ **ਬ੍ਰਹਮਾ ਹੂ**=ਧਰਮ ਗ੍ਰੰਥਾਂ ਦਾ॥ **ਖੋਵਹਿ**=ਭੁਲੌਂਦੇ ਹਨ (ਰਬ ਦੇ ਪਾਸਿਓਂ)॥ **ਅਵਰਨ**=ਹੋਰਨਾਂ ਨੂੰ॥ **ਹਸਤ**=ਹਸਦੇ ਹਨ॥ **ਕਾਨੇ**=ਇਕ ਅੱਖ ਵਾਲੇ (ਕੇਵਲ ਸੰਸਾਰਕ ਬ੍ਰਿਤੀ ਵਾਲੇ) ॥ **ਲਜਾਨੇ**=ਲੱਜਿਆਵਾਨ ਹੋ ਰਿਹਾ ਹੈ॥ ॥੪੪॥ ਜੀਵਤ ਪਿਤਰ:–**ਬਪੁਰੇ**=ਵਿਚਾਰੇ॥ **ਕਿਉ**=ਕਿਸ ਤਰ੍ਹਾਂ॥ **ਕੁਸਲੁ**= ਸੁਖ ਦੀ ਗਲ॥ **ਬਿਨਸੈ**=ਨਾਸ ਹੋ ਜਾਂਦਾ ਹੈ॥ **ਜੀਉ**=ਬਕਰੇ, ਭੇਡਾਂ ਆਦਿਕ ਜੀਵ (ਭੇਟਾ ਦੇਂਦੇ ਹਨ)॥ **ਸਰਜੀਉ**=ਜੀਊਂਦੇ ਜਾਨਵਰਾਂ ਨੂੰ॥ **ਨਿਰ ਜੀਉ**= ਬੇਜਾਨ ਪੱਥਰਾਂ ਨੂੰ॥ **ਭਾਰੀ**=ਬੜੀ ਔਖੀ ਬਣਦੀ ਹੈ॥ **ਡੋਲਹਿ**=ਭੌਂਦੇ ਭਟਕਦੇ ਹਨ॥ **ਅਕੁਲੁ**=ਕੁਲ ਰਹਿਤ ਪ੍ਰਮਾਤਮਾਂ॥ ਜੀਵਤ ਮਰੇ:–**ਸੁੰਨਿ**=ਅਫੁਰ ਅਵਸਥਾ ਪ੍ਰਮਾਤਮਾਂ

ਵਿਚ ॥ **ਅੰਜਨ**=ਮਾਇਆ ॥ **ਨਿਰੰਜਨਿ**=ਮਾਇਆ ਰਹਿਤ, ਨਿਰਲੇਪ ॥ **ਭਵਜਲਿ**=ਸੰਸਾਰ ਸਮੁੰਦਰ ਵਿਚ ॥ **ਖੀਰੁ**=ਦੁਧ ॥ **ਬਿਲੋਈਐ**= ਰਿੜਕੀਏ, ਵੀਚਾਰੀਏ ॥ **ਬਾਨਿ**=ਤੀਰ ਰੂਪੀ ਉਪਦੇਸ ਨਾਲ ॥ **ਬਜਰ ਕਲ**= ਪਥਰ ਰੂਪ ਅਵਿਦਿਆ ॥ **ਛੇਦੀ**=ਕਟੀ (ਦੂਰ ਕੀਤੀ) ਹੈ ॥ **ਪਦੁ ਪਰਗਾਸਾ**= ਆਤਮ ਪ੍ਰਕਾਸ਼ ਦੀ ਅਵੱਸਥਾ ॥ **ਸਕਤਿ ਅਧੇਰ**=ਅਗਿਆਨਤਾ ਰੂਪੀ ਅੰਨ੍ਹੇਰੇ ਦੀ ਸ਼ਕਤੀ ਕਰ ਕੇ ॥ **ਜੇਵੜੀ**=ਰੱਸੀ ॥ **ਭ੍ਰਮੁ**=ਸੰਸਾ (ਰਸੀ ਨੂੰ ਸਪ ਕਰਕੇ ਜਾਨਣਾ) ॥ **ਸਿਵ ਘਰਿ**=ਕਲਿਆਨ ਸਰੂਪ ਬ੍ਰਹਮ ਵਿਚ ॥

## ੩੩੩

**ਤਿਨਿ**=ਐਸੇ ਪੁਰਸ਼ ਨੇ ॥ **ਬੇਧਿਆ**=ਵਿੰਨ੍ਹਿਆਂ ਹੈ ॥ **ਬੂਡੀ**= ਦੇਹਰੂਪਗੁੱਡੀ॥**ਪਵਨੁ**=ਮਾਇਆਰੂਪੀਹਵਾ ਵਤ੍ਰਿਸਨਾਂ॥**ਡੋਰਿ**=ਚਿਤਬ੍ਰਿਤੀ॥**ਉਨਮਨਿ**= ਤੁਰੀਆ ਅਵਸਥਾ ਵਿਚ ॥ **ਅਨਭਉ**=ਅਨਭਵ ਸਰੂਪ ਪ੍ਰਮਾਤਮਾ ॥ ੪੬ ॥ <u>ਉਲਟਤ ਪਵਨ:</u>-**ਉਲਟਤ ਪਵਨ**=ਪ੍ਰਾਣਾ ਦੇ ਉਲਟਨ ਨਾਲ (ਦਸਮ ਦੁਆਰ ਵਿਚ ਆ ਕੇ)॥ **ਖਟੁ**=ਛੇ ॥ **ਭੇਦੇ**=ਵਿੰਨ੍ਹੇ, ਭਾਵ ਇਨ੍ਹਾਂ ਛੇਆ ਦੇ ਵਿਚੋਂ ਦੀ ਆਈ ॥ **ਸੁਰਤਿ**= ਚਿਤ ਦੀ ਬ੍ਰਿਤੀ ॥ **ਸੁੰਨ ਅਨਰਾਗੀ**=ਪ੍ਰਮਾਤਮਾਂ ਦੇ ਪ੍ਰੇਮ ਵਾਲੀ ਹੋ ਗਈ॥ **ਤਾਸੁ**=ਉਸ ਵਾਹਿਗੁਰੂ ਨੂੰ ॥ **ਉਲਟਿ ਸਮਾਨਾ**= ਸੰਸਾਰ ਵਲੋਂ ਹਟ ਕੇ ਪ੍ਰਮੇਸ਼ੁਰ ਵਿਚ ਸਮਾਇਆ ਹੈ ॥ **ਗੁਰ ਪਰਸਾਦਿ**=ਗੁਰਾ ਦੀ ਕ੍ਰਿਪਾ ਕਰਕੇ ॥ **ਨਾਤਰੁ**= ਨਹੀ ਤਾਂ ॥ **ਬੇਗਾਨਾ**=ਬੇਗਿਆਨਾ, ਮੂਰਖ ॥ **ਨਿਵਰੈ**=ਨੇੜੇ ॥ **ਜਿਨਿ ਜੈਸਾ**= ਜਿਸ ਨੇ ਜਿਹੋ ਜਿਹਾ ਉਹ ਸੀ ਓਹੋ ਜਿਹਾ ॥ **ਅਲਉਤੀ**=ਮਿਸਰੀ ॥ **ਬਰੇਡਾ**= ਸ਼ਰਬਤ ॥ **ਨਿਰਗੁਨ ਕਥਾ**=ਆਤਮ ਅਨਾਤਮ ਦੇ ਵੀਚਾਰ ਦੀ ਕਥਾ ਕੋਈ ਹੀ ਸੁਣਦਾ ਹੈ, ਸਰਗੁਣ ਦੀ ਕਥਾ ਤਾਂ ਸਾਰੇ ਸੁਣਦੇ ਹਨ ॥ **ਬਿਬੇਕੀ**=ਵਿਚਾਰਵਾਨ ॥ **ਪਲੀਤਾ**= ਪ੍ਰੇਮ ਰੂਪ ਪਲੀਤਾ ॥ **ਝਲ**=ਪ੍ਰਕਾਸ, ਅਗਨੀ ।੪੭॥ <u>ਤਹ ਪਾਵਸ:</u>-**ਪਾਵਸ**=ਮੀਂਹ ॥ **ਸਿੰਧ**=ਸਮੁੰਦਰ ॥ **ਧੂਪ**=ਧੁਪ ॥ **ਛਹੀਆ**=ਛਾਂ ॥ **ਮਿਰਤੁ**=ਮੌਤ ॥ **ਸਹਜ**=ਗਿਆਨ ਅਵਸਥਾ ॥ **ਤੁਲਿ**=ਤਕੜੀ ॥ **ਜਾਇ ਨ ਮੁਕਾਤੀ**= ਮੁੱਕ ਵੀ ਨਹੀਂ ਜਾਂਦੀ ॥ **ਹਲੁਕੀ**=ਹੌਲੀ ॥ **ਅਰਧ**=ਨੀਵਾਂ ॥ **ਉਰਧ**=ਉੱਚਾ ॥

**ਪਾਵਕੁ**=ਅੱਗ ॥ **ਨਿਰੰਤਰਿ**=ਇਕ ਰਸ ॥ ੪੮ ॥ ਪਾਪੁ ਪੁੰਨੁ ਦੁਇ:- **ਬਿਸਾਹੇ**=ਖਰੀਦੇ ਹਨ, (ਸਰੀਰ ਰੂਪੀ ਬੈਲ) ॥ **ਪਵਨੁ**=ਪ੍ਰਾਣਾਂ ਦੀ ॥ **ਗੂਨਿ**= ਛੱਟ ॥ **ਘਟ**=ਹਿਰਦੇ ਵਿਚ ॥ **ਟਾਂਡ**=ਵੱਗਿਆਂ ਦੀ ਹੇੜ, ਮਾਲ ॥ **ਬਿਸਾਹਿਓ**= ਖਰੀਦਿਆ ਹੈ ॥ **ਨਾਇਕੁ**=ਮਾਲਕ, ਸ਼ਾਹ ॥ **ਜਗਾਤੀ**=ਮਸੂਲੀਏ ॥ **ਮਨ ਤਰੰਗ**=ਮਨ ਦੇ ਸੰਕਲਪ ਵਿਕੱਲਪ ॥ **ਬਟਵਾਰਾ**=ਰਾਹ ਮਾਰੂ (ਡਾਕੂ) ਹਨ ॥ **ਪੰਚ ਤਤੁ**=ਸੰਤ ਜਨਾਂ ਨਾਲ ॥ **ਦਾਨੁ**=ਡੰਨ ॥ **ਨਿਬੇਰਹਿ**=ਨਬੇੜਦੇ ਹਨ ॥ **ਟਾਂਡਾ**=ਸਾਥ, ਹੇੜ ॥ **ਘਾਟੀ**=ਬ੍ਰਹਮ ਗਿਆਨ ਦੀ ॥ **ਬੈਲ ਇਕੁ**=ਪਾਪਾਂ ਦਾ ਇਕ ਬੈਲ ॥ **ਗੋਨਿ**=ਛੱਟ ਤ੍ਰਿਸਨਾ ਰੂਪੀ ॥ **ਛਿਟਕਾਈ**=ਛੱਡ ਕੇ ॥ ੪੯ ॥ ਪੇਵਕੜੈ ਦਿਨ:- **ਪੇਵਕੜੈ**=ਪੇਕੇ (ਸੰਸਾਰ ਵਿਚ) ਜਿਥੇ ਇਹ ਜੀਵ ਜੰਮਦਾ ਹੈ ॥ **ਸਾਹੁਰੜੈ**=ਸੋਹਰੇ (ਪ੍ਰਲੋਕ ਵਿਚ) ਜਿਥੇ ਅਖੀਰ ਨੂੰ ਪਹੁੰਚਦਾ ਹੈ ॥ **ਅੰਧਾ**=ਅਗਿਆਨੀ ॥ **ਡਡੀਆ**=ਧੋਤੀ, ਸਾੜੀ ॥ **ਧਨ**=ਇਸਤ੍ਰੀ ॥ **ਪਾਹੂ**=ਪ੍ਰਾਹੁਣੇ ॥ **ਮੁਕਲਾਊ**= ਮੁਕਲਾਵਾ ਲੈਣ ਵਾਲੇ (ਜਮਦੂਤ) ॥ **ਖੂਹੜੀ**=ਸੰਸਾਰ ਰੂਪ ਖੂਹੀ ॥ **ਲਾਜੁ**=ਅਵਸਥਾ ਰੂਪੀ ਲੱਜ ॥ **ਵਹਾਰੀ**=ਵਹਾ ਰਹੀ ਹੈ; ਬਿਤੀਤ ਕਰ ਰਹੀ ਹੈ ॥ **ਘੜੀ**=ਸਰੀਰ ॥ **ਪਨਿਹਾਰੀ**=ਜੀਵ ਰੂਪ ਪਾਣੀ ਭਰਨ ਵਾਲੀ ॥

## ੩੩੪

**ਕਿਰਤ**=ਕਰਮਾਂ ਦੀ ॥ **ਬੰਧਿ ਨ ਧੀਰਾ**=ਧੀਰਜ ਨਹੀਂ ਬੰਨ੍ਹਦੀ ॥ ੫੦ ॥ ਜੋਗੀ ਕਹਹਿ:- **ਰੁੰਡਿਤ**=ਸਿਰ ਨੂੰ ਰੁੰਡਨ, ਹੱਥਾਂ ਨਾਲ (ਖੋਹਨ) ਵਾਲੇ ਸਰੇਵੜੇ ॥ **ਮੁੰਡਿਤ**=ਸਿਰ ਮੁੰਨੇ ਸੰਨਿਆਸੀ, ਪ੍ਰਮ ਹੰਸ ॥ **ਏਕੈ ਸਬਦੀ**=ਇਕ ਸ਼ਬਦ (ਅਲੱਖ) ਕਰਨ ਵਾਲੇ, ਜੋਗੀ ॥ **ਸਿਧਿ**=ਸਫਲਤਾ, ਮੁਕਤੀ ॥ **ਤੇ**=ਉਹ ਆਪ ॥ **ਸੂਰ**=ਸੂਰਮੇ ॥ **ਬਡ**=ਵੱਡੇ ਹਾਂ ॥ **ਮਾਨਕੁ**=ਰਤਨ ਰੂਪ ਆਤਮ ਗਿਆਨ ॥ **ਲਹੀਐ**=ਪ੍ਰਾਪਤ ਕਰੀਦਾ ਹੈ ॥ **ਬਾਵੇ**=ਖੱਬੇ ॥ **ਦਾਹਨੇ**=ਸੱਜੇ ॥ **ਬਿਕਾਰਾ**= ਵਿਕਾਰਾਂ ਨੂੰ ॥ **ਪਦੁ**=ਸਰੂਪ ਨੂੰ ॥ ੫੧ ॥ ਜਹ ਕਛੁ ਅਹਾ:- ਇਹ ਸਬਦ ਕਬੀਰ ਜੀ ਨੇ ਇਕ ਜੋਗੀ ਦੇ ਮਿਰਤਕ ਸਰੀਰ ਨੂੰ ਵੇਖਕੇ ਉਚਾਰਨ ਕੀਤਾ- **ਜਹ ਕਛੁ ਅਹਾ**=ਜਿਥੇ ਕੁਛ ਹੈਗਾ ਸੀ ॥ **ਇੜਾ**=ਸਜੀ ਸੁਰ, ਪ੍ਰਾਣਾਂ ਦਾ ਚਾੜ੍ਹਨਾ ॥ **ਪਿੰਗਲਾ**=ਖੱਬੀ ਸੁਰ

ਪ੍ਰਾਣਾਂ ਦਾ ਉਤਾਰਨਾਂ ॥ **ਸੁਖਮਨ**=ਦੋਹਾਂ ਦੇ ਵਿਚਕਾਰ ਦੀ ਨਾੜੀ ਜਿਥੇ ਸੁਆਸ ਠਹਿਰਦੇ ਹਨ ॥ **ਬੰਦੇ**=ਬੰਦੇਜ਼, ਨਿੱਯਮ ॥ **ਏ**=ਇਹ ॥ **ਅਵਗਨ**=ਆਉਣਾ ਜਾਣਾ ॥ **ਕਤ**=ਕਿਥੇ ॥ **ਜਾਹੀ**=ਚਲੇ ਗਏ ॥ **ਤਾਗਾ ਤੂਟਾ**=ਧਾਗਾ ਟੁੱਟ ਗਿਆ (ਪ੍ਰਾਨ ਨਿਕਲ ਗਏ) ॥ **ਗਗਨੁ**=ਦਸਵਾਂ ਦੁਆਰ ॥ **ਬੋਲਤੁ**=ਬੋਲਨ ਵਾਲਾ ॥ **ਜਹ**= ਜਿਥੇ ਦਸਮ ਦੁਆਰ ਵਿੱਚ ॥ **ਬਰਭੰਡੁ**=ਬ੍ਰਹਮੰਡ ਦੀਆਂ ਗਲਾ ਦਸਦਾ ਸੀ ॥ **ਪਿੰਡੁ**= ਸਰੀਰ ਦੀ ਖਬਰ ਵੀ ਨਹੀਂ ਹੈ ॥ **ਤਹ**=ਓਥੇ ਹੁਣ ॥ **ਰਚਨਹਾਰੁ**=ਮਨ (ਜੋਗ ਨੂੰ ਰਚਨ ਵਾਲਾ) ॥ **ਜੋੜਨ ਹਾਰੋ**=ਚੇਤਨ ਆਤਮਾਂ ॥ **ਅਤੀਤਾ**=ਅਸੰਗ ਹੈ ॥ **ਇਹ**=ਇਹ ਜੀਵ ਫੇਰ ਕਿਥੇ ਜਾਂਦਾ ਹੈ ॥ **ਬਿਨਾਸੀ**=ਨਾਸ ਹੋਣ ਵਾਲਾ ਸਰੀਰ ਹੈ ॥ **ਕਾ ਕੋ**=ਕੌਣ ਕਿਸੇ ਦਾ ॥ **ਕਾਹੂ**=ਕਿਸੇ ਦੇ ॥ **ਜਾਸੀ**=ਜਾਵੇਗਾ ॥ **ਬਸੇ**=ਬਸ ਹੋ ਜਾਂਦੇ ਹਨ ॥ (ਪ੍ਰਮਾਤਮਾਂ ਵਿਚ) ॥ **ਮਰਮੁ**=ਭੇਦ ॥ **ਪਰੁ ਜਾਨੈ**=ਚੰਗੀ ਤਰ੍ਹਾ ਜਾਣਦਾ ਹੈ॥ ਸੁਰਤਿ ਸਿਮ੍ਰਿਤਿ:-**ਪਰਮਿਤਿ**=ਸੰਸਾਰ ਦੀ ਮਰਯਾਦਾ ਤੋਂ ਪਰੇ ॥ **ਬਾਹਰਿ**=ਬਾਹਰ, ਪਰੇ ਰਹਿਣਾ ॥ **ਖਿੰਥਾ**=ਸਰੀਰ ਦੀ ਕਫਨੀ ਕੀਤੀ ਹੈ ॥ **ਸੁੰਨ ਗੁਫਾ**=ਸਹਜ ਅਵਸਥਾ (ਪ੍ਰਮਾਤਮਾ) ਵਿੱਚ ॥ **ਆਸਨੁ ਬੈਸਨੁ**=ਬੈਠਨ ਨੂੰ ਆਸਣ ਕੀਤਾ ਹੈ ॥ **ਕਲਪ**= ਕਲਪਨਾ ਤੋਂ ॥ **ਬਿਬਰਜਿਤ**=ਮਨ ਨੂੰ ਰੋਕਣਾ ॥ **ਪੰਥਾ**=ਸਾਡਾ ਪੰਥ ਹੈ ॥ **ਰਾਜਨ**=ਪਿਆਰੇ ॥ **ਬੈਰਾਗੀ ਜੋਗੀ**=ਸੰਸਾਰ ਵਲੋਂ ਵੈਰਾਗਵਾਨ ਹੋਇਆ ੨ ਜੋਗੀ ਹਾਂ ॥ **ਮਰਤ**=ਮਰਦੇ ਨਹੀਂ ॥ **ਸੋਗ ਬਿਓਗੀ**=ਪਦਾਰਥਾਂ ਦੇ ਵਿਜੋਗ ਦੇ ਸੋਗ ਕਰਕੇ ॥ **ਸਿੰਙੀ**=ਖੰਡਾਂ ਬ੍ਰਹਮੰਡਾਂ ਵਿੱਚ ਜੋ ਜੀਵਨ ਸਤ ਹੈ ਇਹਸਾਡੀ ਸਿੰਗੀ ਹੈ॥ **ਬਟੂਆ**= ਕੀਮਤੀ ਚੀਜ਼ਾ ਰਖਣ ਵਾਲਾ ਝੋਲਾ (ਰਾਮ ਨਾਮ) ॥ **ਭਸਮਾ ਧਾਰੀ**=ਸਭ ਜਗ ਨੂੰ ਸੁਆਹ ਦੀ ਢੇਰੀ ਸਮਝਿਆ ਹੈ ਇਹ ਆਧਾਰੀ (ਝੋਲੀ) ਹੈ॥ **ਤ੍ਰਿਪਲੁ**=ਤਿੰਨ ਗੁਣਾਂ ਵਾਲੀ ਮਾਇਆ ਵਲੋਂ ॥ **ਪਲਟੀਐ**=ਉਲਟ ਜਾਂਦਾਹੈ(ਮਨ) ॥ **ਛੂਟੇ**=ਮੁਕਤ ਪਾਈ ਹੈ ॥ **ਪਸਾਰੀ**= ਸੰਸਾਰ ਵਿਚ ਹੁੰਦਿਆਂ ਹੀ ॥ **ਮਨ ਪਵਨੁ**=ਮਨ ਤੇ ਸੁਆਸ ॥

## ੩੩੫

**ਜੁਗ ਜੁਗ**=ਹਰੇਕ ਸਮੇਂ ਜੁੜੀ ਹੋਈ ਚੇਤਨ ਸੱਤਾ ॥ **ਸਾਰਦ**=ਡੰਡੀ ਜੇਹੜੀ ਦੋ ਤੂੰਬਿਆ ਨੂੰ ਜੋੜਦੀ ਹੈ ॥ **ਸਾਜੀ**=ਬਨਾਈ ਹੈ ॥ **ਤੰਤੀ**=ਤਾਰ ਬਿਰਤੀ ।

**ਅਨਹਦ**=ਇਕ ਰਸ ॥ **ਕਿੰਗੁਰੀ**=ਬੀਣਾ ॥ **ਸੁਨਿ ਮਨ**=ਸੁਣ ਕੇ ਮੰਨ ॥ **ਮਗਨ**=ਮਸਤ ॥ **ਪੂਰੇ**=ਪੂਰਨ ਪ੍ਰਮਾਤਮਾਂ ਵਿਚ ॥ **ਡੋਲ**=ਧੱਕਾ ॥ **ਪੁਨਰਪਿ** =ਫੇਰ, ਨਵਾਂ ॥ ੫੩ ॥ ਗਜ ਨਵ ਗਜ:—**ਗਜ ਨਵ**=ਨੌ ਗਜ (ਨੌ ਗੋਲਕਾਂ) ॥ **ਗਜ ਦਸ**=ਦਸ ਇੰਦ੍ਰੇ॥ **ਗਜ ਇਕੀਸ**=੨੧ਗਜ(੫ ਅਸਥੂਲ ਤਤ,ਪੰਜਸੂਖਮ ਤਤ,ਦਸ ਪਰਾਣ ਅਤੇ ਇਕ ਮਨ)॥ **ਪੁਰੀਆ**=ਤਾਣੀ (ਦੇਹੀ ਦੀ) ॥ **ਤਨਾਈ**=(ਪ੍ਰਮੇਸ਼ੂਰ ਨੇ ਬਰਮਾਂ ਤੋਂ) ਬਨਵਾਈ ਹੈ ॥ **ਸਾਠ ਸੂਤ**=ਸਠ ਅਸਥੂਲ ਨਾੜੀਆਂ ॥ **ਨਵ ਖੰਡ**=ਸਰੀਰ ਦੇ ਨੌ ਜੋੜ ॥ **ਬਹਤਰਿ**=੭੨ ਸੂਖਮ ਨਾੜੀਆਂ ਤਥਾ ਕੋਠੀਆਂ ॥ **ਪਾਟ**=ਪੇਟਾ ॥ **ਅਧਿਕਾਈ**=ਬਹੁਤ ॥ **ਮਾਹੋ**=ਸੁਧ ਬੁਧੀ ਰੂਪ ਇਸਤ੍ਰੀ । **ਘਰ**=ਸਰੀਰ ਰੂਪ ॥ **ਜੁਲਾਹੇ**=ਜੀਵ ਨੇ ॥ **ਪਾਚਨੁ**=ਪਾਣ, ਖੁਰਾਕ ॥ **ਅਢਾਈ**=ਢਾਈ ਸੇਰ ॥ **ਬੇਗਿ**=ਛੇਤੀ ॥ **ਘਰਹਾਈ**=ਘਰ ਵਾਲਾ (ਜੀਵ) ॥ ਦਿਨ ਕੀ ਬੈਠ:— ਉਮਰਾ ਦੇ ਦਿਨ ਮੁਕਣ ਪਰ ॥ **ਖਸਮ ਕੀ ਬਰਕਸ**=ਮਾਲਕ ਪ੍ਰਮਾਤਮਾਂ ਦੀ ਖਿੱਚ ਪਵੇਗੀ ਅਰਥਾਤ ਮੌਤ ਦਾ ਸਦਾ ਆ ਜਾਵੇਗਾ ॥ **ਇਹ ਬੇਲਾ**=ਫੇਰ ਇਹ (ਮਨੁਖਾ ਜਨਮ ਦਾ) ਵੇਲਾ (ਸਮਾਂ) ॥ **ਕਤ ਆਈ**=ਕਦ ਆਵੇਗਾ ? **ਛੂਟੇ**=ਛਡ ਕੇ ॥ **ਕੂੰਡੇ**= ਪਦਾਰਥ ਰੂਪੀ ਦੌਰੇ ॥ **ਭੀਗੈ**=ਭਿੱਜੀਆਂ ਹੀ ॥ **ਪੁਰੀਆਂ**=ਨਲੀਆਂ (ਸੰਕਲਪ ਵਿਕਲਪ ਰੂਪ) ਰਹਿ ਗਈਆਂ ॥ **ਰੀਸਾਈ**=ਗੁਸੇ(ਸ਼ੋਕ ਆਤਰ)ਹੋ ਕੇ॥ **ਛੋਛੀ**=ਖਾਲੀ ॥ **ਨਲੀ** =ਪ੍ਰਾਨ ਨਾੜੀ, ਸਾਹ ਰਗ ॥ **ਤੰਤ**=ਅਵਾਜ਼; (ਸੁਆਸ) ॥ **ਨਤਰ**=ਤੁਰ, ਨੱਤਾ, ਜੁਲਾਹੇ ਦੀ ਕੰਘੀ ਦੇ ਨਿਖੜੇ ਹੋਏ ਧਾਗੇ ਤਥਾ ਪ੍ਰਾਨ ਅਪਾਨ ਦੀ ਗੰਢ ॥ **ਉਰਝਾਈ**=ਉਲਝ ॥ **ਬਪੁਰੀ**=ਵਿਚਾਰੀ ॥ ੫੪ ॥ ਏਕ ਜੋਤਿ:—**ਕਿੰਬਾ**=ਅਥਵਾ ॥ **ਮਹੋਇ**=ਫੇਰ ਭਿੰਨ ਨਹੀਂ ਹੁੰਦੀ ॥ **ਕਿ**=ਕੀ ਹਨ ? ਅਰਥਾਤ ਬੇ ਅਰਥ ਹਨ ॥ **ਜੋਗੁ ਕਿ ਭੋਗੁ**=ਭਾਂਵੇ ਜੋਗੀ ਹੋਵੇ ਤੇ ਭਾਵੇਂ ਗ੍ਰਿਹਸਤੀ ॥ **ਦੁਹੁ**=ਗੁਰੂ ਤੇ ਸਿਖ ॥ ੫੫ ॥ ਜੇਤੇ ਜਤਨ:— **ਅਹੰਬੁਧਿ**=ਬੁਧੀ ਦੇ ਹੰਕਾਰ ਵਿਚ ॥ **ਜਾਰਿਓ ਰੇ**=ਸਾੜਿਆ ਹੈ ॥ **ਉਨਮਤ**= ਮਸਤੀ ਨੇ ॥ **ਮਾਨ**=ਹੰਕਾਰ ਦੀ ॥ **ਹਿਰਿਓ**=ਸੁਭ ਗੁਣਾਂ ਨੂੰ ਹਿਰ ਲਿਆ ਹੈ ॥ **ਮਨ ਮਾਹੀ**=ਮਨ ਵਿਚੋਂ ॥ **ਲੁਭਤ**=ਲੋਭ ਕਰਕੇ ॥ **ਮਦ ਰਸ**= ਸ਼ਰਾਬ ਦਾ ਨਸ਼ਾ ॥ **ਲੈਤ**=ਲੈਂਦਾ ਹੈ ॥ **ਬਿਕਾਰਿਓ ਰੇ**=ਵਿਸ਼ੇ ਵਿਕਾਰਾਂ ਵਿਚੋਂ ॥

**ਕਰਮ ਭਾਗ**=ਚੰਗੇ ਭਾਗਾਂ ਦੇ ਕਰਮ ਹੋਣ ਕਰਕੇ ॥ **ਸੰਤਨ ਸੰਗਾਨੇ**=ਸੰਤਾ ਦੀ ਸੰਗਤ ਹੁੰਦੀ ਹੈ॥ **ਕਾਸਟ**=ਲੱਕੜ ॥ **ਲੋਹ**=ਲੋਹਾ॥ **ਧਾਵਤ ਜੋਨਿ**=ਜੂਨਾ ਵਿਚ ਦੌੜ ਦੌੜ ਕੇ ॥ ਕਾਲਬੂਤ ਕੀ:-**ਕਾਲਬੂਤ**=ਕਲਬੂਤ,ਢਾਚਾ,ਕਾਗਜਦੀ॥**ਹਸਤਨੀ**=ਹਥਨੀ॥ **ਚਲਤੁ**=ਕੌਤਕ, ਖੇਡ ॥

## ੩੩੬

**ਸੁਆਇ**=ਸੁਆਦ ਵਿਚ ॥ **ਗਜ**=ਹਾਥੀ ॥ **ਅੰਕਸੁ**=ਕੁੰਡਾ ॥ **ਬਿਖੈ**=ਵਿਸਜਾਂ ਤੋ ॥ **ਬਾਚੁ**=ਬਚ॥ **ਰਾਚੁ**=ਲੱਗ ॥ **ਗਹਿਓ**=ਫੜਿਆ॥ **ਮਰਕਟ**=ਬਾਂਦਰ ਨੇ ॥ **ਮੁਸਟੀ**=ਮੁਠੀ ॥ **ਸਹਸਾ**=ਫਿਕਰ ॥ **ਬਾਰਿ**=ਬੂਹੇ ੨ ਅਗੇ ॥ **ਨਲਨੀ**=ਫਾਹੀ, ਕੁੜਿੱਕੀ ॥ **ਸੂਅਟਾ**=ਤੋਤਾ ॥੫੭॥ ਅਗਨਿ ਨ ਦਹੈ:-**ਦਹੈ**=ਸਾੜਦੀ ॥ **ਮਗਨੈ**=ਉਡਾਉਂਦੀ ॥ **ਤਸਕਰੁ**=ਚੋਰ॥ **ਸੰਚਉਨੀ**=ਇਕੱਠਾ॥ **ਧਰਨੀਧਰੁ**=ਧਰਤੀ ਨੂੰ ਧਾਰਨ ਵਾਲਾ (ਵਾਹਿਗੁਰੂ) ਹੈ॥ **ਸਾਰ**=ਸ੍ਰੇਸ਼ਟ ॥ **ਇਸੁ**=ਨਾਮ ਧਨ ॥ **ਨਿਜ ਧਨੁ**=ਆਪਣਾ ਧਨ ॥ **ਤਾਸੁ**=ਉਸ ਭਗਤੀ ਵਿਚ॥ **ਸੁਮਤਿ**=ਸ੍ਰੇਸ਼ਟ ਮਤ ਵਾਲੇ ਦਾ॥ **ਜਲਤ**=ਤ੍ਰਿਸ਼ਨਾਂ ਵਿਚ ਸੜਦੇ ਨੂੰ॥ **ਅੰਭ**=ਸੀਤਲ ਜਲ ਹੈ ॥ **ਥੰਭਿ**=ਥੰਮੇ ਵਾਂਗੂੰ ਆਸਰਾ ਰੂਪ ਹੈ॥ **ਧਾਵਤੁ**=ਦੌੜਦੇ ਮਨ ਨੂੰ॥ **ਮਦਨ**=ਕਾਮ ਤਥਾ ਹੰਕਾਰ॥ **ਮਾਤੇ**=ਮਸਤੇ ਹੋਏ॥ **ਕੋਟਿ**=ਕ੍ਰੋੜਾਂ ॥ **ਅਸ੍ਵ**=ਘੋੜੇ ॥ **ਹਸਤੀ**=ਹਾਥੀ ॥ **ਮੁਰਾਰੀ**=ਵਾਹਿਗੁਰੂ॥ ੫੮ ॥ ਜਿਉ ਕਪਿ:-**ਕਪਿ**=ਬਾਂਦਰ ਦੇ ॥ **ਕਰ**=ਹਥ ॥ **ਮੁਸਟਿ**=ਮੁਠੀ ॥ **ਚਨਨ**=ਛੋਲਿਆਂ ਦੀ॥ **ਲੁਬਧਿ**=ਲੋਭ ਵਿਚ ਆ ਕੇ॥ **ਗਰਹਿ**=ਗਲ ਵਿਚ॥ **ਪਰਿਓ**=ਪੈ ਗਏ ॥ **ਕਹੀ**=ਕਿਸੇ ਤਰ੍ਹਾ ਵੀ॥ **ਉਦਿਆਨ**=ਉਜਾੜ ਵਿਚ॥ **ਕੁਸਮ**=ਫੁੱਲ॥ **ਘ੍ਰਾਉ**=ਸੁਗੰਧੀ ॥ **ਹਇਓ**=ਮਾਰਿਆ ਹੈ॥ **ਸੁਤ**=ਪੁਤ੍ਰ॥ **ਦਾਰਾ**=ਇਸਤ੍ਰੀ॥ **ਪੇਖਨ**=ਵੇਖਣ ਨੂੰ ਪ੍ਰੀਖਿਆ ਵਾਸਤੇ॥**ਉਰਝੇ**=ਫਸ ਗਏ॥**ਅਉਧ ਤਨ**=ਉਮਰ ਸਹਿਤ ਸਰੀਰ ਦੇ॥ **ਅਨਲ**=ਕਾਲ ਰੂਪ ਅੱਗ ਹੈ॥ **ਤਿਨ ਕੋ**=ਤੀਲਿਆਂ ਦਾ ॥ **ਚਹੁ ਦਿਸ**=ਚਾਰੋ ਤਰਫ॥ **ਠਾਟੁ ਠਇਓ**=ਸਾਜ ਸਾਜਿਆ ਹੋਇਆ ਹੈ, ਪਾਸਾਰਾ ਪਾਸਾਰਿਆ ਹੋਇਆ ਹੈ॥ ੫੯ ॥ ਪਾਨੀ ਮੈਲਾ:-**ਪਾਨੀ**=ਪਿਤਾ ਦਾ

ਬੀਰਜ ॥ **ਮਾਟੀ ਗੋਰੀ**=ਮਾਤਾ ਦੀ ਰਕਤ (ਲਹੂ) ਲਾਲ ਹੈ ॥ **ਪੁਤਰੀ**=ਪੁਤਲੀ (ਦੇਹ) ॥ **ਜੋਰੀ**=ਜੋੜੀ ਬਣਾਈ ਹੈ ॥ **ਆਹਿ**=ਹੈ ॥ **ਰਸੁ**=ਅਨੰਦ ॥

## ੩੩੭

**ਪਰਪੰਚੁ**=ਸੰਸਾਰ, ਪਾਸਾਰਾ ॥ **ਜੋਰਿ**=ਆਪਣੇ ਹੁਕਮ ਨਾਲ ॥ **ਗਗਰੀਆ**=ਕੋਰੀ ਘੜੀ ॥ **ਫੋਰੀ**=ਭੰਨੀ ॥ ਅਮੀਰ ਹੋਵੇ ਜਾਂ ਗਰੀਬ ਮਸਾਣਾਂ ਪਾਸ ਜਾ ਕੇ ਪ੍ਰਾਣੀ ਦੇ ਸਿਰ ਪਾਸ ਕੋਰੀ ਘੜੀ ਭੰਨੀ ਜਾਂਦੀ ਹੈ। ਇਸ ਨਾਲ ਪ੍ਰਾਣੀ ਦੇ ਸਰੀਰਕ ਸਬੰਧ ਦਾ ਅੰਤ ਸਮਝਿਆ ਜਾਂਦਾ ਹੈ॥ **ਨੀਵ**=ਨੀਂਹ ਸਰੀਰ ਰੂਪੀ ॥ ੬੦ ॥ ਰਾਮ ਜਪਉ:- **ਚੁਕਿ**=ਮਿਟ ਗਈ ॥ **ਉਰਵਾਰਿ ਪਾਰਿ**=ਲੋਕ ਪ੍ਰਲੋਕ ਵਿਚ ॥ **ਦਾਨੀ**= ਦਾਤਾ ਪ੍ਰਮਾਤਮਾਂ ਹੈ ॥ ੬੧ ॥ ਜੋਨਿ ਛਾਡਿ ਜਉ,-**ਜੋਨਿ**=ਮਾਤਾ ਦਾ ਗਰਭ ॥ **ਪਵਨੁ**= ਸੰਸਾਰ ਦੀ ਹਵਾ; ਵਾਸਨਾ ॥ **ਜੀਅਰਾ**=ਹੇ ਜੀਵ ॥ **ਉਰਧ**=ਪੁੱਠਾ ਹੋ ਕੇ ॥ **ਜਠਰ ਅਗਨਿ**=ਮਾਤਾ ਦੇ ਪੇਟ ਦੀ ਅੱਗ ॥ **ਆਵਤ ਦੀਸੈ ਜਾਤ ਨ ਜਾਨੀ** =ਨਾ ਜੀਵ ਆਉਂਦਾ ਦਿਸਦਾ ਹੈ ਅਤੇ ਨ ਜਾਂਦਾ ਹੀ ਜਾਣਿਆਂ ਜਾਂਦਾ ਹੈ ॥ ੬੨ ॥ ਸੁਰਗ ਬਾਸੁ:-**ਬਾਸੁ**=ਵਾਸਾ ॥ **ਬਾਛੀਐ**=ਮੰਗੀਏ ॥ **ਨਿਵਾਸੁ**=ਵਸਣ ਤੋਂ ॥ **ਸੰਜਮੋ**=ਇੰਦ੍ਰਿਆਂ ਨੂੰ ਰੋਕਣਾ, ਨੇਮ ॥ **ਸੰਪੈ**=ਪਦਾਰਥਾਂ ਨੂੰ ॥ **ਹਰਖੀਐ**= ਪ੍ਰਸੰਨ ਹੋਈਏ॥ **ਬਿਧਨੇ**=ਪ੍ਰਮਾਤਮਾਂ ਨੇ ॥ **ਸੰਤਨ ਰਿਦੈ ਮਝਾਰਿ**=ਸੰਤਾਂ ਦੇ ਹਿਰਦੇ ਵਿਚ ਹੈ ॥ ੬੩ ॥ ਰੇ ਮਨ ਤੇਰੋ:-**ਖਿੰਚਿ ਲਇ ਜਿਨਿ ਭਾਰੁ**=ਜਿਨ੍ਹਾਂ ਦੇ ਪਾਪਾਂ ਦਾ ਭਾਰ ਤੂੰ ਆਪਣੇ ਸਿਰ ਤੇ ਖਿਚ ਕੇ ਲਿਆ ਹੋਇਆ ਹੈ ॥ **ਬਿਰਖ**=ਦਰੱਖਤ॥ **ਬਸੇਰੋ**=ਵਾਸਾ ਹੈ ॥ **ਪੰਖਿ**=ਪੰਛੀਆਂ ਦਾ ॥ **ਦੁਖੁ ਕਰਿ ਰੋਵੈ ਬਲਾਇ**= ਅਵਿੱਦਿਆ ਦੀ ਬਲਾ ਕਰ ਕੇ ਦੁਖ ਕਰ ਕੇ ਰੋਂਦਾ ਹੈ। ਵ ਮੌਤ ਦਾ ਦੁਖ ਜਾਣ ਕੇ ਮੇਰੀ ਬਲਾ ਰੋਂਦੀ ਹੈ.॥ **ਜਹ**=ਜਿਸ (ਯੋਨੀ ਤੋਂ ਇਹ ਦੇਹੀ ਪੈਦਾ ਹੋਈ ਸੀ ॥) **ਪੀਵਤ**= ਜਿਨ੍ਹਾਂ ਥਨਾਂ ਨੂੰ ਪੀਂਦਾ ਸੀ ਉਹਨਾਂ ਨੂੰ ॥ **ਮਰਦਨ ਲਾਗ**=ਮਲਣ ਲਗ ਪਿਆ ਵਿਸੇ ਰਸਾਂ ਵਾਸਤੇ ॥ ੬੪ ॥ ਪੰਥੁ ਨਿਹਾਰੇ:-**ਪੰਥੁ**=ਰਾਹ ॥ **ਨਿਹਾਰੈ**=ਵੇਖਦੀ ਹੈ(ਪਤੀ ਦਾ)॥ **ਕਾਮਨੀ**=ਇਸਤ੍ਰੀ॥ **ਲੋਚਨ**=ਅੱਖਾਂ ॥ **ਭਰੀਲੇ**=ਭਰ ਲੈਂਦੀ ਹੈ ॥

# ੩੩੯

**ਉਸਾਸਾ**=ਲੰਮੇ ਸਾਹ ਲੈ ਕੇ, ਹੌਹੁਕੇ ਭਰ ਕੇ॥ **ਉਰ**=ਦਿਲ॥ **ਪਗੁ**=ਪੈਰ॥ **ਖਿਸੈ**=(ਹੋਰ ਕਿਸੇ ਰਸਤੇ) ਪੈਂਦਾ॥ **ਉਡਹੁ ਨ**=ਉੱਡਦਾ ਕਿਉਂ ਨਹੀਂ॥ **ਕਾਰੇ**=ਕਾਲੇ॥ **ਬੇਗਿ**=ਝਟ ਪਟ॥ **ਰਵੀਜੈ**=ਉਚਾਰਨ ਕਰੀਏ॥ ੬੫॥

ਆਸ ਪਾਸ:- **ਆਸ ਪਾਸ ਘਨ ਤੁਰਸੀ ਕਾ ਬਿਰਵਾ**=ਜਿਸ ਅੰਤਹ ਕਰਨ ਦੇ ਚੌਫੇਰੇ ਕਰਣਾ, ਮੈਤ੍ਰੀ, ਮੁੰਦਤਾ ਰੂਪੀ ਤੁਲਸੀ ਦੇ ਬੂਟੇ ਹਨ॥ **ਘਨ**=ਬਹੁਤ॥ **ਤੁਰਸੀ**=ਤੁਲਸੀ ਦੇ॥ **ਬਿਰਵਾ**=ਬ੍ਰਿਛ॥ **ਮਾਝ**=ਵਿਚ॥ **ਬਨਾ ਰਸਿ**=ਰਸ (ਅਨੰਦ) ਦਾ ਬਣਿਆ ਹੈ ਬਰਸਾਨਾ ਪਿੰਡ॥ **ਗਾਊ**=ਪਿੰਡ (ਸਰੀਰ)॥ **ਉਆ**=ਉਸ (ਪਿੰਡ ਰੂਪ ਆਤਮ ਦਾ)॥ **ਗੁਆਰਨਿ**=ਗੁਆਲੀ (ਰਾਧਕਾਂ), ਭਾਵ ਬੁੱਧੀ॥ **ਸਾਰਿੰਗ ਧਰ**=ਹੇ ਧਨੁਖ ਧਾਰੀ ਹਰੀ॥ **ਬਿੰਦ੍ਰਾਬਨ**=ਸ਼ੁਭ ਗੁਣਾਂ ਕਰ ਕੇ ਬਣਿਆ ਹੋਇਆ ਸਤਿ ਸੰਗ॥ **ਮਨ ਹਰਨ**=ਮਨ ਨੂੰ ਚੁਰਾਨ (ਮੋਹਿਤ ਕਰਨ) ਵਾਲਾ ਹੈ॥ **ਮਨੋਹਰ**=ਸੁੰਦਰ॥ **ਕ੍ਰਿਸਨ**=ਕਾਹਨ ਰੂਪੀ ਆਤਮਾਂ॥ **ਗਾਊ ਰੇ**=ਇੰਦ੍ਰੀਆਂ ਰੂਪ ਗਾਈਆਂ॥ ੬੬॥ ਬਿਪਲ ਬਸਤ੍ਰ:- **ਬਿਪਲ**=ਭੋਜ ਪਤ੍ਰ, ਵਲ ਕਲ ਦੇ॥ **ਮਧੇ**=ਵਿਚ॥ **ਕਹਾ**=ਕੀ॥ **ਨਰ**=ਮਨੁਖ॥ **ਦੇਵਾ**=ਦੇਵਤਿਆਂ ਨੂੰ॥ **ਧੋਖੇ**=ਲੋਕ ਦਿਖਾਵੇ ਦਾ ਪੂਜਿਆ॥ **ਬੋਰਿਓ**=ਡੋਬਿਆ, ਭਾਵ ਤੀਰਥ ਇਸ਼ਨਾਨ ਕੀਤੇ॥ **ਗਿਆਤਾ**=ਸਰੀਰ ਨੂੰ॥ **ਅਬਿਗਤੁ**=ਪਰਮੇਸ਼ੁਰ ਨੂੰ॥ **ਬਹੁਰਿ**=ਫੇਰ॥ ੬੭॥ ਮਨ ਰੇ ਛਾਡਹੁ:- **ਡਾਂਡੇ**=ਡੰਨੇ ਹੋਏ॥ **ਸੂਰੁ ਕਿ**=ਸੂਰਮਾਂ ਕੀ ਹੋਇਆ॥ **ਸਨਮੁਖ**=ਸਾਮ੍ਹਣਿਓਂ॥ **ਰਣ ਤੇ**=ਜੁੱਧ ਤੋਂ॥ **ਡਰਪੈ**=ਡਰੇ॥ **ਸਤੀ ਕਿ**=(ਉਹ ਇਸਤ੍ਰੀ) ਸਤੀ ਕੀ (ਹੋਈ)॥ **ਸਾਂਚੇ ਭਾਂਡੇ**=ਜੇਹੜੀ ਭਾਂਡੇ ਇਕਠੇ ਕਰਨ ਲੱਗ ਪਵੇ॥ **ਡਗ ਮਗ**=ਡਾਂਵਾਂ ਡੋਲ ਪੁਣਾ॥ **ਜਰੇ ਮਰੇ**=ਸੜ ਮਰਨ ਨਾਲ॥ **ਸੰਧਉਰਾ**=ਨਲੀਏਰ ਜੋ ਸੰਧੂਰ ਲਾ ਕੇ ਸਤੀ ਹੋਣ ਵਾਲੀ ਇਸਤ੍ਰੀ ਹਥ ਫੜਦੀ ਹੈ, ਯਾ ਪਾਨਾਂ ਦਾ ਬੀੜਾ, ਜੋ ਜੁਧ ਨੂੰ ਚਲਿਆ ਸੂਰਮਾਂ ਮੂੰਹ ਵਿਚ ਲੈਂਦਾ ਹੈ, ਜਾਂ ਖੰਡਾ ਜੋ ਸੂਰਮੇਂ ਜੁਧ ਵਾਸਤੇ ਫੜਦੇ ਹਨ॥ **ਲੀਨੇ**=ਜਿੱਤੇ ਹੋਏ॥ **ਬਿਗੂਤਾ**=ਖਰਾਬ ਹੋਇਆ ਹੈ॥ ੬੮॥ ਫੁਰਮਾਨੁ ਤੇਰਾ:- **ਫੁਰਮਾਨ**=ਹੁਕਮ॥

**ਦਰੀਆ**=ਦਰਿਆ ਹੈਂ ॥ **ਕਰੀਆ**=ਮਲਾਹ ਹੈਂ ॥ **ਨਿਸਤਾਰ**=ਪਾਰ ਉਤਾਰਾ ਹੈ॥ **ਇਕਤੀਆਰ**=ਇਖਤਿਆਰ (ਕਬੂਲ) ਕਰ ਸੰਭਾਲ॥ **ਰੋਸੁ**=ਗੁੱਸਾ॥ **ਫੂਲੁ**= ਪ੍ਰਸੰਨ॥ **ਜਈ ਹੈ**=ਹੋ ਜਾਂਦੀ ਹੈ॥ **ਨਾਰਿ**=ਇਸਤ੍ਰੀ (ਆਪਣੇ ਪਤੀ ਨੂੰ ਵੇਖ ਕੇ)॥ **ਜੀਆਇ**=ਜਿਵਾਲ ॥ ੬੯ ॥ ਲਖ ਚਉਰਾਸੀਹ:-**ਨੰਦੁ**=ਬਾਬਾ ਨੰਦ ਗਵਾਲਾ ਜਸੋਧਾਂ ਦੇ ਘਰ ਵਾਲਾ॥ **ਭਗਤਿ ਹੇਤਿ**=ਉਸਦੀ ਭਗਤੀ ਦੇ ਕਾਰਨ (ਉਸ ਦੇ ਘਰ ਕ੍ਰਿਸਨ ਨੇ ਅਵਤਾਰ ਲਿਆ)॥ **ਬਪੁਰਾ**=ਵਿਚਾਰੇ (ਬਾਬਾ ਨੰਦ ਦੇ)॥ **ਨੰਦਨੁ**=ਪੁਤਰ ਹੈ(ਕ੍ਰਿਸਨ)॥ **ਨੰਦੁ**=ਬਾਬਾ ਨੰਦ॥ **ਕਾ ਕੋ**=ਕਿਸ ਦਾ ਹੈ?

## ੩੩੯

**ਸੰਕਟਿ**=ਕਸ਼ਟ ਵਿਚ॥ **ਜੋਨਿ**=ਮਾਤਾ ਦੇ ਪੇਟ ਵਿਚ॥ ੭੦ ॥ ਨਿੰਦਉ ਨਿੰਦਉ:-ਜਗਨ ਨਾਥ ਮੰਦਰ ਦੇ ਚੰਦੋਏ ਨੂੰ ਅੱਗ ਲੱਗ ਗਈ ਸੀ ਜੋ ਕਬੀਰ ਜੀ ਨੇ ਰਾਜਾ ਕਾਂਸੀ ਦੀ ਕਚੈਹਰੀ ਵਿਚ ਝੂਠੀ ਮੂਠੀ ਦੀ ਸ਼ਰਾਬ ਦੀ ਬੋਤਲ ਤੋੜ ਕੇ ਬੁਝਾਈ ਸੀ॥ **ਮਹਤਾਰੀ**=ਮਾਤਾ ਹੈ॥ **ਹੋਰੈ**=ਹੋੜਦਾ ਹੈ, ਵਰਜਦਾ ਹੈ॥ **ਸਾਰੁ**=ਸ੍ਰੇਸ਼ਟ ਹੈ॥ ੭੧॥ **ਖਟਾਈ**=ਟਿਕ ਸਕਦਾ॥ **ਹਰਿ ਲਈ**=ਖੋਹ ਲਈ, ਆਪਣੇ ਵਲ ਲਾ ਲਈ ਹੈ॥ ੭੨ ॥ *ਖਟ ਨੇਮ ਕਰਿ:-**ਖਟ ਨੇਮ**=ਛੇ ਨਿਯਮ॥ **ਕੋਠੜੀ**= ਦੇਹ ਰੂਪ॥ **ਬਸਤੁ ਅਨੂਪ**=ਆਤਮ ਵਸਤੂ॥ **ਕੁੰਜੀ**=ਸੁਆਸ॥ **ਕੁਲਫੁ**=ਛੇ ਚਕ੍ਰ ਰੂਪੀ ਜੰਦ੍ਰਾ॥ **ਬਾਰ**=ਦੇਰੀ॥ **ਚੋਰੁ ਮੁਸੈ ਘਰੁ ਜਾਈ**=ਘਰ ਨੂੰ ਲੁਟਦੇ ਜਾਂਦੇ ਹਨ ਕਾਮਾਦਿਕ ਚੋਰ॥ **ਪਹਰੂਆ**=ਪਹਿਰੇਦਾਰ ਗਿਆਨ ਇੰਦ੍ਰੇ॥ **ਦਰ**=ਦਰਵਾਜ਼ੇ ਵਿਚ॥ **ਪਤੀਆਰਾ**=ਭਰੋਸਾ॥ **ਤਉ**=ਤਾਂ॥ **ਉਜਾਰਾ**=ਉਜਾਲਾ, ਚਾਨਣਾ॥ **ਨਉ ਘਰ**=ਨੌ ਗੋਲਕਾਂ (ਵਾਲੇ ਸਰੀਰ) ਨੂੰ॥ **ਕਾਮਨਿ**=ਬੁੱਧੀ ਰੂਪੀ ਇਸਤ੍ਰੀ॥ **ਬਸਤੁ ਅਨੂਪ**=ਉਪਮਾਂ ਰਹਿਤ ਵਸਤੂ (ਆਤਮ ਰੂਪ) ॥੭੩॥ ਮਾਈ ਮੋਹਿ ਅਵਰੁ:-**ਆਨਾਨਾਂ** =ਹੋਰ ਕੁਝ॥**ਗੁਰ ਗੰਮਿਤ**=ਪ੍ਰਾਪਤੀ (ਸਾਰ) ਹੋਈ ਗੁਰੂ ਦੀ॥**ਧਿਆਨਾਨਾ**=ਨਿਸਚੈ

---

*ਮੂਲ, ਨਾਭੀ, ਰਿਦਾ, ਕੰਠ, ਤਾਲੂ, ਦਸਮ ਦੁਆਰ ਇਹ ਛੇ ਚਕ੍ਰ ਹਨ। ਏਹਨਾਂ ਨੂੰ ਸਾਧ ਕੇ ਏਹਨਾਂ ਦੇ ਵਿਚ ਦੀ ਸੁਆਸ ਦਸਮ ਦੁਆਰ ਖੜੀਦੇ ਹਨ। ਇਕ ਚਕ੍ਰ ਵਿਚ ਦੀ ਸੁਆਸ ਕੱਢਣਾ ਇਕ ਨੇਮ ਹੁੰਦਾ ਹੈ। ਏਸੇ ਤਰ੍ਹਾਂ ਛੇਆਂ ਚਕ੍ਰਾਂ ਵਿਚ ਦੀ ਸੁਆਸਾਂ ਨੂੰ ਕੱਢਣਾ ਛੇ ਨੇਮ ਕਥਨ ਕੀਤੇ ਹਨ। ਅਥਵਾ ਪੰਜ ਤਤ ਤੇ ਛੇਵੇਂ ਮਨ ਨੂੰ ਸਾਧਨਾਂ॥

ਕਰਕੇ ਧਿਆਨ ਲੱਗਾ ਹੈ ॥ **ਜਾਨਾਨਾ**=ਜਾਣ ਲਿਆ ਹੈ ॥ **ਸੁਮਤਿ**=ਸੁਭ ਮਤ ਕਰਕੇ। **ਰਤਿ**=ਪਰੀਤੀ ਕਰਕੇ ॥ **ਆਨਾਨਾ**=ਲਿਆਂਦਾ ਹੈ ॥ **ਚੰਦਨ ਬਾਸੁ**=ਚੰਦਨ ਦੀ ਖੁਸ਼ਬੂ ਕਰਕੇ ॥ **ਮਨ ਬਾਸਨ**=ਮਨ ਵੀ ਖੁਸਬੂ ਵਾਲਾ ਹੋ ਗਿਆ ਹੈ॥ **ਅਭਿਮਾਨਾਨਾ**=ਅਭਿਮਾਨ ॥ **ਥਾਨਾਨਾ**=ਥਾਂ, ਆਸਰਾ ਹੈ ॥ **ਮਥਾਨਾਨਾ**=ਮੱਥੇ ਦੇ ॥ **ਸਕਤਿ**=ਮਾਇਆ ਨੂੰ ॥ **ਸ਼ਿਵ**=ਪ੍ਰਮਾਤਮਾਂ ਦਾ ॥ **ਸਹਜੁ**=ਗਿਆਨ ॥

## ੩੪੦

**ਸਮਾਨਾਨਾ**=ਨਿਸਚੈ ਕਰਕੇ ਸਮਾਇਆ ਹੈ ॥ **ਭੇਟਿ**=ਮਿਲਕੇ ॥ **ਮਨਾਨਾਂ**=ਨਿਸਚੈ ਕਰਕੇ ਮੰਨਿਆਂ ॥ ਬਾਵਨ ਅਛਰ—ਸੰਸਕ੍ਰਿਤ ਦੇ ਪਰ ਅੱਖਰਾਂ ਅਨੁਸਾਰ ਅੱਖਰਾਂ ਦਾ ਸਿਧਾਤ ਸਮਝਾਉਂਦੇ ਹਨ:—**ਬਾਵਨ**=ਬਵੰਜਾ ॥ **ਅਛਰ**=ਅੱਖਰ ॥ **ਖਿਰਿ**=ਨਾਸ ਹੋ ਜਾਣਗੇ ॥ **ਓਇ**=ਉਹ ਅੱਖਰ ਸਰੂਪ ਪ੍ਰਮਾਤਮਾ ॥ **ਅਬੋਲ**=ਚੁੱਪ ਹੈ (ਜੜ੍ਹ ਵਸਤੂਆਂ ਵਿਚ) ॥ **ਮਨੁ ਨ ਰਹਾਵਾ**=ਮਨ ਨਹੀ ਰਹਿੰਦਾ ॥ **ਮਧਿ**=ਵਿਚ ॥ **ਤਸ**=ਤੈਸਾ ॥ **ਅਲਹ**=ਰੱਬ ਨੂੰ ॥ **ਲਹਉ**=ਜਾਣ ਲਵਾ ਤਾ ॥ **ਬਟਕ**=ਬੋਹੜ ॥ **ਲਹੰਤਾ**=ਪਾਇਆ ॥ **ਭੇਦ ਛੈ**=ਭਰਮ ਨਾਸ ਹੋ ਗਏ ॥ **ਉਲਟਿ ਭੇਦ**=ਏਨਾਂ ਭਰਮਾਂ ਵਲੋਂ ਉਲਟ ਕੇ ॥ **ਬੇਧਿਓ**=ਵਿੰਨ੍ਹਿਆ ਗਿਆ ਹੈ ॥ **ਅਭੰਗ**=ਨਾਸ ਰਹਿਤ ਪ੍ਰਮਾਤਮਾਂ ॥ **ਅਛੇਦ**=ਜੋ ਕੱਟਿਆ ਨਹੀ ਜਾਂਦਾ ॥ **ਤੁਰਕ**=ਮੁਸਲਮਾਨ ॥ **ਤਰੀਕਤਿ**=ਸ਼ਰ੍ਹਾ ਦੀ ਪੁਸਤਕ ਕੁਰਾਨ ਆਦਿਕ ॥ **ਜਾਨੀਐ**=ਜਾਣਦੇ ਹਨ ॥ **ਓਅੰਕਾਰ**=ਮੰਗਲ ਸਰੂਪ ਪ੍ਰਮਾਤਮਾ ॥ **ਆਦਿ**=ਮੁੱਢ (ਉਤਪਤੀ ਕਰਤਾ) ॥ **ਲਿਖਿ**=ਲਿਖਦਾ ਹੈ ਜੋ ਬ੍ਰਹਮਾਂ ॥ **ਮੇਟੈ**=ਮੇਟਦਾ ਹੈ ਜੋ ਸ਼ਿਵਜੀ ॥ **ਲਖਿ**=ਜਾਣ ਕਰ ॥ **ਮੇਟਨਾ**=ਨਾਸ ਹੁੰਦਾ ॥ ੬ ॥ **ਕਿਰਣਿ**=ਉਪਦੇਸ਼ ਰੂਪ ਰੌਸ਼ਨੀ ॥ **ਕਮਲ**=ਹਿਰਦੇ ਕਮਲ ਵਿਚ ॥ **ਪਾਵਾ**=ਪਾਈ ਹੈ ॥ **ਸਸਿ**=ਚੰਦ੍ਰਮਾਂ ਦੇ ॥ **ਬਿਗਾਸ**=ਪ੍ਰਕਾਸ਼ ਨਾਲ ॥ **ਸੰਪਟ**=ਹਿਰਦੇ ਰੂਪ ਡੱਬਾ ਮੀਟਿਆ ਨਹੀ ਜਾਂਦਾ ॥ **ਅਰੁ ਜੇ**=ਅਤੇ ਜੋ ॥ **ਤਹਾ**=ਓਥੇ ਹਿਰਦੇ ਵਿਚ ॥ **ਕੁਸਮ ਰਸੁ**=ਕੁਸਮ (ਕਮਲ ਫੁਲ) ਦਾ ਰਸ (ਅਨੰਦ) ਹੈ ॥ **ਅਕਹ ਕਹਾ**=ਉਹ ਕਹਿਣ ਤੋਂ ਪਰੇ ਹੈ ॥ **ਕਹਿ**=ਆਖ ਕੇ ॥ **ਕਾ**=ਕਿਸ ਨੂੰ ॥ **ਖੋੜਿ**=ਬ੍ਰਹਮ ਆਤਮਾਂ ਰੂਪੀ ਖੋੜ (ਗੁਫਾ) ਅਥਵਾ (ਹਿਰਦੇ ਰੂਪੀ) ਖੁੱਡ ਵਿਚ ॥ **ਧਾਵਾ**=

ਦੌੜਦਾ ॥ **ਖਸਮਹਿ**=ਮਾਲਕ ਨੂੰ ਸਭ ਵਿਚ ਜਾਣਕੇ ॥ **ਨਿਖਿਅਉ**= ਨਾਸ ਰਹਿਤ ॥ **ਅਖੈ ਪਦੁ**=ਅਮਰ ਪਦਵੀ; ਮੁਕਤੀ ॥ **ਕਾਨਾ**= ਕੰਨ ਤੇ ॥ **ਬਿਹੰਗਮ**=ਅਟੰਕ ॥ **ਅਗਹ ਗਹੈ**=ਫੜਨ ਤੋਂ ਜੋ ਅਗਹਾਂ (ਪਰੇ) ਹੈ, ਮਨ ॥ **ਗਹਿ**=ਉਸਨੂੰ ਫੜਕੇ ॥ **ਗਗਨ ਰਹਾਈ**=ਅਕਾਸ਼ (ਦਸਮ ਦੁਆਰ ਵਿਚ) ਰਹਿੰਦਾ ਹੈ॥੯॥ **ਨਿਮਸੈ**=ਨਿਵਾਸ ਕਰਦਾ ਹੈ ॥ **ਘਟਿ ਘਟਿ**= ਹਰ ਇਕ ਸਰੀਰ ਵਿਚ ॥ **ਘਟ**=ਸਰੀਰ ॥ **ਘਟਿ**=ਥੋੜਾ; ਨਾਸ ॥ **ਘਾਟ**=ਭਗਤੀ ਦਾ ਰਸਤਾ ॥ **ਘਟੁ**=ਰਸਤਾ ॥ **ਅਵਘਟ**=ਕਠਨ ਰਸਤਾ ਜਪ ਤਪ ॥ **ਕਤ**=ਕਿਥੇ ॥੧੦॥ **ਨਿਗ੍ਰਹਿ**=ਇੰਦ੍ਰੀਆਂ ਨੂੰ ਕਾਬੂ ਕਰਨ ਵਿਚ ॥ **ਸਨੇਹੁ**=ਪ੍ਰੇਮ ॥ **ਨਿਰਵਾਰੋ**= ਦੂਰ ਕਰੋ ॥ **ਸੰਦੇਹ**=ਸੰਸਾ ਭਰਮ ॥ **ਨਾਹੀ**=ਨਾ ਉਮੇਦੀ ॥ **ਪਰਮ**=ਵੱਡੀ ॥ ੧੧ ॥ **ਰਚਿਤ**=ਰਚਿਆ ਹੋਇਆ ਸੰਸਾਰ ॥ **ਚਿਤ੍ਰ**=ਕੌਤਕ ਹੈ ॥ **ਚਿਤ੍ਰੈ**=ਕੌਤਕ ਰੂਪ ਸੰਸਾਰਨੂੰ॥ **ਚਿਤਕਾਰੀ**=ਚਿਤ੍ਰਕਾਰ (ਰਚਨਹਾਰ) ਵਾਹਿਗੁਰੂ ਨੂੰ ॥ **ਚਿਤ੍ਰ ਬਚਿਤ੍ਰ**=ਕਈ ਪ੍ਰਕਾਰ ਦਾ ਇਹ ਸੰਸਾਰ ॥ **ਅਵਝੇਰਾ**=ਝਗੜਾ ਰੂਪ ਹੈ ॥ ੧੨ ॥ **ਛਤ੍ਰ ਪਤਿ**=ਚਕ੍ਰ ਵਰਤੀ ਰਾਜਾ, ਵਾਹਿਗੁਰੂ ॥ **ਪਾਸਾ**=ਪਾਸ ਹੀ ਹੈ ॥ **ਛਕਿ**=ਅਨੰਦ ਹੋ ਕੇ ॥ **ਕਿ**=ਕਿਉਂ ॥ **ਜਉ**=ਜੇਕਰ ॥ **ਜਰਾਵੈ**=ਸਾੜੇ ਅਰਥਾਤ ਵਿਸ਼ਿਆਂ ਤੋਂ ਰਹਿਤ ਰਖੇ ॥ **ਜੋਬਨ**=ਜੀਵਨ, ਜਵਾਨੀ ॥ **ਜਾਰਿ**=ਸਾੜ ਕੇ ਵਿਸ਼ੇ ਰਹਿਤ ਕਰਕੇ ॥ **ਅਸਜਰਿ**= ਆਪਣੀ ਦੌਲਤ ਦਾ ਮੋਹ ॥ **ਪਰ ਜਰਿ**=ਪਰਾਈ ਦੌਲਤ ਦੀ ਆਸ ॥ **ਜਰਿ**=ਸਾੜ ਦੇਵੇ, ਦੂਰ ਕਰ ਦੇਵੇ ॥ **ਉਜਾਰਉ**=ਪ੍ਰਕਾਸ ॥ ੧੪ ॥ **ਉਰਝਿ**=ਫਸ ਕੇ ॥

## ੩੪੧

**ਸੁਰਝਿ**=ਨਿਕਲਣਾ, ਸਿੱਧਾ (ਸਾਫ ਹੋਣਾ) ॥ **ਝਝਕਿ**=ਅਟਕ ॥ **ਪਰਵਾਨਾ**=ਮਨਜ਼ੂਰ ॥ **ਕਤ**=ਕਿਸ ਲਈ॥ **ਝਖਿ**=ਖਪ ॥ **ਘਟ**=ਹਿਰਦੇ ਵਿਚ॥ **ਰਹਿਓ**=ਵੱਸ ਰਿਹਾ ਹੈ ॥ **ਬਿਕਟ**=ਕਠਨ ॥ **ਘਾਟ**=ਮਾਰਗ (ਪ੍ਰਾਪਤੀ ਦਾ) ॥ **ਘਟ ਮਾਹੀ**=ਹਿਰਦੇ ਅੰਦਰ ਹੀ ਹੈ॥ **ਕਪਾਟ**=ਭਰਮ ਦੇ ਪੜਦੇ ॥ **ਮਹਲਿ**=

ਸ੍ਵਰੂਪ ਵਿਚ ॥ **ਅਟਲ**=ਪ੍ਰਮਾਤਮਾਂ ॥ **ਟਲਿ**=ਮੁੜਕੇ (ਮਨ) ॥ **ਲਪਟਿ**= ਫੱਸ, ਤਦਾਕਾਰ ॥ **ਪਰਚਉ**=ਪ੍ਰੇਮ ॥ ੧੭ ॥ **ਠਗ ਨੀਰਾ**=ਠਗਾਊ ਪਾਣੀ ॥ ਮ੍ਰਿਗ ਤ੍ਰਿਸਨਾ ਦੇ ਪਾਣੀ ਵੱਤ ਸੰਸਾਰ ॥ **ਨੀਠਿ ਨੀਠਿ**=ਹੌਲੀ ਹੌਲੀ; ਮਸਾਂ ਮਸਾਂ ॥ **ਧੀਰਾ**=ਧੀਰਜਵਾਨ ॥ **ਜਿਨਿ**=ਜਿਸ ਅਗਿਆਨ ਠੱਗ ਨੇ॥ **ਡਰ ਉਪਜੇ**=ਪ੍ਰਮਾਤਮਾਂ ਦਾ ਡਰ ਹੋਵੇ॥ **ਡਰੁ ਜਾਈ**=ਜਮਾਂ ਦਾ ਡਰ ਚਲਿਆ ਜਾਦਾ ਹੈ ॥ **ਡਰ ਮਹਿ ਡਰੁ**=ਵਾਹਿਗੁਰੂ ਦੇ ਡਰ ਵਿਚ ਜਮਾਂ ਦਾ ਡਰ ਸਮਾ ਜਾਦਾ ਹੈ॥ **ਜਉ ਡਰ ਡਰੈ**=ਜੇਹੜਾ ਪ੍ਰਮਾਤਮਾ ਦੇ ਡਰ ਤੋਂ ਡਰਦਾ ਹੈ ਉਸਨੂੰ ਜਮਾਂ ਦਾ ਡਰ ਲੱਗਦਾ ਹੈ॥ **ਉਰ**=ਦਿਲੋਂ ਹੋ ਕੇ ॥ ੧੯ ॥ **ਢਿਗ**=ਪਾਸ ਹੈ ॥ **ਕਤ ਆਨਾ**=ਕਿਥੇ ਹੋਰ ਥੇਂ ਲੱਭਦਾ ਹੈਂ ॥ **ਢਹਿ**=ਨਾਸ ਹੋ ਗਏ ॥ **ਸੁਮੇਰਿ**=ਸੁਮੇਰ ਪਹਾੜ ਤਥਾ ਪਹਾੜਾਂ ਦੀਆਂ ਚੋਟੀਆਂ ਤੇ ॥ **ਜਿਹ**=ਜਿਸਨੇ ॥ **ਗੜੁ**=ਸਰੀਰ ਰੂਪ ਕਿਲ੍ਹਾ ॥ **ਗੜਿਓ**= ਘੜਿਆ ਹੈ ॥ **ਗੜ**=ਹਿਰਦੇ ਅੰਦਰ ਹੀ ॥ **ਰੂਤਉ**=ਰੁਕਿਆ ਹੋਇਆ, ਜੁਟਿਆ ਹੋਇਆ ॥ **ਨਰ**=ਜੀਵ ॥ **ਨੇਹੀ**=ਧੀਰਜ ॥ **ਨਿਵੈ**=ਢਿੱਲਾ ਹੋਵੇ ॥ **ਸੰਚਰੈ**= ਮੇਲ ਕਰੇ ॥ **ਏਕਹਿ**=ਇਕ ਮਨ ਵ ਅਗਿਆਨ ਨੂੰ ॥ **ਘਣੈ**=ਬਹੁਤ (ਵਿਕਾਰਾਂ ਨੂੰ)॥੨੧॥ **ਅਤਰ**=ਨ ਤਰਿਆਂ ਜਾਣ ਵਾਲਾ (ਸੰਸਾਰ ਸਮੁੰਦਰ) ॥ **ਤ੍ਰਿਭਵਣ**=ਸੰਸਾਰ ॥ **ਥਾਹ**=ਅੰਤ ॥ **ਓਹ**=ਵਾਹਿਗੁਰੂ ॥ **ਇਹ**=ਮਨ ॥ **ਥਲਿ**=ਥਾਂ (ਉਮਰ) ਵਿਚ ॥ **ਥਾਨਕ**=ਮੰਦਰ ਸੁਖ ਦੇ ਪਸਾਰੇ ॥ **ਆਰੰਭੈ**=ਬਣਾਉਂਦਾ, ਚਿੱਤਵਦਾ ਹੈ ॥ **ਥਾਭਹ**= ਥੰਮਾਂ ਤੋਂ ॥ **ਮੰਦਿਰੁ**=ਸਰੀਰ ਰੂਪੀ ॥ **ਥੰਭੈ**=ਥੰਮਦਾ, ਖੜਾ ਕਰਦਾ ਹੈ ॥ ੨੩ ॥ **ਜੁ**=ਜੇਹੜਾ ॥ **ਦੇਖਿ**=ਵੇਖਦਾ ਹੈ ॥ **ਜਸ**=ਜੋ ॥ **ਅਦੇਖਿ**=ਨ ਦੇਖਿਆ ਜਾਣ ਵਾਲਾ (ਪ੍ਰਭੂ) ਹੈ ॥ **ਤਸ**=ਤਿਸ ਨੂੰ ॥ **ਕੂੰਚੀ**=ਪ੍ਰਾਣਾਯਾਮ ਰੂਪ ਕੁੰਜੀ, ਤਥਾ ਬ੍ਰਹਮ ਵਿਦਿਆ ਦੀ ਕੁੰਜੀ ॥ ੨੪ ॥ **ਅਰਧਹਿ**=ਨੀਵੇਂ ਜੀਵ ॥ **ਉਰਧ**=ਉੱਚਾ ਪ੍ਰਮਾਤਮਾਂ **ਨਿਬੇਰਾ**=ਫੈਸਲਾ (ਜਨਮ ਮਰਨ ਦਾ) ॥ **ਮੰਝਿ**=ਵਿਚ ॥ **ਬਸੇਰਾ**=ਵਾਸਾ ॥੨੫॥ **ਨਿਸਿ**=ਰਾਤ ॥ **ਨਿਰਖਤ**=ਵੇਖਦਿਆਂ ਹੀ ॥ **ਰਤਵਾਈ**=ਲਾਲ; ਪ੍ਰੀਤੀਵਾਨ॥ **ਨਿਰਖਹਿ**=ਵੇਖਣ ਵਾਲੇ ਜੀਵ ਨੂੰ ॥ **ਨਿਰਖ**=ਵੇਖਣ ਜੋਗ (ਵਾਹਿਗੁਰੂ) ਨੇ ॥ **ਪਰਚਉ**=ਪ੍ਰੇਮ ॥ **ਪਾਂਚਉ ਇੰਦ੍ਰੀ**=ਪੰਜੇ ਗਿਆਨ ਇੰਦ੍ਰੀਆਂ ਨੂੰ ॥ **ਨਿਗ੍ਰਹ**=

ਕ੍ਰੋਧ; ਦਮਨ ॥ **ਨਿਰਵਰਈ**=ਦੂਰ ਕਰ ਦੇਂਦਾ ਹੈ ॥ ***ਫੂਲਹ**=ਫੁਲ ਰੂਪੀ ਕਰਮ ॥ **ਫਲੁ**=ਫਲ ਰੂਪੀ ਗਿਆਨ ॥ **ਤਾ**=ਉਸ ॥ **ਫਲ ਫੰਕ**=ਫਲ (ਗਿਆਨ) ਦੀ ਇਕ ਫਾੜੀ ਭਾਵ ਚੌਥੀ ਭੂਮਿਕਾ ॥ **ਲਖੈ**=ਜਾਣੇ ॥ **ਦੂਨਿ**=ਦ੍ਵੈਤ (ਜਨਮ ਮਰਨ) ਵਿਚ ॥ **ਫੰਕ**=ਫਾੜੀ ॥ **ਤਨ ਫਾਰੈ**=ਸਰੀਰ ਧਾਰਨੇ ਮੇਟ ਦਿਤੇ ॥ **ਬਿੰਦਹਿ**=ਜਾਨਣੇ ਵਾਲੇ ਜੀਵ ਨੂੰ ॥ **ਬਿੰਦਿ**=ਜਾਨਣੇ ਜੋਗ ਪ੍ਰਮਾਤਮਾਂ ਨੇ (ਮੇਲ ਲਇਆ) ॥ **ਬੰਦਉ**= ਦਾਸ, ਸੇਵਕ ॥

## ੩੪੨

**ਗਹੈ**=ਗ੍ਰਹਣ ਕਰੇ ॥ **ਬੰਦਕ**=ਬੰਦਗੀ ਕਰਨ ਵਾਲਾ ॥ **ਬੰਧ**= ਸਨਬੰਧੀ ਵਾਂਗੂ (ਪ੍ਰਮਾਤਮਾਂ) ॥੨੯॥ **ਭੇਦਹਿ ਭੇਦ**=ਭੇਦ (ਪ੍ਰਮਾਤਮਾਂ) ਨੂੰ ਜਿਸ ਨੇ ਭੇਦਿਆ (ਜਾਣਿਆ) ਹੈ ॥ **ਅਬ**=ਹੁਣ ॥ **ਭਉ**=ਜਨਮ ਮਰਨ ਦਾ ਡਰ ॥ **ਭਾਨਿ**= ਭੰਨ (ਦੂਰ ਕਰ) ਦਿਤਾ ਹੈ ॥ **ਭੇਦੁ**=ਗਿਆਨ ॥ ੩੦ ॥ **ਮੂਲ**=ਮੁੱਢ (ਪ੍ਰਮੇਸ਼੍ਵਰ) ॥ **ਗਹਿਆ**=ਫੜਿਆ ॥ **ਮਰਮੀ**=ਭੇਤੀ ॥ **ਬਿਲਮਾਵੈ**=ਦੇਰੀ ਕਰੇ ॥ **ਮਗਨ** =ਮਸਤ ॥ ੩੧ ॥ **ਸਿਧਿ**=ਮੋਖ ॥ **ਮਨ ਸਾ**=ਮਨ ਵਰਗਾ ਗੁਰੂ ॥ ੩੨ ॥ **ਸਕਤੀ**=ਮਾਇਆ ਰੂਪ ਹੈ (ਜਦ ਮਾਇਆ ਨਾਲ ਮਿਲਦਾ ਹੈ) ॥ **ਸੀਉ**= ਪ੍ਰਮੇਸ੍ਵਰ ਰੂਪ ਹੈ (ਜਦ ਈਸ਼੍ਵਰ ਨਾਲ ਮਿਲਦਾ ਹੈ) ॥ **ਪੰਚ ਤਤ**=ਪੰਜ ਤਤਾਂ ਦੇ ਸਰੀਰ ਨਾਲ ਮਿਲ ਕੇ ॥ **ਜੀਉ**=ਜੀਵ ਰੂਪ ਹੋ ਰਿਹਾ ਹੈ ॥ **ਲੇ**= ਵਸ (ਫੜ) ਕਰਕੇ ॥ **ਉਨਮਨਿ**=ਤੁਰੀਆ ਅਵਸਥਾ ਵਿਚ ॥ ੩੩ ॥ **ਜਉ**=ਜੇ ॥ **ਜਾਨਹਿ**=ਜਾਨਣਾ ਚਾਹੁੰਦਾ ਹੈਂ (ਪ੍ਰਮਾਤਮਾਂ) ਨੂੰ ॥ **ਹਨਿ**=ਨਾਸ ਕਰ ॥ **ਬਸਿ**=ਵਸ ॥ **ਗਾਉ**=ਪਿੰਡ ਰੂਪੀ ਸਰੀਰ ॥ **ਰੂਤਉ**=ਰੁਝਿਆ ਹੋਇਆ ॥ **ਸੂਰਉ**=ਸੂਰਮਾਂ ॥ **ਧਾਰਉ**=ਉਸਦਾ ॥ ੩੪ ॥

---

*ਬਿਰਛਾਂ ਨੂੰ ਪਹਿਲਾਂ ਫੁੱਲ ਲਗਦੇ ਹਨ ਤੇ ਫੇਰ ਫਲ ਲਗਦੇ ਹਨ। ਫੁਲ ਲਗਣ ਤੋਂ ਬਿਨਾਂ ਫਲ ਆਦਿਕ ਪ੍ਰਾਪਤ ਨਹੀਂ ਹੁੰਦਾ। ਏਸੇ ਤਰ੍ਹਾਂ ਜੀਵ ਪਹਿਲਾਂ ਕਰਮ ਕਰੇ ਤਾਂ ਗਿਆਨ ਪ੍ਰਾਪਤ ਹੁੰਦਾ ਹੈ। ਜਪ ਤਪ ਆਦਿਕ ਕਰਮ ਕਰਨ ਤੋਂ ਬਿਨਾਂ ਗਿਆਨ ਪ੍ਰਾਪਤ ਨਹੀਂ ਹੁੰਦਾ। ਬਿਰਛਾਂ ਵਿਚੋਂ ਕੇਵਲ ਕਟਾਰ ਦਾ ਇਕ ਬਿਰਛ ਹੀ ਐਸਾ ਹੈ ਜਿਸ ਨੂੰ ਫੁਲਾਂ ਤੋਂ ਬਿਨਾਂ ਹੀ ਫਲ ਲਗ ਜਾਂਦਾ ਹੈ। ਇਸੇ ਤਰ੍ਹਾਂ ਕੇਵਲ ਇਕ ਬ੍ਰਹਮ ਗਿਆਨੀ ਹੀ ਹੁੰਦਾ ਹੈ ਜਿਸਨੂੰ ਕਰਮ ਕਰਨ ਤੋ ਬਿਨਾਂ ਹੀ ਗਿਆਨ ਪ੍ਰਾਪਤ ਹੁੰਦਾ ਹੈ।

**ਰਸੁ**=ਆਤਮ ਅਨੰਦ ਨੂੰ ॥ **ਨਿਰਸ**=ਰਸ ਰਹਿਤ ॥ **ਇਹ ਰਸ**=ਮਾਯਾ ਦੇ ਅਨੰਦ ॥ **ਸੁ ਰਸੁ**=ਉਹ ਆਤਮ ਅਨੰਦ ॥ **ਉਹ**=ਪ੍ਰਮਾਤਮਾ ਦਾ ॥ ੩੫ ॥ **ਅਨਤ**=ਹੋਰ ਕਿਤੇ ॥ **ਅਲਹ**=ਪ੍ਰਭੂ ਨੂੰ ॥ **ਲਹੈ**=ਜਾਣ ਕਰਕੇ ॥ **ਲਹਿ**=ਲੈ ਕੇ (ਮਨ ਨੂੰ) ॥ ੩੬ ॥ **ਸਮਾਰਿ**=ਯਾਦ ਕਰ ॥ **ਬਿਸਨ ਤਨਾ**=ਪ੍ਰਮਾਤਮਾਂ ਦੇ ਅਵਤਾਰ ਤਥਾ ਮਹਾਤਮਾਂ ਦੇ ॥ ੩੭ ॥ **ਵਾਹੀ**=ਉਸ ਵਾਹਿਗੁਰੂ ਨੂੰ ॥ **ਵਾ**=ਓਸ ਪ੍ਰਮਾਤਮਾਂ ਦੇ ॥ **ਇਹੁ**=ਇਹ ਜੀਵ ॥ **ਹੋਇ**=ਉਹੀ ਰੂਪ ਹੋ ਜਾਂਦਾ ਹੈ ॥ ੩੮ ॥ **ਨੀਕਾ**=ਚੰਗੀ ਤਰ੍ਹਾਂ ॥ **ਸੋਧਹੁ**=ਵੀਚਾਰੋ ॥ **ਘਟ ਪਰਚਾ**=ਦਿਲ ਪਰਚਾਵੇ ॥ **ਨਿਰੋਧਹੁ**=ਰੋਕੋ ॥ **ਭਾਉ**=ਪ੍ਰੇਮ ॥੩੯॥ **ਖੋਜਿ**=ਢੂੰਢਨ ਵਿਚ ॥ **ਬਾਰਾ**=ਦੇਰੀ ॥ ੪੦ ॥ **ਸਹ**=ਪਤੀ ਦੀ ॥ **ਸਹੀ**=ਠੀਕ ॥ **ਅਲਪ**=ਥੋੜਾ (ਮਾਇਆ ਦਾ)॥ **ਤ੍ਰੀਅ**=ਇਸਤ੍ਰੀ ॥ ੪੧ ॥ **ਹੋਤ ਹੋਇ**=ਪ੍ਰਮਾਤਮਾਂ ਦੇ ਹੁੰਦੇ ਹੋਏ ॥ **ਓਹੀ ਉਹੁ**=ਪ੍ਰਮੇਸੁਰ ਹੀ ਪ੍ਰਮੇਸੁਰ ਹੈ ॥ **ਏਹੁ**=ਜੀਵ ॥ ੪੨ ॥ **ਲਿੰਉ**=ਲਊਂ ॥ **ਲਖਿਮੀ ਬਰ**=ਲਛਮੀ ਦੇ ਪਤੀ (ਵਿਸ਼ਨੂ) ॥ **ਸਿਉ**=ਨਾਲ ॥ **ਲਿਉ**=ਬਿਰਤੀ ॥੪੩॥ **ਖਿਰਤ**=ਨਾਸ ਹੋ ਹੋ ਕੇ ॥ **ਮਨਾ**=ਹਟਕਿਆ ॥

## ੩੪੩

**ਥਿਰੁ ਲਹੈ**=ਥਿਰਤਾ ਲੈ ਲਵੇ ॥ **ਬਾਵਨ**=ਬਵੰਜਾ ॥ **ਸਤ ਕਾ**=ਸੱਚ ਦਾ ॥ **ਅਨਭੈ**=ਗਿਆਨ ਵਿਚ ॥ **ਬਿਉਹਾਰ**=ਇਹ ਅਖਰ ਦੁਨਿਆਵੀ ਕਾਰ ਵਿਹਾਰ ਵਾਲੇ ਹਨ ॥ **ਤਤੁ ਬੀਚਾਰ**=ਸਿਧਾਤ ਦੀ ਵੀਚਾਰ ਵਾਲੇ ਹਨ ॥ ਪੰਦ੍ਰਹ ਥਿਤੀ.– **ਸਾਧਿਕ**=ਸਾਧਨਾ ਕਰਨ ਵਾਲਾ ਜਗਯਾਸੂ ॥ **ਸਿਧ**=ਗਿਆਨਵਾਨ ॥ **ਲਖੈ**=ਜਾਣੇ ॥ **ਭੇਉ**=ਭੇਦ ॥ **ਦੇਉ**=ਪ੍ਰਕਾਸ ਰੂਪ (ਵਾਹਿਗੁਰੂ) ॥ **ਅਨਭਉ**=ਅਨਭਵ; ਗਿਆਨ ॥ **ਤਤੁ ਨਿਜੁ ਸਾਰ**=ਆਪਣੇ ਅਸਲੇ ਦਾ ਸਾਰ (ਅਸਲੀਅਤ) ਤੇ ਸ਼ਬਦ ਦਾ ਗਿਆਨ ਹੁੰਦਾ ਹੈ ॥ **ਪਰਵਾ**=ਏਕਮ ਥਿੱਤ ਦੁਆਰਾ ॥ **ਅਘਟ**=ਨਾ ਘਟਨੇ ਵਾਲਾ ਸਰੀਰ ਰਹਿਤ ਪ੍ਰਮਾਤਮਾਂ ॥ **ਦੁਹ**=ਦੋ (ਬ੍ਰਹਮ ਵ ਮਾਇਆ) ਕਰਕੇ ॥ **ਅੰਗ**=ਹੇ ਪਿਆਰੇ ॥ **ਰਮੈ**=ਸਮਾ ਰਿਹਾ ਹੈ ॥ **ਅਕੁਲ**=ਕੁਲ ਰਹਿਤ ਵਾਹਿਗੁਰੂ ॥ **ਏਕੈ ਭਾਇ**=ਇਕ ਰਸ ਹੈ ॥ ੩ ॥ **ਤੀਨੇ**=ਤਿੰਨੇ-੧. ਇੜਾ, ੨. ਪਿੰਗਲਾ, ੩. ਸੁਖਮਨਾ ॥

**ਸਮ ਕਰਿ**=ਸਮਤਾ ਕਰ ਕੇ ਚੌਥੀ ਭੂਮਕਾ ਵਿਚ ॥ **ਆਨਦ ਮੂਲ**=ਅਨੰਦ ਦਾ ਮੁੱਢ ਪ੍ਰਮਾਤਮਾਂ ॥ **ਬਿਸ੍ਵਾਸ**=ਭਰੋਸਾ ॥ **ਗਹਹੁ**=ਫੜੋ ॥ **ਬਿਸਥਾਰ**=ਪਾਸਾਰਾ ॥ **ਕਨਿਕ**=ਸੋਨਾ । **ਕਾਮਿਨੀ**=ਇਸਤ੍ਰੀ ਵਿਚ ॥ **ਜੁਗ**=ਦੋਹਾਂ ਦਾ (ਵਿਹਾਰ ਹੋ ਰਿਹਾ ਹੈ) ॥ **ਸੁਧਾ ਰਸੁ**=ਅੰਮ੍ਰਿਤ ਰਸ ॥ **ਜਰਾ**=ਬੁਢੇਪਾ ॥ ੬ ॥ **ਖਟੁ ਚਕ੍ਰ**=ਛੇ ਚਕ੍ਰ (ਪੰਜ ਤਤ ਤੇ ਇਕ ਮਨ) ॥ **ਛਹੂ**=ਛੇ ॥ **ਥਿਰਾ ਰਹਾਇ**=ਅਸਥਿਰ ਰਹਿੰਦਾ ॥ **ਸੂਲ**=ਪੀੜਾ ॥ **ਬਾਚਾ**=ਬਾਣੀ (ਬਚਨ) ਗੁਰਾਂ ਦੇ ॥ **ਸੁੰਨ ਸਰੋਵਰਿ**=ਅਫੁਰ,(ਦਸਮ ਦੁਆਰ ਵ ਪ੍ਰਮਾਤਮਾਂ ਰੂਪੀ)ਸਰੋਵਰ ਵਿਚ॥ **ਅਸਟ ਧਾਤੁ**=੪ ਪਿਤਾ ਤੇ ੪ ਮਾਤਾ ਦੀਆਂ ਧਾਤਾਂ ॥ **ਤਾ ਮਹਿ**=ਤਿਸ ਵਿਚ ॥ **ਅਕੁਲ**=ਕੁਲ ਰਹਿਤ ॥ **ਮਹਾ ਨਿਧਿ ਰਾਇਆ**=ਪ੍ਰਮਾਤਮਾਂ ॥ **ਗੁਰਗਮ**=ਜਾਨਣ ਵਾਲਾ ਗੁਰੂ ॥ **ਉਲਟਾ ਰਹੈ**=ਮਨ ਨੂੰ ਉਲਟਾ ਰਖੇ ਸੰਸਾਰ ਵਲੋਂ ॥ **ਅਭੰਗ ਅਛੇਦ**=ਨਾਸ ਰਹਿਤ (ਪ੍ਰਮਾਤਮਾਂ ਰੂਪ) ॥ ੯ ॥ **ਨਵੈ ਦੁਆਰ**=ਨੌ ਗੋਲਕਾਂ ॥ **ਬਹਤੀ**=ਵਗਦੀ ॥ **ਮਨਸਾ**=ਤ੍ਰਿਸਨਾਂ (ਦੀ ਨਦੀ) ॥ **ਬੀਸਰਿ**=ਭੁੱਲ ॥

## ੩੪੪

**ਅਮਲ**=ਮੈਲ ਰਹਿਤ (ਨਿਰਮਲ) ਹੈ ॥ **ਮਲਨ**=ਮੈਲ ॥ **ਛਾਹ**=ਛਾਂ ॥ **ਧਾਵੈ**=ਦੌੜੇ ॥ **ਸੰਕਟ**=ਦੁਖ ॥ **ਨੀਰਾ**=ਨੇੜੇ ਹੀ (ਹਿਰਦੇ ਵਿਚ) ॥ **ਬਾਰਸਿ**=ਦੁਆਦਸੀ ॥ **ਬਾਰਹ**=ਬਾਰਾਂ ॥ **ਉਗਵੈ**=ਚੜ੍ਹਨ ਵਤ ਪ੍ਰਕਾਸ ਹੋ ਗਿਆ ॥ **ਸੂਰ**=ਸੂਰਜ ॥ **ਅਹਿਨਿਸਿ**=ਦਿਨ ਰਾਤ ॥ **ਅਨਹਦ**=ਲਗਾਤਾਰ ॥ **ਤੂਰ**=(ਸੋਹੰ ਰੂਪ) ਵਾਜੇ ॥ **ਤਿਹੂ**=ਤਿੰਨਾਂ ॥ **ਸੀਉ**=ਈਸ੍ਵਰ ਰੂਪ ॥ **ਤੇਰਸਿ**=ਤ੍ਰੌਦਸੀ ॥ **ਤੇਰਹ**=ਤੇਰਾਂ (੪ ਵੇਦ, ੯ ਵਿਆਕਰਨ) ॥ **ਅਗਮ**=ਪ੍ਰਮਾਤਮਾਂ ਦਾ ਵਰਣਨ ॥ **ਬਖਾਣਿ**=ਕਹਿੰਦੇ ਹਨ ॥ **ਅਰਧ**=ਇਸ ਲੋਕ ॥ **ਉਰਧ**=ਅਕਾਸ਼ ॥ **ਬਿਚਿ**=ਵਿਚ ॥ **ਸਮ**=ਇਕੋ ਜਿਹਾ ॥ **ਅਮਾਨ**=ਨਿਰਾਦਰ ॥ **ਮਝਾਰਿ**=ਵਿਚ ਹੈ ॥ **ਸਹਜ ਪ੍ਰਗਾਸ**=ਸੁਭਾਵਕ ਹੀ ਚਾਨਣਾ ਪਸਰ ਜਾਂਦਾ ਹੈ; ਸਦ ਗਿਆਨ ਰੂਪ ਚੰਦ੍ਰਮਾਂ ਹਿਰਦੇ ਵਿਚ ਪ੍ਰਗਾਸਿਆ ਤਾਂ ਸਾਂਤੀ ਆਦਿਕ ਕਲਾ ਪਸਰੀਆਂ ॥ **ਬੀਰ**=ਅਸਥਿਤ ॥ **ਰਮਹਿ**=ਮਿਲ ਰਿਹਾ ਹੈ ॥ ਬਾਰ ਬਾਰ ਹਰਿ:-**ਗੁਰਗਮਿ**=

ਗੁਰਾਂ ਦੀ ਸੂਝ ਦੁਆਰਾ ॥ **ਆਦਿਤ**=ਐਤਵਾਰ ॥ **ਮਨਸਾ**=ਵਾਸ਼ਨਾ ਨੂੰ ॥ **ਥੰਭ**=ਰੋਕੇ ॥ **ਅਖੰਡ**=ਇਕ ਰਸ ॥ **ਸੁਰਹੀ**=ਬ੍ਰਹਮਾਕਾਰ ਬ੍ਰਿਤੀ ॥ **ਜਾਇ**= ਪੈਦਾ ਹੁੰਦੀ ਹੈ ॥ **ਅਨਹਦ**=ਇਕ ਰਸ ॥ **ਬੇਨੁ**=ਵਾਜਾ ਵੀਣਾਂ, ਬ੍ਰਿਤੀ ॥ **ਸਹਜ**= ਸ਼ਾਂਤੀ ॥ **ਬਾਇ**=ਵੱਜਦਾ ਹੈ ॥ **ਸਸਿ**=ਚੰਦਰਮਾਂ (ਗੁਰੂ ਰੂਪ) ॥ **ਅੰਮ੍ਰਿਤੁ**= ਗਿਆਨ ਰੂਪ ਉਪਦੇਸ ॥ **ਝਰੈ**=ਝਰਦਾ ਹੈ ॥ **ਬੇਗਿ**=ਛੇਤੀ ਹੀ ॥ **ਬਿਖ**=ਖੋਟੀ ਵਾਸ਼ਨਾ ॥ **ਹਰੈ**=ਦੂਰ ਹੋ ਜਾਂਦੀ ਹੈ ॥ **ਬਾਨੀ**=ਗੁਰੂ ਉਪਦੇਸ਼ ਨਾਲ ॥ **ਦੁਆਰ**= ਨੌ ਦੁਆਰੇ (ਗੋਲਕਾਂ) ॥ **ਮਤਵਾਰੋ**=ਮਸਤ ਹੋ ਕੇ ॥ **ਮਾਹੀਤਿ**=ਸਿੱਖਿਆ ॥ **ਚੋਰ**=ਕਾਮਾਦਿਕ ॥ **ਜਿਨਿ**=ਨਾਹ ॥ **ਨਾਤਰੁ**=ਨਹੀਂ ਤਾਂ ॥ **ਖਰਾ**= ਬਹੁਤ ॥ **ਰਿਸੈ**=ਗੁਸੇ ਹੋਵੇਗਾ ॥ **ਰਾਇ**=ਪ੍ਰਮੇਸ਼ਰ ॥ **ਦੋਊ**=ਜੀਵ, ਤੇ ਈਸ ਨੂੰ ॥ **ਧਰੈ**=ਰਖੇ ॥ **ਉਰਧ**=ਮੂੰਧਾ ॥ **ਪੰਕ**=ਹਿਰਦਾ ਰੂਪ ਕਵਲ ॥ **ਬ੍ਰਿਹਸਪਤ**= ਵੀਰਵਾਰ ॥ **ਬਹਾਇ**=ਤਿਆਗ (ਰੋਹੜ) ਦੇ ॥ **ਤੀਨਿ ਦੇਵ**=ਬ੍ਰਹਮਾ, ਵਿਸ਼ਨ, ਸ਼ਿਵ॥ **ਤੀਨਿ ਨਦੀ**=ਤਿੰਨ ਇੜਾ, ਪਿੰਗਲਾ, ਸੁਖਮਨਾ ॥ **ਤਹ**=ਉਹ ॥ **ਤ੍ਰਿਕੁਟੀ**= ਦੋਹਾ ਭਰਵੱਟਿਆਂ ਦੇ ਵਿਚਲੀ ਥਾ ਦਸਮ ਦੁਆਰ ਵਿਚ ॥ **ਕਸਮਲ**=ਪਾਪ ॥ **ਨਾਹਿ**= ਅਭਿਆਸਰੂਪੀਇਸ਼ਨਾਨ ਕਰਕੇ॥**ਸੁਕ੍ਰਿਤ**=ਸੁਕ੍ਰਵਾਰਨਿਸਕਾਮਕ੍ਰਮਕਰੇ॥**ਸਹਾਰੈ**=ਧਾਰੇਤਾ॥ **ਬ੍ਰਤਿ**=ਨੇਮ ਨੂੰ ॥ **ਚੜ੍ਹੈ**=ਕਰਦਾਹੈ॥ **ਸੁਰਖੀ**=ਗਿਆਨ ਇੰਦ੍ਰੀਆਂ ॥ **ਪਾਂਚਉ**= ਪੰਜੇ ॥ **ਦੂਜੀ**=ਦ੍ਵੈਤ ਭਾਵ ਦੀ ॥ **ਪੈਸੇ**=ਪੈਂਦੀ ॥ **ਕਬੈ**=ਕਦੀ ਵੀ ॥ **ਥਾਵਰ**= ਸ਼ਨਿਚਰਵਾਰ ॥ **ਸੋਇ**=ਉਹ ਪੁਰਸ, ॥ **ਥਿਰ**=ਰੋਕ ਕੇ ॥ **ਜੋਤਿ ਦੀਵਟੀ**= ਦੀਵੇ (ਪ੍ਰਕਾਸ ਰੂਪ ਪ੍ਰਮਾਤਮਾਂ) ਦੀ ਜੋਤੀ (ਪ੍ਰਕਾਸ) ਨੂੰ ॥ **ਘਟ**=ਹਿਰਦੇ ਵਿਚ ॥ **ਜੋਇ**=ਜੋੜੇ ॥

## ੩੪੫

**ਆਨ**=ਆਸ ਹੈ ॥ **ਲਾਭੈ**=ਲੱਭਦਾ ॥ **ਰਮਤ**=ਵਿਆਪਕ ॥ **ਅੰਗ**=ਸਰੀਰ, ਹਿਰਦਾ ॥ <u>ਨਾਮ ਦੇਵ</u> ॥ <u>ਦੇਵਾ ਪਾਹਨ</u> ॥ **ਦੇਵਾ**=ਪ੍ਰਮੇਸ਼੍ਵਰ ਰੂਪ ਰਾਮ ਚੰਦਰ ਜੀ ਨੇ ॥ **ਪਾਹਨ**=ਪੱਥਰ ॥ **ਜਨ**=ਦਾਸ ॥ **ਕਸ**=ਕਿਸਤਰ੍ਹਾ ॥ **ਗਨਿਕਾ**=

ਵੇਸਵਾ ॥ **ਬਿਆਧਿ**=ਸ਼ਿਕਾਰੀ ਫੰਧਕ ਜਿਸ ਨੇ *ਚਤਰ ਭੁਜ ਪੰਛੀ ਫੜਿਆ ਸੀ॥ **ਚਰਨ ਬਧਿਕ**=ਚਰਨਾਂ ਨੂੰ ਤੀਰ ਮਾਰਨ ਵਾਲਾ, ਸ਼ਿਕਾਰੀ ਜਿਸ ਨੇ ਕ੍ਰਿਸ਼ਨ ਜੀ ਦੇ ਚਰਨਾਂ ਵਿਚ ਪਦਮ ਲਿਸ਼ਕਦਾ ਵੇਖ ਕੇ ਹਰਨ ਦੀ ਅੱਖ ਦੇ ਭੁਲੇਖੇ ਤੀਰ ਮਾਰਿਆ ਸੀ॥ **ਤੇਊ**=ਸੋਈ॥ **ਦਾਸੀ ਸੁਤ**=ਗੋਲੀ ਦਾ ਪੁਤਰ (ਬਿਦਰ ਪਾਂਡਵਾਂ ਦਾ ਮਤਰੇਆ ਭਰਾ ਜੋ ਗੋਲੀ ਵਿਚੋਂ ਸੀ)॥ **ਸੁਦਾਮਾ**=ਜਾਤ ਦਾ ਬ੍ਰਹਮਣ ਤੇ ਕ੍ਰਿਸ਼ਨ ਜੀ ਦਾ ਲੰਗੋਟੀਆ ਯਾਰ ॥ **ਉਗ੍ਰਸੈਨ**= ਕ੍ਰਿਸ਼ਨ ਜੀ ਦਾ ਨਾਨਾ ਤੇ ਕੰਸ ਦਾ ਪਿਤਾ॥ **ਤੇਊ**=ਉਹ (ਜੇਹੜੇ ਪਾਪੀ ਪਿਛੇ ਦਸੇ ਗਏ ਹਨ)॥

ਰਵਿਦਾਸ ਜੀ ॥ ਮੇਰੀ ਸੰਗਤਿ ਪੋਚ:—**ਪੋਚ**=ਨੀਚਾਂ ਦੀ ॥ **ਕੁਟਿਲਤਾ**= ਟੇਢਾ, ਖੋਟਾ (ਪਸੂਆਂ ਦੇ ਕੱਟਣ ਵੱਢਣ ਵਾਲਾ)॥ **ਕੁਭਾਤੀ**=ਕੁ+ਭਾਤੀ=ਭੈੜੀ ਤਰ੍ਹਾਂ ਦਾ॥ ਭਾਵ ਨੀਚ ਜਾਤੀ ਦਾ॥ **ਜੀਵਨਾ**=ਜੀਵਣ॥ **ਹਰਹੁ**=ਦੂਰ ਕਰੋ ॥ **ਜਨੁ**=ਦਾਸ ॥ **ਸੁਭਾਈ**=ਸੋਭਨੀਕ,ਚੰਗੀ ਭਾਵਨਾ ਵਾਲਾ॥ **ਕਲ ਜਾਈ**=ਕੱਲ ਹੀ ਨਾਸ ਹੋ ਜਾਵੇ॥ **ਸਾਭਾ**=ਸਰਣ॥ **ਬੇਗਿ**=ਛੇਤੀ ਨਾਲ॥ **ਬਿਲਾਬਾ**=ਦੇਰੀ ॥ ਬੇਗਮ ਪੁਰਾ ਸਹਰ:— **ਬੇਗਮ ਪੁਰਾ**=ਗਮ ਤੋਂ ਬਿਨਾ ਭਾਵ ਸਦਾ ਅਨੰਦ ਵਾਲੀ ਪੁਰੀ॥ **ਅੰਦੋਹੁ**=ਸੰਸਾ, ਚਿੰਤਾ ॥ **ਤਿਹਿ**=ਉਸ ਥਾਂ ॥ **ਤਸਵੀਸ**=ਚਿੰਤਾ ॥ **ਖਿਰਾਜੁ**=ਮਸੂਲ, ਡੰਨ ॥ **ਖਤਾ**=ਗੁਨਾਹ, ਦੋਸ॥ **ਤਰਸੁ**=ਦਯਾ ॥ **ਜਵਾਲੁ**=ਘਾਟਾ ॥ **ਵਤਨ**=ਆਪਣੇ ਦੇਸ (ਸਰੂਪ) ਵਿਚ॥ **ਗਹ**=ਥਾਂ॥ **ਕਾਇਮੁ**=ਇਸਥਿੱਤ ਹੈ॥ **ਦਾਇਮੁ**=ਹਮੇਸਾਂ॥ **ਦੋਮ**=ਦੂਜਾ (ਦ੍ਵੈਤ) ਵਜ਼ੀਰ ਹੈ ॥ **ਸੇਮ**=ਤੀਸਰਾ (ਤਿੰਨ ਗੁਣ) ਮੁਨਸੀ ਹੈ॥ **ਏਕ ਸੋ**

---

*ਇਕ ਵੇਰ ਕਿਸੇ ਸਿਕਾਰੀ ਨੇ ਸੰਤਾਂ ਨੂੰ ਆਪਣੇ ਸ਼ਿਕਾਰ ਦਾ ਦਸਵੰਧ ਦੇਣਾ ਸੁਖਿਆ। ਪ੍ਰੰਤੂ ਜਦ ਉਸ ਨੇ ਆਪਣੀ ਮਨੌਤ ਦੇ ਪੰਛੀ ਲਿਆ ਕੇ ਮਹਾਤਮਾਂ ਜੀ ਅਗੇ ਰਖੇ ਤਾਂ ਉਹਨਾਂ ਨੇ ਕਿਹਾ ਸਾਨੂੰ ਚਤਰ ਭੁਜ ਪੰਛੀ ਚਾਹੀਦਾ ਹੈ; ਏਹਨਾਂ ਪੰਛੀਆਂ ਦੀ ਲੋੜ ਨਹੀਂ, ਤੂੰ ਉਠਾ ਕੇ ਲੈ ਜਾਹ। ਬਧਿਕ ਖਾਣਾ ਪੀਣਾ ਛਡ ਕੇ ਚਤਰ ਭੁਜ ਪੰਛੀ ਦੀ ਭਾਲ ਵਿਚ ਲਗ ਗਿਆ। ਉਸ ਦੀ ਪ੍ਰਤਗਿਆ ਨੂੰ ਵੇਖ ਕੇ ਇਕ ਦਿਨ ਪ੍ਰਮਾਤਮਾਂ ਉਸ ਪੰਛੀ ਦਾ ਰੂਪ ਧਾਰਨ ਕਰ ਕੇ ਬਧਿਕ ਦੇ ਰਸਤੇ ਵਿਚ ਡਿੱਗ ਪਿਆ ਤੇ ਬਧਿਕ ਪੰਛੀ ਨੂੰ ਲਤਾਂ ਤੋਂ ਫੜ ਕੇ ਰਿਖੀ ਪਾਸ ਲੈ ਆਇਆ। ਰਿਸ਼ੀ ਨੇ ਪੰਛੀ ਦੇ ਚਰਨਾਂ ਤੇ ਮਥਾ ਟੇਕਿਆ ਤੇ ਪ੍ਰਭੂ ਨੇ ਅਲਖ ਸਰੂਪ ਹੋ ਕੇ ਦਰਸ਼ਨ ਦਿੱਤਾ ਅਤੇ ਬਧਿਕ ਦੀ ਮੁਕਤੀ ਕੀਤੀ॥

**ਆਹੀ**=ਇੱਕੋ ਹੀ ਇਕ ਹੈ ॥ **ਆਬਾਦਾਨੁ**=ਸੰਘਨੀ ਵਸੋਂ (ਦੈਵੀ ਗੁਣਾ) ਵਾਲਾ ॥ **ਮਸਹੂਰ**=ਪ੍ਰਸਿੱਧ ਹੈ ॥ **ਊਹਾਂ**=ਓਥੇ ॥ **ਗਨੀ**=ਧਨੀ ਪੁਰਸ਼ ॥ **ਮਾਮੂਰ**=ਰੱਜੇ ਹੋਏ,ਆਤਮ ਗਿਆਨੀ ॥ **ਸੈਲ**=ਬੇਫਿਕਰ ਹੋ ਕੇ ਫਿਰਦੇ ਹਨ ॥ **ਮਹਰਮ**=ਭੇਤੀ ਹਨ ॥ **ਮਹਲ**=ਮੰਦਰ (ਸ੍ਰੂਪ) ਦੇ ॥ **ਖਲਾਸ**=ਬੰਧਨਾਂ ਤੋਂ ਰਹਿਤ ਆਜ਼ਾਦ ਹੋਇਆ ਹੋਇਆ॥ **ਹਮ ਸਹਰੀ**=ਸਾਡੇ (ਬੇਗਮ ਪੁਰੇ) ਸ਼ਹਿਰ ਦਾ ਵੱਸਣ ਵਾਲਾ, ਸਤਿਸੰਗੀ॥ ਘਟ ਅਵਘਟ ਡੂਗਰ:-**ਘਟ**=ਰਸਤਾ ॥ **ਅਵਘਟ**=ਕਠਨ ਹੈ॥ **ਡੂਗਰ**=ਪਹਾੜੀ॥ **ਘਣਾ**= ਬਹੁਤ ॥ **ਨਿਰਗੁਨੁ**=ਕਮਜੋਰ, ਗੁਣ ਹੀਣ ਹੈ ॥ **ਬੈਲ**=ਮਨ ਰੂਪੀ ਢੱਗਾ ॥ **ਰਮਈਏ**=ਅਕਾਲ ਪੁਰਖ ॥ **ਪੂੰਜੀ**=ਸ੍ਵਾਸਾ ਰੂਪੀ ਰਾਸ॥ **ਬਨਜਾਰੋ**=ਖ੍ਰੀਦਾਰ ॥ **ਟਾਂਡਾ**=ਸ਼ੁਭ ਗੁਣਾਂ ਰੂਪੀ ਮਾਲ॥

## ੩੪੯

**ਸਹਜ**=ਗਿਆਨ ਦਾ॥ **ਬਿਖੁ**=ਮਾਇਆ ਰੂਪ ਜ਼ਹਿਰ॥ **ਉਰਵਾਰ**= ਮਾਤ ਲੋਕ ॥ **ਪਾਰ**=ਪ੍ਰਲੋਕ ॥ **ਦਾਨੀਆ**=ਜਾਨਣ ਵਾਲਿਓ (ਚਿਤ੍ਰ ਗੁਪਤੋ) ॥ **ਆਲ ਪਤਾਲੁ**=ਅਗੜ ਬਗੜ, ਊਲ ਜਲੂਲ॥ **ਤਜੀਲੇ**=ਤਿਆਗ ਦਿੱਤੇ ਹਨ॥ **ਜੰਜਾਲ**=ਧੰਧੇ ਦੁਨੀਆਂ ਦੇ ॥ ਕੂਪੁ ਭਰਿਓ:-**ਕੂਪੁ**=ਖੂਹ ॥ **ਦਾਦਿਰਾ**=ਡੱਡੂਆ ਨਾਲ॥ **ਬਿਮੋਹਿਆ**=ਮੋਹਤ ਹੋਇਆ ਹੈ॥ **ਆਰਾ ਪਾਰ**=ਉਰਾਰ ਪਾਰ, ਅੱਗਾ ਪਿੱਛਾ ॥ **ਨਾਇਕਾ**=ਮਾਲਕਾ ॥ **ਮਲਿਨ**=ਮੈਲੀ । **ਚੂਕਈ**=ਦੂਰ ਹੋਵੇ ॥ **ਤੁਅ**=ਤੇਰੇ ॥ ਸਤਜੁਗਿ ਸਤੁ.-**ਸਤੁ**=ਸੱਚ ਪ੍ਰਧਾਨ ਸੀ॥ **ਤੇਤਾ**=ਤ੍ਰੇਤਾ ਜੁਗ ॥ **ਜਗੀ**=ਜਗ ਕਰਨੇ ਪ੍ਰਧਾਨ ਸਨ॥ **ਪੂਜਾ ਚਾਰ**=ਸ੍ਰੇਸ਼ਟ ਪੂਜਾ ਕਰਨੀ ਪ੍ਰਧਾਨ ਸੀ॥ **ਦਿੜੇ**=ਦ੍ਰਿੜ (ਪਰਚਲਤ) ਸਨ॥ **ਕਲਿ**=ਕਲ ਜੁਗ ਵਿਚ ॥ **ਕੇਵਲ**=ਸਿਰਫ ॥ **ਆਧਾਰ**=ਆਸਰਾ ਹੈ॥**ਪਾਇਬੋ**=ਪਾਈਏ॥**ਮੋਸਉ**=ਮੈਨੂੰ॥**ਬਿਲਾਇ**=ਮਿਟ ਜਾਏ॥ **ਨਿਰੂਪੀਐ**=ਵਰਨਨ ਕੀਤੇ ਜਾਂਦੇ ਹਨ॥**ਕਰਤਾ**=ਕਰਨਵਾਲਾ(ਉਨ੍ਹਾਂਕਰਮਾਂਨੂੰ)।

**ਲੋਇ**=ਲੋਕ, ਜਗਤ ਵਿਚ ॥ **ਸਾਧੇ**=ਠੀਕ ਕਰਨ ਨਾਲ ॥ **ਸਿਧਿ**=ਸਫਲਤਾ, ਛੁਟਕਾਰਾ ॥ **ਕਰਮ ਅਕਰਮ**=ਚੰਗੇ ਮੰਦੇ ਕਰਮ ॥ **ਸੰਕਾ**=ਸੰਸਾ, ਭਰਮ ਹੀ ਹੁੰਦਾ ਹੈ ਕਿਉਂਕਿ ਕੋਈ ਕਹਿੰਦਾ ਹੈ ਕਰੋ ਤੇ ਕੋਈ ਕਹਿੰਦਾ ਹੈ ਨ ਕਰੋ ॥ **ਹਿਰੈ**=ਦੂਰ ਕਰੇ ॥ **ਬਾਹਰੁ**=ਬਾਹਰੋਂ ਸ਼ਰੀਰ ਨੂੰ ॥ **ਉਦਕਿ**=ਪਾਣੀ ਨਾਲ ॥ **ਪਖਾਰੀਐ**=ਧੋਈਏ ॥ **ਘਟ ਭੀਤਰਿ**=ਹਿਰਦੇ ਵਿਚ ॥ **ਬਿਬਿਧਿ**=ਕਈ ਤਰ੍ਹਾਂ ਦੇ ॥ **ਪਰ**=ਪ੍ਰਕਾਰ ॥ **ਹੋਇਬੋ**=ਹੋਵੇਗਾ ॥ **ਸੁਚ**=ਬਾਹਰ ਦੀ ਪਵਿੱਤ੍ਰਤਾ ॥ **ਕੁੰਚਰ**=ਹਾਥੀ ਦੀ ॥ **ਬਿਧਿ**=ਤਰ੍ਹਾਂ ਦਾ ॥ **ਬਿਉਹਾਰ**=ਵਿਹਾਰ, ਕੰਮ ਹੈ ਜੋ ਨ੍ਹਾ ਕੇ ਪਿਛੋਂ ਸਰੀਰ ਤੇ ਮਿੱਟੀ ਪਾ ਲੈਂਦਾ ਹੈ ॥ ਕਰਮ ਕਰਕੇ ਹੰਕਾਰ ਕਰਨਾ ਇਹ ਕੁੰਚਰ ਇਸ਼ਨਾਨ ਹੈ ॥ **ਰਵਿ ਪ੍ਰਗਾਸ**=ਸੂਰਜ ਦੇ ਚੜ੍ਹਨ ਨਾਲ ॥ **ਰਜਨੀ**=ਰਾਤ । **ਜਥਾ ਗਤਿ**=ਜਿਸ ਤਰ੍ਹਾਂ ਨਾਸ ਹੋ (ਚਲੀ) ਜਾਂਦੀ ਹੈ ॥ ਐਸਾ ਹੀ ਗਿਆਨ ਦੇ ਸੂਰਜ ਚੜ੍ਹਨ ਨਾਲ ਅਵਿੱਦਿਆ ਦੀ ਰਾਤ ਨਾਸ ਹੋ ਜਾਂਦੀ ਹੈ ॥ **ਤਾਬੋ**=ਤਾਂਬਾ ॥ **ਕਨਕ**=ਸੋਨਾ ॥ **ਬਾਰ**=ਦੇਰ ॥ **ਪਰਮ ਪਰਸ ਗੁਰੁ**=ਵੱਡੇ ਪਾਰਸ ਰੂਪ ਗੁਰੂਨੂੰ॥ **ਭੇਟੀਐ**=ਮਿਲ ਕੇ ॥ **ਲਿਖਤ ਲਿਲਾਟ**=ਮਥੇ ਦੇ ਲਿਖੇ ਲੇਖਾਂ ਅਨੁਸਾਰ ॥ **ਉਨਮਨ ਮਨ**=ਤੁਰੀਆ ਪਦ ਵਿਚ ਮਨ ॥ **ਮਨ ਹੀ ਮਿਲੈ**=ਮਨ ਨੂੰ ਹੀ ਮਿਲ ਜਾਂਦਾ ਹੈ ॥ **ਛੁਟਕਤ**=ਖੁਲ੍ਹ (ਛੁੱਟ) ਜਾਂਦੇ ਹਨ ॥ **ਬਜਰ**=ਪੱਥਰ (ਪੰਜਾਂ ਕੋਸਾਂ) ਦੇ ॥ **ਕਪਾਟ**=ਪੜਦੇ,ਬੂਹੇ ॥ **ਭਗਤਿ ਜੁਗਤਿ**=ਭਗਤੀ ਦੀ ਜੁਗਤੀ ਨਾਲ ॥ **ਮਤਿ ਸਤਿ ਕਰੀ**=ਬੁਧੀ ਸੱਚ (ਨਿਸਚੇ)ਵਾਲੀ ਕੀਤੀਹੈ॥ **ਕਾਟਿ**=ਕਟ ਦਿੱਤਾ ਹੈ ॥ **ਸੋਈ**=ਉਹੀ ਮਨ (ਹਰੀ ਵਿੱਚ) ॥ **ਬਸਿ**=ਵੱਸਕੇ ॥ **ਰਸਿ**=ਅਨੰਦ ਹੋਇਆ ਹੈ॥ **ਗੁਨ ਨਿਰਗੁਨ ਏਕ ਬਿਚਾਰ**=ਇਕ ਨਿਰਗੁਣ ਵਾਹਿਗੁਰੂ ਦੇ ਗੁਣਾਂ ਦੀ ਵੀਚਾਰ ਵਿਚ ਲੱਗ ਕੇ ॥ **ਨਿਗ੍ਰਹ ਕੀਏ**=ਗ੍ਰਹਨ ਕੀਤੇ ॥ **ਟਾਰੀ**=ਹਟਾਈ ਹੋਈ ॥ **ਭ੍ਰਮ ਫਾਸ**=ਭਰਮ ਦੀ ਫਾਹੀ ॥

## ੩੪੭

# ਰਾਗੁ ਆਸਾ

ਮ: ੧ ॥ ਸੋ ਦਰੁ ਤੇਰਾ:-ਇਹ ਸੋਦਰ ਦਾ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਸਚ ਖੰਡ ਵਿਖੇ ਵਿਸ਼ਨੂੰ ਭਗਵਾਨ ਦੇ ਸਨਮੁਖ ਉਚਾਰਨ ਕੀਤਾ ਸੀ । ਏਹੀ ਸਬਦ ਵੇਈਂ ਨਦੀ ਚੋਂ ਬਾਹਰ ਆ ਕੇ ਸਤਿਗੁਰੂ ਜੀ ਨੇ ਇਹ ਬੀਬੀ ਨਾਨਕੀ ਜੀ ਨੂੰ ਸੁਣਾਇਆ ਸੀ। ਰਹਿਰਾਸ ਵਿਚ ਏਹੀ ਸਬਦ ਪੜ੍ਹਿਆ ਜਾਂਦਾ ਹੈ।' **ਸੋ ਦਰੁ**=ਉਹ ਦਰਵਾਜਾ ਸਤਿਸੰਗ ਵ ਸੰਸਾਰ ॥ **ਘਰ**=ਸਰੂਪ ਵਾ ਵੈਕੁੰਠ ਧਾਮ॥ **ਵਾਵਣ ਹਾਰੇ**=ਵਜੌਣ ਵਾਲੇ ॥ **ਪਰੀ**=ਰਾਗਣੀਆ ॥ **ਸਿਉ**=ਨਾਲ ॥ **ਈਸਰੁ**=ਸਿਵ ॥ **ਸੋਹਨਿ**=ਸੋਭਦੇ ਹਨ॥ **ਸਵਾਰੇ**=ਬਣਾਏ ਹੋਏ ॥ **ਦਰਿ**=ਦਲ । **ਵੀਰ ਕਰਾਰੇ**=ਬਲਵਾਨ ਜੋਧੇ ॥ **ਮੋਹਣੀਆ**= ਇਸਤ੍ਰੀਆ ॥ **ਸੁਰਗੁ**=ਸੁਰਗਾਂ ਦੀਆਂ ॥ **ਮਛੁ**=ਮਾਤ ਲੋਕ ਦੀਆਂ ॥ **ਪਇਆਲੇ**= ਪਾਤਾਲ ਦੀਆਂ ॥ **ਅਠਸਠਿ**=ਅਠਾਹਠ । **ਖਾਣੀ ਚਾਰੇ**=ਜੀਵਾਂ ਦੀ ਉਤਪਤੀ ਦੀਆਂ ਚਾਰ ਖਾਣਾਂ ॥ **ਬ੍ਰਹਮੰਡਾ**=ਸਮੂੰਹ ਸੰਸਾਰ ॥ **ਧਾਰੇ**=ਰਚੇ ਹੋਏ ਅਥਵਾ ਆਸਰੇ॥ **ਰਸਾਲੇ**=ਰਸ ਵਾਲੇ, ਰਸੀਏ ॥ **ਨਾਈ**=ਵਡਿਆਈ॥ **ਜਿਨਸੀ**=ਜਿਣਸਾ(ਕਿਸਮਾ) ਕਰ ਕੇ ॥ **ਰਜਾਈ**=ਰਜਾ (ਆਗਿਆ) ਵਿਚ ॥

## ੩੪੮

ਮ: ੪ ॥ ਸੋ ਪੁਰਖੁ:-**ਪੁਰਖੁ**=ਵੈਰਾਟ ਰੂਪ, ਸਰਬ ਵਿਆਪਕ ॥ **ਦਾਤਾਰਾ**= ਦਾਤਾ ਹੈ ॥ **ਘਟ ਘਟ**=ਹਰੇਕ ਹਿਰਦੇ ਵਿਚ॥ **ਨਿਰੰਤਰਿ**=ਇਕ ਰਸ॥ **ਚੋਜ**=ਕੌਤਕ॥ **ਵਿਡਾਨਾ**=ਅਸਚਰਜ ਹਨ ॥ **ਭੁਗਤਾ**=ਭੋਗਣਵਾਲਾ ।॥ **ਵਾਸੀ**= ਵਸਦੇ ਹਨ॥ **ਸਮਾਸੀ**=ਸਮਾਏਗਾ ॥ **ਅਨਿਕ**=ਅਨੇਕਾ ॥ **ਖਟੁ ਕਰਮ**= ਛੇ ਕਰਮ ॥ **ਕਰੰਤਾ**=ਕਰਦੇ ਹਨ ॥ **ਸਿਰਜਿ**=ਸਾਜ ਕੇ ॥ **ਗੋਈ**= ਨਾਸ ਕੀਤੀ॥ **ਜਾਣੋਈ**=ਜਾਨਣ ਵਾਲਾ ਹੈ ॥

## ੩੪੯

ਮ: ੧ ॥ ਸੁਣ ਵਡਾ:-ਸਤਿਗੁਰੂ ਜੀ ਪਿਤਾ ਕਾਲੂ ਜੀ ਨੂੰ ਉਤਰ ਦੇਂਦੇ ਹੋਏ ਈਸ਼੍ਵਰ ਦੀ ਮਹਿਮਾਂ ਵਰਨਣ ਕਰਦੇ ਹਨ:-**ਗਹਿਰ ਗੰਭੀਰਾ**=ਡੂੰਘਾ ਤੇ ਠਰ੍ਹਮੇ ਵਾਲੇ ਸੁਭਾ ਵਾਲਾ ॥

**ਗਹੀਰਾ**=ਖਜਾਨਿਆ ॥ **ਚੀਰਾ**=ਹੁਕਮ, ਪਸਾਰਾ ॥ **ਸੁਰਤੀ**=ਪ੍ਰੀਤ ਵਾਲਾਂ ਨੇ ॥ **ਕਮਾਈ**=ਲਗਾਈ ॥ **ਗੁਰ ਗੁਰ ਹਾਈ**=ਗੁਰੂਆਂ ਦੇ ਗੁਰੂ ॥ **ਸਤ**=ਪੁੰਨ ॥ **ਸਿਧੀ**=ਕਰਾਮਾਤਾਂ ॥ **ਕਰਮਿ**=ਬਖਸਿਸ ਨਾਲ ॥ **ਠਾਕਿ**=ਰੋਕੀਆਂ ॥ **ਰਹਾਈਆਂ**=ਰਹਿੰਦੀਆਂ ਹਨ ॥ ਆਖਾਂ ਜੀਵਾਂ:-**ਨਾਇ**=ਨਾਮ ਕਰ ਕੇ ॥ **ਚੂਕੈ**=ਉੱਕਦਾ, ਭੁੱਲਦਾ ॥ **ਭੋਗੁ**=ਭੋਜਨ ॥ **ਕਮਜਾਤਿ**=ਨੀਚ ਜ਼ਾਤ ਹੈ ॥ **ਸਨਾਤਿ**=ਮਹਾਂ ਨੀਚ ॥ ਜੋ ਦਰਿ ਮਾਂਗਤੁ:-**ਦਰਿ**=ਦੁਆਰੇ ਤੇ ॥ **ਮਾਂਗਤੁ**=ਮੰਗਤਾ ॥ **ਕੂਕ**=ਪੁਕਾਰ ॥ **ਧੀਰਕ**=ਧੀਰਜ ॥ **ਜੋਤਿ**=ਵਾਹਿਗੁਰੂ ਨੂੰ ॥ **ਜਾਤੀ**=ਨਾਮ ਜਪਣ ਵਾਲੇ ਦੀ ॥ **ਨ ਹੇ**=ਨਹੀਂ ਹੈ ॥ **ਦੁਰਮਤਿ**=ਖੋਟੀ ਮਤ ਤੋਂ ॥ **ਗੁਰ ਪਰਸਾਦਿ**=ਗੁਰੂ ਦੀ ਕ੍ਰਿਪਾ ਨਾਲ ॥ **ਅਵਰੀ**=ਹੋਰਨਾਂ ਨੂੰ ॥ **ਦੇਇ ਵਖਾਣੈ**=ਨਾਮ ਜਪਣਾ ਦੇਂਦਾ ਹੈ ॥ ਤਾਲ ਮਦੀਰੇ: ਕਾਮਰੂਪ ਦੇਸ (ਬੰਗਾਲ) ਦੀ ਯਾਤਰਾ ਸਮੇਂ ਰਾਣੀ ਨੂਰ ਸ਼ਾਹ ਜਦ ਸਭ ਟੂਣੇ ਜਾਦੂ ਕਰ ਕੇ ਥੱਕ ਗਈ ਤਾਂ ਹੋਰਨਾਂ ਇਸਤ੍ਰੀਆਂ ਨੂੰ ਨਾਲ ਲੈ ਕੇ ਗੁਰੂ ਜੀ ਅਗੇ ਆ ਕੇ ਢੋਲਕੀਆਂ ਛੈਣੇ ਵਜੋਂਣ ਲਗ ਪਈ । ਉਸ ਸਮੇਂ ਸਤਿਗੁਰ ਜੀ ਨੇ ਇਹ ਸਬਦ ਉਚਾਰਨ ਕੀਤਾ:- **ਤਾਲ**=ਕੈਸੀਆਂ (ਆਸਾ ਤ੍ਰਿਸ਼ਨਾ) ॥ **ਮਦੀਰੇ**=ਛੈਣੇ (ਰਾਗ ਦ੍ਵੈਖ) ॥ **ਘਟਕੇ ਘਾਟ**=ਅੰਤਹ ਕਰਨ ਵਿਚ ॥ **ਦੋਲਕ**=ਦ੍ਵੈਤ ਰੂਪ ਢੋਲਕ ॥ **ਵਾਜ**=ਵਾਜੇ ॥ **ਨਾਰਦੁ**=ਮਨ ॥ **ਕਲਿ ਕਾ ਭਾਉ**=ਇਹ ਕਲਜੁਗ ਦਾ ਪ੍ਰਭਾਵ (ਵਤੀਰਾ) ਹੈ ॥ **ਕਹ**=ਕਿਥੇ ॥ **ਪਾਉ**=ਪੈਰ ॥ **ਵਿਟਹੁ**=ਉਤੋਂ ॥ **ਜਾਨੁ**=ਸੁਜਾਣ ਹੈ ਵ ਜਾਣੋ ॥ **ਤਾਮਿ**=ਰੋਟੀ ਦੀ ਪ੍ਰੀਤੀ (ਲਾਲਚ) ਕਰ ਕੇ ॥

## ੩੫੦

**ਦਰਸਨਿ ਦੇਖਿਐ**=ਨਿਰੇ ਦਰਸ਼ਨ ਨਾਲ ਹੀ (ਗੁਰੂ ਦੇ ਮਨ ਵਿਚ ਦਇਆ ਨਹੀਂ ਹੁੰਦੀ) ॥ **ਹਥਿ**=ਜੇ ਕੁਝ ਹਥ ਵਿਚ ਹੋਵੇ ਤਾਂ ॥ **ਕਹੈ ਖੁਦਾਇ**=ਰਬ ਦੇ ਵਾਸਤੇ (ਕੋਈ ਨਹੀਂ ਮੰਨਦਾ) ॥ **ਮਾਨਸ ਮੂਰਤਿ**=ਸ਼ਕਲ ਮਨੁਖਾਂ ਦੀ ਹੈ ॥ **ਕਰਣੀ ਕੁਤਾ**=ਕਰਣੀ (ਕਰਤੂਤ) ਕੁਤੇ ਵਾਲੀ ਹੈ ॥ **ਦਰਿ ਫੁਰਮਾਨੁ**=ਰਬ ਦੇ ਦੁਆਰੇ ਤੋਂ ਹੁਕਮ ਹੈ ॥ **ਮਿਹਮਾਨੁ**=ਪ੍ਰਾਹੁਣਾ । ਜੇਤਾ ਸਬਦ:-**ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ**=ਜਿਤਨਾ ਬੇਦ ਸਬਦ ਦਾ ਸੁਰਤੀ ਕਰ ਕੇ ਉਚਾਰਨ ਹੈ ਅਤੇ ਜਿਤਨਾ ਰੂਪ ਤੇ ਸਰੀਰ ਹੈ ਤਿਤਨੀ ਸਭ ਤੇਰੀ ਹੀ ਸਮੱਗਰੀ ਹੈ ॥ **ਵਿਗਸੈ**=ਪ੍ਰਸੰਨ ਹੁੰਦਾ ਹੈ ॥

**ਮਾਈ**=ਹੇ ਭਾਈ॥ **ਕਲਿ ਕਲਵਾਲੀ**=ਕਲਜੁਗਦੀ ਕਰਨੀ ਕਲ੍ਹਾ ਵਾਲੀਹੈ॥ **ਮਾਇਆ ਮਦੁ**=ਮਾਇਆ ਦਾ ਨਸ਼ਾ ਮਿਠੀ ਸਰਾਬ ਹੈ॥ **ਮਤਵਾਲਾ**=ਸ਼ਰਾਬੀ, ਮਸਤ ਹੋਇਆ॥ **ਬਪੁੜਾ**=ਵਿਚਾਰਾ ॥ ਵਾਜਾ ਮਤਿ ਪਖਾ:-**ਪਖਾਵਜੁ**=ਜੋੜੀ ਵਾਲਾ, ਤਬਲਚੀ॥ **ਭਾਉ**=ਪ੍ਰੇਮ ਹੈ ॥ **ਤਪਤਾਉ**=ਤਪਾਂ ਦਾ ਕਮੌਂਣਾ ਹੈ ॥ **ਜਾਣੈ ਸਾਲਾਹ**= ਪ੍ਰਮਾਤਮਾਂ ਦੀ ਸਲੋਹਤਾ ਕਰਨੀ ਜਾਨਦਾ ਹੋਵੇ॥ **ਮਾਹ**=ਵਿਚ ॥ **ਪੈਰੀ ਵਾਜਾ**=ਪੈਰਾ ਨੂੰ ਘੁੰਘਰੂ॥ **ਨਿਹਾਲ**=ਵੇਖ (ਸਭ ਵਿਚ) ਪ੍ਰਮਾਤਮਾਂ ਨੂੰ ॥ **ਲੋਟਨਿ**=(ਸਵਾਹ ਵਿਚ) ਲੇਟਨਾ ਇਹ ਲੇਟੇ ॥ **ਤਨੁ ਸੁਆਹੁ**=ਸ਼੍ਰੀਰ ਨੂੰ ਸੁਆਹ (ਮਿਥਿਆ) ਜਾਣੇ ॥ **ਸਿਖ ਸਭਾ ਦੀਖਿਆ ਕਾ ਭਾਉ**=ਸਿੱਖਿਆ ਵਿਚ ਪ੍ਰੇਮ ਰਖਣਾ ਇਹ ਸਭਾ ਹੈ॥ **ਵੇਰਾ ਵੇਰ**=ਬਾਰੰਬਾਰ॥ ਪਉਣ ਉਪਾਏ ਧਰੀ-**ਬੰਧੁ**=ਮੇਲ, ਨਿੱਜਮ॥ **ਮੂੰਡੁ**=ਸਿਰ॥ **ਲਿਵਲਾਇ**=ਇਕ ਸਾਰ॥ **ਕਾਲੀ**=ਕਾਲੀ ਨ ਗ॥ **ਕੀ ਵਡਾ**=ਕੀ ਵੱਡਾ ਹੋਣਾ ਸੀ॥ **ਨਿਰੰਤਰੁ**=ਇਕ ਰਸ॥ **ਰਵਿ**=ਵਿਆਪ॥ **ਜੋਰੂ**=ਇਸਤ੍ਰੀ॥ **ਨਾਲਿ ਕੁਟੰਬੁ ਸਾਥਿ ਵਰਦਾਤਾ**=ਵਰਦਾਤਾ (ਵਿਸ਼ਨੂੰ) ਦੇ ਨਾਲ ਜੋ ਕੌਲ ਫੁਲ ਦੀ ਨਾਲੀ ਹੈ, ਉਸ ਵਿਚੋਂ ਪੈਦਾ ਹੋਇਆ ਕੁਟੰਬੁ (ਬ੍ਰਹਮਾਂ)॥ **ਭਾਲਣ ਸ੍ਰਿਸਟਿ ਗਇਆ**=ਸ੍ਰਿਸਟੀ (ਉਤਪਤੀ ਕਰਨ ਵਾਲੀ ਨਾਲ) ਨੂੰ ਭਾਲਣ (ਅੰਤ ਲੈਣ) ਗਿਆ॥ **ਆਗੈ ਅੰਤੁ ਨਾ ਪਾਇਓ ਤਾਕਾ**=ਉਸ ਨਾਲੀ ਵਿਚ ਬ੍ਰਹਮਾਂ ੯੮ ਹਜ਼ਾਰ ਜੁਗਾਂ ਦੀ ਚੌਂਕੜੀ ਭੌਂਦਾ ਭਟਕਦਾ ਰਿਹਾ ਪਰ ਉਸਦਾ ਅੰਤ ਨ ਪਾ ਸਕਿਆ॥ **ਛੇਦਿ**=ਨਾਸ ਕਰਕੇ॥ **ਧਰੇ**=ਰਖੇ॥ **ਖੀਰੁ**=ਦੁੱਧ ਦਾ ਸਮੁੰਦਰ॥ **ਮਥਿਆ**=ਰਿੜਕਿਆ॥

## ੩੫੧

**ਹੋਰਿ ਭਖਲਾਏ ਜਿ ਅਸੀ ਕੀਆ**=ਦੂਜੇ ਦੈਂਤ ਤੇ ਦੇਵਤੇ ਗੁੱਸੇ ਵਿਚ ਆਏ ਕਿ ਸਮੁੰਦਰ ਨੂੰ ਅਸਾਂ ਰਿੜਕਿਆ ਹੈ॥ **ਛਪੈ ਕਿਉ ਛਪਿਆ ਏਕੀ ਏਕੀ ਵੰਡ ਦੀਆ**=ਮੋਹਨੀ ਅਵਤਾਰ ਧਾਰ ਕੇ ਇਕ ਇਕ ਕਰਕੇ ਪ੍ਰਮਾਤਮਾਂ ਨੇ ਦੇਵਾ ਤੇ ਦੈਂਤਾ ਨੂੰ ਰਤਨ ਵੰਡ ਦਿਤੇ ਪ੍ਰੰਤੂ ਆਪ ਛਪਿਆ ਹੋਇਆ ਕਿਸ ਤਰ੍ਹਾਂ ਛਪ ਸੱਕਦਾ ਸੀ? ਪ੍ਰਗਟ ਹੋ ਗਿਆ ਕਿ ਇਹ ਆਪ ਪ੍ਰਮੇਸ਼ਰ ਹੈ॥ ਕਰਮ ਕਰਤੂਤਿ:-**ਕਰਮ**=ਨਿਸਕਾਮ ਕਰਮਾਂ ਦੀ॥ **ਬੇਲਿ**= ਵੇਲ॥ **ਬਿਸਥਾਰੀ**=ਫੈਲਾਈ ਹੈ॥ **ਰੇਖ**=ਨਿਸਾਨ॥ **ਅਨਾਹਦੁ**=ਇਕ ਰਸ॥

**ਰਾਰੈ**=‘ਰ’ ਅਖਰ ਦੁਆਰਾ ਉਪਦੇਸ ਕਰਦੇ ਹਨ ॥ **ਨਿਰਾਲਮੁ**=ਅਲੱਗ ਹੋ ਕੇ ॥ **ਛਾਇਆ**=ਵੱਸਿਆ ਹੈ ॥ **ਬੀਨਾ**=ਬੀਨ ਵਾਜਾ ॥ **ਸਬਦਿ ਅਨਾਹਦਿ**= ਅਲੱਖ ਦੇ ਇਕ ਰਸ ਸਬਦ ਵਿਚ ॥ **ਸਹੁ**=ਪਤੀ ਨਾਲ ॥ ਮੈ ਗੁਣ ਗਲਾ:—**ਮੈ ਗੁਣ**= ਮੇਰੇ ਵਿਚ ਏਹੀ ਗੁਣ ਹੈ ॥ **ਗਲਾ ਕੇ ਸਿਰਿ ਭਾਰ**=ਕਿ ਸਿਰ ਤੇ ਬੇਅਰਥ ਗਲਾਂ ਦੀਆਂ ਪੰਡਾਂ ਦਾ ਭਾਰ ਹੈ ॥ **ਗਲੀ ਗਲਾ**=ਗੱਲਾਂ ਵਿਚੋਂ ਗੱਲਾਂ ॥ **ਬਾਦਿ**=ਬੇ ਅਰਥ ਹੈ ॥ **ਲੀਜੀ ਲੀਜੈ**=ਨਾਮ ਦਾ ਲਾਭ ਲਈਏ ਹੀ ਲਈਏ ॥ **ਮਤਾਗਲੁ**=ਹਾਥੀ ਵਤ ॥ **ਮਤਾ**=ਮਸਤ ਹੈ ॥ **ਖਤੇ ਖਤਾ**=ਗੁਨਾਹ ਹੀ ਗੁਨਾਹ ਹੈ ॥ **ਕੀਚੈ**=ਕਰੀਏ ॥ **ਸਾਖੀ**=ਗਵਾਹ ਹਨ ॥ **ਪਰੀਆ**=ਰਾਗਣੀਆਂ (ਕਰਨਾ ਮੁੰਦਤਾ;ਮੈਤ੍ਰੀ) ॥ **ਸਾਰ**= ਸ੍ਰੇਸ਼ਟ ॥ ਕਰਿ ਕਿਰਪਾ ਅਪਨੈ:—**ਕਾਜੁ**=ਮਿਲਾਪ ਦਾ ਢੰਗ (ਕਾਰਜ) ॥ **ਕਾਮਣੀ**= ਇਸਤ੍ਰੀਓ ॥ **ਬਿਬੇਕ**=ਗਿਆਨ ਦੀ ॥ **ਵੀਆਹੁ**=ਮਿਲਾਪ ॥ **ਤਿਹੁ ਲੋਕਾ**= ਤਿੰਨਾਂ ਲੋਕਾਂ ਵਿਚ ॥ **ਹੋਰਨਿ**=ਹੋਰ ਕਿਸੇ ਤੋਂ ॥ **ਭਨਤਿ**=ਕਹਿੰਦੇ ਹਨ ॥ ਗ੍ਰਿਹੁ ਬਨੁ ਸਮਸਰਿ:-**ਗ੍ਰਿਹੁ**=ਘਰ ਸਰੂਪ ਵਿਚ ॥ **ਬਨੁ**=ਜੰਗਲ ॥ **ਸਮਸਰਿ**=ਇਕੋ ਜਿਹਾ ਹੈ॥ **ਦੁਰਮਤਿ**=ਖੋਟੀ ਮਤ ॥ **ਗਤੁ ਭਈ**=ਨਾਸ ਹੋ ਗਈ ॥ **ਠਾਇ**=ਇਸਥਿਤ ਹੋਈ ਹੈ (ਜਾਂ ਉਸਦੀ ਥਾਂ ਹਰੀ ਜੱਸ ਆ ਵਸਿਆ ਹੈ) ॥ **ਪਉੜੀ**=ਰਸਤਾ ॥

## ੩੫੨

**ਨਿਜਥਾਉ**=ਆਪਣਾ ਸਰੂਪ ॥ **ਮਨ ਚੂਰੇ**=ਮਨ ਨੂੰ ਚੂਰੇ (ਕਾਬੂ) ਕਰਨਾ॥ **ਖਟੁ ਦਰਸ਼ਨ**=(ਇਹ) ਛੇ ਸਾਸਤ੍ਰ ਹਨ ॥ **ਅਧਿਕ**=ਬਹੁਤੀ ॥ **ਤ੍ਰਿਆਸ**= ਤ੍ਰਿਸਨਾ ॥ **ਪਰ ਹਰੈ**=ਦੂਰ ਕਰਦਾ ਹੈ ॥ **ਅੰਤਰਿ ਧਨੁ**=ਦੈਵੀ ਸੰਪਤੀ ਅੰਦ੍ਰਲੇ ਜੋ ਗੁਣਾਂ ਰੂਪੀ ਧਨ ਹਨ ॥ **ਹਿਰੈ**=ਚੁਰਾ ਲੈਂਦੇ ਹਨ ॥ **ਨਿਸਤਰੈ**=ਪਾਰ ਉਤਰ ਜਾਂਦਾ ਹੈ ॥ **ਸੈਨੁ**=ਸਾਥੀ ॥ **ਦੇਹ**=ਦੇਂਦੇ ਹਨ ॥ **ਰਜਾਇ**=ਵਾਹਿਗੁਰੂ ਦਾ ॥ ਏਕੋ ਸਰਵਰੁ:— **ਸਰਵਰੁ**=ਸਤਸੰਗ ਦਾ ਸਰੋਵਰ ਹੈ ॥ **ਕਮਲ**=ਜਗਯਾਸੂ ਰੂਪੀ ਕਮਲ ॥ **ਬਿਗਾਸੈ**= ਖਿੜੇ ਰਹਿੰਦੇ ਹਨ ॥ **ਪਰਮਲ**=ਚੰਦਨ ਰੂਪ ਸ੍ਰੇਸ਼ਟ ਗੁਰੂ ਨੂੰ ਵੇਖ ਕੇ ॥ **ਅੰਸ**=ਰੂਪ ਹਨ ॥ **ਸਾਖਾ ਤੀਨਿ**=ਸੰਸਾਰ ਬ੍ਰਿਛ ਦੀਆਂ ਰਜੋ, ਸਤੋ, ਤਮੋ ਤਿੰਨ ਸਾਖਾਂ ਤਥਾ ਵੇਦ ਦੀਆਂ ਕਰਮ ਉਪਾਸਨਾਂ ਅਤੇ ਗਿਆਨ ਤਿੰਨ ਸਾਖਾਂ ਹਨ ॥ **ਪਰਮ ਪਦੁ**=ਮੁਕਤੀ ॥ **ਮੁਕਤੇ**=

ਮੁਕਤ ਹੈ ॥ **ਰਾਤਉ**=ਜੇਹੜਾ ਰਤਾ ਹੈ॥ **ਰੰਗਿ**=ਪ੍ਰੇਮ ਵਿਚ ॥ **ਰਵਾਂਤਉ**=ਹੋਰਨਾਂ ਨੂੰ ਲੌਂਦਾ ਹੈ ॥ **ਰਾਜਨ ਰਾਜਿ**=ਰਾਜਿਆਂ ਦਾ ਰਾਜਾ ॥ **ਬਿਗ-ਸਤਾਉ**=ਖਿੜਿਆ ਰਹਿੰਦਾ ਹੈ ॥ **ਬੂਡਤ**=ਡੁੱਬਦੇ ॥ **ਪਾਹਨ**=ਪੱਥਰਾਂ ਨੂੰ ॥ **ਤਾਰਿ**=ਬੇੜੀ ਵਿਚ ॥ **ਉਲਟ**=ਮਾਇਆ ਵਲੋਂ ਬੁੱਧੀ ਉਲਟ ਗਈ ॥ **ਅਹਿਨਿਸਿ**=ਦਿਨ ਰਾਤ ॥ ਗੁਰਮਤਿ ਸਚੀ:-**ਹੁਜਤਿ**=ਢੁਚਰ ਬਹਾਨੇ ॥ **ਧੂਰਿ**=ਪਾਪਾਂ ਰੂਪ ਮੈਲ ॥ **ਨਾਇ**=ਨਾਮ ਨਾਲ ॥ **ਵਾਰਾ**=ਅੰਤ ॥ **ਰੋਗਿ ਵਿਆਪੇ**=ਅਗਿਆਨ ਦੇ ਰੋਗ ਵਿਚ ਫਸਿਆ ਹੋਇਆ ਹੈ॥ **ਬਾਂਚੇ**=ਬਚੇ ਹਨ॥ **ਭਾਖੈ**=ਉਚਾਰਨ ਕਰੇ ॥ ਜੋ ਤਿਨ ਕੀਆ:-**ਥੀਆ**=ਹੁੰਦਾ ਹੈ ॥ **ਭੰਗੁ**=ਵਿਘਨ ॥ **ਅਨ ਦਿਨੁ**=ਰਾਤ ਦਿਨ ॥

## ੩੫੩

**ਪਰਸਾਦੀ**=ਕ੍ਰਿਪਾ ਨਾਲ ॥ **ਨਉ ਨਿਧਿ**=ਨੌ ਨਿਧਾ ॥ **ਵਰੁ**=ਪਤੀ॥ **ਸੰਜਮੁ**=ਨੇਮ ॥ **ਸਤਭਾਉ**=ਸੱਚਾ ਪ੍ਰੇਮ ਹੈ ॥ **ਦੂਜਾ ਮੇਟੈ**=ਦ੍ਵੈਤ ਨੂੰ ਦੂਰ ਕਰੇ ॥ ਇਕਿ ਆਵਹਿ ਇਕਿ:-**ਧਰਨਿ**=ਧਰਤੀ ਉਤੇ ॥ **ਗਗਨ**=ਅਕਾਸ਼॥ **ਗਤਿਮਿਤਿ**=ਮੁਕਤੀ ਦੀ ਮਰਯਾਦਾ ॥ **ਬਿਖੁ ਵਤ**=ਵਿਹੁ ਵਰਗਾ ਹੈ॥ **ਭਉਜਲੁ**=ਭੈਦਾਇਕ ਹੈ॥ **ਪੇਲਿ**=ਪੀੜ (ਦਬਾ)॥ **ਅੰਭ**=ਜਲ॥ **ਨਿਰਾਰੇ**=ਨਿਰਲੇਪ॥ **ਅਠਸਠਿ**=ਅਠਾਰਾਂ (ਤੀਰਥਾਂ ਦਾ) ॥ **ਮਜਨੁ**=ਇਸ਼ਨਾਨ॥ **ਹਰਿ ਰਸੁ ਰੇਦ**=ਹਰੀ ਰਸ ਨੂੰ ਹਿਰਦੇ ਵਿਚ ਧਾਰਨਾ ਹੈ ॥ ਨਿਵਿ ਨਿਵਿ ਪਾਇ:-**ਨਿਹਾਰਿਆ**=ਵੇਖਿਆ॥ **ਰਵਿਆ**=ਉਚਾਰਿਆ॥ **ਰਵਨੀ**=ਇਸਤ੍ਰੀ,ਮਾਇਆ॥ **ਰਵੈ**=ਭੋਗਦਾ ਹੈ॥ **ਉਰਧਾਰੇ**=ਰਿਦੇ ਵਿਚ ਧਾਰਨ ਕਰੇ॥ **ਵਛਲੁ**=ਪਿਆਰਾ॥ **ਜੂਝਿ**=ਜੁਧ ਕਰਕੇ॥ ਕਿਸ ਕਉ ਕਹਹਿ:-

## ੩੫੪

**ਰਮਤੁ**=ਵਿਆਪ ਰਿਹਾ ਹੈ॥ **ਅਨਤ**=ਅਨੇਕ ॥ **ਸਾਕਤ**=ਮਨਮੁਖ॥ **ਨਿਰਾਰਾ**=ਨਿਰਲੇਪ ॥ **ਚੀਨਿ**=ਪਛਾਣ ਕੇ ॥ **ਛਾਇਆ**=ਪ੍ਰਛਾਵਾ ॥ ਕੋਈ ਭੀਖਕੁ ਭੀ:-**ਭੀਖਕੁ**=ਮੰਗਤਾ ॥ **ਧਰੇ ਧਿਆਨ**=ਪਾਲਣਾ ਕਰਦਾ ਹੈ ॥

**ਵਾਟ**=ਭਗਤੀ ਦਾ ਰਸਤਾ ॥ **ਵੀਗਾ**=ਪੁੱਠਾ, ਖੋਟੇ ਪਾਸੇ ॥ **ਬੈਸਣ**= ਬੈਠਣ ਨੂੰ॥ **ਬੰਧੁ**=ਬੰਨ੍ਹਿਆ ਹੋਇਆ ॥ **ਖੀਨ**=ਨਾਸ ਕਮਜ਼ੋਰ ॥ **ਕੰਧੁ**=ਸਰੀਰ ॥ **ਦੀਪਕੁ**=ਦੀਵਾ ॥ **ਜੀਉ ਪਿੰਡੁ**=ਜੀਵ ਅਤੇ ਸਰੀਰ ॥ **ਭਵਜਲੁ**= ਸੰਸਾਰ ਸਮੁੰਦਰ ਤੋਂ ॥ **ਪ੍ਰਣਵਤਿ**=ਬੇਨਤੀ ਕਰ ਕੇ ॥ ਦੁਧ ਬਿਨੁ ਧੇਨੁ:—**ਧੇਨੁ**=ਗਊ ॥ **ਉਤਭੁਜ**=ਧਰਤੀ ਵਿਚੋਂ ਪੈਦਾ ਹੋਣ ਵਾਲੀਆਂ ਚੀਜ਼ਾਂ, ਖੇਤੀ ਬ੍ਰਿਛ ਆਦਿਕ ॥ **ਸੁਲਤਾਨੁ**= ਬਾਦਸਾਹ ॥ **ਕੀ**=ਕਿਉਂ ॥ **ਰਸੁ**=ਸੁਆਦ ॥ **ਪਜੂਤਾ**=ਫੜ ਕੇ ਚਲੇ ॥ **ਅਖਰ ਬਿਰਖ**=ਪੈਂਤੀ ਅੱਖਰ (ਗੁਰਬਾਣੀ ਵ ਉਪਦੇਸ਼) ਰੂਪ ਬ੍ਰਿਛ ॥ **ਬਾਗ**= ਇਹ ਸੰਸਾਰ, ਅੰਤਹ ਕਰਨ ॥ **ਸਿੰਚਿਤ**=ਸ਼ਰਧਾ ਦਾ ਪਾਣੀ ਦੇ ਕਰ ਕੇ ॥ **ਭਾਉ**=ਪ੍ਰੇਮ ॥

## ੩੫੫

ਕਾਇਆ ਬ੍ਰਹਮਾ:—**ਕਾਇਆ ਬ੍ਰਹਮਾ ਮਨੁ ਹੈ ਧੋਤੀ**= ਮਨ ਨੂੰ ਬ੍ਰਹਮ ਵਤ ਸ਼ੁੱਧ ਕੀਤਾ ਹੈ ਤੇ ਦੇਹੀ ਨਾਮ ਨਾਲ ਧੋਤੀ ਹੈ ॥ **ਕੁਸਪਾਤੀ**= ਕੁਸ਼ਾ (ਦੱਬ) ਦੇ ਪਤੇ ਦਾ ਛੱਲਾ ਜੋ ਉਂਗਲ ਤੇ ਪਾਇਆ ਜਾਂਦਾ ਹੈ ॥ **ਜਾਚਉ**=ਮੰਗਦਾ ਹਾਂ ॥ **ਚਜੁ ਆਚਾਰ**=ਸ੍ਰੇਸਟ ਕਰਮ ਕਰ॥ **ਪਰਜਾਲਿ**=ਚੰਗੀ ਤਰ੍ਹਾਂ ਸਾੜ॥ **ਚੀਨੈ**=ਪਛਾਣੇ॥ **ਤਤੁ ਗਗਨ ਦਸ ਦੁਵਾਰ**=ਦਸਵੇਂ ਦੁਆਰ ਦੇ ਅਕਾਸ ਵਿਚ ਜੋ ਚੇਤਨ ਹੈ ॥ **ਪਾਹਰੂਅ**=ਪਹਿਰੇਦਾਰ (ਗੁਰ ਸ਼ਬਦ) ॥ **ਰਾਛਬਿ**=ਰਖਿਆ ਕਰਨ ਵਾਲਾ ਹੋਵੇ ॥ **ਤਿਲਕੁ ਲਿਲਾਟਿ**=ਮਥੇ ਦਾ ਤਿਲਕ (ਇਹ ਹੈ) ॥ **ਬਿਬੇਕੁ**=ਆਤਮ ਵਿਚਾਰ ॥ **ਆਚਾਰੀ**=ਕਰਮ ਕਾਂਡ ਕਰ ਕੇ (ਵਾਹਿਗੁਰੂ ਜਿਤਿਆ ਨਹੀਂ ਜਾਂਦਾ) ॥ **ਅਸਟ ਦਸੀ**=ਅਠਾਰਾਂ ਪੁਰਾਣਾਂ ॥ **ਚਹੁ**=ਚਾਰ ਵੇਦਾਂ ਨੇ ॥ ਸੇਵਕ ਦਾਸ=**ਸਿਰਿ**= ਸਿਰਜ ਕੇ ॥ **ਗੋਈ**=ਆਪਣੇ ਵਿਚ ਮਿਲਾਈ, ਨਾਸ ਕੀਤੀ ਹੈ ॥ **ਦੀਬਾਨੁ**= ਆਸਰਾ ॥ **ਨੀਸਾਣੈ**=ਪਰਵਾਨੇ ਨਾਲ ॥ **ਨੀਸਾਣੁ**=ਪ੍ਰਵਾਨਾ ॥ **ਠਾਕ**= ਰੋਕ (ਦਰਗਾਹ ਵਿਚ) ॥ **ਰਵਿ**=ਮਿਲ ॥ **ਵਿਡਾਣੀ**=ਹੇ ਅਚਰਜ ਰੂਪ ॥ **ਦਰੁ**= ਅੰਦਰ (ਸਭ ਦੇ) ॥ **ਗੁਦਰਾਣੁ**=ਗੁਜ਼ਰਾਨ, ਗੁਜ਼ਾਰਾ ਕਰਦੇ ਹਨ ॥ ਕਾਚੀ ਗਾਗਰਿ:—

**ਦੁਹੇਲੀ**=ਦੁਖੀ ਹੈ॥ **ਦੁਤਰੁ**=ਕਠਨ॥ **ਸਾਸੁ**=ਅਵਿੱਦਿਆ ਅਥਵਾ ਮਾਇਆ॥ **ਵਾਸੁ**=ਵੱਸਣ॥ **ਪਿਰ**=ਪਤੀ (ਵਾਹਿਗੁਰੂ)॥

## ੩੫੬

**ਸਰੇਵਉ**=ਸੇਵਾ ਕਰਾਂ॥ **ਬਿਨਾਸਤ**=ਨਾਸ ਕਰਨ ਵਾਲੀਆ ਹਨ॥ **ਤ੍ਰਿਹੁ ਗੁਣ**=ਤਿੰਨ ਗੁਣੀ ਮਾਇਆ ਵਿਚ ਹੀ॥ **ਤੁਰੀਆ**=ਗਿਆਨ ਰੂਪ ਚੌਥੇ ਪਦ ਵਿਚ॥ **ਅਭੇਵਾ**=ਭੇਦ ਰਹਿਤ ਵਾਹਿਗੁਰੂ॥ਮੋਹੁ ਕਟੰਬੁ-**ਮੋਹ ਕੁਟੰਬੁ**=ਮੋਹ ਨਾਲ ਹੀ ਟਬਰ ਹੁੰਦਾ ਹੈ॥ **ਬੀਰ**=ਹੇ ਭਾਈ॥ **ਪੂਤੁ**=ਪੁਤ੍ਰ, ਮਨ॥ **ਮਾਈ**=ਮਾਂ, ਬੁੱਧੀ॥ **ਦੀਖਿਆ**= ਸਿੱਖਿਆ॥ ਆਪਿ ਕਰੇ:-**ਵਿਗੋਵੈ**=ਖਰਾਬ ਹੁੰਦਾ ਹੈ॥ **ਸੰਤਾਪੀ**=ਦੁਖੀ ਹੁੰਦਾ ਹੈ॥ **ਦੁਰਮਤਿ**=ਖੋਟੀ ਮਤ॥ **ਅਲਖ ਅਭੇਵਹੁ**=ਹਰੀ ਰੂਪ ਜਾਣੋ॥ **ਸਉਦੀ**= ਸੌਦਿਆਂ (ਵਿਹਾਰਾ) ਵਿਚ॥ **ਤੋਟਾ**=ਘਾਟਾ॥ ਵਿਦਿਆ ਵੀਚਾਰੀ:-**ਪੰਚਰਾਸੀ**= ਪੰਜ ਕਾਮ, ਆਦਿਕਾਂ ਨੂੰ ਰਾਸੀ (ਕਾਬੂ) ਕਰੇ॥ **ਮੋ ਸਿਉ**=ਮੈਨੂੰ॥ **ਕਾਇਆ ਭੋਗੀ**=ਦੇਹੀ ਦੀ ਹੰਗਤਾ ਮਾਰੀ॥ **ਜਤੁ ਜੋਗੀ**=ਤਾਂ ਜੋਗੀ ਦਾ ਜਤ ਸਫਲ ਹੈ॥ **ਦਿਗੰਬਰੁ**=ਦੇਹੀ ਦਾ ਨੰਗਾ ਰਖਣਾ ਤਾਂ ਸਫਲ ਹੈ ਜੇ ਦੇਹੀ ਵਿਚ ਦਇਆ ਵੀਚਾਰੇ॥ **ਮਰੈ**=ਦੁਖ ਸਹਾਰੇ॥ ਏਕ ਨ ਭਰੀਆ:-**ਏਕ ਨ ਭਰੀਆ**=ਇਕ ਪਾਪ ਕਰਕੇ ਭਰੀ ਹੋਈ ਨਹੀਂ, ਭਾਵ-ਮੇਰੇ ਵਿਚ ਬਹੁਤ ਪਾਪ ਹਨ॥ **ਗੁਣਿ ਕਰਿ ਧੋਵਾ**=ਜੋ ਕੋਈ ਇਕ ਅੱਧ ਗੁਣ ਕਰਕੇ ਆਪੇ ਨੂੰ ਧੋ ਲਵਾਂ॥ **ਨਿਸਿ ਭਰਿ**=ਸਾਰੀ ਰਾਤ॥

## ੩੫੭

**ਤਿਸ**=ਤ੍ਰਿਸਨਾਂ (ਤੇਹ) ਵਿਕਾਰਾਂ ਦੀ॥ **ਧਨ**=ਇਸਤ੍ਰੀ॥ **ਭਈਲੇ**= ਹੋਈ ਹਾ॥ **ਖੋਇ**=ਦੂਰ ਕਰਕੇ॥ **ਕਾਮਨਿ**=ਇਸਤ੍ਰੀ॥ **ਰਵੈ**=ਮਾਣਦੀ ਹੈ॥ **ਭਤਾਰੁ**=ਪਤੀ॥ **ਕੂਕੈ**=ਪੁਕਾਰ ਕਰੇ॥ ਤਿਤੁ ਸਰਵਰੜੈ:-**ਤਿਤੁ**=ਉਸੁ॥ **ਸਰਵਰੜੈ**=ਸੰਸਾਰ ਸਮੁੰਦਰ ਵਿਚ॥ **ਭਈਲੇ**=ਹੋਇਆ ਹੈ॥ **ਨਿਵਾਸਾ**= ਵੱਸਣਾ॥ **ਪਾਵਕੁ**=ਅੱਗ॥ **ਤਿਨਹਿ**=ਜਿਸ ਵਿਚ (ਪ੍ਰਮਾਤਮਾਂ ਨੇ)॥ **ਪੰਕਜੁ ਮੋਹ**=ਮੋਹ ਰੂਪ ਚਿੱਕੜ ਹੈ॥ **ਪਗੁ**=ਮਨ ਰੂਪੀ ਪੈਰ॥ **ਤਹ**=ਉਸ ਜੀਵ ਨੂੰ॥ **ਡੂਬੀਅਲੇ**=ਡੁਬਦੇ ਨੂੰ॥ **ਹਉ**=ਮੈ॥ **ਪ੍ਰਣਵਤਿ**=ਬੇਨਤੀ ਕਰਦਾ ਹੈ॥

ਛਿਅ ਘਰ:- **ਛਿਅ ਘਰ**=ਛੇ ਸਾਸਤਰ ਹਨ ॥ **ਛਿਅ ਗੁਰ**=ਛੇ ਓਨ੍ਹਾਂ ਦੇ ਕਰਤਾ ਹਨ ॥ **ਉਪਦੇਸ**=ਸਿਧਾਂਤ ॥ **ਵਡਾਈ ਤੋਹਿ**=ਤੇਰੀ ਵਡਿਆਈ ਹੋਵੇਗੀ॥ **ਵਿਸੁਏ**=੧੫ ਵੇਰ ਅਖ ਦਾ ਝਮਕਣਾ ॥ **ਚਸਿਆ**=੧੫ ਵਿਸਿਆਂ ਦਾ ਇਕ ਚਸਾ ॥ **ਘੜੀਆਂ**=੬੦ ਪਲ ਦੀ ਇਕ ਘੜੀ॥ **ਪਹਰਾ**=੮ ਘੜੀਆਂ ਦਾ ਇਕ ਪਹਿਰ ॥ **ਥਿਤੀ**=੧੫ ਥਿੱਤਾਂ॥ **ਵਾਰੀ**=੭ ਵਾਰ ॥ **ਮਾਹੁ**=੧੨ ਮਹੀਨੇ॥ **ਰੁਤਿ**=੬ ਰੁਤਾਂ (ਸਾਲ ਦੀਆਂ) ॥

## ੩੫੮

ਲਖ ਲਸਕਰ: **ਫੁਰਮਾਇਸਿ**=ਹੁਕਮ॥ **ਨਿਰਾਫਲ**=ਨਿਸਫਲ ਹਨ॥ **ਸੰਜੀਅਹਿ**=ਇਕੱਠੇ ਕਰੀਏ ॥ **ਕਿਥੈ**=ਕਿਸ ਜੂਨ ਵਿਚ॥ **ਸਾਸਤ**=ਸਾਸਤ੍ਰ, ਗ੍ਰੰਥ ॥ **ਕੁ ਪਰਵਾਣ**=ਅਪ੍ਰਵਾਣ; ਪਰਵਾਣ ਨਹੀਂ ਹਨ ॥ **ਕਰਮਿ**=ਕਰਮਾਂ ਕਰਕੇ॥ **ਅਹਿਨਿਸਿ**=ਦਿਨ ਰਾਤ, ਇਕ ਰਸ॥ ਦੀਵਾ ਮੇਰਾ ਏਕ ਨਾਮ:-ਜਦ ਸਤਿਗੁਰੂ ਜੀ ਨੇ ਪ੍ਰਲੋਕ ਗਮਨ ਦਾ ਤਿਆਰਾ ਕੀਤਾ ਤਾਂ ਬਾਬਾ ਬੁਢਾ ਆਦਿ ਗੁਰ ਸਿਖਾਂ ਨੇ ਪੁਛਿਆ ਕਿ ਆਪ ਦੇ ਸਰੀਰ ਦਾ ਅੰਤਮ ਸੰਸਕਾਰ ਕਿਸ ਤਰ੍ਹਾਂ ਕੀਤਾ ਜਾਵੇ, ਇਸ ਪਰਥਾਏ ਆਪ ਜੀ ਨੇ ਇਹ ਸਬਦ ਉਚਾਰਨ ਕੀਤਾ:-**ਦੁਖੁ**=ਜਨਮ ਮਰਨ ਦਾ ॥ **ਉਨਿ**=ਦੀਵੇ ਦੇ ॥ **ਓਹੁ**=ਦੁਖ ॥ **ਚੂਕਾ**=ਮਿਟ ਗਿਆ॥ **ਫਕੜਿ**=ਬੇ-ਅਰਥ ਰੌਲਾ॥ **ਮੜਿਆ**=ਢੇਰ (ਲੱਕੜਾਂ) ॥ **ਭਾਹਿ**=ਅੱਗ ॥ **ਪਿੰਡੁ**=ਚੌਲਾਂ ਦਾ ਪਿੰਨ ॥ **ਪਤਲਿ**=ਪਤਿਆਂ ਦੀ ਥਾਲੀ॥ **ਕੇਸਉ**=ਕੇਸਵ (ਵਾਹਿਗੁਰੂ ਦੇ ਨਾਮ ਦੀ)॥ **ਨਾਵੈ**=ਇਸਨਾਨ ਕਰਦਾ ਹੈ॥ **ਭਾਉ**=ਪ੍ਰੇਮ॥ **ਲੋਕੀ**=ਪਿਤਰਾਂ ਨਮਿਤ ਪੂੜੀ ਖੀਰ ਆਦਿਕ ਪੱਕੇ ਹੋਏ ਪਕਵਾਨ ਦਾ ਪਿੰਡ ਠੂਠੀਆਂ ਵਿਚ ਪਾ ਕੇ ਦੇਣਾ॥ **ਛਮਿਛਰੀ**=ਦੇਵਤਿਆਂ ਨਮਿਤ ਚੌਲਾਂ ਤੇ ਜਵਾਂ ਦੇ ਕਚੇ ਆਟੇ ਆਦਿਕ ਨੂੰ ਧਰਤੀ ਉਤੇ ਰਖਕੇ ਮਣਸਨਾਂ॥ **ਵਟਿ ਪਿੰਡੁ ਖਾਇ**=ਪਿੰਨ ਵੱਟ ਕੇ ਉਨ੍ਹਾਂ ਦੀ ਦੱਖਣਾ ਲੈ ਕੇ ਖਾਂਦਾ ਹੈ॥ ਦੇਵਤਿਆਂ ਦਰਸਨ:-ਮਰਦਾਨੇ ਦੇ ਪੁਛਣ ਪਰ ਗੁਰੂ ਨਾਨਕ ਦੇਵ ਜੀ ਨੇ ਆਖਿਆ ਕਿ ਅਸੀਂ ਉਨ੍ਹਾਂ ਮਹਾਤਮਾ ਦੇ ਦਰਸਨ ਕਰਨ ਵਾਸਤੇ ਉਜਾੜਾਂ ਵਿਚ ਫਿਰਦੇ ਹਾਂ ਜੇਹੜੇ ਆਪਣਾ ਘਰ ਬਾਹਰ ਛਡ ਕੇ ਪਰਮੇਸਰ ਦੇ ਦਰਸ਼ਨ ਵਾਸਤੇ ਵਿਚਰਦੇ ਰਹਿੰਦੇ ਹਨ:-**ਦੇਵਤਿਆ**=ਸ੍ਰੇਸਟ ਪੁਰਸਾਂ, ਮਹਾਤਮਾਂ ਨੇ॥ **ਤਉ**=ਤੇਰੇ॥ **ਦਰ**=ਦਰਬਾਰ ॥ **ਹਸਤੀ**=ਹਾਥੀ ॥ **ਸਾਲਿਕ**=ਗਿਆਨਵਾਨ॥ **ਸਾਦਿਕ**

ਸਿਦਕ ਸੰਤੋਖ ਵਾਲੇ ਜਗਜਾਸੀ॥ **ਥਾਇ ਪਏ**=ਲੇਖੇ ਵਿਚ ਪੈ ਗਏ; ਪ੍ਰਵਾਨ ਹੋ ਗਏ॥ **ਚਮੜ**=ਮਿਰਗਾਨ ਆਦਿਕ ਦੀਆਂ ਖੱਲਾਂ॥ **ਦਰਦ ਵੰਦ**=ਹੇ ਦਰਦ ਨੂੰ ਜਾਨਣ ਵਾਲੇ॥ **ਦਰਵੇਸ**=ਫਕੀਰ॥ **ਖਲੜੀ**=ਚਮੜੇ ਦੀ ਦੁਪਾਸੀ ਝੋਲੀ ਜੋਹੜੀ ਭਿੱਛਿਆ ਵਾਸਤੇ ਮੋਢੇ ਉਤੇ ਰਖਦੇ ਹਨ॥ **ਖਪਰੀ**=ਚਿੱਪੀ॥ **ਲਕੜੀ**=ਡੰਡੇ ਵਾਲੇ ਸੰਨਿਆਸੀ ਦੀ ਖੂੰਡੀ॥ **ਚਮੜੀ**=ਮ੍ਰਿਗ ਸ਼ਾਲਾ ਪਹਿਨਣ ਵਾਲੇ॥ **ਸਿਖਾ**=ਬੋਦੀ॥ **ਸੂਤੁ**=ਜਨੇਊ॥ **ਕੀਨੀ**=ਧਾਰਨ ਕੀਤੀ॥ **ਸਾਂਗੀ**=ਸਵਾਂਗੀ, ਭੇਖੀ॥ **ਪ੍ਰਣਵੈ**=ਕਹਿੰਦਾ ਹੈ॥ **ਕੈਸੀ**=ਤੇਰੇ ਪ੍ਰੇਮੀਆਂ ਦੀ ਜਾਤ (ਭੇਖ) ਕੀ ਹੈ? ਭਾਵ ਕੋਈ ਨਹੀ॥

## ੩੫੯

ਭੀਤਰਿ ਪੰਚ **ਭੀਤਰਿ**=ਸਾਡੇ ਅੰਦਰ॥ **ਪੰਚ**=ਪੰਜ ਕਾਮ, ਆਦਿਕ॥ **ਵਾਸੇ**=ਵੱਸ ਰਹੇ ਹਨ॥ **ਉਦਾਸੇ**=ਉਦਾਸ ਆਦਮੀ ਦੀ ਤਰ੍ਹਾਂ॥ **ਅਧਿਕ**=ਬਹੁਤ ਕਰ ਕੇ॥ **ਪੰਚ ਸਖੀ**=ਪੰਜ ਗਿਆਨ ਇੰਦ੍ਰੀਆਂ॥ **ਭਤਾਰੋ**=ਜੀਵ ਰੂਪ ਪਤੀ॥ **ਪੇਡਿ ਲਗੀ**=ਮੁਢ ਤੋਂ ਹੀ ਚਲੀ ਆਈ ਹੈ॥ **ਜੀਅੜਾ**=ਜੀਵ॥ **ਸਾਹੁ ਪਜੂਤਾ**=ਸ਼ਾਹ (ਧਰਮ ਰਾਜ) ਦਾ ਫੜਿਆ ਹੋਇਆ॥ **ਦੇਹਾ**=ਦੇਣਾ ਪਿਆ॥ ਮਨੁ ਮੋਤੀ ਜੇ:-ਰਾਜੇ ਸ਼ਿਵਨਾਭ ਨੇ ਗੁਰੂ ਨਾਨਕ ਦੇਵ ਜੀ ਦੀ ਪ੍ਰੀਖਿਆ ਲੈਣ ਵਾਸਤੇ ਸੁੰਦਰ ਇਸਤ੍ਰੀਆ ਭੇਜਾਆ ਤਾ ਆਪ ਜੀ ਨੇ ਉਨ੍ਹਾਂ ਇਸਤ੍ਰੀਆਂ ਪ੍ਰਤੀ ਇਹ ਸ਼ਬਦ ਉਚਾਰਨ ਕੀਤਾ ਕਿ ਹਾਰ ਸਿੰਗਾਰ ਵਾਹਿਗੁਰੂ ਦੇ ਨਾਮ ਦਾ ਧਾਰਨ ਕਰੋ॥ **ਮੋਤੀ**=ਸਿਰ ਦਾ ਮੋਤੀ ਚੂਰ ਗਹਿਣਾ॥ **ਪਉਣੁ**=ਪ੍ਰਾਣ; ਸਵਾਸ॥ **ਸੂਤ**=ਸੂਤਰ, ਧਾਗਾ॥ **ਕਾਮਣਿ**=ਇਸਤ੍ਰੀ; ਜੀਵ॥ **ਰਾਵੈ**=ਮਾਣੇ, ਭੋਗੇ॥ **ਲਾਲ**=ਪਿਆਰਾ॥ **ਮੋਹੀ**=ਮੋਹਤ ਹੋ ਗਈ॥ **ਅਵਰੀ**=ਹੋਰ ਕਿਸੇ ਵਿਚ॥ **ਦੰਤੁ ਲੇਈ**=ਦੰਦਾਸਾ ਲਵੇ (ਮਲੇ)॥ **ਕਰ**=ਹੱਥ ਨੂੰ॥ **ਪਟੁ ਲੇਈ**=ਰੇਸ਼ਮੀ ਕਪੜੇ ਪਾਵੇ॥ **ਧੜੀ ਬੰਧਾਵੈ**=ਪਟੀਆ ਗੁੰਦੇ॥ **ਗਿਆਨ ਰਾਉ**=ਗਿਆਨ ਰੂਪ ਰਾਜਾ॥ **ਭੋਗੁ ਕਰੇਈ**=(ਬ੍ਰਹਮ ਸੁਖ ਨੂੰ ਭੋਗਦਾ) ਅਭੇਦ ਕਰ ਲੈਂਦਾ ਹੈ॥ ਕੀਤਾ ਹੋਵੈ ਕਰੇ:-**ਬਾਜਾਰੀ**=ਮਸਕਰਾ॥ **ਸਤਰੰਜ**=ਚੌਪੜ; ਜ਼ਿੰਦਗੀ ਦੀ ਬਾਜੀ॥ **ਸਾਰੀ**=ਗੋਟ; ਨਰਦ॥ **ਕਚੀ**=ਚੁਰਾਸੀ ਵਿਚ ਭਰਮਦੀ ਰਹਿੰਦੀ ਹੈ॥ **ਬੀਨਾ**=ਸਿਆਣਾ॥ **ਬੰਦੀ**=ਦਾਸੀ, ਮਾਇਆ॥

**ਬੰਦਾ**=ਦਾਸ ॥ ਗੁਰ ਕਾ ਸਬਦੁ:–ਭਰਥਰੀ ਨਾਥ ਜੋਗੀ ਪ੍ਰਤੀ ਉਪਦੇਸ਼ ਹੈ:– **ਖਿੰਥਾ**=ਗੋਦੜੀ ॥ **ਸਹਜ**=ਗਿਆਨ ॥ **ਨਿਧਿ**=ਖਜ਼ਾਨਾ ॥

## ੩੬੦

**ਜੁਗਤਾ**=ਜੁੜਿਆ ਹੋਇਆ ॥ **ਜੁਗਹ ਜੁਗ**=ਜੁਗਾਂ ਜੁਗਾਂ ਦੀ ਮਰਯਾਦਾ ਵਿਚ ॥ **ਪਰਮ ਤੰਤ ਮਹਿ ਜੋਗੀ**=ਹੁਣ ਉਹ ਅਕਾਲ ਪੁਰਖ ਵਿਚ ਜੋੜਿਆ ਹੈ ॥ **ਸਿਵ ਨਗਰੀ**=ਦਸਮ ਦੁਆਰ ਰੂਪੀ ਸ੍ਵਰੂਪ ਵਿਚ, ਵਾ ਸਤਿਸੰਗ ਵਿਚ ॥ **ਆਸਣਿ**=ਇਸਥਿਤ ਹੋ ਕੇ ॥ **ਕਲਪ**=ਕਲਪਣਾ ॥ **ਬਾਦੰ**=ਬੇਅਰਥ ॥ **ਅਹਿਨਿਸਿ**=ਦਿਨ ਰਾਤ ॥ **ਪਤੁ**=ਚਿੱਪੀ, ਖਪਰ ਵਿਚਾਰ ਦਾ ਹੈ ॥ **ਵਰਤਮਾਨ ਬਿਭੂਤੰ**=ਜੋ ਸਮਾਂ ਵਰਤ ਰਿਹਾ ਹੈ, ਇਸ ਨੂੰ ਨਾਸਵੰਤ ਜਾਣੋਂ ਇਹ ਸਰੀਰ ਉਤੇ ਸਵਾਹ ਮਲਣੀ ਕਰੋ ॥ **ਅਤੀਤੰ**=ਅਲੱਗ ਰਹਿਣ ਹੈ ॥ **ਸੰਮਿਆ**=ਅੱਲ (ਸੰਗਿਆ) ਹੈ ॥ **ਵਰਨ**=ਜਾਤ ਵਰਣ ॥ ਗੁੜੁ ਕਰਿ ਗਿਆਨੁ–ਜੋਗੀ ਨੂੰ ਸੱਚੀ ਸਰਾਬ ਦੱਸਦੇ ਹਨ ॥ **ਧਾਵੇ**=ਧਾਵਿਆਂ ਦੇ (ਮਹੂਏ ਦੇ) ਫੁਲ ਜਿਨ੍ਹਾਂ ਤੋਂ ਸ਼ਰਾਬ ਬਣਦੀ ਹੈ ॥ **ਕਰਿ ਕਰਣੀ**= ਸ਼ੁਭ ਕਰਨੀ ਦੇ ॥ **ਕਸੁ**=ਕਿਕਰ ਦੇ ਸੱਕ ॥ **ਭਵਨੁ**=ਭਾਵਨੀ, ਸਰਧਾ ॥ **ਅਮਿਉ**= ਅੰਮ੍ਰਿਤ (ਬ੍ਰਹਮਾਨੰਦ) ॥ **ਮਤਵਾਰੋ**=ਮਸਤ ਹੋ ਕੇ ॥ **ਬਨੀ**=ਬਣੀ ਹੈ ॥ **ਅਨਾਹਦ** =ਇਕ ਰਸ ॥ **ਗਹਿਆ**=ਗ੍ਰਹਿਣ ਕੀਤਾ (ਪਕੜਿਆ) ਹੈ ॥ **ਮਦਿ**=ਸ਼ਰਾਬ ਵਿਚ ॥ **ਛੂਛੈ**=ਫੋਕੇ ॥ **ਭਾਉ**=ਪ੍ਰੇਮ ॥ **ਸਾਖੀ**=ਸਿੱਖਿਆ ॥ **ਬੈਰਾਗੀ**=ਪ੍ਰੇਮੀ ॥ **ਖੀਵਾ**=ਮਸਤ ਹੋਇਆ ॥ **ਧਾਰੈ**=ਧਾਰਨ ਕਰਦਾ ਹੈ ॥ ਖੁਰਾਸਾਨ ਖਸਮਾਨਾ– ਇਕ ਵੇਰ ਜਦ ਗੁਰੂ ਨਾਨਕ ਦੇਵ ਜੀ ਏਮਨਾ ਬਾਦ ਗਏ, ਤਦ ਸ਼ਹਿਰ ਦੇ ਪਠਾਣਾਂ ਨੇ ਭਾਈ ਮਰਦਾਨੇ ਦਾ ਅਪਮਾਨ ਕੀਤਾ–ਇਸ ਪਰ ਗੁਰੂ ਜੀ ਨੇ ਖੁਰਾਸਾਨ ਦੇ ਮੁਗਲ ਬਾਦਸਾਹ ਬਾਬਰ ਦੀ ਹਿੰਦ ਦੇ ਪਠਾਣ ਬਾਦਸਾਹ ਉਤੇ ਚੜ੍ਹਾਈ ਦਾ ਭਵਿਖਤ ਵਾਕ ਉਚਾਰਨ ਕੀਤਾ। ਇਕ ਜਾਲਮ ਦੀ ਦੂਜੇ ਜ਼ਾਲਮ ਉਤੇ ਚੜ੍ਹਾਈ ਗਰੀਬਾਂ ਦੀ ਦਸ਼ਾਂ ਤੇ ਪ੍ਰਮਾਤਮਾਂ ਦੇ ਕੌਤਕ ਇਸ ਵਿਚ ਸਪੱਸ਼ਟ ਹਨ– **ਖੁਰਸਾਨ**=ਅਫਗਾਨਸਤਾਨ ਤੇ ਵਿਚਕਾਰ ਦਾ ਇਲਾਕਾ ॥ ਹਰਾਤ ਇਸ ਦਾ ਪ੍ਰਸਿੱਧ ਸ਼ਹਿਰ ਹੈ ॥ **ਖਸਮਾਨਾ**=ਪੱਖ ॥ **ਆਪੈ**=ਆਪਣੇ ਉਪਰ ॥ **ਦੇਈ**= ਲੈਂਦਾ॥ **ਕੁਰਲਾਣੈ**=ਚੀਕ ਪੁਕਾਰ ਕੀਤੀ ਪਠਾਣਾਂ ॥ **ਤੈਂ ਕੀ**=ਤੈਨੂੰ (ਹੇ ਪ੍ਰਮਾਤਮਾਂ) ॥ **ਸੋਈ**=ਓਹੀ ਹੈਂ–ਸਾਂਝਾ ਹੈਂ ॥ **ਸਕਤਾ**=ਤਾਕਤਵਰ ॥ **ਸੀਹੁ**=ਸੇਰ ॥ **ਪੈ ਵਗੈ**=

ਗਊਆਂ ਦੇ ਵਗ ਨੂੰ ਪੈ ਕੇ ॥ **ਖਸਮੈ ਸਾ ਪੁਰਸਾਦੀ**=ਮਾਲਕ ਨੂੰ ਉਸ ਦਾ ਪੁਰਸ਼ਾਰਥ ਕਰਨਾ ਪੈਂਦਾ ਹੈ ॥ **ਰਤਨ**=ਅਮੋਲਕ ਜਨਮ ॥ **ਵਿਗਾੜਿ**=ਵਿਗਾੜ ਕੇ॥ **ਵਿਗੋਏ ਕੁਤੀ**=ਕੁੱਤੇ ਪਠਾਣ ਖਰਾਬ ਹੋਏ ਹਨ ॥ **ਮੁਇਆ ਸਾਰ ਨ ਕਾਈ**= ਮਰਿਆਂ ਦੀ ਫਿਰ ਕਿਸੇ ਸਾਰ ਵੀ ਨਹੀਂ ਲੈਣੀ ॥ **ਸਾਦੁ**=ਸਵਾਦ, ਮੌਜਾਂ ॥ **ਚੁਗੈ ਦਾਣੇ**=ਪਦਾਰਥ ਭੋਗਦਾ ਹੈ ॥ ਮ: ੩ ॥ ਹਰਿ ਦਰਸਨ:-**ਬੈਰਾਗ**=ਪ੍ਰੇਮੀ ॥ **ਖਟੁ ਦਰਸਨ**=ਛਿਆਂ ਭੇਖਾਂ ਵਿਚ ॥ **ਅਗਮ ਅਪਾਰਾ**=ਮਨ ਬਾਣੀ ਤੋਂ ਪਰੇ ਬੇਅੰਤ ਹੈ ॥

## ੩੬੧

**ਮੁਠੇ**=ਠਗੇ ਹੋਏ ॥ **ਗੁਰਮੁਖਿ**=ਗੁਰਾਂ ਦੁਆਰੇ ॥ ੪੦ ॥ **ਸਬਦਿ**= ਉਪਦੇਸ਼ ਨਾਲ ॥ **ਤਿਲੁ ਨ ਤਮਾਇ**=ਤਿਲ ਜਿੰਨੀ ਵੀ ਤਮ੍ਹਾ ਨ ਹੋਵੇ, ਨਿਸਕਾਮ ਹੋ ਕੇ ॥ **ਸੰਗ੍ਰਹੁ**=ਗ੍ਰਹਿਣ ਕਰੋ ॥ ੪੧ ॥ **ਅਗੋਚਰ**=ਇੰਦ੍ਰੀਆਂ ਦੀ ਪਹੁੰਚ ਤੋਂ ਪਰੇ॥ **ਭੇਟੈ**= ਮਿਲੇ ॥ ੪੨ ॥ **ਗਹਿਰ ਗੰਭੀਰ**=ਡੂੰਘੇ ਤੋਂ ਡੂੰਘਾ ਹੈ ॥

## ੩੬੨

**ਪਾਇ**=ਪੈਰੀਂ ॥ **ਪਰਸਾਦਿ**=ਕ੍ਰਿਪਾ ਨਾਲ ॥ ੪੩ ॥ **ਵਜਾਇ**= ਪ੍ਰਗਟ ਕਰਦਾ ਹੈ ॥ **ਦੁਰਮਤਿ**=ਖੋਟੀ ਅਕਲ ਦੀ ॥ **ਦੁਰਤੁ**=ਪਾਪ ॥ ੪੪ ॥ **ਦੂਜੈ ਭਾਇ**=ਦ੍ਵੈਤ ਭਾਵ ਵਿਚ ॥ **ਆਤਮ ਸੰਘਾਰਹਿ**=ਆਤਮਾ (ਆਪਣੇ ਆਪ ਨੂੰ) ਮਾਰ ਲੈਂਦੇ ਹਨ ॥**ਵਿਗੂਤਾ**=ਖਰਾਬ ਹੋਇਆ ਹੈ ॥ **ਚੀਨੈ**=ਪਛਾਣਦਾ ॥ **ਮਰੁ**= ਮੌਤ, ਜੀਵਨ ਭਾਵ ਤੋਂ ਮਰ ਕਰ ਕੇ ॥ **ਸਮ**=ਇਕ ਜੈਸੀ॥ **ਸਬਾਈ**=ਸਾਰੀ ਸ੍ਰਿਸ਼ਟੀ ॥ **ਏਥਹੁ**=ਮਨੁਖ ਜੂਨ ਤੋਂ ॥ **ਲਾਲੇ**=ਦਾਸ ਨੇ ॥

## ੩੬੩

**ਹਰਖੁ**=ਖੁਸ਼ੀ । **ਸਮਕਰਿ**=ਇਕੋ ਜਿਹਾ ॥ **ਰਾਸੀ**=ਨਾਮ ਰੂਪ ਪੂੰਜੀ ॥ **ਵਖਰੁ**=ਸੌਦਾ ॥ **ਸੋਇ**=ਸੋਭਾ ॥ ੪੬ ॥ **ਦੋਹਾਗਣੀ**=ਪਰਾਏ ਪੁਰਸ਼ ਨਾਲ ਪ੍ਰੀਤੀ ਕਰਨ ਵਾਲੀ ॥ **ਕਾਮਨ**=ਇਸਤ੍ਰੀ ॥ **ਕਲਤਿ**=ਇਸਤ੍ਰੀ ॥ **ਉਰਧਾਰਿ**=ਚਿਤ

ਵਿਚ ਧਾਰ ਕੇ ॥ ੪੮ ॥ **ਅੰਮ੍ਰਿਤਸਰਿ**=ਸਤਿਸੰਗ ਸਰੋਵਰ ਵਿਚ ਉਪਦੇਸ਼ ਅੰਮ੍ਰਿਤ ਜਲ ਹੈ ॥ **ਸਾਇਰੁ**=ਸੰਸਾਰ ਸਮੁੰਦਰ ਵਿਚ ॥

## ੩੬੪

**ਅਨਦਿਨੁ**=ਰਾਤ ਦਿਨ ॥ **ਜਲਾਏ**=ਸਾੜੇ ॥ **ਅਚੇਤ**=ਬੇ ਸੁਰਤ ਹੈ ॥ ੪੯ ॥ **ਵਿਸੇਖੁ**=ਵਿਸੇਸ ਕਰਕੇ, ਨਿਸਚੇ ਕਰਕੇ ॥ **ਗਹਨ ਗਤਿ**=ਗੁੱਝੀ ਗਲ ॥ **ਘਾਲੇ**=ਮੇਹਨਤ ਕਮਾਈ ਕਰੇ ॥ **ਪੋਤੈ**=ਬੁੱਧੀ ਰੂਪੀ ਪਲੇ ਵਿਚ ॥ ੫੦ ॥ **ਨਿਰਤਿ**= ਨਾਚ ॥ **ਅਨਲ**=ਤ੍ਰਿਸਨਾ ਅੱਗਨੀ ਹੈ ॥ **ਵਾਉ**=ਹਵਾ (ਵਾਸ਼ਨਾ) ਹੈ ॥ **ਘਟਿ**= ਹਿਰਦੇ ਵਿਚ ॥

## ੩੬੫

**ਭਵਜਲੁ**=ਸੰਸਾਰ ਸਮੁੰਦਰ ਤੋਂ ॥ **ਸੋਇ**=ਸੋਭਾ ॥ ੫੧ ॥ **ਗਤਿ**= ਮੁਕਤੀ ॥ ਮ: ੪ । ੫੨ ॥ **ਮੈਡਾ**=ਮੇਰਾ ॥ **ਤਉ**=ਤੈਨੂੰ ॥ **ਥੀਸੀ**=ਹੋਵੇਗਾ ॥ **ਹਉ**=ਮੈਂ ॥ **ਦਰੀਆਉ**=ਸਮੁੰਦਰ ਰੂਪ, ਦ੍ਰਵੀ ਭੂਤ ॥

## ੩੬੬

॥ ੫੩ ॥ ਕਿਸ ਹੀ ਧੜਾ:-**ਧੜਾ**=ਪੱਖ, ਜੋੜ ॥ **ਸੁਤ**=ਪੁੱਤ੍ਰ ॥ **ਸਿਕਦਾਰ**=ਸਰਦਾਰ ॥ **ਆਪਨੈ ਸੁਆਈ**=ਆਪਣੇ ਮਤਲਬ ਵਾਸਤੇ ॥ **ਲੂਝਹਿ**=ਝਗੜਦੇ ਹਨ ॥ **ਬਾਜੀ**=ਮਨੁਖਾ ਜਨਮ ਦੀ ॥ **ਹਲਤੁ ਪਲਤੁ**= ਲੋਕ ਪ੍ਰਲੋਕ ॥ **ਚੋਰ**=ਕਾਮਾਦਿਕ ॥ **ਮਿਥਿਆ ਦੂਜਾ ਭਾਉ**=ਝੂਠੇ ਦ੍ਵੈਤ ਭਾਵ ਕਰਕੇ ॥ **ਛਿਦ੍ਰ**=ਦੋਸ ॥ **ਅਟਕ ਲੈ**=ਅਟਕਾ ਲੈਂਦੇ ਅਰਥਾਤ ਪਰਾਏ ਦੋਸ਼ਾਂ ਨੂੰ ਵਾਰੰਵਾਰ ਕਹਿੰਦਾ ਹੈ ਆਪਣੇ ਆਪ ਨੂੰ ਚੰਗਾ ਦੱਸਣ ਵਾਸਤੇ ॥ **ਜਿਣਿ**=ਜਿੱਤ ਕੇ ॥ ੫੪ ॥ **ਬੈਨਾ**=ਬਚਨ ॥ ੫੫ ॥ **ਸੈਨਾ**=ਸਾਥੀਓ ॥

## ੩੬੭

॥ ੫੬ ॥ **ਗੁਰਮੁਖਿ**=ਗੁਰੂ ਦੁਆਰੇ ॥ **ਵਖਾਣੀ**=ਕਹਿੰਦਾ ਹਾਂ ॥ **ਨਿਰਜੋਗਾ**=ਨਿਰਲੇਪ ਨੂੰ ॥ **ਮਥਿ**=ਰਿੜਕ (ਵਿਚਾਰ) ਕਰਕੇ ॥ **ਤਤੁ**=ਸਿਧਾਂਤ, ਅਸਲ ਵਸਤੂ ॥ ੫੭ ॥ **ਧਰ**=ਆਸਰਾ ॥ **ਪਚਿ ਪਚਿ**=ਸੜ ੨ ਕੇ ॥ **ਬਿਖੁ**=

ਵਿਹੁ ਰੂਪ ਮਾਇਆ ਨੂੰ॥ ੫੮॥ **ਪਤੰਗਾ**=ਪਤੰਗੇ ਵਤ ॥ **ਰਸਕ**=ਪ੍ਰੇਮੀ ਹੋ ਕੇ॥ **ਰਸਾਈ**=ਬ੍ਰਿਤੀ ਲਗਾਈ ਹੈ॥ **ਅਨਤ**=ਅਨੇਕਾਂ ॥ **ਤਰੰਗਾ**=ਲਹਿਰਾ ਵਾਲਾ ॥ **ਕੰਕਰ**=ਦੂਤ॥ **ਭੁਇਅੰਗਾ**=ਸੱਪ ਵਤ ਘੇਰਾ ਪੌਣ ਵਾਲਾ॥ **ਤੁਠਾ**=ਪ੍ਰਸੰਨ ਹੋਇਆ॥ **ਕੁੰਚਰੁ**=ਹਾਥੀ॥ **ਛਾਣੈ**=ਪਾ ਲੈਂਦਾ ਹੈ ॥ ੫੯॥ **ਸਰਸਾ**=ਪ੍ਰਸੰਨ ਹੋਇਆ ॥ **ਬਿਗਸਾ**=ਖਿੜਿਆ ਹੈ॥ **ਕੁਸਟੀ**=ਕੋਹੜਾ॥

## ੩੬੮

<u>ਹਥਿ ਕਰਿ ਤੰਤੁ:</u>-ਗੁਰੂ ਰਾਮਦਾਸ ਜੀ ਪਾਸ ਇਕ ਜੋਗੀ ਆਇਆ ਜੋ ਕਿੰਗ ਵਜਾ ਕੇ ਬਿਸ਼ਨ ਪਦੇ ਗਾਉਂਦਾ ਸੀ,ਨਚਦਾ ਟਪਦਾ ਤੇ ਅਖਾਂ ਮੀਟ ਕੇ ਲੋਕਾਂ ਨੂੰ ਭਰਮੌਂਦਾ ਸੀ।ਗੁਰੂ ਜੀ ਨੇ ਇਹ ਸ਼ਬਦ ਉਸ ਪ੍ਰਥਾਏ ਉਚਾਰਨ ਕੀਤਾ। ਏਸ ਸ਼ਬਦ ਵਿਚ ਅੰਤ੍ਰੀਵ ਭਾਵ ਇਹ ਹਨ:- **ਕੂਪ**=ਖੂਹ-ਰਾਗ ਆਦਿਕ ਅਲਾਪਣਾ॥ **ਜਲ**=ਪਾਣੀ, ਪਾਠ ਪੂਜਾ ਗੌਣ ਵਜੌਣ ਆਦਿ॥ **ਬਸੁਧਾ**=ਹਰੀ ਖੇਤੀ ਪ੍ਰਿਥਵੀ,ਸ੍ਰੇਸ਼ਟ ਬੁੱਧੀ॥**ਬੈਲ**=ਢੱਗੇ-ਮਨ ਤੇ ਚਿਤ ॥ **ਚਰਿ**=ਖਾ,ਆਭਾਵ ਕਰ ਦਿੱਤੇ॥ **ਬੇਲ**=ਵੱਲਾਂ-ਕਰਨਾ, ਮੁੰਦਤਾ, ਮੈਤਰੀ ਅਪੇਖਿਆ (ਸ਼ੁਭ ਗੁਣ)॥ **ਤੰਤੁ**=ਤਾਰ (ਕਿੰਗ ਦੀ)॥ **ਬੋਥਰ**=ਫੋਕੀ, ਖਾਲੀ ॥ **ਬੇਨਾ**=ਬੀਣਾ ॥ **ਭੇਨ**=ਭਿੱਜਦਾ॥ **ਦੇਹੁ**=ਦੇਵੋ ॥ **ਖੇਲ**=ਖੇੜਾਂ॥ **ਕੂਪ**=ਖੂਹ॥ **ਸਿੰਚਨ**=ਸਿੰਜਣ (ਪਾਣੀ ਦੇਣ) ਨੂੰ॥ **ਬਸੁਧਾ**= ਪ੍ਰਿਥਵੀ,ਖੇਤੀ॥**ਚਰਿ ਬੇਲ**=ਵੇਲਾਂ ਨੂੰ ਚਰ(ਖਾ)ਗਏ॥ਭਾਵ—ਜਿਨ੍ਹਾਂ ਵੇਲਾਂ(ਸ਼ੁਭ ਗੁਣਾਂ)ਨੂੰ ਪਾਣੀ ਦੇਣਾ ਸੀ ਉਹ ਪਹਿਲਾਂ ਹੀ ਚਰ ਗਏ॥ **ਬੋਵਹੁ**=ਬੀਜੋ ॥ **ਜਾਮੈ**=ਉੱਗੇ ॥ **ਜੇਤੁ**= ਜਿੱਤ ਹੋਵੇਗੀ॥ **ਜੰਗਮੁ**=ਨਾਂਗੇ॥ **ਚੇਲ**=ਚਲਦੇ॥ **ਪੇਲ**=ਪ੍ਰੇਰ ਕੇ (ਚਰਨਾਂ ਵਿਚ)। ॥ ੬੧॥ **ਤਾਲਾ**=ਕੈਸੀਆਂ॥ **ਬਾਰ**=ਦੇਰੀ॥ **ਸਮਾਰਉ**=ਸੰਭਾਲਾਂ, ਸਿਮਰਾਗਾ॥ **ਮੀਨੁ**=ਮੱਛੀ॥ **ਮੇਲੈ**=ਇਕੱਠੇ ਕਰੇ॥ **ਗਾਇਣ**=ਗੱਵਈਏ॥ **ਮੇਲਤ**=ਇਕੱਠੇ ਕਰਦਿਆਂ ॥ **ਬਿਲਮੁ**=ਦੇਰੀ ॥ **ਪਤੀਆਵੈ**=ਪ੍ਰਸੰਨ ਕਰੇ ॥ ੬੨॥ **ਘਟਿ**= ਹਿਰਦੇ ਵਿਚ। **ਅਨਦਿਨੁ**=ਰਾਤ ਦਿਨ॥ **ਰਾਜੈ**=ਰੱਜਦਾ॥

## ੩੬੯

॥ ੬੩॥ **ਕਾਫੀ**=ਇਕ ਰਾਗਨੀ, ਅਥਵਾ ਵੈਰਾਗ ਦੀ ਦਸ਼ਾ ਵਾਲੇ ਛੰਦ॥ **ਧੁਰਾਹੁ**=ਧੁਰ ਤੋ॥ **ਸੁਸਾਰੁ**=ਸ੍ਰੇਸ਼ਟ ਹੈ ॥ **ਸਬਦਿ**=ਬ੍ਰਹਮ ਵਿਚ ॥ **ਡੇਹ**=

ਦਿਨ ॥ **ਮਾਇਆ**=ਹੇ ਮਾਈ ! **ਜੂਐ**=ਵਿਸ਼ੇ ਵਿਕਾਰਾਂ ਵਿਚ ॥ ੬੪ ॥ **ਖੁਆਈਐ**=ਭੁਲਾਉਂਦਾ ਹੈ ॥ ੬੫ ॥ **ਸੁਧੰਗ**=ਸ਼ੁੱਧ ਅੰਗ ਵਾਲੀ; ਸ਼ੁੱਧ ਸੁਰ ਵਾਲੀ ॥ **ਸਰਵਰ**=ਮਾਨ ਸਰੋਵਰ ॥ **ਅਪਮਾਨ**=ਅਭਿਮਾਨ, ਨਿਰਾਦਰੀ ਨਾਲ ॥ **ਹਰਿ ਨਿਰਬਾਨ ਪਦ**=ਮੁਕਤੀ ਪਦ; ਤੁਰੀਆ ਅਵਸਥਾ ॥ ੬੬ ॥ **ਕਰਹਲੁ**=ਊਠ ॥ **ਬੇਲਿ ਰੀਝਾਈ**=ਵੇਲਾਂ ਨਾਲ ਪ੍ਰਸੰਨ ਹੁੰਦਾ ਹੈ ॥ **ਬਿਰਕਤੁ**=ਵਿਰੱਕਤ, ਤਿਆਗੀ ॥

## ੩੭੦

**ਅਲਿ**=ਭੌਰਾ ॥ **ਕਮਲਾ**=ਕਵਲ ਫੁਲ ਤੋਂ ॥ ਮ: ੫ ॥ ਜਿਨਿ ਲਾਈ:- ਮਾਇਆ ਦਾ ਰੂਪ ਦਸਦੇ ਹਨ:- **ਸੁਖਿ ਬੈਠਾਲੀ**=ਆਦਰ ਨਾਲ ਸਾਂਭ ਕੇ ਰੱਖੀ ॥ **ਬਿਬਾਦੇ**=ਝਗੜਦੇ ਹਨ ॥ **ਹਮ**=ਸਾਡੇ ॥ **ਵਸਗਤਿ**=ਵੱਸ ਵਿਚ ਆਈ ਹੈ ॥ **ਬਿਮੋਹਿਤ**=ਬਹੁਤ ਮੋਹਤ ॥ **ਸੁਰ**=ਦੇਵਤੇ ॥ **ਧ੍ਰੋਹਨਿ**=ਛਲਣੀ (ਮਾਇਆ) ਨੇ ॥ **ਧ੍ਰੋਹੇ**=ਛਲੇ ਹਨ ॥ **ਸੰਚਹਿ**=ਇਕੱਠੀ ਕਰਦੇ ਹਨ ॥ **ਗਿਰਹੀ**=ਗ੍ਰਿਹਸਥੀ ਹੋ ਕੇ ॥ **ਆਪੈ**=ਆਪਣੀ ॥ **ਸਤੀ**=ਸਚ ਬੋਲਣ ਵਾਲੇ ਸਤਵਾਦੀ ॥ **ਪਾਵੈ**=ਪੈਰੀਂ ॥ **ਸਬਾਏ**=ਸਾਰੇ ॥ **ਤ੍ਰੈ ਗੁਣ**=ਤਿੰਨ ਗੁਣੀ ਜੀਵ ॥ **ਕਰ**=ਹਥ ॥ ਸਸੂ ਤੇ ਪਿਰਿ- **ਸਸੂ**=ਅਵਿੱਦਿਆ ਰੂਪ ਸੱਸ ॥ **ਪਿਰਿ**=ਪਤੀ ਪ੍ਰਮੇਸ਼ੁਰ ਨੇ ॥ **ਵਾਖਿ**=ਅੱਡ ॥ **ਦੇਰ**=ਦਿਓਰ ॥ (**ਦਿਓਰਨੀ**=ਆਸਾ ॥) **ਜਿਠਾਣੀ**=ਜੇਠ ਦੀ ਵਹੁਟੀ, ਤ੍ਰਿਸਨਾ ॥ **ਘਰ ਕੇ ਜਠੇਰੇ**=ਧਰਮ ਰਾਜ ॥ **ਚੂਕੀ**=ਮਿਟ ਗਈ ॥ **ਕਾਣਿ**=ਕੁਸ਼ਾਮਦ ॥ **ਦੁਰਜਨ**=ਕਾਮ ਆਦਿਕ; ਖੋਟੇ ਪੁਰਸ਼। **ਸੰਘਾਰੇ**=ਨਾਸ ਕੀਤੇ ॥ **ਸਮਾਨੇ**= ਇਕੋ ਜੇਹੇ ਜਾਣੇ ॥ **ਸਾਧ**=ਗਿਆਨ ਵਾਨ ਮਹਾਤਮਾਂ ॥ **ਸਹਜ ਗੁਫਾ**=ਦਸਮ ਦੁਆਰ ਵਿਚ ॥ **ਆਸਨੁ ਬਾਧਿਆ**=ਮਨ ਨੂੰ ਇਸਥਿਤ ਕੀਤਾ ਹੈ ॥ **ਅਨਾਹਦੁ**= ਇਕ ਰਸ ॥ ਨਿਜ ਭਗਤੀ:-ਸੁਭ ਕਰਣੀ (ਭਗਤੀ) ਰੂਪ ਇਸਤ੍ਰੀ:- **ਨਿਜ ਭਗਤੀ**= ਵਾਹਿਗੁਰੂ ਦੀ ਆਪਣੀ ਭਗਤੀ ॥ **ਸੀਲਵੰਤੀ**=ਚੰਗੇ ਸੁਭਾ ਵਾਲੀ (ਇਸਤ੍ਰੀ ਰੂਪ ਹੈ) ॥ **ਆਚਾਰਿ**=ਲੱਛਣਾਂ ਕਰਕੇ ਵੀ ਉਹ ਪੂਰੀ ਹੈ ॥ **ਗੁਰਮੁਖਿ**=ਗੁਰਾਂ ਦੁਆਰੇ ॥

## ੩੭੧

**ਸੁ ਕਰਣੀ**=ਸ੍ਰੇਸ਼ਟ ਕੰਮਾਂ ਵਾਲੀ ॥ **ਕਾਮਣਿ**=ਇਸਤ੍ਰੀ ॥ **ਜਜਿ**= ਪੂਜਾ,

ਝੰਡ ਚੇਲਾ ਆਦਿਕ ॥ **ਕਾਜਿ**=ਭਜਨ ਸਿਮਰਨ, ਸੰਸਾਰਕ ਵਿਹਾਰਾ ਵਿਚ ॥ **ਪ੍ਰਥਾਇ**=ਰੀਤਾਂ ਰਸਮਾ ਵਿਚ ॥ **ਪਿਤਾ**=ਗੁਰੂ ॥ **ਕੰਤੁ**=ਜੀਵ ॥ **ਗੁਰਿਆਣੀ**=ਗੁਰਾ ਤੋ ਸਿਖ ਨੇ ਆਂਦੀ ॥ **ਬਤੀਹ ਸੁਲਖਣੀ**=ਬੱਤੀ ਸੁਭ ਗੁਣਾਂ ਵਾਲੀ ਸੰਪੂਰਨ ਗੁਨਵਾਨ ॥ **ਸੰਤਤਿ**=ਸੰਤਾਨ ॥ **ਪੂਤ**=ਪਵਿੱਤ੍ਰ ਹੈ ॥ ਮਤਾ ਕਰਉ:–ਖੋਟੀ ਕਰਨੀ ਰੂਪ ਇਸਤ੍ਰੀ ਮਾਇਆ ਦੇ ਲੱਛਣ ਨਿਰੂਪਨ ਕਰਦੇ ਹਨ:–**ਮਤਾ**=ਸਲਾਹ ॥ **ਸੀਲ**=ਸੀਤਲ ਸੁਭਾਵ ॥ **ਸੰਜਮ**=ਇੰਦਰੀਆਂ ਵਸ ਕਰਨਾ ॥ **ਨਾਇਕਿ**=ਮਾਲਕ ਬਣਕੇ ॥ **ਘਰ ਵਾਸੁ**=(ਸ਼ੁਭ ਗੁਣੀ ਜੀਵ ਨੂੰ) ਸਰੂਪ ਵਿਚ ਵੱਸਣ (ਨਹੀ ਦੇਂਦੀ) ॥ **ਉਰਝਾਇ**=ਝਗੜਾ ਬਿਖਾਂਦ ॥ **ਪਰੇਵੈ**=ਪਾ ਦੇਂਦੀ ਹੈ ॥ **ਆਮਰਿ**=ਹੁਕਮ ਰੂਪ ਹੋ ਕੇ ॥ **ਤਟਿ**=ਕਿਨਾਰੇ ॥ **ਬੈਸੇ**=ਬੈਠਦੀ ਹੈ ॥ **ਸਬਲ ਪ੍ਰਵੇਸੈ**=ਬਲਵਾਨ ਹੋ ਕੇ ਵਸ ਰਹੀ ਹੈ ॥ **ਹੋਛੀ**=ਤੁਛ (ਹੋਰ ਦੇਵੀ ਦੇਵਤਿਆਂ ਦੀ) ॥ **ਅਨੰਤਾ**=ਵਾਹਿਗੁਰੂ ਦੇ ॥ **ਨਾਇਕਿ**=ਮਾਲਕ ॥ **ਆਮਰਿ**=ਹਾਕਮ ਹੈ ॥ **ਦਰਬਾਰੀ**=ਪਾਤਸ਼ਾਹ ॥ ਪ੍ਰਥਮੇ ਮਤਾ ਜਿ:–ਜਦ ਸੁਲਹੀ ਖਾਂ ਗੁਰੂ ਘਰ ਦੇ ਦੋਖੀਆਂ ਦਾ ਚੁਕਿਆ ਹੋਇਆ ਗੁਰੂ ਅਰਜਨ ਦੇਵ ਜੀ ਤੇ ਚੜ੍ਹ ਕੇ ਆਇਆ ਤਾਂ ਆਪ ਜੀ ਨੇ ਸਿਖ ਸੰਗਤ ਦੀ ਵੀਚਾਰ ਵਾਹਿਗੁਰੂ ਅਗੇ ਇਸ ਤਰ੍ਹਾਂ ਪ੍ਰਗਟ ਕੀਤੀ:– **ਪਤ੍ਰੀ ਚਲਾਵਉ**=(ਸੁਲਹੀ ਖਾਨ ਨੂੰ) ਚਿੱਠੀ ਲਿਖਕੇ ਭੇਜਾ ॥ **ਅਚਿੰਤ ਸਹਜਾਇਆ**=ਸੁਤੇ ਹੀ ਸ਼ਾਂਤ (ਚਿੰਤਾ ਦੂਰ) ਹੋ ਗਈ ਹੈ ॥ **ਕੈਂ ਧਰਿ**=ਕਿਸ ਆਸਰੇ ॥ **ਆਨ**=ਹੋਰ ॥ **ਬੀਆ**=ਦੂਜਾ ॥ **ਸਮਸਰਿ**=ਬਰਾਬਰੀ ਦਾ ॥ **ਕਾਨਿ**=ਮੁਹਥਾਜੀ ॥ **ਬੇਬਾਨਿ**=ਉਜਾੜਾਂ ਵਿਚ ॥

## ੩੭੨

ਪਰਦੇਸੁ ਝਾਗਿ:–**ਪਰਦੇਸੁ**=੮੪ ਲਖ ਜੂਨ ॥ **ਝਾਗਿ**=ਲੰਘ ਕੇ ॥ **ਸਉਦੇ**=ਨਾਮ ॥ **ਵਸਤੁ**=ਨਾਮ ਰੂਪ ॥ **ਲਾਭਾਇਆ**=ਲਾਭ ਵੰਦੀ ॥ **ਰਤਨੁ**=ਅਮੋਲਕ ਨਾਮ । **ਲਪਟਾਨੀ**=ਲੁਭਾਇ ਮਾਨ ਹੋ ਗਿਆ ਹੈ ॥ **ਵਖਰੁ**=ਉਪਦੇਸ ਰੂਪ ॥ **ਕਰਾਏ**=ਕਰੋ ॥ **ਸਾਹਿ**=ਸ਼ਾਹੂਕਾਰ ਸੰਤਾਂ ਨੇ ॥ **ਸਾਹੈ**=ਗੁਰੂ ਸ਼ਾਹ ਪਾਸ ॥ **ਵਿਸਟੁ**=ਵਕੀਲ, ਵਿਚੋਲਾ ॥ **ਸੁਭਾਈ**=ਸੋਭਾ ਵਾਲਾ ॥ **ਤਸਕਰ**=ਚੋਰ ॥ **ਵਿਹਾਝੀ**=ਖਰੀਦੀ ਹੈ ॥ **ਸਤ ਕੈ**=ਸਚ ਦੀ ਕਮਾਈ ਨਾਲ ॥

**ਖਟਿਐ**=ਕਮਾਇਆ ਹੋਇਆ ॥ **ਸਹਲੀ**=ਸਫਲੀ; ਸਸਤੀ ॥ ਗੁਨੁ ਅਵਗਨ:- **ਗੁਨੁ**=ਸਤ ਸੰਤੋਖ ॥ **ਚਜ ਅਚਾਰੁ**=ਸ੍ਰੇਸਟ ਕੰਮਾਂ ਦੀ ॥ **ਸੁਨਿਬੋ**=ਸੁਣੋ ॥ **ਕੀਅਲੋ**=ਕੀਤਾ ਹੈ ॥ **ਖਸਮਾਨਾ**=ਪੱਖ ॥ **ਕਰੁ**=ਹਥ ॥ **ਜੋਹਿਓ**= ਦੂਰ ਹੋ ਗਿਆ ਹੈ ॥ **ਆਂਗਨਿ**=ਹਿਰਦੇ ਰੂਪੀ ਵੇਹੜੇ ਵਿਚ ॥ **ਸੋਭਾ ਚੰਦ**=ਸੋਭਾ ਦਾ ਚੰਦ ਚੜ੍ਹਿਆ ਹੈ ॥ **ਨਿਸਿ**=ਰਾਤ ॥ **ਬਾਸੁਰ**=ਦਿਨ ॥ **ਚਲੂਲ**=ਗੂੜ੍ਹੇ ਲਾਲ ॥ **ਆਭਰਣ**=ਗਹਿਣੇ ॥ **ਕੰਠਿ ਫੂਲ**=ਗਲ ਵਿਚ ਫੁੱਲਾਂ ਦੇ ਹਾਰ ॥ **ਪੇਖੀ**= ਵੇਖੀ ॥ **ਨਿਧਾਨ**=ਖਜ਼ਾਨੇ ॥ **ਚੂਕੀ**=ਮਿਟ ਗਈ ॥ **ਕਾਨਿ**=ਮੁਥਾਜੀ ॥ **ਭਤਾਰੀ**=ਪਤੀ ਦੇ ॥ ਦਾਨੁ ਦੇਇ ਕਰਿ:-ਦਰਬਾਰ ਸਾਹਿਬ ਦੀ ਵੱਡੀ ਪ੍ਰਕਰਮਾਂ ਵਿਚ ਇਕ ਕਥਾ ਵਾਚਕ ਬ੍ਰਾਹਮਣ ਬੈਠਾ ਹੋਇਆ ਸੀ, ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਕਰਮਾਂ ਕਰ ਰਹੇ ਸਨ ਕਿ ਉਸ ਬ੍ਰਾਹਮਣ ਨੇ ਵੇਖ ਕੇ ਕਿਹਾ ਇਹ ਨ ਕਿਸੇ ਨੂੰ ਦਾਨ ਦੇਂਦੇ ਹਨ ਅਤੇ ਨ ਹੀ ਕਿਸੇ ਦਾ ਪੂਜਨ ਕਰਦੇ ਹਨ, ਉਲਟਾ ਛਤ੍ਰੀ ਹੋ ਕੇ ਆਪ ਪੂਜਾ ਕਰਾਉਂਦੇ ਹਨ; ਇਸ ਪ੍ਰਥਾਇ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ- **ਲੈਤ ਦੇਤ**=ਦੇਣ ਵਾਲੇ ਤੋਂ ਲੈਂਦਿਆਂ ਹੀ ॥ **ਉਨਿ**=ਉਸ ਬ੍ਰਾਹਮਨ ਨੇ ॥ **ਨਿਰਾਪਰਾਧ**=ਅਪ੍ਰਾਧ ਤੋਂ ਬਿਨਾਂ ਹੀ ॥ **ਮੂਠਾ**= ਠੱਗਿਆ ਹੋਇਆ ॥ **ਚੇਤੈ**=ਸਿਮਰਦਾ ॥ **ਘੇਰਿ**=ਘੇਰਾ ਪਾ ਕੇ; ਬਹੁਤ ਕਰਕੇ ॥ **ਸੀਝੈ**=ਸੁਖ ਪੌਂਦਾ ॥

## ੩੭੩

॥ ੮ ॥ ਦੂਖ ਰੋਗ ਭਏ ॥ **ਗਤੁ**=ਨਾਸ ॥ **ਮਾਇ**=ਮਾਇਆ ॥ **ਧਾਵਤ**=ਭਟਕਨਾਂ, ਦੌੜਨਾਂ ॥ **ਅਘਾਇ**=ਤ੍ਰਿਪਤ ਹੋ ॥ **ਪਰੇ**=ਪੈ ਗਏ; ਰਹਿ ਗਏ॥ **ਪਾਇ**=ਚਰਨ ॥ **ਫੁਨਿ**=ਫੇਰ ॥ **ਓਤਿ ਪੋਤਿ**=ਤਾਣੇ ਪੇਟੇ ਵਿਚ; ਹਰ ਤਰ੍ਹਾਂ ॥ **ਅਜਗਰੁ**=ਬਹੁਤ ਭਾਰੀ ॥ **ਬਿਗਸਾਵੈ**=ਪਰਸੰਨ ਹੁੰਦੇ ਹਨ ॥ ਜਉ ਮੈ ਕੀਓ ਸਗਲ- **ਆਸਾਈ**=ਆਸ, ਤਾਂਘ ॥ **ਹਿਰੈ**=ਖਿਚ ਕਰਦਾ ਹੈ ॥ **ਬਿਭੂਖਨ**=ਗਹਿਣੇ ॥ **ਬਿਸੇਖੈ**=ਬਹੁਤ ਕਰ ਕੇ ॥ **ਮਹਤੁ**=ਵਡਿਆਈ ॥ **ਬਿੰਜਨ**=ਕਈ ਪ੍ਰਕਾਰ ਦੇ ਖਟ ਰਸ ਭੋਜਨ ॥ **ਫੁਰਮਾਇਸਿ**=ਹੁਕਮ ॥ **ਧ੍ਰਾਪੈ**=ਰੱਜਦਾ ॥ **ਡੋਝਾ**=ਤ੍ਰਿਸ਼ਨਾਂ ਦੀ ਭੜਕੀ ॥ **ਲਧਾ**=ਲੱਭਾ ਹੈ ॥ **ਮੰਝਾ**=ਵਿਚ ਹੀ ॥

ਝੁੰਡ ਚੇਲਾ ਆਦਿਕ ॥ **ਕਾਜਿ**=ਭਜਨ ਸਿਮਰਨ, ਸੰਸਾਰਕ ਵਿਹਾਰਾਂ ਵਿਚ ॥ **ਪ੍ਰਥਾਇ**= ਰੀਤਾਂ ਰਸਮਾਂ ਵਿਚ ॥ **ਪਿਤਾ**=ਗੁਰੂ ॥ **ਕੰਤੁ**=ਜੀਵ ॥ **ਗੁਰਿਆਣੀ**=ਗੁਰ ਤੋਂ ਸਿਖ ਨੇ ਆਂਦੀ ॥ **ਬਤੀਹ ਸੁਲਖਣੀ**=ਬੱਤੀ ਸ਼ੁਭ ਗੁਣਾਂ ਵਾਲੀ ਸੰਪੂਰਨ ਗੁਨਵਾਨ ॥ **ਸੰਤਤਿ**=ਸੰਤਾਨ ॥ **ਪੂਤ**=ਪਵਿੱਤ੍ਰ ਹੈ ॥ ਮਤਾ ਕਰਉ:-ਖੋਟੀ ਕਰਨੀ ਰੂਪ ਇਸਤ੍ਰੀ ਮਾਇਆ ਦੇ ਲੱਛਣ ਨਿਰੂਪਨ ਕਰਦੇ ਹਨ.-**ਮਤਾ**=ਸਲਾਹ ॥ **ਸੀਲ**=ਸੀਤਲ ਸੁਭਾਵ ॥ **ਸੰਜਮ**=ਇੰਦਰੀਆਂ ਵਸ ਕਰਨਾ ॥ **ਨਾਇਕਿ**=ਮਾਲਕ ਬਣਕੇ ॥ **ਘਰ ਵਾਸੁ**= (ਸੁਭ ਗੁਣੀ ਜੀਵ ਨੂੰ) ਸਰੂਪ ਵਿਚ ਵੱਸਣ (ਨਹੀਂ ਦੇਂਦੀ) ॥ **ਉਰਝਾਇ**=ਝਗੜਾ ਬਿਖਾਂਦ ॥ **ਪਰੇਵੈ**=ਪਾ ਦੇਂਦੀ ਹੈ ॥ **ਆਮਰਿ**=ਹੁਕਮ ਰੂਪ ਹੋ ਕੇ ॥ **ਤਟਿ**=ਕਿਨਾਰੇ ॥ **ਬੈਸੇ**=ਬੈਠਦੀ ਹੈ ॥ **ਸਬਲ ਪ੍ਰਵੇਸੈ**=ਬਲਵਾਨ ਹੋ ਕੇ ਵਸ ਰਹੀ ਹੈ ॥ **ਹੋਛੀ**=ਤੁਛ (ਹੋਰ ਦੇਵੀ ਦੇਵਤਿਆਂ ਦੀ) ॥ **ਅਨੰਤਾ**=ਵਾਹਿਗੁਰੂ ਦੇ ॥ **ਨਾਇਕਿ**=ਮਾਲਕ ॥ **ਆਮਰਿ**=ਹਾਕਮ ਹੈ ॥ **ਦਰਬਾਰੀ**=ਪਾਤਸ਼ਾਹ ॥ ਪ੍ਰਥਮੇ ਮਤਾ ਜਿ:-ਜਦ ਸੁਲਹੀ ਖਾਂ ਗੁਰੂ ਘਰ ਦੇ ਦੋਖੀਆਂ ਦਾ ਚੁਕਿਆ ਹੋਇਆ ਗੁਰੂ ਅਰਜਨ ਦੇਵ ਜੀ ਤੇ ਚੜ੍ਹ ਕੇ ਆਇਆ ਤਾਂ ਆਪ ਜੀ ਨੇ ਸਿਖ ਸੰਗਤ ਦੀ ਵੀਚਾਰ ਵਾਹਿਗੁਰੂ ਅੰਗੇ ਇਸ ਤਰ੍ਹਾਂ ਪ੍ਰਗਟ ਕੀਤੀ:- **ਪਤ੍ਰੀ ਚਲਾਵਉ**=(ਸੁਲਹੀ ਖਾਨ ਨੂੰ) ਚਿੱਠੀ ਲਿਖਕੇ ਭੇਜਾ ॥ **ਅਚਿੰਤ ਸਹਜਾਇਆ**=ਸੁਤੇ ਹੀ ਸਾਂਤ (ਚਿੰਤਾਂ ਦੂਰ) ਹੋ ਗਈ ਹੈ ॥ **ਕੈਂ ਧਰਿ**= ਕਿਸ ਆਸਰੇ ॥ **ਆਨ**=ਹੋਰ ॥ **ਬੀਆ**=ਦੂਜਾ ॥ **ਸਮਸਰਿ**=ਬਰਾਬਰੀ ਦਾ ॥ **ਕਾਨਿ**=ਮੁਹਥਾਜੀ ॥ **ਬੇਬਾਨਿ**=ਉਜਾੜਾਂ ਵਿਚ ॥

## ੩੭੨

ਪਰਦੇਸੁ ਝਾਗਿ:-**ਪਰਦੇਸੁ**=੮੪ ਲਖ ਜੂਨ ॥ **ਝਾਗਿ**=ਲੰਘ ਕੇ ॥ **ਸਉਦੇ**=ਨਾਮ ॥ **ਵਸਤੁ**=ਨਾਮ ਰੂਪ ॥ **ਲਾਭਾਇਆ**=ਲਾਭ ਵੰਦੀ ॥ **ਰਤਨੁ**=ਅਮੋਲਕ ਨਾਮ । **ਲਪਟਾਨੀ**=ਲੁਭਾਇ ਮਾਨ ਹੋ ਗਿਆ ਹੈ ॥ **ਵਖਰੁ**= ਉਪਦੇਸ ਰੂਪ ॥ **ਕਰਾਏ**=ਕਰੋ ॥ **ਸਾਹਿ**=ਸ਼ਾਹੂਕਾਰ ਸੰਤਾਂ ਨੇ ॥ **ਸਾਹੈ**=ਗੁਰੂ ਸ਼ਾਹ ਪਾਸ ॥ **ਵਿਸਟੁ**=ਵਕੀਲ, ਵਿਚੋਲਾ ॥ **ਸੁਭਾਈ**=ਸੋਭਾ ਵਾਲਾ ॥ **ਤਸਕਰ** =ਚੋਰ ॥ **ਵਿਹਾਝੀ**=ਖਰੀਦੀ ਹੈ ॥ **ਸਤ ਕੈ**=ਸਚ ਦੀ ਕਮਾਈ ਨਾਲ ॥

**ਖਟਿਐ**=ਕਮਾਇਆ ਹੋਇਆ ॥ **ਸਹਲੀ**=ਸਫਲੀ; ਸਸਤੀ ॥ ਗੁਨੁ ਅਵਗਨ:- **ਗੁਨੁ**=ਸਤ ਸੰਤੋਖ ॥ **ਚਜ ਅਚਾਰੁ**=ਸ੍ਰੇਸਟ ਕੰਮਾਂ ਦੀ ॥ **ਸੁਨਿਬੋ**=ਸੁਣੋ ॥ **ਕੀਅਲੋ**=ਕੀਤਾ ਹੈ ॥ **ਖਸਮਾਨਾ**=ਪੱਖ ॥ **ਕਰੁ**=ਹਥ ॥ **ਜੋਹਿਓ**= ਦੂਰ ਹੋ ਗਿਆ ਹੈ ॥ **ਆਂਗਨਿ**=ਹਿਰਦੇ ਰੂਪ ਵੇਹੜੇ ਵਿਚ ॥ **ਸੋਭਾ ਚੰਦ**=ਸੋਭਾ ਦਾ ਚੰਦ ਚੜ੍ਹਿਆ ਹੈ ॥ **ਨਿਸਿ**=ਰਾਤ ॥ **ਬਾਸੁਰ**=ਦਿਨ ॥ **ਚਲੂਲ**=ਗੂੜ੍ਹੇ ਲਾਲ ॥ **ਆਭਰਣ**=ਗਹਿਣੇ ॥ **ਕੰਠਿ ਫੂਲ**=ਗਲ ਵਿਚ ਫੁੱਲਾਂ ਦੇ ਹਾਰ ॥ **ਪੇਖੀ**= ਵੇਖੀ ॥ **ਨਿਧਾਨ**=ਖਜ਼ਾਨੇ ॥ **ਚੂਕੀ**=ਮਿਟ ਗਈ ॥ **ਕਾਨਿ**=ਮੁਥਾਜੀ ॥ **ਭਤਾਰੀ**=ਪਤੀ ਦੇ ॥ ਦਾਨੁ ਦੇਇ ਕਰਿ:-ਦਰਬਾਰ ਸਾਹਿਬ ਦੀ ਵੱਡੀ ਪ੍ਰਕਰਮਾਂ ਵਿਚ ਇਕ ਕਥਾ ਵਾਚਕ ਬ੍ਰਾਹਮਣ ਬੈਠਾ ਹੋਇਆ ਸੀ, ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਕਰਮਾਂ ਕਰ ਰਹੇ ਸਨ ਕਿ ਉਸ ਬ੍ਰਾਹਮਣ ਨੇ ਵੇਖ ਕੇ ਕਿਹਾ ਇਹ ਨ ਕਿਸੇ ਨੂੰ ਦਾਨ ਦੇਂਦੇ ਹਨ ਅਤੇ ਨ ਹੀ ਕਿਸੇ ਦਾ ਪੂਜਨ ਕਰਦੇ ਹਨ, ਉਲਟਾ ਛਤ੍ਰੀ ਹੋ ਕੇ ਆਪ ਪੂਜਾ ਕਰਾਉਂਦੇ ਹਨ; ਇਸ ਪ੍ਰਥਾਇ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ- **ਲੈਤ ਦੇਤ**=ਦੇਣ ਵਾਲੇ ਤੋਂ ਲੈਂਦਿਆਂ ਹੀ ॥ **ਉਨ**=ਉਸ ਬ੍ਰਾਹਮਨ ਨੇ ॥ **ਨਿਰਾਪਰਾਧ**=ਅਪ੍ਰਾਧ ਤੋਂ ਬਿਨਾਂ ਹੀ ॥ **ਮੂਠਾ**= ਠੱਗਿਆ ਹੋਇਆ ॥ **ਚੇਤੈ**=ਸਿਮਰਦਾ ॥ **ਘੇਰੇ**=ਘੇਰਾ ਪਾ ਕੇ; ਬਹੁਤ ਕਰਕੇ ॥ **ਸੀਝੈ**=ਸੁਖ ਪੌਂਦਾ ॥

## ੩੭੩

॥ ੮ ॥ ਦੂਖ ਰੋਗ ਭਏ ॥ **ਗਤੁ**=ਨਾਸ ॥ **ਮਾਇ**=ਮਾਇਆ ॥ **ਧਾਵਤ**=ਭਟਕਨਾਂ, ਦੌੜਨਾਂ ॥ **ਅਘਾਇ**=ਤ੍ਰਿਪਤ ਹੋ ॥ **ਪਰੇ**=ਪੈ ਗਏ; ਰਹਿ ਗਏ **ਪਾਇ**=ਚਰਨ ॥ **ਫੁਨਿ**=ਫੇਰ ॥ **ਓਤਿ ਪੋਤਿ**=ਤਾਣੇ ਪੇਟੇ ਵਿਚ; ਹਰ ਤਰ੍ਹਾਂ ॥ **ਅਜਗਰੁ**=ਬਹੁਤ ਭਾਰੀ ॥ **ਬਿਗਸਾਵੈ**=ਪਰਸੰਨ ਹੁੰਦੇ ਹਨ ॥ ਜਉ ਮੈ ਕੀਓ ਸਗਲ- **ਆਸਾਈ**=ਆਸ, ਤਾਂਘ ॥ **ਹਿਰੈ**=ਖਿਚ ਕਰਦਾ ਹੈ ॥ **ਬਿਭੂਖਨ**=ਗਹਿਣੇ ॥ **ਬਿਸੇਖੈ**=ਬਹੁਤ ਕਰ ਕੇ ॥ **ਮਹਤੁ**=ਵਡਿਆਈ ॥ **ਬਿੰਜਨ**=ਕਈ ਪ੍ਰਕਾਰ ਦੇ ਖਟ ਰਸ ਭੋਜਨ ॥ **ਫੁਰਮਾਇਸਿ**=ਹੁਕਮ ॥ **ਧ੍ਰਾਪੈ**=ਰੱਜਦਾ ॥ **ਡੰਝਾ**=ਤ੍ਰਿਸਨਾਂ ਦੀ ਸੜਕੀ ॥ **ਲਧਾ**=ਲੱਭਾ ਹੈ ॥ **ਮੰਝਾ**=ਵਿਚ ਹੀ ॥

## ੩੭੪

ਪ੍ਰਥਮੇ ਤੇਰੀ-**ਨੀਕੀ**=ਉਤਮ ॥ **ਪਾਂਤਿ**=ਪੰਗਤੀ, ਸ਼੍ਰੇਣੀ, ਖਾਨਦਾਨੀ ॥ **ਬਿਗੜ ਰੂਪੁ**=ਭੈੜਾ ਰੂਪ ਹੈ ॥ **ਬਿਚਖਨਿ**=ਸੁੰਦਰ ਨੇਤਰਾਂ ਵਾਲੀ ॥ **ਗਰਬੈ**=ਹੰਕਾਰ ਵਿਚ ॥ **ਮੋਹਿ**=ਮੋਹ ਨੇ ॥ **ਫਾਕੀ**=ਫਸਾਈ ਹੋਈ ਹੈ ॥ **ਪਾਕਸਾਲ**=ਪਵਿੱਤ੍ਰ ਰਸੋਈ ॥ **ਲਾਲ**=ਕੇਸਰ ਦਾ ॥ **ਗੋਵਹਿ**=ਬੋਲਦੀ (ਵੀਚਾਰ ਦੀ) ਹੈ ॥ **ਖੋਈ**=ਨਾਸ ਕਰ ਦਿਤੀ ਹੈ ॥ **ਸੁਆਨ**=ਕੁਤੇ ਨੇ ॥ **ਕਾਪਰ**=ਕਪੜੇ ॥ **ਆਚਾਰ**=ਦਿਖਾਵੇ ਦੇ ਕੰਮ ॥ **ਸੋਭਾ ਮਹਿ ਲੋਗ**=ਲੋਕਾਂ ਵਿਚ ਸੋਭਾ ਵਾਸਤੇ ॥ **ਚੋਆ**=ਅਤਰ ॥ **ਬਿਸਥਾਰ**=ਬਹੁਤ ਸਾਰਾ ॥ **ਪਨਿਹਾਰੀ**=ਪਾਣੀ ਭਰਨ ਵਾਲੀ । **ਸਿਕਦਾਰੀ**=ਸਰਦਾਰੀ ਹੈ ॥ **ਰੂਪਾ**=ਚਾਂਦੀ ॥ **ਦਾਮ**=ਰੁਪਿਆ ॥ **ਸੀਲੁ**=ਉਤਮ ਸੁਭਾਵ, ਤਥਾ ਜਤ ਸਤ ਨੂੰ ॥ **ਕਾਮ**=ਕਾਮ ਦੂਤ ਨੇ ॥ **ਦ੍ਰਿਸਟਿ ਮਇਆ**=ਕ੍ਰਿਪਾ ਦਿਸਟੀ ॥ **ਬੰਦੀ**=ਮਾਇਆ ਤੋਂ ॥ **ਕਾਇਆ**=ਸਰੀਰ ॥ ਜੀਵਤ ਦੀਸੈ-**ਸਰਪਰ**=ਜਰੂਰੀ ਹੀ ॥ **ਮੂਆ**=ਆਪਾ ਭਾਵ ਤੋਂ ਮਰਿਆ ॥ **ਅਵਖਧੁ**=ਦਵਾਈ । **ਕਾਚੀ ਮਟੁਕੀ**=ਕੱਚੀ ਘੜੀ, ਦੇਹੀ ॥ **ਬਿਨਸਿ**=ਨਾਸ ਰੂਪ ਜਾਣਕੇ ॥ **ਬਿਨਾਸਾ**=ਬਿਨ ਆਸਾ ਹੋਏ ਹਨ ॥ **ਤ੍ਰਿਕੁਟੀ**=ਰਜੋ, ਤਮੋ, ਸਤੋ, ਦਾ ਬੰਧਨ, ਯਾ ਧਿਆਤਾ, ਧਿਆਨ, ਧੇਯ ਆਦਿਕ ॥ **ਊਚਾ**=ਹੰਕਾਰ ਵਿਚ ॥ **ਪਇਆਲਾ**=ਪਾਤਾਲ (ਨਰਕਾ) ਵਿਚ ॥ **ਧਰਨਿ ਪੜੇ**=ਧਰਤੀ ਤੇ ਡਿਗੇ, ਭਾਵ ਨਿਮ੍ਰਤਾ ਧਾਰੇ ॥ ਪੁਤਰੀ ਤੇਰੀ ਬਿਧਿ-**ਪੁਤਰੀ**=੧. ਪੁਤਲੀ, (ਦੇਹੀ), ੨, ਪੁਤਲੀ ਦੀ ਨਿਆਈ ਤੇਰੀ ਦੇਹੀ ਬਣਾਈ ਹੈ ॥ **ਥਾਟੀ**=ਬਣਾਈ ਹੈ ॥ **ਮੂਲੁ**=ਮੁਢ (ਰਕਤ ਬਿੰਦ) ॥ **ਮਿਹਮਾਨੁ**=ਪ੍ਰਾਹੁਣਾ ਹੈ ॥ **ਪਾਹਿ**=ਪਾਸ ॥ **ਬਿਸਟਾ**=ਮਲ ਮੂਤ੍ਰ ॥ **ਅਸਤ**=ਹੱਡੀਆਂ ॥ **ਰਕਤੁ**=ਲਹੂ ॥ **ਪਰੇਟੇ**=ਲਪੇਟੇ ਹੋਏ ਹਨ ॥ **ਚਾਮ**=ਖਲੜੀ ਨਾਲ ॥ ੧੫ ॥ **ਦਿਹਾਰੇ**=ਦਿਨ ਹਨ ॥

## ੩੭੫

**ਪਿਰਹਿ**=ਪਿਆਰੇ ਨਾਲ ॥ **ਪਛੋੜੀ**=ਸਿਰ ਨੂੰ ਮਾਰ ਕੇ ॥ **ਚੀਨਿ**=ਪਛਾਣ ਕੇ ॥੧੫॥ **ਬਪੁਰਾ**=ਵਿਚਾਰਾ ॥ **ਦੀਬਾਨੁ**=ਆਸਰਾ ਹੈ ॥ **ਅੰਕਿ**=ਸਰੂਪ ਵਿਚ ॥ ੧੬ ॥ **ਬੈਰਾਗੁ**=ਰੋਣਾ ॥ **ਪੰਚ ਸਖੀ**=ਪੰਜ ਗਿਆਨ ਇੰਦ੍ਰੀਆਂ ਨੇ

ਵ(੨)ਸੰਤ ਮਹਾਤਮਾਂ ਜਗਯਾਸੂਆਂ ਨੇ । **ਅਨਹਦ**=ਇਕ ਰਸ ॥ **ਨਾਦੁ ਵਜਾਇ**= ਉਚਾਰਿਆ ਹੈ ਬਾਣੀ ਨੂੰ॥ **ਤੁਠਾ**=ਪ੍ਰਸੰਨ ਹੋਇਆ ॥ ੧੭ ॥ **ਸੰਚੀਐ**=ਇਕੱਠਾ ਕਰੀਏ ॥ **ਭਾਹਿ**=ਅਗਨੀ ॥ **ਅਘਾਇ**=ਰੱਜ ॥ **ਸੰਚਾਨਾ**=ਇਕੱਠਾ ਹੋਇਆ ਹੋਇਆ ਹੈ ॥ **ਵਰਸਾਨਾ**=ਲਾਭ ਵਾਲਾ ਹੋਇਆ ਹੈ ॥ **ਗਹਨਾ**=ਆਸਰਾ ਹੈ ॥ ੧੮ ॥ **ਕਿਰਸਾਨੀ**=ਖੇਤੀ ॥ **ਪਰਾਨੀ**=ਜੀਵ, ਕਿਰਸਾਨ ॥ **ਸਰਪਰ**= ਜਰੂਰ ਹੀ ॥

## ੩੭੬

॥੧੯॥ **ਨਿਧਾਨ**=ਖਜ਼ਾਨੇ ਹਨ ॥ **ਪੂਰਕੁ**=ਪੂਰੀਆਂ ਕਰਨ ਵਾਲਾ ॥ **ਨਿਦਾਨ**=ਅੰਤ ਵੇਲੇ ॥ **ਅਭੇਵ**=ਭੇਦ ਰਹਿਤ ॥ ਨਿਕਟਿ ਜੀਅ:-**ਕੁਦਰਤਿ**= ਸ਼ਕਤੀ (ਮਾਇਆ) ਕਰ ਕੇ ॥ **ਕਰੈ**=ਕੁੜ੍ਹਨਾ, ਵਿਚੇ ਵਿਚ ਰਿੱਝਣਾ ॥ **ਝੂਰੈ**=ਝੂਰਨਾ ॥ **ਕਾਣਿ**=ਮੁਥਾਜੀ ॥ **ਮੀਰਾ**=ਸ਼ਾਹ; ਮਾਲਕ ॥ **ਆਣਿ**=ਲਾਜ ॥ **ਲਉਡਾ**= ਲੌਂਡਾ, ਦਾਸ ॥ **ਅਜਾਤਿ**=ਜਾਤੀ ਅਭਿਮਾਨ ਤੋਂ ਰਹਿਤ ॥ **ਤਾਤਿ**=ਇਛਿਆ ॥ **ਵਾਹੁ**=ਧੰਨ ॥ ਹਰਿ ਰਸ ਛੋਡਿ:-**ਹੋਛੇ**=ਤੁਛ, ਨਿਕੰਮੇ ॥ **ਰਾਰਿ**=ਝਗੜਾ ॥ **ਗਾਥਾ**=ਕਥਾਂ, ਕਹਾਣੀਆਂ ॥ **ਵਜਹੁ**=ਰੋਜ਼ੀਨਾ(ਖਾਣ ਪੀਣ ਨੂੰ)॥ **ਸੇਵ ਬਰਾਨੀ**= ਸੇਵਾ ਬਿਗਾਨੀ ਭਾਵ ਦੇਵੀ ਦੇਵਤਿਆਂ ਦੀ ਕਰਦਾ ਹੈ ॥ **ਗੁਨਹ**=ਗੁਨਾਹ ਕਰ ਕੇ ॥ **ਅਛਾਦਿਓ**=ਢਕਿਆ (ਦੋਸ਼ੀ) ਹੋਇਆ ਹੈ ॥ **ਲੂਕ**=ਲੁਕਾਉਂਦਾ ਹੈ॥ **ਥੋਰਾ**=ਤੁਛ **ਤੂਠੈ**=ਪ੍ਰਸੰਨ ਹੋ ਕੇ ॥ **ਦੀਖਿਆ**=ਸਿਖਿਆ ॥ **ਬਿਨੋਦ**=ਤਮਾਸੇ ॥ **ਭਰੇਪੁਰਿ**=ਭਰਪੂਰ ਹੋ ਕੇ ॥ **ਰਵਿ**=ਰਮ, ਮਿਲ ॥

## ੩੭੭

॥ ੨੪ ॥ **ਸੰਚਹੁ**=ਇਕੱਠਾ ਕਰੋ ॥ **ਅਘਾਵਨੁ**=ਰੱਜਣਾ ॥ **ਅਠਸਠਿ ਮਜਨੁ**=ਅਠਾਹਠ ਤੀਰਥਾਂ ਦਾ ਇਸ਼ਨਾਨ ॥ **ਧੂਰਾਇ**=ਧੂੜੀ ਵਿਚ ਹੈ ॥ **ਬਿਬੇਕ**= ਵਿਚਾਰ ਵਾਲੀ, ਗਿਆਨ ਵਾਨ ॥ **ਦਾਸੁ ਸਗਲ ਕਾ**=ਸਾਰਿਆਂ ਦਾ ਸੇਵਕ ਹੋ ਕੇ ॥ ਬੁਧਿ ਪ੍ਰਗਾਸ:-**ਦੁਰਮਤਿ**=ਖੋਟੀ ਮਤ(ਦੂਰ ਦੀ ਵਿੱਥ ਪਾਉਣ ਵਾਲੀ)॥ **ਪਾਈਅਲੇ**= ਪਾਈ ਹੈ ॥ **ਅੰਧ ਕੂਪ**=ਅੰਨ੍ਹੇਰੇ ਖੂਹ ਵਿਚ ॥ **ਅਗਾਹ**=ਅਥਾਹ ॥ **ਬੋਹਿਥੁ**=

ਜਹਾਜ਼॥ **ਰਤਨਾਗਰੁ**=ਗੁਣ ਰੂਪ ਰਤਨਾਂ ਦੀ ਖਾਨ ॥ **ਦੁਤਰ**=ਔਖੀ ਤਰੀ ਜਾਂਦੀ ਹੈ॥ **ਬਿਖਮੁ**=ਕਠਨ॥ **ਮਾਰਗੁ**=ਰਸਤਾ॥ **ਉਕਤਿ**=ਬੁਧੀ ਦੀ ਚਾਤੁਰੀ ॥ ਹਰਿ ਰਸੁ ਪੀਵਤ:-**ਆਨਰਸਾ**=ਹੋਰ ਸਵਾਦ ॥ **ਚਿੰਦ**=ਚਿੰਤਾ ॥ **ਅਲਮਸਤੁ**=ਪੂਰੀ ਮਸਤੀ ਵਿਚ ਰਹਿਣ ਵਾਲਾ ॥ **ਮਤਵਾਰਾ**=ਮਤ ਵਾਲਾ ॥ **ਹਾਟਿ**=ਹਿਰਦੇ ਰੂਪ ਹਟੀ (ਸਤ ਸੰਗ) ਵਿਚ । **ਕੇਹ**=ਕਿਸੇ ਨੂੰ ॥ **ਬਿਸਮਾਦੁ**=ਅਸਚਰਜ ॥ **ਕਤ**=ਕਿਤੇ ॥ **ਗੀਧਾ**=ਗਿੱਝ ਗਿਆ ਹੈ ॥ ਕਾਮ ਕ੍ਰੋਧ ਲੋਭੁ:-**ਧਾਰੀ**=ਧਾਰਨ ਕੀਤੀ ਹੋਈ ॥ **ਸੁਖਮਨਿ**=ਹੇ ਮਨ ਨੂੰ ਸੁਖ ਦੇਣ ਵਾਲੀ॥ **ਨਾਰੀ**=ਇਸਤ੍ਰੀ, ਭਗਤੀ॥ **ਪਖਾਰਿ**=ਧੋ ਕੇ॥ **ਬਿਖੁ ਤਿਆਸ**=ਵਿਸ਼ਿਆ ਦੀ ਪਿਆਸ (ਚਾਹ)॥ **ਨਿਵਾਰੀ**=ਦੂਰ ਕਰਕੇ ॥ **ਅਚਾਰ**=ਉਤਮ ਕੰਮ॥ **ਭਉਜਲੁ**=ਸੰਸਾਰ ਸਮੁੰਦਰ ਤੋਂ ॥

## ੩੭੮

॥ ੨੮ ॥ ਭਈ ਪਰਾਪਤਿ-**ਦੇਹੁਰੀਆ**=ਦੇਹੀ, ੨. ਮਿੱਟੀ ਦੀ ਢੇਰੀ ॥ **ਬਰੀਆ**=ਵਾਰੀ ਹੈ॥ **ਸਰੰਜਾਮਿ**=ਉੱਦਮ, ਆਹਰ ਵਿਚ ॥ **ਸੰਜਮੁ**=ਨੇਮ ॥ **ਨੀਚ ਕਰੰਮਾ**=ਨੀਚ ਕਰਮਾਂ ਵਾਲੇ ਹਾਂ ॥ **ਸਰਮਾ**=ਲੱਜਿਆ ॥ ੨੯॥ **ਵਿਕਰਾਲਾ**=ਭਿਆਨਕ ਤੋਂ ॥ **ਗੁਪਾਲਾ**=ਹੇ ਗੁਪਾਲ (ਵਾਹਿਗੁਰੂ) ॥ ੩੦॥ **ਤਾਪੁ**=ਰੋਗ॥ **ਖਾਇ**=ਨਾਮ ਰੂਪ ਜ਼ਹਿਰ ਖਾ ਕੇ ਝਖ ਮਾਰਕੇ॥ **ਪਾਲਾ**=ਠੰਡ ॥ **ਤਾਊ**=ਗਰਮੀ,ਤਪਤ॥ **ਡਾਕੀ ਕੋ ਚਿਤਿ**=ਮਾਇਆ ਡਾਇਨ ਦੀ ਨਜ਼ਰ ॥ ੩੧॥ **ਅਉਖਧੁ**=ਦਵਾਈ ॥ **ਵਿਸੂਰੇ**=ਝੋਰੇ ॥ ਬਾਛਤ ਨਾਹੀ ਸ-**ਬਾਂਛਤ**=ਮੰਗਦਾ (ਚਾਹੁੰਦਾ) ਨਹੀਂ ॥ **ਸੁ ਬੇਲਾ**=ਉਹ ਵੇਲਾ (ਮਰਨ) ਦਾ॥ ਦੇਹੀ ਦੀ ਦਸ਼ਾ ਦਸਦੇ ਹਨ:- **ਠੰਢੀ**=ਪਾਣੀ (ਵਿਚ ਮੁਰਦੇ ਨੂੰ ਰੋਹੜ ਦੇਣਾ)॥ **ਤਾਤੀ**=ਅੱਗ ਨਾਲ (ਸਾੜ ਦੇਣਾ)॥ **ਮਿਟੀ**=ਮਿਟੀ ਵਿਚ ਦੱਬ ਦੇਣਾ॥ **ਖਾਈ**=(ਗਿਦੜ ਕੁਤਿਆਂ ਆਦਿਕਾਂ ਨੇ) ਖਾਣਾ॥ **ਓਹ**=(ਪ੍ਰੰਤੂ ਉਹ) ਚੈਤੰਨ ਆਤਮਾ ॥ **ਬਾਲਾ**=ਬਾਲਕਾ ॥ **ਭਉ**=ਭੈ ਦਾਇਕ ਸੰਸਾਰ ਤੋਂ ॥ ੩੩ ॥ **ਕਿਲਵਿਖ**=ਪਾਪ ॥ **ਭੇਟੇ**=ਮਿਲੇ॥

## ੩੭੯

॥ ੩੪ ॥ **ਦੁਹੇਲੀ**=ਦੁਖੀ (ਨਹੀਂ ਹੁੰਦੀ ਬੁਧੀ, ਵ ਜੀਵ ਰੂਪ ਇਸਤ੍ਰੀ॥)

**ਸੁਹੇਲੀ**=ਸੁਖੀ ਹੈ ॥ **ਅਤੋਲੀ**=ਬੇਅੰਤ ਪ੍ਰਮਾਤਮਾਂ ਦੇ ॥ **ਅਮੋਲੀ**=ਅਮੋਲਕ ਮੁਲ ਰਹਿਤ ॥ ਕਾਮ ਕ੍ਰੋਧ ਮਾਇ:–**ਮਦ**=ਹੰਕਾਰ ॥ **ਮਤਸਰ**=ਈਰਖਾ ॥ **ਵਾਰੇ**=ਵਾੜ ਲੈ ਹਨ, ਵਸਾ ਲੈ ਹਨ ॥ **ਗ੍ਰਿਹ ਭੀਤਰਿ**=ਘਰ ਰੂਪੀ ਹਿਰਦੇ ਵਿਚ ॥ **ਚੂਕੇ**=ਦੂਰ ਹੋ ਗਏ ॥ **ਭਾਰੇ**=ਦੁਖ ॥ **ਰੇਨੁ**=ਚਰਨ ਧੂੜ ॥ **ਰਵਿਆ**=ਮਿਲਿਆ ਹੋਇਆ ਹੈ ॥ **ਸਮਾਰੇ**=ਸੰਭਾਲਦਾ ਹੈ ॥ ਤੂੰ ਬੇਅੰਤ ਅਵਿ:–**ਅਵਿਗਤ**=ਅਬਿਨਾਸੀ ॥ **ਮਝਾਰਿ**=ਹੁਕਮ ਵਿਚ ਹੈ ॥ **ਲੀਲਾ ਧਾਰਿ**=ਸੰਸਾਰ ਦੀ ਰਚਨਾ ਨੂੰ ਧਾਰਨ ਕਰਕੇ ॥ **ਜਨਨਿ ਜਠਰ**=ਮਾਤਾ ਦੇ ਪੇਟ ਦੀ॥ **ਅਗਨਾਰਿ**=ਅੱਗ ਅਤੇ ਜਲ ॥ **ਪਰ**=ਪਰਾਇਆ ॥ **ਦਾਰਾ**=ਇਸਤ੍ਰੀ॥ **ਨਿਵਾਰਿ**=ਦੂਰ ਕਰ ॥ **ਸੰਗਾਰਿ**=ਸੰਗੀ ਸਾਥੀ॥ **ਕਲੀ ਕਾਲ**=ਕਲਜੁਗ ॥ ਰਾਜ ਮਿਲਕ:–**ਮਿਲਕ**=ਜਗੀਰ ॥ **ਦਰਬੁ**=ਧਨ ॥ **ਹਸਤੀ**=ਹਾਥੀ ॥ **ਬੈਆਨੀ**=ਮੁਲ ਲਿਆਂਦੇ ॥

## ੩੯੦

**ਰਣ ਮਹਿ ਜਿਤੇ ਪਵਾੜੇ**=ਜੁੱਧਾਂ ਵਿਚ ਝਗੜਿਆਂ ਨੂੰ ਜਿੱਤ ਲਿਆ ॥ **ਏਵ**=ਏਸ ਤਰ੍ਹਾਂ ॥ **ਬਬਾੜੇ**=ਬੜਾਉਂਦਾ (ਬਕਵਾਸ ਕਰਦਾ) ਹੈ॥ **ਛਾਨੈ**=ਸਿਰ ਤੇ ਪਾ ਲੈਂਦਾ ਹੈ ॥ **ਨਿਸਤਾਰਾ**=ਪਾਰ ਉਤਾਰਾ ਹੈ ॥ ੩੮ ॥ **ਧੰਧ ਅੰਧ**=ਧੰਧਿਆ ਵਿਚ ਅੰਨ੍ਹੇ ਹੋ ਰਹੇ ਹਨ (ਇਹ ਜਗਤ ਦੇ ਜੀਵ) ॥ **ਪ੍ਰਿਅ ਪ੍ਰੀਤਿ ਪ੍ਰਾਨ**=ਪ੍ਰਾਨਾਂ ਤੋਂ ਪਿਆਰੀ ਜਾਣ ਕੇ ਪ੍ਰੀਤੀ ਕਰਦੇ ਹਨ ॥ **ਮੰਤੁ**=ਉਪਦੇਸ ॥ **ਰੰਗਿ**=ਪਰੇਮ ਵਿਚ ॥ ੩੯ ॥ **ਰਸਕਿ ਰਸਕਿ**=ਸਹਜੇ ਸਹਜੇ ਸ੍ਵਾਦ ਨਾਲ ॥ **ਮਸਲਤਿ**=ਬਹੁਤਿਆਂ ਦਾ ਸਲਾਹ ਮਸ਼ਵਰਾ ॥ **ਮਤਾ**=ਚਹੁੰ ਜਣਿਆਂ ਦੀ ਸਲਾਹ ॥ **ਅਘਾਇ**=ਰੱਜੇ ॥ **ਵਰਤਨਿ**=ਸਿਮਰਣ ॥ ੪੦ ॥ **ਪਚਾਵੈ**=ਸੜਦਾ ਹੈ ॥ **ਅਹਿਲਾ**=ਨਿਸਫਲ ॥

## ੩੯੧

**ਕਿਰਤੁ**=ਪਿਛਲੇ ਜਨਮ ਦਾ ਕਰਮ ॥ **ਬਪੁਰੇ**=ਵਿਚਾਰੇ ਦਾ ॥ **ਬਿਗੂਤਾ**=ਖਰਾਬ ਹੋਇਆ ॥ ਬਾਹਰੁ ਧੋਇ ਅੰਤ:–**ਮੁਸਿ ਮੁਸਿ**=ਬੁਸਕ ਬੁਸਕ, ਭੁਸਕ ਭੁਸਕ ਕੇ ॥ **ਹੋਰਾ**=ਹੋਰ ਹੀ ॥ **ਵਰਮੀ**=ਦੇਹੀ ਰੂਪ ਖੁੱਡ ॥ **ਸਾਪੁ**=ਹੰਕਾਰ, (ਆਪਾ) ਰੂਪੀ ਸੱਪ ॥ **ਡੋਰਾ**=ਬੋਲਾ (ਸਰਧਾ ਹੀਨ) ॥ **ਤਰਕਨਿ**=

ਹੁਜਤਾਂ, ਤਰਕਾਂ ਕੱਢਣ ਲੱਗਾ ॥ **ਤਤੁ ਜੋਗੁ**=ਤਤ ਵਿਚ ਜੁੜਨਾ ॥ **ਦਬੂਆ**= ਰੁਪਜਾ, ਸਿੱਕਾ ॥ **ਬੇਂਚਿ**=ਛਲ, ਠੱਗੀ ॥ **ਨਿੰਮੁਨਿਆਦਾ**=ਨਿ+ਮੁਨਿਆਦਾ= ਬੇ ਮੁਨਿਆਦਾ (ਜੀਵ) ਜੋ ਸਰੂਪ ਮੁਨਿਆਦ ਤੋਂ ਬੇ ਮੁਰਾਦ ਰਿਹਾ ॥ **ਬਿਨਸਿ**=ਨਾਸ ਹੋ ਗਿਆ ॥ ਉਦਮੁ ਕਰਤ ਹੋਵੈ.–**ਨਿਰਮਲੁ**=ਸੁੱਧ ॥ **ਆਪੁ ਨਿਵਾਰੈ**=ਹੰਕਾਰ ਨੂੰ ਦੂਰ ਕਰੇ ॥ **ਪੰਚ ਜਨਾ**=ਪੰਜ ਜਣੇ ਕਾਮ, ਕ੍ਰੋਧ ਆਦਿਕ ਨੂੰ ॥ **ਵਸਗਤਿ**=ਕਾਬੂ ਵਿਚ ॥ **ਪਖਾਵਜ**=ਤਬਲਾ ॥ **ਤਾਲ**=ਛੈਣੇ ॥ **ਅਨਹਦ**=ਇਕ ਰਸ ॥ **ਵਜਾਵੈ**= ਉਚਾਰਨ ਕਰੈ ॥ **ਸਖਨੀ**=ਖਾਲੀ ॥ **ਪਰਬੋਧੈ**=ਸਮਝਾਵੇ ॥ **ਰੀਝਾਵੈ**= ਪ੍ਰਸੰਨ ਕਰੈ ॥ **ਕਰ ਸੰਗਿ**=ਹਥਾਂ ਨਾਲ ॥ **ਪਖਾਰੈ**=ਧੋਵੇ ॥ **ਨਿਰਤਿ**= ਨਾਚ ਕਾਰੀ ॥ ਅਧਮ ਚੰਡਾਲੀ ਭਈ -ਗੁਰ ਕ੍ਰਿਰਪਾ ਤੇ ਅਕਲ ਚੰਗੀ ਹੋ ਗਈ ॥ **ਅਧਮ ਚੰਡਾਲੀ**=ਅਤਿ ਨੀਚ (ਤਮੋ ਗੁਣ ਰੂਪ) ਚੂਹੜੀ (ਬ੍ਰਿਤੀ) ॥ **ਸੂਦੀ ਤੇ ਸ੍ਰੇਸਟਾਈ ਰੇ**=ਸੂਦ੍ਰਨੀ (ਕੁਜਾਤ) ਤੋਂ ਉੱਤਮ ਜਾਤੀ ਵਾਲੀ ਸਤੋ ਗੁਣੀ ਹੋ ਗਈ ॥ **ਪਾਤਾਲੀ ਤੇ ਆਕਾਸੀ**=ਪਾਤਾਲ ਤੇ ਆਕਾਸ ਦੇ ਪਦਾਰਥ ॥ **ਲਹਬਰ**= ਅੱਗ ਦੀ ਲਾਟ, ਤ੍ਰਿਸ਼ਨਾ ॥ **ਬੂਝੀ**=ਬੁਝ ਗਈ ॥ **ਖਾਈ ਰੇ**=ਖਾਧੀ (ਤ੍ਰਿਪਤ ਹੋ ਗਈ) ਹੈ ॥ **ਬਿਲਾਈ**=ਬੁੱਧੀ ਰੂਪ ਬਿੱਲੀ ਨੂੰ ॥ **ਅਵਰ ਸਿਖਾਈ**=ਹੋਰ ਹੀ ਸਿਖਿਆ ਆਈ ਹੈ ॥ **ਮੂਸਾ**=ਪਦਾਰਥਾ ਰੂਪੀ ਚੂਹਾ ॥ **ਅਜ**=ਵਿਚਾਰ ਰੂਪੀ ਬਕਰੀ ॥ **ਕੇਹਰਿ**=ਹੰਕਾਰ ਰੂਪੀ ਸ਼ੇਰ ॥ **ਕੂਕਰ**=ਵਾਸ਼ਨਾ ਰੂਪੀ ਕੁਤੀਆਂ ॥ **ਤਿਨਹਿ**= ਤਿਸ ਹੰਕਾਰ ਰੂਪੀ ਸ਼ੇਰ ਨੂੰ ॥ **ਬੂਨੀਆ**=ਆਸਾ, ਤ੍ਰਿਸਨਾਂ ਦੀ ਥੰਮ੍ਹੀਆ ॥ **ਛਪਰਾ**=ਛੱਪਰ ਰੂਪੀ (ਸਰੀਰ) ॥ **ਨੀਘਰਿਆ**=(ਸਰੂਪ ਤੋਂ ਭੁਲਿਆ ਹੋਇਆ) ਬੇ-ਘਰੇ ਜੀਵਾਂ ਨੇ ॥ **ਜੜਾਵਾ**=ਸਾਧਨਾ ਰੂਪ ਸੁਭ ਗੁਣਾ ਦਾ ਜੜਾਉ ॥ **ਥੇਵਾ**= ਗਿਆਨ ਰੂਪ ਨਗ ॥ **ਦਾਦੀ**=ਫਰਿਆਦੀ ਹੋਕੇ ॥ **ਦਾਦਿ**=ਮੰਤਵ, ਇਨਸਾਫ ਨੂੰ ॥ **ਚੂਪੀ**=ਚੁਪ (ਸ਼ਾਤੀ) ਧਾਰਕੇ ॥ **ਨਿਰਨਉ**=ਪ੍ਰਮਾਤਮਾਂ ਦਾ ਨਿਆਂ ॥ **ਮਾਲਿ**= ਮਾਲ ਧਨ ਵਿਚ ॥ **ਦੁਲੀਚੇ**=ਗਲੀਚੇ ਉਤੇ ॥ **ਬੈਠੀਲੇ**=ਬੈਠੀ ਹੋਈ ਸੀ ॥ **ਮਿਰਤਕੁ**=(ਪ੍ਰਮੇਸਰ ਵਲੋਂ) ਮੋਈ ਹੋਈ ਬੁੱਧੀ ॥

## ੩੯੨

**ਨੈਨ ਦਿਖਾਲਨੁ ਧਾਇਆ ਰੇ**=ਅੱਖਾਂ ਦਾ ਵੇਖਣਾ ਮਿਟ ਗਿਆ ਹੈ, ਅਰਥਾਤ ਸੰਸਾਰ ਮਿਥਿਆ ਪ੍ਰਤੀਤ ਹੋ ਗਿਆ ਹੈ ॥ **ਛਾਨਾ ਰੇ**=ਛੁਪਿਆ(ਨਹੀਂ ਰਹਿੰਦਾ)॥ **ਅਮਿਉ**=ਅੰਮ੍ਰਿਤ ॥ **ਬਿਗਸਾਨਾ ਰੇ**=ਅਨੰਦ ਹੋਏ ਹਾਂ ॥ ਬੰਧਨ ਕਾਟਿ— **ਬਿਰਦੁ**=ਧਰਮ; ਸੁਭਾਵ ॥ **ਸਮਾਰਿਆ**=ਸੰਭਾਲਿਆ ਹੈ ॥ **ਬਾਰਿਕ**= ਬੱਚਾ ॥ **ਭਵਜਲ**=ਸੰਸਾਰ ਸਮੁੰਦਰ ॥ **ਨਿਹਾਲਿ**=ਵਰਸੋਕੇ ॥ **ਹਲਤਿ ਪਲਤਿ**=ਲੋਕ ਪ੍ਰਲੋਕ ਵਿਚ ॥ **ਗਿਰਾਸ**=ਗਰਾਹੀ (ਪੌਣ ਲੱਗਿਆਂ) ॥ **ਨੀਤ ਨੀਤ**=ਸਦਾ ਹੀ ॥ **ਛਿਜੈ**=ਨਸਟ ॥ **ਗਾਠੈ**=ਬੁੱਧੀ ਰੂਪ ਗੰਢ ਵਿਚ ਹੈ ॥ **ਹੀਤ**=ਪਿਆਰਾ ॥੪੫॥ **ਬਿਖੁ**=ਵਿਸੇ ਜ਼ਹਿਰ ਰੂਪ ॥ ਅੰਮ੍ਰਿਤ ਨਾਮੁ ਤੁਮਾਰਾ:— **ਜਨਹਿ**=ਦਾਸਾਂ ਨੇ ॥ **ਚੂਕੇ**=ਮਿਟ ਗਏ ਹਨ ॥ **ਦੂਰਤੁ**=ਪਾਪ ॥ **ਭਰਮੁ ਬੀਓ**=ਦ੍ਵੈਤ ਭਾਵ ਦਾ ਭਰਮ ॥ **ਪੇਖਤ**=ਵੇਖ ਕੇ ॥ **ਗਹੇ**=ਪਕੜੇ ॥ **ਖੀਓ**= ਨਾਸ ॥ **ਨਿਧਾਨ**=ਘਰ, ਖਜ਼ਾਨਾ ॥ **ਗੀਓ**=ਚਲਾ ਗਿਆ ॥

## ੩੯੩

**ਹੀਓ**=ਹਿਰਦੇ ਵਿਚ ॥੪੭॥ **ਆਗੈ**=ਆਦ ਰੂਪ ਪ੍ਰਮਾਤਮਾਂ ਤੋਂ ॥ **ਪਰ ਹਰਿਆ**=ਦੂਰ ਕਰ ਦਿਤੇ ॥ **ਅੰਧ ਕੂਪ**=ਅੰਨ੍ਹੇ ਖੂਹ ਸੰਸਾਰ ਵਿਚੋਂ ॥ **ਸੁਹੇਲਾ**=ਸੋਭਨੀਕ, ਸੁਖੀ ਹੋ ਗਿਆ ॥ ਤੂੰ ਵਿਸਰਹਿ ਤਾਂ:— **ਲਾਗੂ**=ਦੁਸਮਨ ॥ **ਸੇਵਾ**=ਸਭ ਕੋਈ ਸੇਵਾ ਕਰਦਾ ਹੈ ॥ **ਅਭੇਵਾ**=ਭੇਦ ਰਹਿਤ ॥ **ਆਧਾਰਾ**= ਆਸਰਾ ॥ **ਬਿਪੁ**=ਬਿਪਤਾ ॥ **ਭਾਖੈ**=ਖਾਂਦੀ ॥ **ਦਾਨਾ**=ਜਾਨਣ ਵਾਲਾ ॥ **ਪਿੰਡੁ**=ਸਰੀਰ ॥ ਕਰਿ ਕ੍ਰਿਪਾ ਪ੍ਰਭ:— **ਕਿਵਾਰ**=ਅਗਿਆਨ (ਪੰਜ ਕੋਸਾਂ) ਦੇ ਤਖਤੇ ॥ **ਪੁਨਰਪਿ**=ਫੇਰ, ਦੂਸਰੀ ਵੇਰ ॥ **ਹਰਉ ਰੇ**=ਦੂਰ ਕਰਾਂ ॥ **ਉਦਿਆਨ**= ਉਜਾੜ; ਸੰਸਾਰ ॥ **ਪਾਵਕ ਸਾਗਰ**=ਅਗ ਦਾ ਸਮੁੰਦਰ ॥ **ਭਏ**=ਪੈਦਾ ਹੋਏ ਹਾਂ ॥ **ਹਰਖ**=ਖੁਸੀ ॥ **ਬਸਨਾ**=ਰਹਿਣਾ ਹੋਇਆ ਹੈ ॥ **ਭੇਟਿ**= ਮਿਲਕੇ ॥ **ਕੋਮਲ**=ਇਸਤ੍ਰੀ ਪੁਤ੍ਰ ਆਦਿਕ ਦੇ ਮੋਹ ਦੇ ਨਰਮ ਬੰਧਨਾਂ ਨੇ ॥ ਮੋਹ ਮਲਨ ਨੀਦ— **ਮਲਨ**=ਮੈਲ ਰੂਪ ਮੋਹ ਦੀ ਨੀਂਦ ॥ **ਅਨੁਗ੍ਰਹੁ**=ਕ੍ਰਿਪਾ ॥ **ਮਹਾ ਮੋਹਨੀ**=

ਬਹੁਤ ਕਰ ਕੇ ਮੋਹ ਲੈਣ ਵਾਲੀ ਮਾਇਆ ॥ **ਵਿਆਪੈ**=ਲਗਦੀ, ਵਾਪਰਦੀ ॥

## ੩੯੪

**ਗਾਖਰੋ**=ਕਰੜਾ, ਔਖਾ ਕਰਨ ਵਾਲਾ ॥ **ਸੰਜਮਿ**=ਢੰਗ ਨਾਲ ॥ **ਸੁਰਿ**=ਦੇਵਤੇ ॥ **ਅਸੁਰ**=ਦੈਤ ॥ **ਤ੍ਰੈ ਗੁਨੀਆ**=ਤਿੰਨ ਗੁਣੀ ਜੀਵ ॥ **ਦਾਵਾ ਅਗਨਿ**=ਮਾਇਆ ਰੂਪ ਜੰਗਲ ਦੀ ਅਗਨੀ ਨੇ॥ **ਤ੍ਰਿਣ**=ਤੀਲੇ, ਜੀਵ ॥ **ਹਰਿਆ**=ਸੱਤਾ ਵਾਲਾ, ਸਤਿਸੰਗੀ ॥ **ਬੂਟੁ**=ਬੂਟਾ, ਜੀਵ ॥ **ਕਾਜਰ ਕੋਠ**= ਕੱਜਲ ਦੀ ਕੋਠੀ ਮਾਇਕ (ਸੰਸਾਰ) ਵਿਚ ॥ **ਭਈ ਨ ਕਾਰੀ**=ਕਾਲੀ ਨਹੀ ਹੋਈ ਪਾਪਾਂ ਕਰ ਕੇ ॥ **ਬਰਨੁ**=ਰੰਗੁ ॥ **ਅਵਲੋਕਨ**=ਕ੍ਰਿਪਾ ਭਰੀ ਨਜ਼ਰ ਕਰਕੇ ਵੇਖਿਆ ॥ ੫੧ ॥ **ਲਾਲ**=ਪ੍ਰੇਮ ਦਾ ॥ **ਸੁਰਿਜਨ**=ਅਕਾਲ ਪੁਰਖ ਨੂੰ ॥ **ਕਵਨੁ**=ਕਿਸ ਤਰ੍ਹਾਂ ॥ **ਲਾਲਿ**=ਪ੍ਰੀਤੀ (ਭਗਤੀ) ॥ **ਗੁਲਾਲੀ**=ਗੂੜ੍ਹੇ ਲਾਲ ਰੰਗ; ਗਿਆਨ ਵਾਲੀ ॥ **ਲਾਲਨੁ**=ਪਿਆਰਾ ॥ **ਸੁਰਿ ਗਿਆਨਿ**=ਦਿੱਬ (ਉਚੇ) ਗਿਆਨ ਵਾਲੀ ਹੈ ॥ **ਘਾਲ**=ਸੇਵਾ, ਮਿਹਨਤ ॥ ਦੂਖੁ ਘਨੋ ਜਬ:-**ਮਸਲਤਿ**=ਸਲਾਹ ॥ **ਹਦੂਰਿ**= ਹਜ਼ੂਰੀ ਵਿਚ ॥ **ਚੁਕਾ**=ਰਹਿ ਚੁਕਾ (ਮਿਟ ਗਿਆ) ਹੈ ॥ **ਨਿਹੋਰਾ**=ਕੁਸ਼ਾਮਤ, ਮੁਥਾਜੀ ॥ **ਸਹੇਲੀ**=ਪਿਆਰੀ ॥ **ਮੇਰੀ**=ਮੇਲੀ ਹਾਂ ॥ **ਧਰੀ**=ਰਖਣੀ ਕੀਤੀ ॥ **ਕਾਣਿ ਕਢਨ**=ਹੋਰਨਾਂ ਲੋਕਾਂ ਦੀ ਕੁਸ਼ਾਮਤ ਕਰਨ ਤੋਂ ॥ **ਛੂਟਿ ਪਰੀ**=ਛੁਟ ਗਈ ਹਾ ॥ **ਮੰਦਰਿ**=ਘਰ (ਸਰੀਰ) ਵਿਚ ॥ **ਉਜਾਰਾ**=ਪ੍ਰਕਾਸ਼ ਹੋਇਆ ਹੈ ॥ **ਬਿਨੋਦੀ**= ਬਿਲਾਸ ਕਰਨ ਵਾਲਾ ॥ ਸਾਚਿ ਨਾਮਿ ਮੇਰਾ:-**ਠਾਠਾ ਬਾਗਾ**=ਪੋਚਾ ਪੋਚੀ, ਉਤੋਂ ਉਤੋਂ ਗੱਲ ਬਾਤ ਹੈ ॥ **ਸੂਤੁ**=ਸੂਤ ਵਾਂਗੂੰ ॥ **ਸਗਲ ਸਿਉ ਮਉਲਾ**=ਸਾਰਿਆਂ ਨਾਲ ਮਿਲਿਆ ਹੋਇਆ ਹਾਂ ॥ **ਅਲਿਪਤੁ**=ਨਿਰਲੇਪ ॥ **ਕਉਲਾ**=ਕਵਲ ਹੈ ॥ **ਦੀਸਿ ਆਵਤ**=ਦਿਖਾਈ ਦੇਂਦਾ ਹੈ ॥ **ਭੀਹਾਲਾ**=ਭਯਾਨਕ ॥ **ਰਾਲਾ**= (ਚਰਨ) ਧੂੜ ਹੈ ॥

## ੩੯੫

ਪਾਵਤੁ ਰਲੀਆ ਜੋ.-**ਪਾਵਤੁ ਰਲੀਆ**=ਖੁਸ਼ੀਆਂ ਪਾਉਂਦਾ ਹੈ ॥ **ਜੋਬਨਿ ਬਲੀਆ**=ਜਦ ਤਕ ਜਵਾਨੀ ਦਾ ਜ਼ੋਰ ਹੈ ॥ **ਕਾਨ**=ਕੰਨਾਂ ਵਿਚ ॥

**ਕੁੰਡਲੀਆ**=ਵਾਲੇ ਹਨ ॥ **ਓਢਲੀਆ**=ਪਹਿਨੇ ਹੋਏ ਹਨ ॥ **ਮਨਿ ਗਰਬਲੀਆ**=ਮਨ ਵਿਚ ਹੰਕਾਰ ਕਰਦਾ ਹੈ ॥ **ਤਲੈ ਕੁੰਚਰੀਆ**=(ਚੜ੍ਹਨ ਵਾਸਤੇ) ਹੇਠਾਂ ਹਾਥੀ ਹੈ॥ **ਕਨਿਕ**=ਸੋਨੇ ਦਾ॥ **ਛਤਰੀਆ**=(ਸਿਰ ਤੇ)ਛੱਤਰ ਹੈ॥ **ਧਰਨਿ**=ਧਰਤੀ ਵਿਚ ॥ **ਗਡਲੀਆ**=ਗੱਡਿਆ ਜਾਂਦਾ ਹੈ॥ **ਫਿਕਰੀਆ**=ਫਿਕੇ ਹਨ॥ **ਬਿਖਲੀਆ**=ਬਿਖ ਰੂਪ ਹਨ॥ **ਦਇਅਲੀਆ**=ਦਇਆਲੂ ਹੈ॥ ਏਕ ਬਗੀਚਾ ਪੇਡ:-**ਬਗੀਚਾ**=ਸੰਸਾਰ ਰੂਪ ਬਾਗ ਵਿਚ ॥ **ਪੇਡ**=ਬ੍ਰਿਛ=ਮਨੁਖ, ਪਸ਼ੂ ਆਦਿਕ॥ **ਘਨ ਕਰਿਆ**=ਬਹੁਤ ਕੀਤੇ ਹਨ ॥ **ਪਦੁ ਨਿਰਬਾਨੀ**=ਮੋਖ ਪਦਵੀ, ਮੁਕਤ ॥**ਬਿਖੂਆ**=ਵਿਹੁ॥ **ਕੂੰਟਾ**=ਕੂੰਡ (ਖੋਟੇ) ਅਥਵਾ ਕਾਮ ਆਦਿਕ॥ **ਅੰਮ੍ਰਿਤੁ**=ਸਤਿਸੰਗ, ਅੰਤਹ ਕਰਨ ॥ **ਸਿੰਚਨਹਾਰੇ**=ਪਾਣੀ ਦੇਣ ਵਾਲਾ ਪਾਲਣਹਾਰਾ ॥ **ਪਾਤ**=ਪਤੇ ਪਤੇ ਦੀ॥ **ਖਬਰਿ ਕਰਤ ਹੈ**=ਸਾਰ ਲੈਂਦਾ ਹੈ ॥ **ਸਗਲ**=ਸਾਰੇ॥ **ਬਨਸਪਤਿ**=ਬੂਟਿਆ ਬ੍ਰਿਛਾਂ ਰੂਪ॥ **ਆਨਿ ਜੜਾਈ**=ਲਿਆ ਕੇ ਸਾਧ ਸੰਗਤ ਰੂਪ ਬਾਗ ਵਿਚ ਲਾ ਦਿਤਾ ਹੈ॥ **ਨਿਫਲ**=ਬਿਨਾਂ ਫਲ ਤੋਂ, ਚੇਤਨ ਸਤਾ ਰਹਿਤ ॥ **ਓਲੈ**=ਆਸਰੇ ॥ **ਮਹਾਂ ਨਿਰਬਾਣੈ**=ਵੱਡਾ ਤਿਆਗੀ॥ **ਭਨਿਤ**=ਕਹਿੰਦਾ ਹੈ॥ ਪ੭॥ **ਚਿੰਤ**=ਚਿੰਤਾ ਵਧਦੀ ਹੈ॥ **ਉਦਾਸ ਹੰਕਾਰ**=ਉਦਾਸੀ ਬਣੀਏ ਤਾਂ ਹੰਕਾਰ ਵਧ ਜਾਂਦਾ ਹੈ॥ **ਜੰਜਾਰ**=ਬੰਧਨ ਪੈਂਦੇ ਹਨ॥

## ੩੯੬

॥ ਪ੮ ॥ **ਦੁਖ ਡੇਰਾ**=ਦੁਖਾਂ ਦਾ ਅਸਥਾਨ,–ਭਾਵ ਦੁਖਾਂ ਦਾ ਮੂਲ ਕਾਰਨ ਅਗਿਆਨ ॥ **ਭਨਤਿ**=ਉਚਾਰਦੇ ਹਨ ॥ ਪ੯ ॥ **ਪਠਾਵਹੁ**=ਭੇਜੋ॥ **ਚੇਰੇ**=ਚੇਲੇ; ਦਾਸ ਹਾਂ ॥ **ਤ੍ਰਿਪਤਿ ਅਘਾਈ**=ਚੰਗੀ ਤਰ੍ਹਾਂ ਰੱਜੀ ॥ **ਵਲਾਂਈ**=(ਉਮਰ) ਬਤੀਤ ਕਰਾਂ॥ **ਲਵੈ**=ਬਰਾਬਰ ॥ **ਗਤਿ**=ਮੁਕਤੀ ॥ ੬੦॥ **ਮਾਰਗਿ**=ਰਸਤੇ ਵਿਚ॥ **ਕਾਰਜਿ ਕਾਮਿ**=ਕੰਮ ਕਾਰ ਕਰਦਿਆਂ ਵਿਚ॥ **ਬਾਟ**=ਰਾਹ ਵਿਚ॥ **ਘਾਟ**=ਨਦੀਆਂ ਦੇ ਪੱਤਣ ਆਦਿਕਾਂ ਵਿਚ॥ **ਵਾਟ**=ਰਸਤੇ ॥ **ਪਾਈ**=ਪੈਰੀਂ ॥ ੬੧॥ **ਚੀਨ੍ਹਾ**=ਜਾਣਿਆ ਹੈ॥ ੬੨ ॥ **ਚਹੁ ਕੁੰਟ**=ਚਾਰੇ ਪਾਸੀਂ ॥ **ਮਾਨੈ**=ਮੰਨਿਆਂ ਜਾਂਦਾ ਹੈ॥ **ਪ੍ਰਸਾਦਿ**=ਕ੍ਰਿਪਾ ਤੇ॥ **ਮੀਠੇ**=ਪਿਆਰੇ॥ **ਏਕੋ ਏਕੀ**=

ਕੇਵਲ ਇਕੋ ਹੀ (ਵਾਹਿਗੁਰੂ) ਨੂੰ ॥ **ਨਿਹਾਰਉ**=ਵੇਖਾਂ ॥

## ੩੯੭

**ਸਮਾਰਉ**=ਸੰਭਾਲਾ, ਯਾਦ ਕਰਾਂ ॥ **ਸੂਤਿ**=ਸੱਤਾ ਰੂਪ ਧਾਗੇ ਵਿਚ ॥ **ਰਵਿਆ**=ਵਸਿਆ॥ **ਓਪਤਿ**=ਉਤਪਤੀ॥ **ਅਲੇਪਾ**=ਵਖਰਾ।**ਰਹੇ**=ਮੁਕ ਗਏ॥ **ਭਵਾਰੇ**=ਭਰਮਨ, ਗੇੜ ੮੪ ਲੱਖ ਜੂਨ ਦੇ ॥ **ਕਿਲ ਬਿਖ**=ਪਾਪ ॥ **ਭੇਟੇ**=ਮਿਲਦੇ ॥ ੬੫ ॥ **ਤਿਆਸ**=ਪਿਆਸ, (ਪਦਾਰਥਾਂ ਦੀ) ਤ੍ਰਿਸ਼ਨਾ ॥ **ਅਘ**=ਪਾਪ ॥ **ਢੀਠਾ**=ਅੜਬ ਪੁਣਾ ॥ **ਗਹੇ**=ਫੜੇ ॥ **ਕੋਟਿ**=ਕ੍ਰੋੜਾਂ ॥ **ਮਇਆ**=ਦਇਆ ॥ **ਸਮਾਰੇ**=ਯਾਦ ਕਰੇ ॥ ਆਪੇ ਪੇਡੁ:-**ਪੇਡੁ**=ਬ੍ਰਿਛ (ਮੂਲ ਹੈ ਮਾਇਆ ਸਬਲ ਹੋ ਕੇ)॥ **ਸਾਖ**=ਸ੍ਰਿਸਟੀ ਰੂਪ ॥ **ਬਿਸਥਾਰੀ**=ਫੈਲਾਈਆਂ ਹਨ ॥ **ਖੇਤੀ**=ਸ੍ਰਿਸ਼ਟੀ ॥ **ਸੂਰ**=ਗੁਰੂ ਰੂਪ ਸੂਰਜ ਦੀ ॥ **ਸਰਗੁਣ**=ਅਸਥੂਲ ਸਰੂਪ ॥ **ਨਿਰਗੁਣ**=ਸੂਖਮ ਸਰੂਪ ॥ **ਕੀਨੋ ਏਕੈ ਠਾਉ**=ਇਕ ਹੀ ਥਾਂ ਰਹਿਣਾ ਕੀਤਾ ਹੈ (ਪ੍ਰਮਾਤਮਾ ਨੇ) ॥ **ਅਲੋਇਆ**=ਵੇਖਿਆ ਹੈ ॥ ੬੮ ॥ **ਉਕਤਿ**=ਬੁੱਧੀ ਦੀ ॥

## ੩੯੮

**ਅਵੀਚਾਰੀ**=ਬਿਨਾ ਵਿਚਾਰ ਤੋਂ, ਅਗਿਆਨੀ ॥ **ਬਿਨਵਤਿ**=ਬੇਨਤੀ ਕਰਦਾ ਹੈ ॥ ੬੯ ॥ **ਜਪਨੀ**=ਮਾਲਾ ॥ **ਉਰ**=ਦਿਲ ਦੇ ॥ **ਨਿਵਾਰੈ**=ਕੱਟੇ ॥੭੦॥ **ਲੇਪੁ**=ਧੱਬਾ (ਨਹੀਂ ਲੱਗਦਾ) ॥ **ਜੁਗਤਾ**=ਰੀਤੀ, ਰਹਿਣੀ ॥ **ਨਿਧਾਨੁ**=ਖ਼ਜ਼ਾਨਾ ॥ **ਬਿਨਸਾਇਆ**=ਨਾਸ ਕਰ ਦਿਤਾ ਹੈ ॥ ਕਾਮਿ ਕ੍ਰੋਧਿ ਅਹੰਕਾਰਿ:-**ਵਿਗੂਤੇ**=ਖਰਾਬ ਹੋਏ । **ਮਦ**=ਹੰਕਾਰ ਵਿਚ ॥ **ਮਾਤੇ**=ਮਸਤੇ ਹੋਏ॥ **ਅੰਧ ਕੂਪ**=ਅੰਨ੍ਹਾਂ ਖੂਹ ਹੈ ਇਹ ਪ੍ਰਪੰਚ ॥ **ਗ੍ਰਿਹ**=ਘਰ ॥ **ਨੇਰਾ**=ਨੇੜੇ ॥

## ੩੯੯

**ਗਤਿ**=ਮੁਕਤੀ ॥ ੭੩ ॥ **ਤਰੰਗੁ**=ਲਹਿਰਾਂ, ਪਾਣੀ ॥ **ਮੀਨ**=ਮੱਛੀ ॥ **ਗਹੀ**=ਫੜੀ ਹੈ ॥ **ਗਹੇਰਾ**=ਸਮੁੰਦਰ ॥ **ਪੇਖਿ**=ਵੇਖ ਕੇ ॥ **ਬਿਗਸੈ**=ਪ੍ਰਸੰਨ ਹੁੰਦਾ ਹੈ ॥ **ਕਉਲਾਰੁ**=ਹਿਰਦੇ ਰੂਪ ਕਵਲ ਫੁਲ ॥ **ਗੁਣ ਤਾਸਿ**=ਗੁਣਾ ਦਾ ਭੰਡਾਰ ॥ ਰੋਵਨ ਹਾਰੈ ਝੂਠੁ:-**ਹਾਰੈ**=ਵਾਲੇ ਨੇ ॥ **ਕਮਾਨਾ**=ਕਮਾਇਆ ਹੈ ॥

**ਬੇਗਾਨਾ**=ਬੇ ਗਿਆਤ ਹੋ ਕੇ, ਮੂਰਖ ॥ **ਕਾਕੈ**=ਕਿਸੇ ਦੇ ॥ **ਪਾਵਨੁ**=ਪੈਂਦਾ ਹੈ ॥ **ਬਿਰਧਾਨਾ**=ਬੁੱਢਾ ਹੋ ਗਿਆ ਹੈ ॥ **ਪਹੁਚਿ ਨ ਮੂਕਾ**=ਆਪਣੇ ਦੁਨਿਆਵੀ ਮਨੋਰਥਾਂ ਨੂੰ ਪਹੁੰਚ ਨ ਸਕਿਆ (ਤਾਂ ਮੌਤ ਨੇ ਆ ਫੜਿਆ ਤੇ ਪਛਤਾਇਆ) ॥ ਸੋਇ ਰਹੀ ਪ੍ਰਭ:- **ਅਉਤਾਰਾ**=ਉਤਰਦਾ-ਪੈਂਦਾ ਹੈ ॥ **ਭੋਰੁ**=ਸਵੇਰ, ਮੌਤ ਦਾ ਸਮਾਂ ॥ **ਮਿਲਬੇ**= ਮਿਲਣ ਦੀ ॥ **ਲਾਲਸਾ**=ਇੱਛਾ ਹੈ ॥ **ਕਰ ਮਹਿ**=ਪੁੰਨਾਂ ਰੂਪ ਹੱਥਾਂ ਵਿਚ ॥ **ਅੰਮ੍ਰਿਤੁ**=ਮਨੁੱਖਾ ਜਨਮ ॥ **ਆਨਿ ਨਿਸਾਰਿਓ**=ਆਣ ਕੇ ਪਾਇਆ ਪ੍ਰਾਪਤ ਹੋਇਆ ॥ **ਖਿਸਰਿ ਗਇਓ**=ਖਿਸਕ (ਨਿਸਫਲ) ਗਿਆ ॥ **ਭੂਮਿ**=ਜ਼ਮੀਨ ਤੇ ਭਾਵ ਵਿਸਿਆਂ (ਖੋਟੇ ਕਰਮਾਂ) ਵਿਚ ਲਗ ਕੇ ਮਨੁੱਖਾ ਜਨਮ ਬੇਅਰਥ ਗਵਾ ਦਿੱਤਾ ॥ **ਸਾਦਿ**= ਸਵਾਦ। **ਲਾਦੀ**=ਲੱਦੀ ਹੋਈ ਹੈ (ਸ੍ਰਿਸਟੀ), ਲਾਦੂ ਹੋ ਰਿਹਾ ਹੈ ॥ ੧੬ ॥ **ਕੰਕਰ**= ਦੂਤ ॥ **ਖਇਆ**=ਨਾਸ ਹੋ ਗਿਆ ॥ **ਦੇਵਹਿ**=(ਜਮਦੂਤ) ਦੁਖ ਦੇਂਦੇ ਹਨ ॥ **ਅਵਰਾ**=ਹੋਰਨਾਂ ਨੂੰ ॥ **ਬੈਰਾਗੀ**=ਵੈਰਾਗ ਵਾਨ ਪ੍ਰੇਮੀ ॥ ੧੧ ॥ **ਭੇਟਿਆ**= ਿਆ ਹੈ ॥ **ਧਨੀ**=ਸੁਆਮੀ ॥ **ਜੰਜਾਲ**=ਬੰਧਨ । **ਬਿਕਰਾਲ**=ਭਯਾਨਕ ਸ਼ਨਾ) ॥ **ਭਾਲ**=ਢੂੰਡ ਪ੍ਰਾਪਤੀ ਦੀ ॥

## ੩੯੦

ਠਾਕੁਰ ਸਿਉ ਜਾ:-**ਅਘਾਈ**=ਰੱਜ ਕਰਕੇ ॥ **ਥੋਰਾ**=ਘਾਟਾ ॥ **ਲਿਛਤ**=ਅਨਦ ਕਰਨ ॥ **ਕੇਤ ਚਲਾਈ**=ਕੀ ਗਲ ਚੱਲ ਸਕਦੀ ਹੈ ॥ **ਦਸ ਸਟ**=ਅਠਾਰਾਂ ॥ **ਸਿਧਾਈ**=ਸਿੱਧੀਆਂ (ਕਰਾਮਾਤਾਂ ਸਕਤੀਆਂ) ॥ **ਪਲਕ ਸਟਿ**=ਅੱਖ (ਪਲ) ਭਰ ਲਈ ॥ **ਪਾਈ**=ਪੈਰੀਂ ॥ **ਕਾਮੀ**=ਕਮੀ; ਘਾਟਾ ॥ ॥ **ਗਹੀ**=ਫੜੀ ॥ **ਦਿਲਾਸਾ**=ਧੀਰਜ ਵਾਨ ॥ ਅਨਦਿਨੁ ਮੂਸਾ: **ਅਨਦਿਨੁ**= ਤ ਦਿਨ, ਨਿੱਤ ॥ **ਮੂਸਾ**=ਕਾਲ ਰੂਪੀ ਚੂਹਾ ॥ **ਲਾਜੁ**=ਉਮਰ ਦੀ ਰੱਸੀ ॥ **ਗਿਰਤ**= ਗ ਕੇ ॥ **ਕੂਪ**=ਖੂਹ ॥ **ਮਿਠਾਈ**=ਵਿਸੇ ਵਿਕਾਰਾਂ ਰੂਪੀ ਮਠਿਆਈ ॥ **ਰੈਨਿ**= ਮਰ ਰੂਪੀ ਰਾਤ ॥ **ਸਾਰਿੰਗਪਾਨੀ**=ਵਾਹਿਗੁਰੂ ॥ **ਦ੍ਰੂਮ**=ਬ੍ਰਿਛ ॥ **ਗ੍ਰਿਹੁ ਬਾਂਧਿਆ**=ਘਰ ਬਣਾਇਆ ਹੈ ॥ **ਕਾਲ ਕੈ ਫਾਂਸਿ**= ਕਾਲ ਦੀ ਫ਼ਾਹੀ ਵਿਚ ਪਿਆ ਇਆ ਹੈ ॥ **ਸਕਤ**=ਸ਼ਕਤੀ (ਮਾਯਾ) ਨੇ ॥ **ਸਰੁ**=ਤੀਰ ॥ **ਸਾਂਦਿਆ**=ਕੱਸਿਆ

ਹੋਇਆ ਹੈ ॥ **ਬਾਲੂ** = ਰੇਤਲਾ, ਪੰਜਾਂ ਤੱਤਾਂ ਦਾ ॥ **ਕਨਾਰਾ** = ਕੰਢਾ ਹੈ (ਮਨੁਖਾ ਦੇਹੀ) **ਤਰੰਗ ਮੁਖਿ ਆਇਆ** = ਮੌਤ ਰੂਪੀ ਹੜ ਦੀਆਂ ਲਹਿਰਾ ਅੱਗੇ ਆਇਆ ਹੋਇਆ ਹੈ ॥ **ਸੋ ਥਾਨੁ** = ਉਹ ਥਾਂ (ਰੇਤਲਾ ਕੰਢਾ) ਅਰਥਾਤ ਸਰੀਰ ॥ **ਨਿਹਚਲੁ ਕਰਿ ਪਾਇਆ** = ਅਸਥਿਰ ਜਾਣਕੇ ਪਾਇਆ (ਗ੍ਰਹਣ ਕੀਤਾ) ਹੋਇਆ ਹੈ ॥ ਉਨਕੈ ਸੰਗਿ ਤੂੰ:- ਦੇਹੀ ਨੂੰ ਸਨਮੁਖ ਕਰਕੇ ਆਤਮਾਂ ਦੇ ਗੁਣ ਵਰਣਨ ਕਰਦੇ ਹਨ ॥ **ਉਨ੍ਹ** = ਜੀਵ (ਚੈਤੰਨ ਸੱਤਾ) ਹੋਣ ਕਰਕੇ ॥ **ਕੇਲ** = ਖੇਡਾ ॥ **ਹਮ ਤੁਮ ਸੰਗਿ ਮੇਲ** = ਮੇਰਾ ਤੇਰੇ ਨਾਲ ਮੇਲ ਹੈ **ਲੋਰੈ** = ਚਾਹੁੰਦਾ ਹੈ ॥ **ਜੋਰੈ** = ਲਾਉਂਦਾ ॥ **ਤੇ** = ਉਹ ਚੇਤਨ ਸਤਾ ॥ **ਬੈਰਾਗੀ** = ਵੈਰਾਗਵਾਨ (ਨਿਰਲੇਪ) ਹੋ ਕੇ ਦੇਹੀ ਨੂੰ ਛਡ ਕੇ ॥ **ਸਮਾਏ** = ਕਿਥੇ ਜਾ ਸਮਾਏ ਹਨ **ਦੁਹੇਰੀ** = (ਹੇ ਦੇਹੀ ਤੂੰ) ਔਖੀ ਹੁੰਦੀ ਹੈ ॥ **ਗ੍ਰਿਹਿ ਮਹਿ** = ਘਰ (ਸੰਸਾਰ) ਵਿਚ **ਮਾਹਰਿ** = ਪ੍ਰਧਾਨ ਹੈ ॥ **ਪਪੋਲਿ** = ਪਲੋਸ ਕੇ, ਖੁਲਾ ਪਿਆ ਕੇ ॥ **ਛੁਟਕੀ** = ਛੁਟ ਹੋ ਕੇ ॥ **ਰੋਲਿ** = ਰੁਲ ਗਈ ਹੈਂ ॥ **ਮਹਤੁ** = ਵਡਿਆਈ ਹੈ ॥ **ਥਾਟੀ** = ਬਣੀ ਹੋਈ ਸੀ

## ੩੯੧

ਨ ਉਹ ਮਰਤਾ.- ਜੀਵ ਅਤੇ ਬ੍ਰਹਮ ਦੀ ਅਭੇਦਤਾ ਦਸਦੇ ਹਨ - **ਓਹੁ** = ਅਕਾਲ ਪੁਰਖ ॥ **ਕੜਿਆ** = ਝੁਰੇ ਹਾਂ ॥ **ਜੀਅਉ** = ਜੀਵਨ ॥ **ਜੀਉ ਦੇਨਹਾਰ** = ਚੈਤੰਨ ਸੱਤਾ ਦੇਣ ਵਾਲਾ ॥ **ਧਾਧੇ** = ਧੰਧਾ ਹੈ ॥ **ਸਦ ਕੇਲਾ** = ਸਦ ਅਨੰਦ ਹਾਂ ॥ **ਲੇਪੁ** = ਕਲੰਕ, ਦੋਸ ॥ **ਪੋਚਾ** = ਘਾਟਾ, ਕਮੀ ॥ **ਜਚਨਾ** = ਜਾ (ਹਾੜੇ) ਹੋਏ ਸੁੱਧ ਹਾਂ ॥ **ਭ੍ਰਮ ਭੰਗਾ** = ਵਿਘਨ ਪੌਣ ਵਾਲੇ ਭਰਮ ॥ ੯੩ **ਪਨਿਹਾਰਿ** = ਪਾਣੀ ਭਰਨ ਵਾਲੀ । **ਰੇਨੁ** = ਚਰਨ ਧੂੜ ॥ **ਅਰਪਉ** = ਭੇਟਾ ਕਰਾਂ ॥ **ਹੋਮਾ** = ਹੋਮ ਕਰਕੇ ॥ **ਸਾਧਉ** = ਕਰਾਂ ॥ ਪ੍ਰਭ ਕੀ ਪ੍ਰੀਤਿ:- **ਆਧਾਰੁ** ਆਸਰਾ ਹੈ ॥ **ਭਏ ਸਗਲ ਨਿਧਾਨ** = ਸਾਰੇ ਖਜਾਨੇ ਪ੍ਰਾਪੱਤ ਹੋਏ ਹਨ ॥ **ਚਲੈ ਸੰਗਾਰੈ** = ਨਾਲ ਹੀ ਜਾਂਦੀ ਹੈ ॥ **ਭਵਜਲੁ** = ਸੰਸਾਰ ਸਮੁੰਦਰ ॥ **ਆਪਹੁ ਕੋਈ** = ਆਪਣੇ ਆਪ (ਨ ਕੋਈ) ॥ **ਘੂਲੈ** = ਛੁੱਟ ਜਾਂਦਾ ਹੈ ॥ ਭੂਪਤਿ ਹੋਇਕੇ.- **ਭੂਪਤਿ** = ਰਾਜਾ ॥ **ਅਨਰਥ** = ਬੇ ਇਨਸਾਫੀਆਂ ॥

# ੩੯੨

**ਵਿਹਾਝੀ**=ਖਰੀਦੀ, ਭਾਵ ਪ੍ਰਾਪਤ ਕੀਤੀ ॥ **ਸੰਚਤ**=ਇਕੱਠੀ ਕਰ ਕਰਕੇ ॥ **ਕਾਚ ਗਗਰੀਆ**=ਇਹ ਸਰੀਰ ਕੱਚੀ ਮਿੱਟੀ ਦੀ ਗਾਗਰ ਵਰਗਾ ਹੈ ॥ **ਅੰਭ**= ਦੁਨਿਆਵੀ ਪਦਾਰਥਾਂ ਰੂਪੀ ਪਾਣੀ ॥ **ਮਝਰੀਆ**=ਇਸ ਵਿਚ ਪਿਆ ਹੋਇਆ ਹੈ ॥ **ਗਰਬਿ ਗਰਬਿ**=ਹੰਕਾਰ ਕਰ ਕਰਕੇ ॥ **ਉਆਹੂ ਮਹਿ**=ਓਸੇ ਪਾਣੀ ਵਿਚ ॥ **ਪਰੀਆ**=ਪੈਂਦਾ ਹੈ ॥ **ਨਿਹੰਗਾ**=ਨਿਧੱੜਕ ॥ **ਕਰਤਾ ਸੰਗਾ**=ਕਿ ਕਰਤਾਰ ਸੰਗ ਹੀ ਹੈ ॥ **ਸਾਂਬਾਹਾ**=ਇਕੱਠ ॥ **ਹਸਤਿ**=ਹਾਥੀ ॥ **ਪਚੇ ਪਚਿ**= ਫਸ ੨ ਕੇ, ਸੜ ੨ ਕੇ ॥ **ਜਿਨਹਿ**=ਜਿਸ ਨੇ ॥ **ਉਪਾਹਾ**=ਪੈਦਾ ਕੀਤਾ ਹੈ ॥ **ਬਿਨਾਹਾ**=ਨਾਸ ਕੀਤਾ ਹੈ ॥ **ਸੁਪਨਾਹਾ**=ਸੁਪਨੇ ਵਾਂਗੂ ॥ ਇਸ ਸਿਉਂ ਪ੍ਰੀਤ:- **ਇਨ**=ਏਨ੍ਹਾਂ ਮਾਯਾ ਦੇ ਪਦਾਰਥਾਂ ਨਾਲ ॥ **ਛੁਟੈ**=ਛੁਟ ਜਾਵੇ ॥ **ਗਵਾਈ**= ਦਿਤੀ ਹੈ ॥ **ਜਗ ਮੋਹਨੀ**=ਜਗਤ ਨੂੰ ਮੋਹ ਲੈਣ ਵਾਲੀ ਮਾਯਾ ॥ **ਬਾਟਿ**=ਰਸਤੇ ਵਿਚ ॥ **ਘਾਟਿ**=ਪੱਤਣਾਂ ਤੇ ॥ **ਗ੍ਰਿਹਿ**=ਘਰ ਵਿਚ ॥ **ਜੋਹੈ**=(ਮਾਰਨ ਵਾਸਤੇ) ਤਾੜਦੀ ਫਿਰਦੀ ਹੈ ॥ **ਅਗਰਕ**=ਆਗੂ (ਕਾਮ ਕ੍ਰੋਧ ਆਦਿਕ) ॥ **ਠਗਾਊ**= ਠੱਗ ਹਨ ॥ **ਮੇਲੀ**=ਸਾਥੀ, ਮਿਲਕੇ ਗੁਨਾਹ ਕਰਨ ਵਾਲੇ ਵਿਕਾਰ ॥ **ਉਨਿ**=ਉਸ ਮਾਇਆ ਨੇ ॥ ਆਠ ਪਹਰ ਨਿਕਟਿ:-ਪੂਰੇ ਸੰਤਾਂ ਦੇ ਲਛਣ:-**ਆਧਾਰੁ**=ਆਸਰਾ ਹੈ ॥ **ਪਗ ਛਾਰੁ**=ਚਰਨ ਧੂੜ ॥ **ਉਆ**=ਉਨ੍ਹਾਂ (ਸੰਤਾਂ) ਦੀ ॥ **ਬਿਸ੍ਰਾਮ**=ਸੁਖ ਪ੍ਰਾਪਤ ਕਰਦੇ ਹਨ ॥ **ਸਤ੍ਰ**=ਵੈਰੀ ॥ **ਅਘ**=ਪਾਪ ॥ **ਦਾਤਾਰਾ**=ਨਾਮ ਕੇ ਦਾਤੇ ਹਨ ॥ **ਕਉਲਾ**=ਲੱਛਮੀ; ਮਾਇਆ ॥ **ਬਚਨ ਕੇ ਬਲੀ**=ਜੋ ਮੂੰਹੋਂ ਕਹਿਣ ਉਹ ਪੂਰਾ ਕਰਨ ਵਾਲੇ ॥ **ਬਪੁਰੀ**=ਵਿਚਾਰੀ ॥ **ਬਾਛਹਿ**=ਚਾਹੁੰਦੇ (ਮੰਗਦੇ) ਹਨ ॥ **ਸੁਰਦੇਵ**=ਇੰਦਰ ਰਾਜਾ ॥ **ਅਮੋਘ**=ਸਫਲ ॥ **ਕਰ**=ਹੱਥ ॥ **ਗੁਣ ਤਾਸਿ**= ਹੇ ਗੁਣਾਂ ਦੇ ਭੰਡਾਰ ॥ ਸਗਲ ਸੂਖ:-**ਗਾਮ**=ਜਪਿਆਂ ॥

# ੩੯੩

**ਭੇਟਤ**=ਮਿਲਕੇ ॥ **ਮਜਨ**=(ਤੀਰਥ) ਇਸ਼ਨਾਨ ॥ **ਸੁਨੀਜਾ**=

ਸੁਣੇ ਹਨ ॥ **ਪਤਿਤ**=ਪਾਪੀਆਂ ਨੂੰ ॥ **ਪੁਨੀਤ**=ਪਵਿੱਤਰ ॥ **ਪਗ ਰੇਨ**= ਚਰਨਾਂ ਦੀ ਧੂੜੀ ਨਾਲ ਹੁੰਦੇ ਹਨ ॥ **ਕਰ**=ਹੱਥ ॥ ਆਠ ਪਹਰ ਉਦਕ:-ਦਰਬਾਰ ਸਾਹਿਬ ਦੀ ਪਰਕਰਮਾਂ ਵਿਚ ਬਾਬੇ ਬੁੱਢੇ ਦੀ ਬੇਰ ਪਾਸ ਇਕ ਪੰਡਿਤ ਸਾਲਗ ਰਾਮ (ਪੱਥਰ ਮੂਰਤੀ) ਪੂਜ ਰਿਹਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਜਦ ਓਸ ਪਾਸੋਂ ਲੰਘ ਚਲੇ ਤਾਂ ਆਖਣ ਲੱਗਾ ਠਾਕਰ ਨੂੰ ਨਿਮਸਕਾਰ ਕੀਤਿਆਂ ਤੋਂ ਬਿਨਾਂ ਹੀ ਲੰਘ ਚਲੇ ਹਨ। ਸਤਿਗੁਰੂ ਜੀ ਨੇ ਕਿਹਾ ਅਸੀਂ ਤਾਂ ਸਦਾ ਹੀ ਠਾਕਰ ਪੂਜਦੇ ਹਾਂ। ਪੰਡਿਤ ਬੜਾ ਹੈਰਾਨ ਹੋ ਕੇ ਪੁੱਛਣ ਲੱਗਾ ਕਿ ਉਹ ਕੇਹੜਾ ਠਾਕਰ ਹੈ? ਇਸ ਪ੍ਰਥਾਏ ਆਪ ਜੀ ਨੇ ਇਹ ਸਬਦ ਉਚਾਰਨ ਕੀਤਾ:-**ਉਦਕ**=ਪਾਣੀ (ਖੀਰ ਸਮੁੰਦਰ) ਵਿਚ ॥ **ਬਿਰਥਾ ਕਾਹੂ**=ਕਿਸੇ ਦੀ ਪੀੜ ਅਥਵਾ ਦੁਖ ਨਹੀਂ ਰਹਿਣ ਦੇਂਦਾ॥**ਅਰਚਾ**= ਮੂਰਤੀ ਨੂੰ ਚੰਦਨ ਛਿੜਕਣਾ ਤੇ ਪੂਜਾ ਕਰਨੀ ॥ **ਬੰਦਨ**=ਨਮਸਕਾਰ ਕਰਨੀ ਹੈ ॥ **ਘੰਟਾ**=ਹੁਕਮ ਰੂਪੀ ਘੜਿਆਲ ॥ **ਪਰਫੁਲੈ**=ਫੈਲ ਰਿਹਾ ਹੈ ॥ **ਘਟਿ ਘਟਿ**= ਹਰ ਇਕ ਹਿਰਦਾ ॥ **ਸੰਪਟੁ**=ਉਸਦਾ (ਠਾਕਰ ਰਖਣ ਵਾਲਾ) ਡੱਬਾ ਹੈ॥ **ਅਭਗ ਸਭਾ**=ਨ ਨਾਸ ਹੋਣ ਵਾਲੀ ਉਸਦੀ ਸਭਾ ਹੈ ॥ **ਸੰਗਿ ਸਾਧਾ**=ਸੰਤਾ ਦੀ ਸੰਗਤ ॥ **ਹਾਥ ਚੜਿਓ**=ਮਨ ਰੂਪੀ ਹਥ ਵਿਚ ਆਇਆ (ਪ੍ਰਾਪਤਿ ਹੋਇਆ) ਹੈ ॥ **ਪੈਡੇ**= ਰਸਤੇ ਵਿਚ ॥ **ਲੂਟੀ**=ਠੱਗੀ (ਜਦ ਜੀਵ ਜਮਾਂ ਦੇ ਰਾਹ ਵਿਚ ਜਾਂਦਾ ਜਾਦਾ ਪਾਣੀ ਪੀਣ ਨੂੰ ਮੰਗਦਾ ਹੈ ਤਾਂ ਜਮ ਉਸਦੇ ਪਿਛਲੇ ਸਾਰੇ ਪੁੰਨ ਲੈ ਕੇ ਇਕ ਕਟੋਰਾ ਪਾਣੀ ਦਾ ਦੇਂਦੇ ਹਨ। ਇਹ ਹੈ ਰਾਹ ਦਾ ਲੁੱਟਣਾ) ॥ **ਪਨਿਹਾਰੀ**=ਜੀਵ ਰੂਪ ਪਾਣੀ ਭਰਨ ਵਾਲੀ ॥ **ਸੰਤਨ ਦੂਰਾਰੀ**=ਸੰਤਾਂ ਜਨਾਂ ਤੋਂ ਦੂਰ ਹੀ ਹੈ ॥ **ਬੀਥੀ ਮੁਕਤੇ**=ਮੋਕਲੀ ਗਲੀ ਹੈ ॥ **ਲਾਲਚ**=ਲੋਭੀ ॥ **ਜਾਗਾਤੀ**=ਮਸੂਲੀਆ ਜਮ॥**ਘਾਟ**=ਪੱਤਣ ਹੈ ॥ **ਬਾਟ**= ਡੰਡੀ, ਰਸਤਾ ॥ **ਆਵਟੇ**=ਤਪਾਏ (ਕਾੜ੍ਹੇ) ਜਾਂਦੇ ਹਨ ॥ **ਘਨ ਸਾਥ**=ਬਹੁਤ ਹੀ ਸਾਥੀ ॥ **ਪੇਖਾ**=ਵੇਖਦੇ ॥ **ਅਨਹਦ**=ਇਕ ਰਸ ॥ **ਤੂਰਾ**=ਵਾਜੇ ॥੯੧॥ **ਜਸਹਿ**=ਜੱਸ ਕਰਕੇ ॥ **ਅਘਾਨੇ**=ਤ੍ਰਿਪਤ ਹੋਏ ਹਾਂ॥ **ਅੰਧੇਰਾ**=ਅਗਿਆਨ ॥ **ਚੰਦੁ**=ਗਿਆਨ ਦਾ ਚੰਦ੍ਰਮਾਂ ॥

## ੩੯੪

ਮੀਠੀ ਆਗਿਆ:-**ਸਉਕਨਿ**=ਪਤੀ ਦੀ ਦੂਸਰੀ ਇਸਤ੍ਰੀ, ਖੋਟੀ ਬੁੱਧੀ ॥ **ਹਰੀ**=ਦੂਰ ਕੀਤੀ ਹੈ ॥ **ਪ੍ਰਿਅ**=ਪਤੀ ਦਾ ॥ **ਹਉ**=ਮੈਂ ॥ **ਬੰਦੀ**=ਦਾਸੀ ॥

**ਖਿਦਮਤ ਦਾਰ**=ਸੇਵਾਦਾਰਨੀ ਹਾਂ ॥ **ਝਲਉ ਪਾਏ**=ਝੱਲ ਪਾਵਾਂ ॥ **ਪੰਚ ਦੂਤ**=ਪੰਜ ਕਾਮ ਆਦਿਕ ਦੁਸਟ ॥ **ਲਾਵੈ**=ਕੱਟਣ ਵਾਲੇ ॥ **ਸੋਹਾਗਾ**=ਸੁਹਾਗ, ਅਨੰਦ ॥ **ਗੁਨ ਤਾਸਾ**=ਗੁਣਾਂ ਦੇ ਸਮੁੰਦਰ ਪ੍ਰਮਾਤਮਾਂ ਨੇ ॥ ਮਾਥੈ ਤ੍ਰਿਕੁਟੀ:-**ਤ੍ਰਿਕੁਟੀ**= ਤਿੰਨ ਵਲਾਂ ਵਾਲੀ ਤਿਊੜੀ ਹੈ ॥ **ਦ੍ਰਿਸਟਿ ਕਰੂਰਿ**=ਤੱਕਣੀ ਬੜੀ ਸਖਤ ਹੈ ॥ **ਫੂੜਿ**= ਖਰ੍ਹਵੀ ॥ **ਜੋਹਿਆ**=ਤਾੜਿਆ ਹੈ ॥ **ਪੁਨਹ ਚਰਨਾਂ**=ਪਾਪ ਉਤਾਰਨ ਵਾਲੇ ਕੰਮ, ਪ੍ਰਾਸਚਿਤ ॥ **ਤਟਾ**=ਕਿਨਾਰੇ (ਤੀਰਥਾਂ ਦੇ)॥ **ਧਰਨਾ**=ਧਰਤੀ ਦੇ ॥ **ਪਚੈ**=ਸੜ ਰਹੇ ਹਨ ॥ **ਮੂਰਾਖਾ**=ਮੂਰਖਾਂ ਦੇ ਮੂਰਖ ॥

## ੩੯੫

॥੯੬॥ **ਗਤਿ**=ਮੁਕਤੀ॥੯੭॥ **ਕਲਮਲ**=ਪਾਪ ॥ **ਪਰ ਹਰਿਆ**=ਦੂਰ ਹੋ ਗਏ॥ **ਵਾਸੀਐ**=ਵੱਸਦਾ ਹੈ ॥ ੯੮ ॥ **ਜੀਅ**=ਜੀਵ ॥ **ਪਿੰਡ**=ਸਰੀਰ ॥ **ਗਹੀ**=ਫੜੀ ਹੈ ॥ **ਗੁਨ ਨਿਧਿ**=ਗੁਣਾਂ ਦਾ ਖਜਾਨਾ ॥ **ਕਤਹੂ**=(ਭਾਂਵੇ) ਕਿਤੇ ਜਾਈਏ ॥ **ਸਗਲ ਕਉ**=ਸਭ ਤਰ੍ਹਾਂ ਦਾ ॥

## ੩੯੬

॥੧੦੦॥ ਸਤਿਗੁਰ ਸਾਚੈ:-ਇਹ ਸਬਦ ੨੧ ਹਾੜ ਸੰਮਤ ੧੬੫੨ ਨੂੰ ਵਡਾਲੀ ਪਿੰਡ ਵਿਚ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਜਨਮ ਸਮੇਂ ਉਚਾਰਨ ਕੀਤਾ:-**ਚਿਰੁ ਜੀਵਨੁ**= ਵੱਡੀ ਉਮਰ ਵਾਲਾ ॥ **ਸੰਜੋਗਿ**=ਸੰਜੋਗਾਂ ਨਾਲ ॥ **ਉਦਰੈ**=ਮਾਤਾ ਦੇ ਪੇਟ ਵਿਚ॥ **ਬਿਗਾਸੁ**=ਖੁਸੀ ॥ **ਥੀਆ**=ਹੋਇਆ ॥ **ਧਰਮ ਕਲਾ**=ਧਰਮ ਦੀ ਸਕਤੀ (ਗੁਰਿਆਈ ਦੀ ਪੀੜ੍ਹੀ) ॥ **ਚਿੰਦਿਆ**=ਇੱਛਤ ॥ **ਛੰਨੀ**=ਛੁਪੀ ਹੋਈ ॥ **ਤੁਠਾ**= ਪ੍ਰਸੰਨ ਹੋਇਆ ॥੧੦੧॥ **ਪਹਿ**=ਪਾਸੋਂ ॥ **ਪਾਈ**=ਪਾਈ ਦੀ ਹੈ ॥੧੦੨॥ **ਕਾਫੀ**= ਇਕ ਰਾਗਨੀ ਦਾ ਨਾਉਂ ਹੈ ਜੋ ਏਥੇ ਆਸਾ ਨਾਲ ਮਿਲਾ ਕੇ ਲਿਖੀ ਗਈ ਹੈ ॥ **ਬੰਦਾ**=ਦਾਸ॥ **ਬੈਖਰੀਦੁ**=ਮੁਲ ਲਿਆ ਹੋਇਆ ॥ **ਧਣੀ**=ਮਾਲਕ ਹੈਂ ॥ **ਅਨ ਟੇਕ**=ਹੋਰ ਆਸਰਾ ਹੈ ॥ **ਭੇਟਸੀ**=ਮਿਲੇਗਾ॥ **ਬੰਧਾ**=ਬੰਧੇਜ, ਬੰਨ੍ਹ ॥ **ਧਰ**=ਆਸਰਾ ॥੧੦੩॥ **ਭਾਗਠੁ**=ਸ਼ਾਹੂਕਾਰ, ਭਾਗਾਂ ਵਾਲਾ ॥

## ੩੯੭

**ਮਹਾ ਜਾਲ**=(ਮਾਯਾ ਦੇ) ਵੱਡੇ ਫੰਧੇ ਤੋਂ ॥ **ਨਿਰੰਤਰਿ**=ਇੱਕ ਰਸ ॥ **ਬਿਬੇਕ**=ਗਿਆਨ ਵੀਚਾਰ ਦਾ ॥ **ਸਤਸਰੁ**=ਸੱਚਾ ਸਰੋਵਰ ਹੈ ॥ ਸਾਈ ਅਲਖੁ:- **ਸਾਈ**=ਉਹ (ਅਕਾਲ ਪੁਰਖ)॥ **ਭੋਰੀ**=ਛਿਨ ਮਾਤ੍ਰ ॥ **ਮੈਡਾ**=ਮੇਰਾ ॥ **ਹਭੁ**= ਸਭ ॥ **ਵੰਞਾ**=ਜਾਵਾ ॥ **ਜਾਪਣੇ**=ਜਪ ਕਰਕੇ ॥ **ਬਿੰਦਕ**=ਥੋੜੀ ਜੇਹੀ ॥ **ਗਾਲਿ**=ਗਲ ॥ **ਕੀਮ**=ਕੀਮਤ ॥ **ਨੈਣ ਪਸੰਦੋ**=ਅੱਖਾਂ ਨੂੰ ਪਿਆਰਾ ਲੱਗਣ ਵਾਲਾ ॥ **ਸੋਇ ਪੇਖਿ**=ਉਸਨੂੰ ਵੇਖਕੇ ॥ **ਮੁਸਤਾਕ ਭਈ**=ਮੋਹਿਤ ਹੋ ਗਈ ਬੁੱਧੀ ॥ **ਹਭਾ ਹੂ**=ਸਭ ਤੋਂ ॥ **ਕਤੇਬ**=ਕੁਰਾਨ ਆਦਿਕ ਕਿਤਾਬਾ ਤੋ ॥ ਲਾਖ ਭਗਤ:-**ਪੀਉ ਪੀਉ**=ਹੇ ਪਿਆਰੇ, ਹੇ ਪਿਆਰੇ ਆਖ ਕੇ ॥ **ਮੇਲਾਵਉ**=ਮੇਲਣਾ ਕਰਾਂ ॥ **ਬਿਖਈ**= ਪਾਪੀ ॥ **ਪੇਖਹਿ**=ਵੇਖਦੇ ਹਨ॥ **ਬਿਹੂਨੜਿਆ**=ਬਿਨਾਂ ॥ **ਵਿਸੂਰਿ**=ਝੂਰ ਝੂਰ ਕੇ। **ਗਉਣੁ**=ਆਵਾ ਗਵਣ ॥ **ਤਿਨਾੜਾ**=ਤਿੰਨ੍ਹਾਂ ਦਾ ॥ **ਪਸੁ ਹਰਿਆਉ**= ਹਰਿਆਲ (ਹਰੀਆਂ ਖੇਤੀਆਂ ਚੁਗਣ ਵਾਲਾ ਅਵਾਰਾ) ਪਸੂ ॥੧੦੬॥ **ਹਭੇ ਥੋਕ**= ਸਭ ਪਦਾਰਥ ॥ **ਮੂੰ**=ਮੇਰੇ ਤੇ ॥ **ਅਲਾ**=ਹੇ ਪਮੇਸ੍ਵਰ ॥ **ਢਹੰਦੋ**=ਢਹਿੰਦਾ ॥੧੦੭॥ **ਘਰਿ**=ਸਤ ਸੰਗਤ ਰੂਪ ॥ **ਹਿਕੋ**=ਇਕ ਪ੍ਰਮਾਤਮਾ ॥ **ਕਿਨੇਹਿਆ**= ਕਿਹੋ ਜਿਹੇ ਹਨ ॥ **ਜਨ ਪਰਸਾਦਿ**=ਸੰਤ ਜਨਾਂ ਦੀ ਕ੍ਰਿਪਾ ਕਰ ਕੇ ॥ **ਤਿੰਨ ਖੇ**= ਉਹਨਾਂ ਨੇ ॥ **ਵੁਠਾ**=ਵੱਸਿਆ ਹੈ ॥

## ੩੯੮

**ਠਾਈ**=ਥਾਂਈ ॥੧੦੮॥ **ਛਤੁ**=ਛਤ੍ਰ ॥ **ਨਿਹਾਰਿਆ**=ਵੇਖਿਆ ॥ **ਸਾਰੀਐ**=ਖਬਰ ਲੈਂਦੇ ਹਨ ॥ ਕਿਆ ਸੋਵਹਿ ਨਾਮੁ:-**ਗਾਫਲ ਗਹਿਲਿਆ**= ਸੁਸਤੀ (ਬੇ ਪ੍ਰਵਾਹੀ) ਦਾ ਫੜਿਆ ਹੋਇਆ ॥ **ਕਿਤੀ**=ਕਿਤਨੇ ਹੀ ਜੀਵ ॥ **ਇਤੁ**= ਏਸ (ਸੰਸਾਰ ਰੂਪ) ॥ **ਵੰਞਨਿ**=ਜਾਦੇ ਹਨ ॥ **ਵਹਦਿਆ**=ਰੁੜ੍ਹਦੇ ॥ **ਬੋਹਿਥੜਾ** =ਜਹਾਜ਼ ॥ **ਮਰਦਨ ਮਾਲਨਾ**=ਮਾਲਸ ਵਟਨਾਂ ਆਦਿ ਮਲਣਾ ॥ **ਸਰਪਰ**= ਜ਼ਰੂਰ ਹੀ॥ **ਪੇਖਿਆ**=ਵੇਖਿਆ ਹੈ ॥੧੧੦॥ **ਭਉਜਲੁ**=ਸੰਸਾਰ ਸਮੁੰਦਰ ਤੋਂ ॥ **ਤਰਬੀਐ**=ਤਰੀਦਾ ਹੈ ॥ **ਜੰਜਾਲੁ**=ਬੰਧਨ ਰੂਪ ॥ **ਤੇਤ**=ਓਨੇ ਹੀ॥

**ਪਛਾਵਿਆ**=ਪਰਛਾਵੇਂ ਵਰਗੇ ਹਨ ॥ **ਜੀਅਰੇ**=ਹਿਰਦੇ ਵਿਚ ॥ ੧੧੧ ॥ **ਕਰ**=ਹੱਥ ॥ **ਗਿਆਨ ਜੋਗੁ**=ਜਾਨਣੇ ਜੋਗ ਹੈ ॥

## ੩੯੯

**ਘਣਾ**=ਬਹੁਤ ॥ **ਜਨ ਧੂਰਾ**=ਦਾਸਾਂ ਦੀ ਧੂਰੀ ਵਿਚੋਂ ॥ **ਭੇਟਿਆ**=ਮਿਲਿਆ ॥ ੧੧੨ ॥ **ਨਿਧਾਨੁ**=ਖਜ਼ਾਨਾਂ. ਹੈ ॥ **ਮਿਲਾਹ**=ਮਿਲ ਕੇ ॥ **ਲੋਕਾਣੀਆ**=ਲੋਕਾਂ ਦੀ ॥ **ਨੇਹੁ**=ਪ੍ਰੇਮ ॥ ਆਵਹੁ ਮੀਤ ਇਕਤ੍ਰ:-**ਰਸ ਕਸ**=ਹਰ ਪ੍ਰਕਾਰ ਦੇ ਭੋਜਨ ॥ **ਭੁੰਚਹ**=ਖਾਈਏ, ਭੋਗੀਏ ॥ **ਮੁੰਚਹ**=ਕਟੀਏ ॥ **ਖੀਨੁ**=ਨਾਸ ॥ **ਤਸਕਰਾ**=ਚੋਰ, ਕਾਮਾਦਿਕ ॥ **ਬੁਧਿ ਗਰੀਬੀ ਖਰਚੁ ਲੈਹੁ**=ਬੁਧੀ ਵਿਚ ਗਰੀਬੀ ਰੂਪੀ ਖਰਚ ਧਾਰਨ ਕਰੋ ॥ **ਜਾਰਹੁ**=ਸਾੜ ਦਿਓ ॥ **ਵਖਰੁ**=ਵਸਤ ॥ **ਜੀਉ ਪਿੰਡੁ**=ਜੀਵ ਅਰ ਸਰੀਰ ॥ **ਅਰਪਿਆ**=ਭੇਟਾ ਕਰ ਦਿਤਾ ਹੈ ॥ **ਕੇਲ**=ਅਨੰਦ ॥ **ਕਰੰਤੇ**=ਕਰਦੇ ਹਨ ॥ **ਦੁਰਮਤਿ**=ਖੋਟੀ ਮਤ ਦੀ ॥ **ਮਦੁ**=ਸ਼ਰਾਬ ਨੂੰ ॥ **ਬਿਖਲੀ ਪਤਿ ਕਮਲੀ**=ਵੇਸਵਾ (ਦੁਰਾਚਾਰਨੀ ਇਸਤ੍ਰੀ) ਰੂਪ ਖੋਟੀ ਬੁਧੀ ਦੇ ਪਤੀ (ਮਾਲਕ) ਹਨ ॥ ਵ-ਉਹਨਾਂ ਦੀ ਵਿਸ਼ਿਆਂ ਵਿਚ ਲਿਪਾਇਮਾਨ ਹੋਈ ਬੁਧੀ ਕਮਲੀ ਹੋ ਗਈ ਹੈ ॥ **ਰਸਾਇਣਿ**=ਰਸਾਂ ਦੇ ਘਰ, ਅੰਮ੍ਰਿਤ ਵਿਚ ॥ **ਅਮਲੀ**=ਅਮਲ ਵਾਲੇ ॥ ੧੧੪ ॥ **ਪਾਇ**=ਪੈਰੀਂ ॥ **ਬਿਦਾਰਿਆ**=ਦੂਰ ਕੀਤਾ ਹੈ ॥ **ਕਰੁ ਗਹਿ**=ਹਥੋਂ ਫੜਕੇ ॥ **ਵਣਜਾਰੇ**=ਖਰੀਦਾਰ ॥ **ਸਾਹੁ**=ਮਾਲਕ, ਸਾਹੂਕਾਰ॥**ਅਮਿਤਾ**=ਬੇਅੰਤ ਹੈ॥੧੧੫॥ **ਸੁਹੇਲਾ**=ਸੁਖੀ ॥ **ਚਾਕਰ**=ਦਾਸ ॥ **ਭਾਰਾ**=ਵੱਡਾ ॥

## ੪੦੦

**ਦੁਤਰੁ**=ਔਖਾ ਤਰਿਆ ਜਾਣ ਵਾਲਾ ॥ **ਵਜਹੁ**=ਰੋਜੀਨਾ, ਤਨਖਾਹ ॥ **ਰਿਦ**=ਹਿਰਦੇ ਵਿਚ ॥ ਜਾ ਪ੍ਰਭ ਕੀ:-**ਜਾ**=ਜਿਸ ॥ **ਚੇਰੁਲੀ**=ਦਾਸੀ ॥ **ਕਾਂਢੀਐ**=ਕਹੀਦਾ ਹੈ ॥ **ਮੂਚਾ**=ਬਹੁਤਾ ॥ **ਮਨੀਆ**=ਮੰਨੀ ਹੈ, ਸਭ ਕੁਝ ਪ੍ਰਮੇਸ਼ੂਰ ਦਾ ਜਾਣਿਆ ਹੈ ॥ **ਊਜਲੀ**=ਬੁੱਧੀ ਉਤਮ ਹੋਈ ਹੈ ॥ **ਰਜੀ ਧਾਈ**=ਰੱਜ ਪੁਜ ਗਈ ਹੈ ॥ **ਮੀਰਾ**=ਪਾਤਸ਼ਾਹ ਹੈਂ ॥ **ਭਾਉ**=ਪ੍ਰੇਮ ॥ **ਨਿਧਿ**=

ਸਮੁੰਦਰ ਰੂਪ ਪ੍ਰਮੇਸੂਰ ਨੂੰ ॥ **ਬਸੇਰਾ**=ਵਾਸਾ ਹੁੰਦਾ ਹੈ ॥ ਸੰਤਾ ਕੀ ਹੋਇ:—ਹਰੀ ਦੇ ਦਾਸਾ ਦਾ ਸ਼ਿੰਗਾਰ ਇਹ ਹੈ ॥ **ਅਚਾਰਾ**=ਸੁਭ ਗੁਣ ॥ **ਸਿਖੁ ਰੀ**=ਹੇ ਸਖੀ ! ਸਿੱਖ ॥ **ਪਿਖੁ ਰੀ**=ਵੇਖ ॥ **ਦੂਜਾ ਭਾਉ**=ਦ੍ਵੈਤ ਭਾਉ ॥ **ਤੰਬੋਲਾ**=ਪਾਨ ਦਾ ਬੀੜਾ ॥ **ਸਬਦੁ**=ਉਪਦੇਸ ॥ **ਦੀਪਕੋ**=ਦੀਵਾ ॥ **ਸਤ**=ਸਚੇ (ਅੰਤਸ਼ ਕਰਨ ਦੀ) ॥ **ਕਰ ਜੋੜਿ**=ਹਥ ਜੋੜ ॥ **ਭੇਟੈ**=ਮਿਲਦਾ ਹੈ ॥ **ਚਜੁ**=ਸੁਭ ਕੰਮ॥ ਡੀਗਨ ਡੋਲਾ ਤਉ-ਡੀਗਨ ਡੋਲਾ=ਡਾਵਾ ਡੋਲ ਹੁੰਦਾ ਹੈ॥ **ਤਉ ਲਉ**=ਤਦ ਤਕ ॥**ਬਿਸਰਾਮਾ**=ਸੁਖ ਦਾ ਟਿਕਾਣਾ ॥ **ਓਇ**=ਉਹ ਕਾਮਾਦਿਕ ॥ **ਬਿਖਾਦੀ**=ਝਗੜਾਲੂ ॥ **ਗੁਰ ਤੇ ਹੂਟੇ**=ਗੁਰਾਂ ਦੀ ਕ੍ਰਿਪਾ ਨਾਲ ਦੂਰ ਹੋ ਗਏ ਹਨ ॥ **ਬੰਧਾ**=ਬੰਧਨ ਹਨ ॥ **ਖਸਮੈ ਬੰਦਾ**=ਖਸਮ (ਵਾਹਿਗੁਰੂ) ਦਾ ਦਾਸ ਹੋ ਗਿਆ ॥ ੧੧੯ ॥ **ਗਰਹ**=ਰਾਹੂ ਕੇਤੂ ਆਦਿ ਗ੍ਰੋਹ, ਕਲੇਸ ॥ **ਨਿਵਾਰੇ**=ਦੂਰ ਕੀਤੇ ਹਨ ॥

## ੪੦੧

**ਵਿਟਹੁ**=ਉਪਰੋਂ ॥ **ਸੁਆਉ**=ਲਾਭ ਹੋਇਆ ਹੈ ॥ **ਬੀਆ**=ਦੂਜਾ ॥ ਚਿਤਵਉ ਚਿਤਵਿ:— **ਜਾਚਿਕ**=ਮੰਗਤੇ ॥ **ਕੈ**=ਕਿਸ ॥ **ਪਹਿ**=ਪਾਸ ॥ **ਆਨ**=ਹੋਰ ਕਿਸੇ ਤੋਂ ॥ **ਲਜਾਵਉ**=ਸ਼ਰਮਾਉਂਦਾ ਹਾਂ ॥ **ਸਗਲ**=ਸਾਰਿਆ ਦਾ ॥ **ਸਮਸਰਿ**=ਬਰਾਬਰ ॥ **ਮਹਲੁ ਦੁਲਭਾਵਉ**=ਪ੍ਰਮਾਤਮਾ ਦਾ ਸਰੂਪ ਦੁਰਲੱਭ ਹੈ ॥ **ਅਗਾਧਿ**=ਅਥਾਹ ਹੈ ॥ **ਬੋਧ**=ਗਿਆਨ ॥ **ਗਰਾਵਉ**=ਗਲੇ ਤੋਂ ॥ ਅੰਤਰਿ ਗਾਵਉ:—**ਸਵਾਰੀ**=ਸਉਣ ਲਗਾ ॥ ੨. ਸਵਾਰ ਕੇ ॥ **ਤੋਸਾ**=ਰਾਹ ਦਾ ਖਰਚ, ਨਾਮ ਰੂਪ ॥ **ਬਿਉਹਾਰੀ**=ਵਪਾਰੀ (ਹੋਏ ਹਾਂ) ॥ **ਆਧਾਰੀ**=ਆਸਰਾ ਹੈ ॥ **ਸਮ੍ਾਰੀ**=ਸਿਮਰਨ ਕਰਦਾ ਹਾਂ ॥ **ਤ੍ਰਿਸਾ**=ਪਿਆਸ ॥ **ਬੁਝਾਰੀ**=ਬੁਝਾਈ ਹੈ ॥ **ਰਸਨਾਰੀ**=ਜਬਾਨ ਦੁਆਰਾ ॥ **ਬਿਸਾਸੁ**=ਭਰੋਸਾ ॥ **ਮਰਤ**=ਮਰਕੇ ਵੀ ॥ **ਸੰਗਾਰੀ**=ਸਾਥੀ ਹੈ ॥ **ਉਰਿਧਾਰੀ**=ਹਿਰਦੇ ਵਿਚ ਧਾਰਨ ਕਰਾ ॥ **ਚਰਨਾਰੀ**=ਚਰਨਾ ਤੇ ਰੱਖਾਂ ॥ ਜਿਸਨੋ ਤੂੰ ਅਸ:—**ਪਾਹੁਨ**=ਪਰਾਹੁਣੇ ਹਨ ॥ **ਦੋ ਦਾਹਾ**=ਦੋ ਦਿਨਾ ਦੇ ॥

## ੪੦੨

**ਕਲਤ੍ਰ**=ਇਸਤ੍ਰੀ ॥ **ਅਸਨਾਹਾ**=ਮੋਹ (ਪ੍ਰੇਮ) ਹੈ ॥ **ਹਾਹਾ**=ਹ ਏ ਹਾਏ ॥ **ਦ੍ਰਿਸ਼ਟਿ ਦੇਖੁ**=ਜੋ ਕੁਝ ਨਜ਼ਰ ਆਉਂਦਾ ਹੈ ॥ **ਹਰਿ ਚੰਦਉਰੀ**=ਗੰਧਰਬਾ ਨਗਰੀ ਵਤ ਮਿਥਿਆ ਹੈ, ਜੋ ਪ੍ਰਤੀਤ ਹੁੰਦੀ ਹੈ ਪਰ ਅਸਲ ਵਿਚ ਕੁਛ ਵੀ ਨਹੀਂ ਹੁੰਦੀ ॥ **ਦੇਹ ਓਢਾਨੇ**=ਸਰੀਰ ਤੇ ਪਾਈਦੇ ਹਨ ॥ **ਭੋਰਾਹਾ**=ਭੁਰ ਜਾਂਦੇ ਹਨ, ਭਾਵ-ਪਾਟ ਜਾਂਦੇ ਹਨ ॥ **ਭੀਤਿ**=ਕੰਧ ਉਤੇ ॥ **ਧਾਈਐ**=ਦੌੜੀਏ ॥ **ਅੰਤ ਓਰ ਕੋ**=ਓੜਕ ਨੂੰ ਸਿਰਾ ਆ ਜਾਂਦਾ ਹੈ ॥ **ਅੰਭ ਕੁੰਡ**=ਪਾਣੀ ਦਾ ਕੂੰਡਾ ॥ **ਪਰਤ ਸਿੰਧੁ**=(ਓਸ ਵਿਚ) ਲੂਣ ਪੈ ਕੇ ॥ **ਗਲਿ ਜਾਹਾ**=ਗਲ (ਘੁਲ) ਜਾਂਦਾ ਹੈ ॥ **ਆਵਗਿ**=ਆਵੇਗੀ ॥ **ਮੁਹਤ**=ਅੱਧੀ ਘੜੀ ॥ **ਚਸਾਹਾ**=ਛਿਨ ਪਲ ਵਿਚ ॥ **ਉਬਰੇ**=ਤਰ ਜਾਏਗਾ ॥ **ਉਟਾਹਾ**=ਆਸਰੇ ॥ <u>ਅਪੁਸਟ ਬਾਤ ਤੇ:-</u> **ਅਪੁਸਟ**=ਪੁੱਠੀ ॥ **ਸੀਧਰੀ**=ਸਿੱਧੀ ॥ **ਸਜਨਈ**=ਮਿੱਤ੍ਰ ਹੋ ਗਏ ॥ **ਹਛਨਈ**=ਹੱਛੀ ਹੋ ਗਈ ॥ **ਮਿਲਈ**=ਮਿਲਿਆਂ ॥ **ਕਿਰਪਨ**=ਸ਼ੂਮ ॥ **ਚਰਣ ਸੇਵਈ**=ਚਰਨ ਸੇਵਕ ਹੋ ਗਏ ਹਨ ॥ **ਆਢ**=ਕੌਢੀ ॥ **ਖਵਤੋ**=ਸਹਾਰਦਾ ॥ **ਸੀਤਲਈ**=ਸੀਤਲ ਸੁਭਾਵ ਹੋ ਗਿਆ ॥ **ਜੀਹ**=ਜੀਭ ॥ **ਅਗਮ...ਅਗਮਈ**=ਬੇਅੰਤ ਤੋਂ ਬੇਅੰਤ ਹੈ ॥ **ਸਰਣਈ**=ਸਰਣ ਲਈ ਹੈ ॥ ੧੨੪ ॥ <u>ਰੇ ਮੂੜੇ ਲਾਹੇ:-</u> **ਬੇਗਿ**=ਝਟ ਪਟ ॥ **ਘਿੰਨਹਿ**=ਲੈਂਦਾ ॥ **ਰੇ ਨਾਇਆ**=ਨਾਮ ਲੈਣ ਵਲੋਂ ॥ **ਆਸਾਇਆ**=ਆਸ ਕਰਕੇ ਆਇਆ ਹਾਂ ॥ **ਪਤਿਤ**=ਪਾਪੀਆਂ ਨੂੰ ॥ **ਪਾਵਨੁ**=ਪਵਿੱਤ੍ਰ ਕਰਨ ਵਾਲਾ ॥ **ਓਟਾਇਆ**=ਆਸਰਾ ਹੈ ॥ **ਗੰਧਣ ਵੈਣ**=ਗੰਦੇ (ਖੋਟੇ) ਬਚਨ ॥ **ਉਰਝਾਵਹਿ**=(ਉਤਸਾਹ ਕਰਕੇ) ਲੱਗ ਜਾਂਦਾ ਹੈਂ ॥ **ਅਲਕਾਇਆ**=ਆਲਸ ਕਰਦਾ ਹੈਂ ॥ **ਨਿੰਦ ਚਿੰਦ**=ਨਿੰਦਿਆ ਤੇ ਉਸਤਤਿ ॥ **ਉਮਾਹਿਓ**=ਖੁਸ਼ ਰਹਿੰਦਾ ਹੈਂ ॥ **ਉਲਟਾਇਆ**=ਉਲਟੀ ਹੀ ਬੁੱਝੀ ॥ **ਪਰ ਤਨ**=ਪਰਾਇਆ ਪੁੱਤ੍ਰ ॥ **ਪਰ-ਤ੍ਰੀ**=ਪਰਾਈ ਇਸਤ੍ਰੀ ॥ **ਅਖਾਧਿ**=ਨ ਖਾਣ ਵਾਲੀਆਂ ਚੀਜ਼ਾਂ ॥ **ਹਰਕਾਇਆ**=ਹਲਕੇ ਕੁਤੇ ਵਾਂਗ ਹਲਕਾ ਹੋਇਆ ੨ ॥ **ਛੋਹਾਇਆ**=ਕ੍ਰੋਧਵਾਨ ਹੋ ਜਾਂਦਾ ਹੈਂ ॥ **ਹਰਿ ਨਾਇਆ**=ਹਰੀ ਦੇ ਨਾਮ ਦੀ ਹੈ ॥ **ਆਹਿ**=ਚਾਹ ਕਰਕੇ ॥ <u>ਮਿਥਿਆ ਸੰਗਿ:-</u>

**ਜਹ ਜਾਨੋ**=ਜਿਥੇ (ਪ੍ਰਲੋਕ ਵਿਚ) ਜਾਣਾ ਹੈ ॥ **ਅਹੰਬੁਧਿ**=ਹੰਕਾਰ ਵਾਲੀ ਬੁੱਧੀ ਕਰਕੇ ॥ **ਆਂਧੇ**=ਅੰਨ੍ਹੇ॥ **ਬੈਰਾਗੀ**=ਪ੍ਰੇਮ ਧਾਰ ਕੇ॥ **ਕਾਚ**=ਕੱਚੀ ਦੇਹੀ ਰੂਪ ॥ **ਬਿਆਧੇ**=ਰੋਗ ਹੈ ॥

## ੪੦੩

**ਛੀਜੈ**=ਨਾਸ ਹੋ ਰਹੀ ਹੈ ॥ **ਅਰਜਾਧੈ**=ਉਮਰ ॥ **ਧੰਧਿ**=ਧੰਧੇ ॥ **ਦੁਰਗਾਧੇ**=ਦੁਰਗੰਧੀ ਵਤ ਹਨ ॥ **ਭਵਾਰੀ**=(ਚੌਰਾਸੀ ਦਾ) ਗੇੜਾ॥ **ਜਨਮਾਧੇ**=ਜਨਮਾ ਵਿਚ ਪੈਂਦੇ ਹਨ॥ **ਉਪਾਧੇ**=ਵਿਘਨ; ਉਪਾਧੀਆਂ ॥ ਨਿਮਖ ਕਾਮ.-**ਮੁਹਤ**=ਅਧੀ ਘੜੀ॥ **ਆਕ**=ਅੱਕ ॥ **ਨੀਮ**=ਨਿੰਮ ਅਤੇ॥ **ਤੂੰਮਰੁ**=ਤੁੰਬੇ ਵਤ ਕੌੜੀਆ ਤੇ ਵਿਹੁਲੀਆ ਸੈਆਂ ਨੂੰ ॥ **ਬਿਸੀਅਰ**=ਸੱਪ ॥ **ਪਰਗ੍ਰਿਹੁ**=ਪਰਾਈ ਇਸਤ੍ਰੀ (ਦਾ ਸੰਗ)॥ **ਬੈਰੀ**=ਸਬੰਧੀ ਰੂਪ ਵੈਰੀਆਂ ਵਾਸਤੇ॥ **ਬਸਤੁ**=ਨਾਮ ਵਸਤੂ (ਅਮਾਨਤ ਹੀ ਪਈ ਰਹੀ ਪ੍ਰੰਤੂ ਤੂੰ ਵਰਤੀ ਨਾਹ)॥ **ਬੈਰਾਨਾ**=ਵੈਰੀ ਹੋ ਰਿਹਾ ਹੈ॥ **ਉਬਰਿਓ**=ਬਚਿਆ ਹੈ ॥ **ਭਵ ਸਾਗਰੁ**=ਸੰਸਾਰ ਸਮੁੰਦਰ ॥ ੧੨੭ ॥ **ਲੂਕਿ**=ਲੁਕ (ਛੁਪ ਕੇ)॥ **ਪੇਖਿਓ**=ਵੇਖਿਆ ਹੈ॥ **ਮੁਕਰਾਨੀ**=ਮੁਕਰਦਾ ਹੈ ॥ **ਆਪ ਕਮਾਨੇ ਕਉ ਲੇ ਬਾਂਧੇ**=ਆਪਣੇ ਕੀਤੇ ਕਰਮਾਂ ਅਨੁਸਾਰ ਫੜ ਕੇ ਬੰਨ੍ਹੇ ਜਾਂਦੇ ਹਨ॥ **ਮੂਸੇ**=ਠੱਗੇ (ਲੁਟੇ) ਹੋਏ ॥ **ਪਾਛੈ**=ਪਿੱਛੇ ਸੰਸਾਰ ਵਿਚ ॥ **ਜੀਅ ਕੀ ਮਾਨੀ**=ਦਿਲ ਆਈ ਕੀਤੀ॥ ੧੨੯ ॥ **ਨਿਕਟੀ**=ਨਜ਼ਦੀਕੀ।, **ਪਰਸਨਿ**=ਚਰਨ ਛੂਹਣ ਲਈ ॥ ੧੨੯॥ **ਨਟੂਆ**=ਨਟ, ਮਦਾਰੀ॥ **ਪਰਵੇਸਾ**=ਵਾਸਾ ॥

## ੪੦੪

**ਆਨੀਤਾ ਰੇ**=ਹੇ ਭਾਈ ਅਨਿੱਤ (ਝੂਠ) ਹੈ ॥ **ਅਗਾਹ**=ਬਹੁਤ ॥ **ਗਾਖਰੀ**=ਕਠਨ ਹੈ ॥ **ਖੋਜਿ**=ਰਸਤਾ ॥ **ਨਿਧਾਨੁ**=ਖਜ਼ਾਨਾ ॥ ੧੩੦ ॥ **ਗੁਰਪਰਸਾਦਿ**=ਗੁਰਾਂ ਦੀ ਕ੍ਰਿਪਾ ਕਰ ਕੇ॥ **ਉਥਾਪਨ ਹਾਰਾ**=ਨਾਸ ਕਰਨਾ ਵਾਲਾ ਹੈ ॥ **ਚੀਤਿ ਨ ਪਾਵਉ ਰੇ**=ਚਿਤ ਵਿਚ ਨਹੀਂ ਲਿਆਉਂਦਾ ॥ **ਪਹਿਰਾਇਆ**=ਜਸ ਰੂਪੀ ਸਿਰੋਪਾ ਦਿੱਤਾ ਹੈ ॥ ਚਾਰਿ ਬਰਨ:-**ਚਉਹਾ ਕੋ ਮਰਦਨ**=ਚਹੁੰਆਂ (ਵਰਨਾਂ ਦੇ ਜੀਵਾ) ਨੂੰ (ਪੰਜ ਕਾਮਾਦਿਕਾ ਨੇ) ਮਲ੍ਹ ਸੁਟਿਆ ਹੈ॥

**ਖਟੁ ਦਰਸਨ**=ਛੇ ਭੇਖ॥ **ਕਰ ਤਲੀ ਰੇ**=ਹਥ ਦੀ ਹਥੇਲੀ ਉਤੇ ਹਨ ਭਾਵ-ਵੱਸ ਵਿਚ ਹਨ॥ **ਪੰਚਹੁ**=ਇਹਨਾਂ ਪੰਜੇ ਕਾਮਾਦਿਕਾਂ ਨੇ॥ **ਬਿਦਾਰਿ**=ਨਾਸ ਕਰ ਕੇ॥ **ਗੁਦਾਰੇ**=ਦੂਰ ਕੀਤੇ ਹਨ॥ **ਕਲੀ**=ਕਲਜੁਗ ਵਿਚ ਹੈ॥ **ਵਡੀ ਕੌਮ**=(ਇਹ ਕਾਂਮਾਦਿਕ) ਵਡੀ ਜਥੇਬੰਦੀ ਵਾਲੇ ਹਨ॥ **ਵਸਿ ਭਾਗਹਿ ਨਾਹੀ**=ਵੱਸ ਲਗਦੇ ਭੱਜਦੇ ਨਹੀਂ॥ **ਮੁਹਕਮ**=ਪੱਕੀ ਹੈ; ਦ੍ਰਿੜ ਹੈ॥ **ਹਠਲੀ**=ਹਠ ਵਾਲੀ ਹੈ॥ **ਨਿਰ ਦਲਿਆ**=ਵਿਸੇਸ ਕਰ ਕੇ ਦਲਿਆ (ਨਾਸ ਕੀਤਾ) ਹੈ॥ **ਝਲੀ ਰੇ**=ਆਸਰੇ॥ ਨੀਕੀ ਜੀਅ ਕੀ:-**ਨੀਕੀ**=ਉੱਤਮ ਹੈ॥ **ਆਨ**=ਹੋਰ॥ **ਰਸ**=ਸਵਾਦ॥ **ਫੀਕੀ**=ਫਿੱਕੇ ਹਨ॥ **ਬਹੁ ਗੁਨਿ**=ਬਹੁਤ ਗੁਣ ਵਾਲਿਆਂ ਨੇ॥ **ਧੁਨਿ**=ਉਚਾਰਨ ਵਾਲੇ॥ **ਮੁਨਿ ਜਨ**=ਮੁਨੀ ਜਨਾਂ ਨੇ॥ **ਖਟੁ ਬੇਤੇ**=ਛੇ ਸਾਸ਼ਤ੍ਰਾਂ ਦੇ ਜਾਨਣ ਵਾਲਿਆਂ ਨੇ॥ **ਲਾਈਕੀ ਰੇ**=ਬਰਾਬਰੀ ਦਾ (ਸਭ ਨੇ ਵਿਚਾਰ ਕੇ ਕਿਹਾ ਹੈ ਕਿ ਪ੍ਰਮੇਸ੍ਰ ਦੀ ਕਥਾ ਦੀ ਬਰਾਬਰੀ ਦਾ ਹੋਰ ਕੁਝ ਨਹੀਂ ਹੈ)॥ **ਬਿਖਾਰੀ**=ਵਿਸਿਆਂ ਨੂੰ ਦੂਰ ਕਰਨ ਵਾਲੀ ਹੈ (ਹਰੀ ਦੀ ਕਥਾ)॥ **ਨਿਰਾਰੀ**=(ਮਾਇਕ ਪਦਾਰਥਾਂ ਤੋਂ) ਨਿਰਾਲੀ (ਅਸੰਗ) ਹੈ॥ **ਅਪਾਰੀ**=ਬੇਅੰਤ ਹੈ॥ **ਸਹਜਾਰੀ**=ਸਾਂਤੀ ਆਦਿਕ ਗੁਣਾਂ ਦੇ ਦੇਣ ਵਾਲੀ ਹੈ॥ **ਪੀਕੀ ਰੇ**=ਪੀਤੀ ਜਾਂਦੀ ਹੈ (ਪ੍ਰਮਾਤਮਾਂ ਦੀ ਕਥਾ)॥ ਹਮਾਰੀ ਪਿਆਰੀ:-ਗੁਰਬਾਣੀ ਦੀ ਮਹਿਮਾਂ-**ਧਾਰੀ**=ਧਾਰ ਹੈ॥ **ਟਾਰੀ**=ਹਟਾਈ॥ **ਦਰਸਨ ਪਰਸਨ**=ਦਰਸਨ ਕਰ ਕੇ॥ **ਸਰਸਨ ਹਰਸਨ**=ਬਹੁਤ ਅਨੰਦ ਹੁੰਦਾ ਹੈ॥ **ਕਰਤਾਰੀ**=ਕਰਤਾਰ ਦੇ॥ **ਖਿਨੁ ਰਮ**=ਛਿਨ ਭਰ (ਸਿਮਰਨ ਕਰਨ ਨਾਲ)॥ **ਗੁਰ ਗਮ**=ਗੁਰਾਂ ਦੀ ਸੋਝੀ ਕਰ ਕੇ॥ **ਹਰਿ ਦਮ**=ਤੇ ਜੇ ਕਰ ਹਰ ਸਵਾਸ (ਜਪੀਏ ਤਾਂ)॥ **ਨਹ ਜਮ**=ਜਮ ਨਹੀਂ ਪੋਂਹਦਾ॥ **ਉਰਿਹਾਰੀ**=ਦਿਲ ਵਿਚ ਹਾਰ ਵੱਤ ਪਰੋਤਾ ਹੈ॥ ਨੀਕੀ ਸਾਧ-ਸਤਿਸੰਗ ਦੀ ਮਹਿਮਾਂ ਦਸਦੇ ਹਨ:-**ਨੀਕੀ**=ਚੰਗੀ(ਉੱਤਮ)ਹੈ॥ **ਸੰਗਾਨੀ**=ਸੰਗਤਿ॥ **ਮੂਰਤ**=ਦੋ ਘੜੀ॥ **ਬੈਸਤ**=ਬੈਠਿਆਂ॥ **ਖਟਾਨੀ**=ਸਮਾਏ ਹਨ॥ **ਹਉ**=ਮੈਂ॥ **ਹਉਰੋ**=ਹੋਲਾ (ਤੁਛ) ਹਾਂ॥ **ਗਉਰੋ**=ਭਾਰਾ (ਵੱਡਾ) ਹੈਂ॥ ੧੩੫॥

## ੪੦੫

**ਕੇਰੀ**=ਦੀ ॥ **ਸਰਣਿ**=ਆਸਰਾ ॥ **ਭਉਜਲੁ**=ਸੰਸਾਰ ਸਮੁੰਦਰ ॥ **ਨਿਧਾਨੁ**=ਖਜ਼ਾਨਾ ॥ ੧੩੬ ॥ **ਦੀਨ**=ਗਰੀਬਾ ਦਾ ॥ **ਬੰਧਪ**=ਸਹਾਈ ਹੈ ॥ **ਹਲਤਿ ਪਲਤਿ**=ਲੋਕ ਪ੍ਰਲੋਕ ਵਿਚ ॥ **ਆਚਾਰੁ**=ਸ੍ਰੇਸ਼ਟ ਕਰਮ ਹੈ ॥ ੧੩੮ ॥ **ਚਰਾਵਹੁ**=ਚੜ੍ਹਾਵੋ ॥ **ਰੰਗਨਿ**=ਪ੍ਰੇਮ (ਸਤਿਸੰਗ ਰੂਪ ਮੱਟੀ ਹੈ ਤੇ ਨਾਮ ਉਸ ਵਿਚ ਰੰਗ ਹੈ) ॥

## ੪੦੬

**ਪੇਖਨ**=ਵੇਖਣਾ ॥ **ਕਿਰਮ**=ਕੀੜੇ, ਨਾਚੀਜ਼ ਜੀਵ ॥ **ਸੁਆਉ**=ਲਾਭਦਾਇਕ ਹੈ । **ਕਿਲ ਵਿਖ**=ਪਾਪ ॥ **ਮਜਨੁ**=ਤੀਰਥ ਇਸਨਾਨ ॥ **ਹਰਿ ਜਨ ਧੂਰਿ**=ਹਰੀ ਭਗਤਾਂ ਦੀ ਚਰਨ ਧੂੜੀ ਵਿਚ ॥ **ਭਾਇ ਭਗਤਿ**=ਪ੍ਰੇਮਾਂ ਭਗਤੀ ਕਰ ਕੇ ॥ ੧੩੯ ॥ **ਧਰਤਾ**=ਧਾਰਨ ਵਾਲਾ ॥ **ਬਿਸਮਾਦੁ**=ਅਸਚਰਜੁ ॥ **ਭਣੀਐ**=ਕਹਿੰਦੇ ਹਨ (ਕਿ ਚੰਗੇ ਹਨ) ॥ **ਅਹਿਕਰੁ**=ਇਸ ਹਥ ਨਾਲ ॥ **ਜਾਚਹਿ**=ਮੰਗਦੇ ਹਨ ॥ **ਬਿਰਦੁ**=ਸੁਭਾਵ, ਧਰਮ ॥ **ਕਰਿ ਜੋੜਿ**=ਹਥ ਜੋੜ ਕੇ ॥ ਸਤਿਗੁਰ ਬਚਨ:-**ਨਿਸਤਾਰੇ**=ਤਾਰ ਦੇਂਦਾ ਹੈ ॥ **ਬਿਖਾਦੀ**=ਝਗੜਾਲੂ ॥ **ਅਪਵਾਦੀ**=ਨਿੰਦਕ, ਬਦ ਜ਼ਬਾਨ ॥ **ਪੁਨੀਤ ਸੰਗਾਰੇ**=ਸੰਗਤ ਕਰ ਕੇ ਪਵਿੱਤ੍ਰ ਹੋ ਗਏ ॥ **ਭਵੰਤੇ**=ਭੌਂਦੇ ॥ **ਪੜੰਤੇ**=ਪੈਂਦੇ ॥ **ਵਾਰੇ**=ਬਲਿਹਾਰ ॥ ਬਾਵਰ ਸੋਇ:-**ਬਾਵਰ**=ਕਮਲੇ ॥ **ਮਿਥਨ**=ਝੂਠੇ ॥ **ਗਹਨ ਗਹੇ**=ਫੜਨਿਆਂ ਦੇ ਫੜੇ ਹੋਏ ਹਨ ॥ **ਉਲਾਸ**=ਉਤਸ਼ਾਹ ਹਨ ॥ **ਸਤਿ ਕਹੇ**=ਸਚ ਕਰ ਕੇ ਕਹਿੰਦਾ (ਜਾਣਦਾ) ਹੈ ॥ **ਸੰਗੇ**=ਨਾਲ ਹੀ ਹੈ ॥ **ਮਰਮੁ**=ਭੇਦ ॥ **ਆਹੇ**=ਚਾਹੀ ਹੈ ॥ਓਹਾ ਪ੍ਰੇਮ ਪਿਰੀ:-ਪ੍ਰਮਾਤਮਾਂ ਦਾ ਪ੍ਰੇਮ ਅਮੋਲਕ ਦਸਦੇ ਹਨ:-**ਪਿਰੀ**=ਪ੍ਰਮੇਸ਼ੂਰ ਦਾ ॥ **ਕਨਿਕ**=ਸੋਨਾ ॥ **ਮਾਨਿਕ**=ਵਡ-ਮੁੱਲਾ ਪੱਥਰ ॥ **ਗਜ ਮੋਤੀਅਨ**=ਹਾਥੀ ਦੇ ਸਿਰ ਚੋਂ ਨਿਕਲੇ ਮੋਤੀ ॥ **ਨਹ ਨਾਹ ਨਹੀ**=ਕੋਈ ਭੀ (ਉਸਦੇ ਵਰਗਾ) ਨਹੀਂ ਹੈ ॥ **ਸਾਦਨ**=ਘਰ, ਮਹਲ ॥ **ਕਿਛੁ ਕਿਛੁ**=ਕੁਛ ਥੋੜਾ ਜਿੰਨਾਂ ਵੀ ॥

## ੪੦੭

ਚਰਨਨ ਸਰਨਨ=ਚਰਨਾਂ ਦੀ ਓਟ ॥ ਸੰਤਨ ਬੰਦਨ=ਸੰਤਾਂ ਨੂੰ ਨਮਸਕਾਰ ਕਰਨਾ ॥ ਪਾਹੀ=ਪਾਈਦੇ ਹਨ ॥ ਪਿਰੀ=ਪਤੀ ਨੂੰ ॥ ੧੪੩ ॥ ਲੋਇਨਾ=(ਗਿਆਨ ਵੈਰਾਗ) ਅੱਖਾਂ ਕਰਕੇ ॥ ਈਤਹਿ ਊਤਹਿ=ਏਥੇ ਉਥੇ ॥ ਧਾਰਨ=ਮਰਯਾਦਾ ॥ ਧਰਨਾ=ਧਾਰਨ ਵਾਲਾ ॥ ਪਰਸਨ=ਕਰਦੇ ਹਾਂ ॥ ਸੋਇਨਾ=ਸੌਂਣਾ, ਇਸਥਿਤੀ ਹੁੰਦੀ ਹੈ ॥ ੧੪੪ ॥ ਅਗਹ=ਅਥਾਹ ॥ ਅਤੋਲਾ=ਤੋਲਣ ਰਹਿਤ ਹੈ ॥ ਓਲ੍ਹਾ=ਆਸਰਾ ॥ ਚੋਲਾ=ਹਰੀ ਨਾਮ ਦਾ ਬਸਤ੍ਰ ਹੈ ॥ ੧੪੫ ॥ ਆਹਿ=ਚਾਹ ਕਰਕੇ ॥ ਸਕਾਰਥੁ=ਸਫਲ ॥ ਬਸਾਹਿ=ਵਸਾਇਆਂ ॥ ਸੰਗਾਹਿ=ਸੰਗਤ ਵਿਚ ॥ ਗਾਹਿ=ਬੀਚਾਰ ਕੇ ॥ ੧੪੬ ॥ ਪਾਵੇ=ਪਾਏ ਹਨ ॥ ਆਪੁ=ਹੰਕਾਰ ॥ ਆਨ=ਦੂਸਰਾ ॥ ੧੪੭ ॥ ਆਹੀ=ਹੈ ॥ ਹਉ=ਹੰਕਾਰ ਦੇ ॥ ਨਲਿਨੀ=ਤੋਤੇ ਫੜਨ ਦਾ ਜੰਤ੍ਰ, ਫਾਹੀ ॥ ਸੂਆ=ਤੋਤਾ ॥ ਭੇਟਿਆ=ਮਿਲਿਆ ॥ ੧੪੯ ॥ ਨੇਹੁ=ਪ੍ਰੇਮ ॥ ਨਵੇਲਾ=ਨਵਾਂ ਹੈ ॥

## ੪੦੮

ਸੰਜਮ=ਇੰਦ੍ਰੇ ਕਾਬੂ ਕਰਨ ਦੇ ਸਾਧਨ ॥ ਬਿਕਾਰ ਮਾਇਆ:-ਮਾਦਿ=ਹੰਕਾਰ ਵਿਚ ॥ ਘਰਿ ਜਾਵੈ=ਜਮਾਂ ਦੇ ਘਰ ਜਾਵੇਗਾ ॥ ਹਿਰਿ ਵਿਤ=ਚੁਰਾ (ਠੱਗ) ਕੇ ਪਰਾਇਆ ਧਨ ॥ ਖਿਨ ਭੰਗੁਨਾ=ਛਿਨ ਵਿਚ ਨਾਸ ਹੋ ਜਾਣ ਵਾਲੇ (ਪਦਾਰਥ) ॥ ਮਾਨਿ ਮਾਤੇ=ਹੰਕਾਰ ਵਿਚ ਮਸਤ ਹਨ ॥ ਅਸੁਰ=ਦੈਂਤ(ਪਸੂ) ॥ ਜਨ=ਭਗਤ ਲੋਕ ॥ ਡੋਰਾ=ਬੋਲਾ ॥ ਨਿਪਟਿ=ਮੂਲੋਂ ਹੀ, ਬਿਲਕੁਲ ਹੀ ॥ ਬਾਜੀ=ਜੀਵਣ ਖੇਡ ॥ ਹਾਰਿ ਮੂਕਾ=ਹਾਰ ਚੁੱਕਿਆ ॥ ਭੋਰਾ=ਭੋਲਾ (ਮਨ) ॥ ਡਾਨੁ=ਡੰਨ, ਚੱਟੀ ॥ ਗੈਰ ਵਜਹਿ=ਬਿਨਾ ਕਾਰਨ ਹੀ ॥ ਬਾਪਾਰਿ ਗੋਵਿੰਦ:-ਨਾਇ=ਨਾਮ ਦੇ ॥ ਪੰਚ ਨਾਦ=ਪੰਜ ਤਰ੍ਹਾਂ ਦੇ ਸ਼ਬਦ ॥ ਤੂਰ=ਵਾਜੇ ॥ ਸਹਜਾਏ=ਸਾਂਤ ਆਦਿਕ ਗੁਣ ਆਏ ॥ ਦਰਸਾਏ=ਦਰਸਨ ਹੋਏ ॥ ਲਾਲਨ=ਪਿਆਰੇ ਦਾ ॥ ਰਹਸਾਏ=ਖੁਸ਼ੀ ਹੋਇਆ ॥ ਨਹੀ ਆਏ=ਮੁੜ ਜੂਨਾਂ ਵਿੱਚ ਨਹੀਂ ਆਉਂਦਾ ॥ ਕਾਮ=ਕਾਮਨਾ ॥ ਕਰਾ=ਕਲਾ, ਕਲਪਣਾ ॥ ਚਿਰੁ ਚਿਰੁ ਚਿਰੁ ਚਿਰੁ=ਚਾਰ ਜੁਗਾਂ ਸਮਾਨ ਸਮਾਂ

ਬੀਤ ਗਿਆ॥ਕੋਊ ਬਿਖਮ ਗਾਰ:–**ਬਿਖਮ**=ਕਠਨ, ਔਖੀ॥ **ਗਾਰ**=ਗੜ੍ਹੀ, ਜਿੱਲ੍ਹਣ ਮੋਹ ਆਦਿਕ ਦੀ॥ **ਤੋਰੈ**=ਤੋੜੇ॥ **ਧੋਹ**=ਛੱਲ॥ **ਹੀ**=ਹਿਰਦੇ ਤੋਂ॥ **ਹੋਰੈ**=ਹਟਾਵੇ॥ **ਬਿਆਧਿ**=ਰੋਗ॥ **ਅਨਦਿਨੋ**=ਰਾਤ ਦਿਨ॥ **ਭੀਤਿ**=ਦੀਵਾਰ, ਕੰਧ॥ **ਨਿਧਿ**=ਖਜ਼ਾਨਾ॥ **ਜੀ ਤਿ**=ਜੀ ਤੇ=ਦਿਲ ਤੋਂ॥ **ਮੋਰੇ**=ਮੈਨੂੰ॥

## ੪੦੯

**ਪਤਿਤ ਪਾਵਨ**=ਪਾਪੀਆ ਨੂੰ ਪਵਿੱਤ੍ਰ ਕਰਨ ਵਾਲਾ॥ ੧੫੫॥ **ਹਰਖ**= ਖੁਸ਼ੀ॥ **ਖਿਨਹੂੰ**=ਇਕ ਛਿਨ ਵਿਚ॥ **ਆਸਾਵਰੀ**=ਇਕ ਰਾਗਣੀ ਜੋ ਆਸਾ ਰਾਗ ਨਾਲ ਰਲਾ ਕੇ ਲਿਖੀ ਜਾਏ॥ ਗੋਬਿੰਦ ਗੋਬਿੰਦ:–ਏਸ ਸਬਦ ਵਿਚ ਮੱਧਮ ਜਗਿਆਸੂ ਗਿਆਨਵਾਨ ਤੋਂ ਪੁਛਦਾ ਹੈ ਕਿ ਤੁਸਾਂ ਅਕਾਲ ਪੁਰਖ ਦੀ ਪ੍ਰਾਪਤੀ ਕਿਸ ਤਰ੍ਹਾ ਪਾਈ ਹੈ? ਉਸ ਦਾ ਉੱਤ੍ਰ ਹੈ ਕਿ ਵਾਹਿਗੁਰੂ ਜਪ ਕੇ:–**ਕਰਿ ਹਾਂ**=ਕਰਦੇ ਹਾਂ॥**ਪਿਆਰਿ ਹਾਂ**=ਪਿਆਰਦੇ ਹਾ॥ **ਧਰਿਹਾਂ**=ਧਰਦੇ ਹਾਂ॥ **ਅਨ ਸਿਉ ਤੋਰ**=ਹੋਰਨਾ ਨਾਲੋਂ ਤੋੜ ਕੇ॥ **ਫੇਰਿ ਹਾਂ**=(ਭਗਤੀ ਵਲ ਮਨ ਨੂੰ) ਫੇਰਿਆ ਹੈ॥ **ਲਾਲਨੁ**=ਪਿਆਰਾ॥ **ਪੰਕਜ ਮੋਹ ਸਰਿ ਹਾਂ**=ਇਹ ਸਰੀਰ ਮੋਹ ਰੂਪ ਚਿੱਕੜ ਦਾ ਸਮੁੰਦਰ ਹੈ॥ **ਪਗੁ**=ਮਨ ਰੂਪ ਪੈਰ॥ **ਹਰਿ ਹਾਂ**=ਹਰੀ ਦੀ ਵੱਲੇ॥ **ਗਹਡਿਓ**=ਗੱਡਿਆ ਹੋਇਆ ਹੈ॥ **ਮੂੜ**=ਮੂਰਖ। **ਨਰਿ ਹਾਂ**=ਮਨੁੱਖ(ਉਸ ਚਿਕੜ ਵਿਚ)॥ **ਅਨਿ ਨ**=ਹੋਰ ਉਪਾਵ ਨ ਕਰੇ॥ **ਬਨੁ**= ਜੰਗਲ॥ **ਗ੍ਰਿਹੁ**=ਘਰ॥ **ਥਿਰ ਹਾਂ**=ਇਸਥਿਤ ਕੀਤਾ ਹੈ॥ **ਸਮਸਰਿਹਾਂ**= ਬਰਾਬਰ ਜਾਣੇ ਹਨ॥ **ਪਿਰ ਹਾ**=ਪਤੀ ਹੈ॥ **ਧਰਿ ਹਾਂ**=ਧਰਦੇ ਹਾ॥ **ਰਾਜਨ ਜੋਗੁ**=ਖਾਂਦੇ ਪੀਂਦੇ ਹਰੀ ਨਾਮ ਦਾ ਜਾਪ, ਗਿਆਨ ਦਾ ਜੋਗ॥ **ਕਰਿਹਾਂ**=ਕਰਦੇ ਹਾ। **ਲੋਗ ਅਲੋਗੀ**=ਲੋਕਾਂ ਤੋਂ ਅਲੱਗ ਹਨ॥ (ਅਜਿਹੇ ਭਗਤ)॥ ਮਨਸਾ ਏਕ:– **ਮਨਸਾ**=ਬੁੱਧੀ ਵਿਚ॥ **ਏਕ ਮਾਨਿ ਹਾਂ**=ਇਕ ਪ੍ਰਮਾਤਮਾਂ ਨੂੰ ਮੰਨਦੇ ਹਾ॥ **ਨੇਤ ਧਿਆਨਿ ਹਾਂ**=ਸਦਾ ਹੀ ਧਿਆਨਕਰਦੇਹਾ॥**ਮੰਤ**=ਮੰਤਰ॥**ਚਰਨਿ ਹਾਂ**= ਚਰਨਾਂ ਦੀ॥ **ਕ੍ਰਿਪਾਨਿ**=ਕਿਰਪਾ ਹੋਵੇ ਤਾਂ॥ **ਅਨ**=ਹੋਰ॥ **ਭਰਾਨਿ ਹਾਂ**= ਭਰਾਤ, ਭੁਲੇਖੇ॥ **ਰਵਿਓ**=ਮਿਲਿਆ ਹੋਇਆ॥ **ਥਾਨਿ ਹਾਂ**=ਥਾਵਾ ਵਿਚ॥ **ਭਇਆਨਿ ਹਾਂ**=ਡਰ॥ **ਪੇਡਿ ਥਾਨਿ**=ਮੂਲ ਅਸਥਾਨ ਭਾਵ ਬ੍ਰਹਮ ਸਰੂਪ ਨੂੰ॥

**ਵੇਖੁ**=ਦੂਜੇ ਨੂੰ ਵੇਖਣਾ ਕਰ ॥ **ਜਾਤਿ**=ਉਤਪਤੀ ॥ **ਕਰਮ**=ਕੰਮ ॥ **ਕਿਰਤਿ**= ਕੀਤੇ ਕਰਮਾਂ ਦੇ ਅਨੁਸਾਰ ॥ **ਦੀਰਘ**=ਵੱਡਾ ॥ **ਜਨਹੁ**=ਹੇ ਭਾਈ ॥ **ਸੰਜਮਿ**= ਤਰੀਕੇ ਨਾਲ ॥ **ਸੰਤੋਖੀਂਈ**=ਸੰਤੋਖੀਆਂ ਨੇ ॥

## ੪੬੭

**ਸੁਕ੍ਰਿਤੁ**=ਸ੍ਰੇਸ਼ਟ ਕਰਮ ॥ **ਬਖਸੀਸੀ**=ਬਖਸ਼ਸ਼ ਕਰਨ ਵਾਲਾ ਹੈ ॥ **ਅਗਲਾ**=ਵੱਡਾ ॥ ੭ ॥ ਪ੍ਰਮਾਤਮਾਂ ਸਭ ਦੀ ਪਾਲਣਾ ਕਰ ਰਿਹਾ ਹੈ.-ਯਥਾ-**ਤਟਾਂ**= ਤੀਰਥਾਂ ਦੇ ਕੰਢੇ ਰਹਿਣ ਵਾਲਿਆ ਦੀ ॥ **ਮੇਘਾ**=ਬੱਦਲਾਂ ਵਿਚ ॥ **ਖੇਤਾਹ**=ਖੇਤੀਆ ਵਿਚ ॥ **ਵਰਭੰਡਾਂਹ**=ਦੁਨੀਆ ਵਿਚ ॥ **ਅੰਡਜ**= ਅੰਡਿਆ ਤੋ ਪੈਦਾ ਹੋਣ ਵਾਲੇ ਜੀਵ ਪੰਛੀ ਆਦਿਕ ॥ **ਜੇਰਜ**=ਜਿਓਰ ਚੋ ਪੈਦਾ ਹੋਣ ਵਾਲੇ ਜੀਵ ਮਨੁਖ, ਪਸ਼ੂ ਆਦਿਕ ॥ **ਉਤਭੁਜਾਂ**=ਜ਼ਮੀਨ ਵਿਚੋ ਪੈਦਾ ਹੋਣ ਵਾਲੇ ਬ੍ਰਿਛ ਆਦਿਕ ॥ **ਸੇਤਜਾਂਹ**=ਮੁੜ੍ਹਕੇ ਅਤੇ ਜ਼ਮੀਨ ਦੇ ਹੁੰਮਸ ਵਿਚੋ ਪੈਦਾ ਹੋਣ ਵਾਲੇ ਜੂਆ ਤੇ ਚੀਚ ਵਹੁਟੀਆਂ ਆਦਿਕ ਦੀ ॥ **ਸਰਾਂ**=ਸਮੁੰਦਰਾ ॥ **ਮੇਰਾਂ**=ਪਹਾੜਾ ਦੇ ॥ **ਜੰਤਾਹ**=ਜੀਵਾ ਦੀ ॥ **ਜੋਹਾਰੀ**=ਨਮਸਕਾਰ ਹੈ ॥ **ਸੁਅਸਤਿ**=ਅਸੀਰਵਾਦ ਹੈ ॥ **ਦੀਬਾਨਿ**= ਸਤ ਸੰਗ ਰੂਪੀ ਦਰਬਾਰ ॥ **ਅਭਗੁ**=ਅਟੱਲ ਹੈ ॥ **ਤਗੁ**=ਜੰਞੂ ॥ **ਸਹਜ ਜੋਗ**= ਜਹਜੇ ਹੀ ਜੋਗ ਕਰੇ ॥ **ਬੇਬਾਣ**=ਉਜਾੜਾਂ ਵਿਚ ॥ **ਸੂਰਤਣ**=ਬਹਾਦਰੀਆ ॥ **ਸੰਗਰਾਮ**=ਜੁੱਧ ਵਿਚ ॥ **ਸੁਰਤੀ**=ਵੇਦਾਂ ਨੂੰ ਪੜ੍ਹੇ ॥ **ਮਤੀ**=ਹੋਰ ਮੱਤਾ ॥ **ਕਰਮੁ**=ਕ੍ਰਿਪਾ ਦਾ ਹੀ ॥ **ਸਚਾ ਨੀਸਾਣੁ**=ਨਿਸਾਨ ਸੱਚਾ ਹੈ ॥ ਪੰਡਿਤ ਨਾਲ:- **ਸਾਥ**=ਸਾਥੀਆ ਨੂੰ ॥ **ਖਾਤ**=(ਪੁਰਾਣੇ ਗ੍ਰੰਥ) ਟੋਇਆ ਵਿਚ ਦੱਬ ਦਈਏ ॥ **ਮਾਸ**= ਮਹੀਨੇ ॥ **ਆਰਜਾ**=ਉਮਰ ॥ **ਇਕ ਗਲ**=ਇਕ ਨਾਮ ਜਪਣਾ ॥ **ਝਖਣਾ ਝਾਖ**=ਝਖਾ ਮਾਰਨੀਆਂ ਹਨ ॥ **ਕੜਿਆ**=ਦੁਖੀ ਹੋਇਆ ਹੈ ॥ **ਤੇਤੋ**=ਉਤਨਾ ਹੀ ॥ **ਲਵਿਆ**=ਕਾ ਕਾ ਕਰਦਾ ਹੈ ॥ **ਸਾਦੁ**=ਸਵਾਦ ॥ **ਦੂਜਾ ਭਾਇਆ**= ਦ੍ਵੈਤ ਭਾਵ ਕਰ ਕੇ ॥ **ਅਹਿਨਿਸਿ**=ਦਿਨ ਰਾਤ ॥ **ਕਹਰੈ**=ਦੁੱਖ ਪਾਉਂਦਾ ਹੈ ॥ **ਮੋਨਿ**=ਚੁਪ ਵੱਟ ਕੇ ॥ **ਵਿਗੂਤਾ**=ਖਰਾਬ ਹੋਇਆ ॥ **ਸੂਤਾ**=ਅਵਿੱਦਿਆ ਨੀਂਦ

ਵਿਚ ਸੁੱਤਾ ਹੋਇਆ ॥ **ਪਗ**=ਪੈਰਾਂ ਤੋਂ ॥ **ਉਪੇਤਾਣਾ**=ਨੰਗਾ ਰਹਿੰਦਾ ਹੈ ॥ **ਅਲੁ ਮਲੁ**=(ਘੋਰੀ ਮਤ ਵਾਲਾ) ਤਾਜ਼ੀ ਟੱਟੀ ਨੂੰ ਖਾਣ ਵਾਲੇ ॥ **ਛਾਈ**=ਸਵਾਹ ॥ **ਬੇਬਾਨੀ**=ਉਜਾੜਾਂ ਵਿਚ ॥ **ਭੇਟੇ**=ਮਿਲੇ ॥

## ੪੬੮

**ਅੰਦੇਸੇ**=ਸੰਸੇ ਤੋਂ ॥ **ਨਿਹਕੇਵਲੁ**=ਰਹਿਤ ਹੋ ਕੇ ॥ **ਦਰਿ**=ਦੁਆਰੇ ॥ **ਢੋਅ**=ਢੋਈ, ਆਸਰਾ ॥ **ਲਹਨੀ**=ਲੈਂਦੇ ॥ **ਧਾਵਦੇ**=ਤੇ ਭੌਂਦੇ ਫਿਰਦੇ ਹਨ ॥ **ਗਣਾਇਦੇ**=ਜਤੌਂਦੇ ਹਨ ॥ ੯ ॥ ਰਾਇ ਬੁਲਾਰ ਨਾਲ ਚਰਚਾ:- **ਕੂੜੁ**=ਝੂਠਾ (ਨਾਸਵੰਤ) ਹੈ ॥ **ਮੰਡਪ**=ਵੱਡੇ ਖੁੱਲ੍ਹੇ ਮੰਦਰ॥ **ਮਾੜੀ**=ਅਟਾਰੀਆਂ ਦੋ ਤਿੰਨ ਮੰਜ਼ਲ ਉਚੇ ਮਹੱਲ ॥ **ਬੈਸਣ ਹਾਰੁ**=ਉਨ੍ਹਾਂ ਵਿਚ ਵੱਸਣ ਵਾਲੇ॥ **ਰੁਪਾ**=ਚਾਂਦੀ ॥ **ਖਾਰੁ**=ਖਵਾਰ, ਨਾਸ ॥ **ਪਰੁ**=ਨਿਸਚੇ ਕਰਕੇ ॥ **ਰਹਸੀਐ**=ਪ੍ਰਸੰਨ ਹੋਵੇ ॥ **ਜੁਗਤਿ**=ਜੁੜਨਾ ॥ **ਜੀਉ**=ਇਹ ਜੀਵ ॥ **ਬੀਉ**=(ਨਾਮ ਦਾ)ਬੀਜ॥ **ਆਤਮ ਤੀਰਥਿ**=ਆਪਣੇ ਹਿਰਦੇ ਰੂਪੀ ਤੀਰਥ ਵਿਚ॥ **ਮਹਿੰਡਾ**=ਮੇਰਾ ॥ **ਤਲੀ ਖਾਕੁ**=ਚਰਨ ਧੂੜ ॥ **ਅਲਖੁ**=ਪ੍ਰਮਾਤਮਾ ਨੂੰ ॥ **ਤੇਵੇਹੋ**=ਵੈਸਾ ਹੀ ॥ **ਪੂਰਬਿ**=ਪਿਛਲੇ ਕਰਮਾਂ ਦਾ ॥ **ਸੇਵ ਗਵਾਈਐ**=(ਥੋੜੀ ਮਤ ਕਰਕੇ) ਸੇਵਾ ਕਰਨੀ ਗਵਾ ਲੈਂਦਾ ਹੈ ॥ ੧੦ ॥ ਸਿਧਾਂ ਨਾਲ:- **ਸਚਿ ਕਾਲੁ**=ਸਚ ਦਾ ਕਾਲ ਪੈ ਗਿਆ ਹੈ॥ **ਕਲਿ ਕਾਲਖ**=ਕਲਜੁਗ ਦੀ ਕਾਲਖ (ਪਾਪਾਂ ਵਾਲੀ ਕਿਰਿਆ) ਕਰਕੇ ॥ **ਬੇਤਾਲ**=ਜੀਵ ਭੂਤਨੇ ਹੋ ਰਹੇ ਹਨ ॥ **ਬੀਉ**=ਸੁਭ ਕਰਮਾਂ ਦਾ ਬੀਜ । **ਪਤਿ**=ਸੋਭਾ ॥ **ਦਾਲਿ**=ਅਧੂਰੇ ਕਰਮਾਂ ਦਾ ਫਲ ॥ **ਪਾਹੈ**=ਡਰ ਦੀ ਲਾਗ (ਪਾਹ) ਤੋਂ ॥ **ਬਾਹਰਾ**=ਬਿਨਾਂ ॥ **ਸੋਇ**=ਸੋਭਦਾ ॥ **ਸਰਮੁ**=(ਖੋਟੇ ਕਰਮਾਂ ਤੋਂ)ਲੱਜਾ ਕਰਨ ਦੀ॥ **ਪਾਹੁ**=ਲਾਗ ॥ **ਰਪੈ**=ਰੰਗਿਆ ਜਾਏ ॥ ਕਲਜੁਗ ਦੇ ਲੱਛਣ:- **ਮਹਤਾ**=ਵਜ਼ੀਰ ॥ **ਸਿਕਦਾਰੁ**=ਠਾਣੇਦਾਰ ॥ **ਨੇਬੁ**=ਚੋਬਦਾਰ, ਨਾਇਬ ॥ **ਸਦਿ ਪੁਛੀਐ**=ਸਦ ਕੇ ਸਲਾਹ ਲਈ ਜਾਂਦੀ ਹੈ ਅਤੇ ਇਕੱਠੇ ਬੈਠ ੨ ਕੇ ਵਿਚਾਰਾਂ ਕਰਦੇ ਹਨ ॥

## ੪੬੯

**ਵਿਹੂਣੀ**=ਬਿਨਾਂ ॥ **ਭਾਹਿ ਭਰੇ**=ਤ੍ਰਿਸਨਾਂ ਦੀ ਅੱਗ ਨਾਲ ਭਰੇ ਹੋਏ ॥

**ਮੁਰਦਾਰੁ**=ਪਰਾਇਆ ਹਕ (ਵੱਢੀਆ ਖਾਦੇ ਹਨ) ॥ **ਗਿਆਨੀ**=ਗੁਰੂ ॥ **ਵਾਜੇ ਵਾਵਹਿ**=ਵਾਜੇ ਵਜੌਂਦੇ ਹਨ ਚੇਲੇ ॥ **ਰੂਪ**=ਸਾਂਗ ਬਣਾ ਕੇ ਸਰੀਰ ਨੂੰ ਸ਼ਿੰਗਾਰਦੇ ਹਨ ॥ **ਵਾਦਾ**=ਝਗੜਿਆ ਦੀਆ ਕਹਾਣੀਆ ॥ **ਜੋਧਾ**=ਸੂਰਮਿਆਂ ਦਾ ॥ **ਹਿਕਮਤਿ**=ਜੁਗਤੀਆਂ ॥ **ਹੁਜਤਿ**=ਚਾਲਾਕੀਆ ॥ **ਸੰਜੈ**=ਧਨ ਇਕੱਠਾ ਕਰਨ ਨਾਲ ॥ **ਗਵਾਵਹਿ**=ਗਵਾ ਲੈਂਦੇ ਹਨ (ਧਰਮ ਦਾ ਫਲ) ॥ **ਬਾਰੁ**=ਬੂਹਾ ॥ **ਆਖੈ**=ਆਖਦਾ(ਆਪਣੇ ਆਪ ਨੂੰ)॥ **ਪਰਵਾਣਾ**=ਵੀਚਾਰ ਰੂਪ ਵੱਟਾ ॥ **ਵਦੀ**=ਜੀਵ ਦੀ ਮਿਥੀ ਹੋਈ ਗਲ ॥ **ਸੁ ਵਜਗਿ**=ਉਹ ਪ੍ਰਗਟ ਹੋ ਕੇ ਰਹੇਗੀ ॥ **ਛਾਲਾ**=ਜਪ ਤਪ ਰੂਪੀ ਵ ਕਰਮ ਧਰਮ ਦੇ ਵਧ ਵੱਧ ਕੇ ਯਤਨ ਕੀਤੇ ਹਨ ॥ **ਅਗੈ ਜੀਉ ਨਵੇ**=ਅੱਗੇ ਜਮਦੂਤ ਨਵੇਂ ਜੀਵ ਹਨ॥ **ਵੇਕੀ**=ਰੰਗਾ ਰੰਗ ਦਾ ॥ **ਖੁਆਇਆ**=ਭੁਲਾਇਆ ਹੈ ॥ ੧੧ ॥ **ਦੁਖੁ ਦਾਰੂ**=(ਜੀਵ ਦੇ ਸੁਧਾਰ ਵਾਸਤੇ) ਦੁੱਖ ਦਾਰੂ ਹੈ ॥ **ਸੁਖੁ ਰੋਗੁ ਭਇਆ**=ਵਿਸੇ ਤਥਾ ਪਦਾਰਥਾ ਦਾ ਸੁਖ ਰੋਗ ਹੋ ਰਿਹਾ ਹੈ ॥ **ਤਾਮਿ**=ਇੱਛਾ (ਈਸ੍ਵਰ ਪ੍ਰਾਪਤੀ ਦੀ) ॥ **ਹਉ**=ਮੈਂ ॥ **ਜਾਤਿ**=ਸ੍ਰਿਸ਼ਟੀ ਵਿਚ ॥ **ਜੋਤਿ**=ਤੇਰੀ ਸੱਤਾ ਹੈ॥ **ਜਾਤਾ**=ਜਾਣਿਆ ਹੈ ਤੈਨੂੰ ॥ **ਜੋਤਿ**=ਜੋਤੀ-ਸ੍ਰਿਸ਼ਟੀ ਵਿਚ ॥ **ਸੁਆਲਿਉ**=ਸੁੰਦਰ ॥ **ਅਕਲ ਕਲਾ**=ਬੇਅੰਤ ਸਕਤੀ ਕਰਕੇ ਵ ਕਲਪਣਾ ਰਹਿਤ ਹੋ ਕੇ ॥ **ਜੋਗ**=ਜੋਗੀਆ ਦਾ ॥ **ਸਬਦੰ**=ਧਰਮ ॥ **ਗਿਆਨ ਸਬਦੰ**=ਵਾਹਿਗੁਰੂ ਦੇ ਸਰੂਪ ਦਾ ਗਿਆਨ ਹੋਣਾ (ਅਤੇ ਏਹੀ ਉਪਦੇਸ਼ ਦੇਵੇ) ॥ **ਬੇਦ ਸਬਦੰ ਬ੍ਰਹਮਣਹ**=ਬ੍ਰਾਹਮਣਾ ਦਾ ਧਰਮ ਵੇਦ ਪੜ੍ਹਨਾ ਪੜੌਣਾ ਹੈ। **ਸੂਰ ਸਬਦੰ**=ਸੂਰਮਤਾਈ ਧਰਮ ਹੈ ॥ **ਪ੍ਰਕ੍ਰਿਤਹ**=ਪਰਾਈ ਕਾਰ ਕਰਨੀ॥ **ਸਰਬ ਸਬਦੰ**=ਸਾਰਿਆਂ ਦਾ ਧਰਮ ॥ **ਏਕ ਸਬਦੰ**=ਇਕ ਬ੍ਰਹਮ ਦਾ ਜਾਨਣਾ ਧਰਮ ਹੈ ॥ **ਭੇਉ**=ਭੇਦ ॥ **ਨਿਰੰਜਨ ਦੇਉ**=ਪ੍ਰਮਾਤਮਾਂ ਰੂਪ ਹੈ ॥ **ਏਕ ਕ੍ਰਿਸਨੰ ਸਰਬ ਦੇਵਾ**=ਇਕ ਪ੍ਰਮਾਤਮਾ ਦੇਵ ਜੋ ਸਾਰੇ ॥ **ਦੇਵ ਦੇਵਾ**=ਦੇਵਤਿਆ ਦਾ ਦੇਵਾ ਹੈ॥ **ਤ ਆਤਮਾ**=ਉਹ ਤਾਂ ਆਤਮਾ (ਮਨ) ਹੈ ॥ **ਆਤਮਾ ਬਾਸੁ ਦੇਵਸਿ**=ਅਤੇ ਆਤਮਾ ਪ੍ਰਮਾਤਮਾਂ ਸਰੂਪ ਹੈ ॥ **ਕੁੰਭੇ**=ਘੜੇ ਦਾ ॥ **ਗੁਰ**=ਸੁੱਧ ਮਨ । **ਓਮੀ**=ਅਨਪੜ੍ਹ ॥ **ਘਾਲੇ**=ਕਰੇ॥ **ਘਾਲਣਾ**=ਕਰਮ ॥ **ਪਚਾਰੀਐ**=ਕਹੀਦਾ ਹੈ॥ **ਕਲਾ**=ਬਾਜੀ ਖੇਡ ॥

**ਮੁਹਿ ਚਲੈ**=ਜੋ ਠੱਗ ਚਲੇ ਹਨ ਸੰਸਾਰ ਨੂੰ ਬੁਰੇ ਕਰਮ ਕਰ ਕੇ ਅਥਵਾ ਸੁਭ ਗੁਣਾਂ ਨੂੰ ਠੱਗ ਚਲਿਆ ਹੈ ॥

## ੪੭੦

॥ ੧੨ ॥ **ਮੇਰੁ ਸਰੀਰ ਕਾ**=ਸਰੀਰ ਦਾ ਸ੍ਰੋਮਣੀ, ਭਾਵ ਜੀਵ ॥ **ਰਥੁ**=ਸਰੀਰ ਵਾਲਾ ਰਥਵਾਹੀ॥ **ਜਤੈ ਕਾ**=ਜੱਤ ਦਾ(ਲੋਕ ਜਤ ਧਾਰੀ ਸਨ)॥ **ਸਤ**=ਸੱਚ (ਉਸਦੇ ਚਲੌਣ ਵਾਲਾ ਸੀ) ॥ **ਸਾਮ ਕਹੈ ਸੇਤੰਬਰੁ ਸੁਆਮੀ**=ਸਤਜੁਗ ਦਾ ਸਾਮ ਵੇਦ ਤੇ ਸੇਤੰਬਰ (ਚਿੱਟੇ ਬਾਣੇ ਵਾਲਾ) ਹੰਸਾ ਅਵਤਾਰ ਕਹੇ ਜਾਂਦੇ ਹਨ॥ **ਸਚ ਮਹਿ ਆਛੈ ਸਾਚਿ ਰਹੈ**=ਤਦੋਂ ਲੋਕ ਸਚ ਵਿਚਸਨ ਤੇ ਸੱਚ ਵਿਚਹੀ ਰਹਿੰਦੇ ਸਨ॥**ਆਛੈ**=ਹੁੰਦੇ ਸਨ ॥ **ਰਿਗੁ**=ਤ੍ਰੇਤੇ ਜੁਗ ਦਾ ਵੇਦ ॥ **ਸੂਰੁ**=ਸੂਰਮਾਂ ਹੈ ॥ **ਦੇਵਾ ਮਹਿ ਸੂਰ**=ਦੇਵਤਿਆਂ ਵਿਚ, ਸੂਰਮਾਂ ਰਾਮ ਚੰਦਰ ਨਾਮ ਦਾ ਅਵਤਾਰ ॥ **ਪਰਾਛਤ**=ਪਾਪ ॥ **ਮੋਖੰਤਰੁ**=ਮੁਕਤੀ ॥ **ਜੁਜ**=ਦੁਆਪਰ ਦਾ (ਯੁਜਰ ਵੇਦ ਦੇ ਸਮੇਂ)॥ **ਜੋਰਿ**=ਜੋਰ ਨਾਲ ॥ **ਚੰਦ੍ਰਾਵਲਿ**=ਗੋਪੀ ਦਾ ਨਾਮ ਹੈ ਜੋ ਕਿ ਕ੍ਰਿਸਨ ਜੀ ਨੇ ਜੋਰ ਨਾਲ ਛਲੀ ਸੀ ॥ **ਕਾਨ੍**=ਲੜਕਾ ॥ **ਜਾਦਮੁ**=ਜਾਦਵਾਂ ਦੀ ਕੁਲ ਵਿਚ ॥ **ਭਇਆ**=ਹੋਇਆ ਹੈ ॥ **ਪਾਰਜਾਤੁ**=ਕਲਪ ਬ੍ਰਿਛ (ਇੰਦਰ ਪੁਰੀ ਵਿਚੋਂ ਇੰਦਰ ਨਾਲ ਜੁੱਧ ਕਰ ਕੇ ਲੈ ਆਂਦਾ) ॥ **ਗੋਪੀ**=ਗੋਪੀ ਸਤ ਭਾਮਾਂ ਵਾਸਤੇ ॥ **ਰੰਗੁ**=ਮੌਜਾਂ ॥ **ਕਲਿ ਮਹਿ**=ਕਲਜੁਗ ਵਿਚ ॥ **ਖੁਦਾਈ**=ਸ੍ਰਿਸਟੀ (ਦੇ ਮਾਲਕ ਦਾ) ॥**ਅਲਹੁ**=ਅੱਲਾ ਪੈ ਗਿਆ॥ **ਅਮਲੁ**=ਰਾਜ, ਵਰਤਾਰਾ ॥ **ਸਚਿਆਰ**=ਸੱਚੇ (ਆਪੋ ਅਪਣੇ ਜੁਗਾਂ ਵਿਚ) ॥ **ਗੁਣਹਿ**=ਵਿਚਾਰਦੇ ਹਨ ॥ **ਤਿਨ**=ਤਿਨਾਂ ਦੀ ਵਿਚਾਰ ॥ **ਚਾਰ**=ਸ੍ਰੇਸਟ ਹੁੰਦੀ ਹੈ ॥ **ਭਾਉ ਭਗਤਿ**=ਪਰੇਮਾ ਭਗਤੀ ॥ **ਵਿਟਹੁ**=ਉਤੋਂ ॥ **ਸਮਾਲਿਆ**=ਸੰਭਾਲਿਆ ਹੈ ॥ **ਅੰਜਨ**=ਸੁਰਮਾਂ ॥ **ਨਿਹਾਲਿਆ**=ਵੇਖਿਆ ॥ **ਬੋਹਿਥਾ**=ਜਹਾਜ ॥ ੧੩ ॥ **ਸਰਾਇਰਾ**=ਸਿੱਧਾ ॥ **ਅਤਿ ਦੀਰਘੁ**=ਬਹੁਤ ਵੱਡਾ ॥ **ਮੁਚੁ**=ਫੈਲਿਆ ਹੋਇਆ ਵਿਸਥਾਰ ਵਾਲਾ ॥ **ਓਇ**=(ਉਹ ਪੰਛੀ ਤੋਤੇ) ॥ **ਕਿਤੁ**=ਕਿੱਧਰ ਤਥਾ ਕਿਉਂ॥ **ਮਿਠਤੁ ਨੀਵੀ**=ਨੀਵੀਂ ਬੇਰੀ ਮਿਠੇ ਬੇਰਾਂ ਵਾਲੀ ॥ **ਤਤੁ**=ਸਾਰ ॥ **ਆਪ ਕਉ**=ਆਪਣੇ ਵਾਸਤੇ ॥ **ਪਰ**=ਪਰਾਏ ਨੂੰ ॥ **ਤਾਰਾਜੂ**=ਤੱਕੜੀ ॥ **ਗਉਰਾ**=ਭਾਰਾ ॥

**ਹੰਤਾ**=ਮਾਰਦਾ ਹੈ ॥ **ਮਿਰਗਾਹਿ**=ਹਰਨਾ ਨੂੰ ॥ **ਥੀਆ**=ਹੁੰਦਾ ਹੈ ॥ **ਕੁਸੁਧੇ**=ਖੋਟੇ ਪਾਸੇ ॥ **ਪੜਿ**=ਪੜ੍ਹਨੇ ॥ **ਸੰਧਿਆ**=ਸੰਧਿਆ ਕਰਨੀ ॥ **ਬਾਦੰ**=ਝਗੜੇ ਕਰ ਕੇ ॥ **ਸਿਲ**=ਪੱਥਰ ਮੂਰਤੀ ॥ **ਬਗੁਲ**= ਬਗਲੇ ਵਾਂਗੂ ॥ **ਸਮਾਧੰ**=ਅਖਾ ਮੀਟ ਕੇ ਸਮਾਧੀ ਲੌਣੀ ॥ **ਮੁਖਿ ਝੂਠ**=ਮੂੰਹ ਵਿਚ ਝੂਠ ਹੀ ॥ **ਬਿਭੂਖਨ ਸਾਰੰ**=ਸ੍ਰੇਸ਼ਟ ਗਹਿਣਾ ਹੈ॥ **ਤ੍ਰੈਪਾਲ**=ਤਿੰਨ ਪਾਲਾਂ ਵਾਲਾ ਗਾਇਤਰੀ ਮੰਤਰ॥ **ਤਿਹਾਲ**=ਤਿੰਨ ਵੇਲੇ ॥ **ਲਿਲਾਟੰ**=ਮਥੇ ਉਪਰ ॥ **ਕਪਾਟੰ**= ਤਾਲੂ (ਸਿਰ) ਉਪਰ ॥ **ਜਾਣਸਿ**=ਜਾਣਦੇ ਹੁੰਦੇ॥ **ਬ੍ਰਹਮੰ**=ਪ੍ਰਮੇਸ਼੍ਵਰ ਦੀ ਪ੍ਰਾਪਤੀ ਦੇ ॥ **ਕਰਮੰ**=ਕਰਮ ॥ **ਫੋਕਟ**=ਬੇਅਰਥ ਹਨ (ਨਿਸਚੇ ਕਰਕੇ ਇਹ ਉਪਰ ਦਸੇ ਕਰਮ) ॥ **ਵਾਟ**=ਰਸਤਾ ॥

## ੪੭੧

**ਖਰਾ**=ਬਹੁਤ ॥ ੧੪ ॥ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਹਰ ਦਿਆਲ ਪੰਡਰ ਜਨੇਊ ਪਾਉਣ ਲੱਗਾ ਤਾਂ ਸਤਿਗੁਰੂ ਜੀ ਨੇ ਅਸਲ ਜਨੇਊ ਦਾ ਨਿਰੂਪਨ ਕਰ ਕੇ ਇਹ ਸਲੋਕ ਪੰਡਿਤ ਦੇ ਉਪਦੇਸ਼ ਵਜੋਂ ਉਚਾਰਨ ਕੀਤਾ:- **ਜਤੁ**=ਇੰਦ੍ਰੀਆਂ ਵਸ ਕਰਨੇ ਦਾ ॥ **ਸਤੁ**=ਸੱਚ ਦਾ ॥ **ਵਟੁ**=ਉਸ ਨੂੰ ਵੱਟ ਦਿਓ ॥ **ਜੀਅ ਕਾ**=ਜੀਵ ਦੇ ਨਾਲ ਨਿੱਭਣ ਵਾਲਾ ॥ **ਘਤੁ**=ਪਾ ॥ **ਜਲੈ**=ਸੜੇ ॥ **ਚਉਕੜਿ**=ਜਨੇਊ, ਚਾਰ ਕੌਡਾ ਤੋਂ ॥ **ਅਣਾਇਆ**=ਆਂਦਾ ॥ **ਸਿਖਾਂ**=ਸਿਖਿਆ ਜਨੇਊ ਦੀ ਰਹਿਤ ਦੀਆਂ ॥ **ਕੰਨਿ**= ਕੰਨ ਵਿਚ ॥ **ਚੜਾਈਆਂ**=ਦਿਤੀਆਂ ॥ **ਥੀਆ**=ਹੋਇਆ ॥ **ਵੇਤਗਾ**= ਜਨੇਊ ਤੋ ਬਿਨਾ ॥ **ਗਾਲਿ**=ਗਾਲੀਆ ॥ **ਪਹਿਨਾਮੀਆ**=ਬੇਈਮਾਨੀਆਂ ॥ **ਤਗ**=ਜਨੇਊ ॥ **ਕਹਿ**=ਮਾਰਕੇ ॥ **ਪਾਇ**=ਜਨੇਊ ਪਾ ਦਿੱਤਾ ਹੈ ॥ **ਪਤਿ**= ਪੱਤੇ,ਕਪਾਹ ॥ **ਊਪਜੈ**=ਪੈਦਾ ਹੁੰਦੀ ਹੈ॥ **ਸਾਲਾਹੀ**=ਪ੍ਰਮੇਸ਼੍ਵਰ ਦੀ ਸਿਫਤ ਨਾਲ ॥ **ਸੂਤੁ**=ਧਾਗਾ ਵੱਟਿਆ ਜਾਂਦਾ ਹੈ॥ **ਪੂਤ**=ਪਵਿੱਤਰ ॥ **ਇੰਦ੍ਰੀ**=ਨੌਂ ਇੰਦ੍ਰੀਆਂ ਨੂੰ ॥ **ਨਾਰੀ**=ਇਸਤ੍ਰੀ ਨੂੰ ॥ **ਭਲਕੇ**=ਅਗਲੇ ਦਿਨ, ਹਰ ਰੋਜ਼ ॥ **ਵਤੈ**=ਫਿਰਦਾ ਹੈ॥ **ਘਤੈ**=ਪੌਂਦਾ ਹੈ॥ **ਭਾਂੜਿ**=ਭਾੜਾ, ਮਜੂਰੀ, ਦੱਖਣਾ ॥ **ਕਾਗਲੁ**=ਕਾਗਜ਼, ਪੱਤ੍ਰੀ॥ **ਵਿਡਾਣੁ**=ਅਸਚਰਜ ਗਲ॥ **ਚਿੰਦਿਆ**=ਇੱਛਤ ॥ **ਪੈਧਾ**=ਇਜ਼ਤ ਨਾਲ ॥੧੫॥

ਸੁਲਤਾਨ ਪੁਰ ਵੇਂਈ ਨਦੀ ਦੇ ਘਾਟ ਤੇ ਮਸੂਲੀਏ ਖੱਤਰੀ ਨੇ ਇਕ ਗਊ ਲਈ ਜਾਂਦੇ ਬ੍ਰਾਹਮਣ ਨੂੰ ਪੱਤਣ ਦਾ ਮਸੂਲ ਲੈਣ ਵਾਸਤੇ ਤਿੰਨ ਪਹਿਰ ਰੋਕ ਛੱਡਿਆ ਪਰ ਜਦ ਉਸ ਗਊ ਨੇ ਗੋਹਾ ਕੀਤਾ ਤਾਂ ਉਸ ਨਾਲ ਲੇਪਣ ਦੇ ਕੇ ਰਸੋਈ ਵ ਪਾਠ ਪੂਜਾ ਕਰਨ ਲਗਾ। ਏਸ ਪਖੰਡ ਨੂੰ ਵੇਖ ਕੇ ਸਤਿਗੁਰੂ ਜੀ ਨੇ ਇਹ ਸਲੋਕ ਉਚਾਰਨ ਕੀਤਾ:-**ਕਰੁ**=ਮਸੂਲ ॥ **ਗੋਬਰਿ**=ਗੋਹੇ ਨਾਲ ॥ **ਜਪਮਾਲੀ**=ਸਿਮਰਨ ਕਰਨ ਵਾਲੀ ਮਾਲਾ ॥ **ਧਾਨੁ ਮਲੇਛਾ**=ਮੁਸਲਮਾਨਾਂ ਦੀ ਨੌਕਰੀ ਦਾ ਅੰਨ ॥ **ਸੰਜਮੁ**=ਤਰੀਕਾ, ਰਹਿਣੀ ਬਹਿਣੀ ॥ **ਤੁਰਕਾ**=ਮੁਸਲਮਾਨਾ ਵਾਲਾ ਹੈ ॥ **ਛੋਡੀਲੇ**=ਛੱਡ ਦੇਹ॥ **ਤਰੰਦਾ**=ਤਰ ਜਾਏਂਗਾ॥ **ਮਾਣਸ ਖਾਣੇ**=ਮਨੁਖਾਂ ਨੂੰ (ਪਰਾਇਆ ਹਕ ਅਥਵਾ ਵੱਢੀ ਲੈ ਕੇ)ਖਾਣਵਾਲੇ॥ **ਨਿਵਾਜ**=ਨਿਮਾਜ ॥ **ਤਾਗ**=ਧਾਗਾ, ਜਨੇਊ ॥ **ਨਾਦ**=ਸੰਖ ॥ **ਸਾਦ**=ਸਵਾਦ ॥ **ਆਹਾਰੁ**=ਭੋਜਨ ॥ **ਡੇਰਾ**= ਥਾਂ ॥ **ਕ਼ਖਾਈ**=ਲਾਲ ਕੰਨੀ ਵਾਲੀ ਅਥਵਾ ਹੁਰਮਚੀ ਵਿਚ ਰੰਗੀ ਹੋਈ ਭਗਵੇ ਰੰਗ ਦੀ ॥

## ੪੭੨

**ਪਰਵਾਣੁ**=ਮਨਜ਼ੂਰ ਹੁੰਦਾ ਹੈ (ਤੁਰਕ ਸਭਾ ਵਿਚ)॥ **ਅਭਾਖਿਆ**= ਮਲੇਛ ਭਾਸ਼ਾ, ਕਲਮਾਂ ਆਦਿਕ ਪੜ੍ਹ ਕੇ ॥ **ਕੁਠਾ**=ਮਾਰਿਆ ਹੋਇਆ ॥ **ਫਿਟੈ**= ਫਿਟ (ਖਰਾਬ) ਹੋ ਜਾਏ ॥ **ਤਨਿ ਫਿਟੈ**=ਸਰੀਰ ਖਰਾਬ ਹੋਏ ਹੋਏ ॥ **ਫੇੜ**= ਭੈੜੇ ਕਰਮ ॥ **ਕਰੇਨਿ**=ਕਰਦੇ ਹਨ॥ **ਚੁਲੀ ਭਰੇਨਿ**=ਪਾਣੀ ਦੀਆਂ ਚੁਲੀਆਂ ਭਰਦੇ ਹਨ॥ **ਚਿਤੇ**=ਚਿਤ (ਮਨ) ਵਿਚ ॥ **ਵਡ ਮੇਦਨੀ**=ਸ੍ਰਿਸਟੀ ਵੀ ਵੱਡੀ ਹੈ॥ **ਘ਼ਾਹੁ**=ਘਾਹੀ॥ **ਸੁਲਤਾਨਾ**=ਬਾਦਸਾਹ ਨੂੰ ॥ ੧੬॥ ਪਰਾਇਆ ਹਕ ਖੋਹ ਕੇ ਅਤੇ ਵੱਢੀ ਆਦਿਕ ਲੈ ਕੇ ਦਾਨ ਪੁੰਨ ਕਰਨ ਵਾਲਿਆਂ ਨੂੰ ਉਪਦੇਸ-**ਮੋਹਾਕਾ**=ਚੋਰ॥ **ਮੁਹੈ**=ਚੁਰਾਵੇ, ਠੱਗੇ ॥ **ਮੁਹਿ**=ਚੁਰਾ ਕੇ॥ **ਪਿਤਰੀ**=ਪਿਤਰਾਂ ਨਮਿੱਤ ਦੇਵੇ॥ **ਅਗੈ**=ਪ੍ਰਲੋਕ ਵਿਚ ॥ **ਦਲਾਲ**=ਵਿਚੋਲਾ (ਬ੍ਰਾਹਮਣ) ॥ **ਮੁਸਫੀ**=ਨਿਆਂ॥ **ਘਾਲੈ**=ਮੇਹਨਤ ਕਮਾਈ ਕਰ ਕੇ॥ **ਜੋਰੂ**=ਇਸਤ੍ਰੀ ਦੇ॥ **ਸਿਰ ਨਾਵਣੀ**= ਮਾਹਵਾਰੀ ਖੂਨ ॥ **ਤੁਰੇ**=ਘੋੜੇ ॥ **ਵੇਗ**=ਚਾਲ ਵਾਲੇ ॥ **ਹਰ ਰੰਗੀ**= ਹਰ ਤਰ੍ਹਾਂ ਦੇ ਰੰਗਾਂ ਨਾਲ ॥ **ਹਰਮ**=ਘਰ ਮੰਦਰ ॥ **ਮੰਡਪ**=ਮਹਿਲ ॥ **ਮਾੜੀਆ**=ਅਟਾਰੀਆਂ ॥ **ਚੀਜ**=ਮੌਜਾਂ, ਚੋਜ ॥ **ਫੁਰਮਾਇਸਿ**=ਹੁਕਮ॥

**ਮਹਲਤਿ**= ਵਡਿਆਈ, ਵਡੱਪਨ ॥ **ਜਰੁ**= ਬੁਢਾਪਾ ॥ ੧੭ ॥ ਸੂਤਕ ਦੇ ਝੂਠੇ ਭਰਮ ਨੂੰ ਦੂਰ ਕਰਨ ਵਾਸਤੇ।। **ਸੂਤਕੁ**= ਅਪਵਿੱਤ੍ਰਤਾ ॥ **ਰਖੀਐ**= ਰੋਕੀਏ, ਦੂਰ ਕਰੀਏ ॥ **ਰਸੋਇ**= ਰਸੋਈ ਵਿਚ ॥ **ਪਰ ਤ੍ਰਿਆ**= ਪਰਾਈ ਇਸਤ੍ਰੀ ॥ **ਕੰਨਿ ਪੈ**= ਕੰਨਾਂ ਨਾਲ ॥ **ਲਾਇਤਬਾਰੀ**= ਚੁਗਲੀ ॥ **ਖਾਹਿ**= ਖਾਦੇ(ਸੁਣਦੇ)ਹਨ॥ **ਹੰਸਾ**= ਸੁੰਦਰ ॥ **ਸੰਬਾਹਿ**= ਪਹੁੰਚਾਇਆ ਹੈ ॥

## ੪੭੩

**ਸਹਿ**= ਮਾਲਕ, ਹਰੀ ॥ ੧੮ ॥ **ਕੋਇ ਨ ਭਿਟਿਓ ਜਾਇ**= ਹੋਰ ਕਿਸੇ ਨੇ ਜਾ ਕੇ ਨਹੀਂ ਛੋਹਿਆ॥ **ਜੇਵਿਆ**= ਭੋਜਨ ਖਾਧਾ॥ **ਸਲੋਕੁ**= ਅਰਦਾਸ॥ **ਕੁਹਥੀ**= ਭੈੜੀ, ਗੰਦੀ ॥ **ਜਾਈ**= ਥਾਂ ਤੇ॥ **ਪਾਕੁ**= ਪੱਕਾ ਹੋਇਆ ॥ **ਪਵਿਤ**= ਪਵਿੱਤ੍ਰ॥ **ਗਡਿਆ**= ਲਾਇਆ, ਮੇਲਿਆ ॥ **ਤਿਤੁ**= ਉਸ ਭੋਜਨ ਨੂੰ॥ **ਰਸੁ**= ਭੋਜਨ ਆਦਿਕ ਪਦਾਰਥ॥ ਇਸਤ੍ਰੀ ਦੀ ਨਿੰਦਿਆ ਕਰਨ ਵਾਲਿਆ ਨੂੰ:-**ਭੰਡਿ**= ਇਸਤਰੀ ਤੋਂ ॥ **ਨਿੰਮੀਐ**= ਬੱਚਾ ਬਣਦਾ ਹੈ ॥ **ਰਾਹੁ**= ਸੰਸਾਰ ਦੀ ਰਹੁ ਰੀਤੀ॥ **ਬੰਧਾਨੁ**= ਸੰਸਾਰਕ ਮਰਯਾਦਾ ॥ **ਰਾਜਾਨ**= ਰਾਜੇ ॥ **ਬਾਹਰਾ**= ਬਿਨਾ ॥ **ਭਾਗਾ ਰਤੀ ਚਾਰਿ**= ਇਹ ਉਸ ਦੇ ਭਾਗਾ ਦੀ ਸ੍ਰੇਸ਼ਟ ਮਣੀ ਹੈ॥ **ਸੰਢੀਐ**= ਭਰੀਦਾ ਹੈ॥ **ਐਤੁ**= ਏਸ ॥ **ਕਾਇਤੁ**= ਕਿਸ ਲਈ ।, **ਗਾਰਬਿ**= ਹੰਕਾਰ ਵਿਚ॥ **ਹੰਢੀਐ**= ਫਿਰੀਏ॥ **ਲੂਝੀਐ**= ਝਗੜੀਏ ॥ ੧੯ ॥ **ਸੋਇ**= ਸੋਭਾ ਹੁੰਦੀ ਹੈ ॥ **ਸਟੀਐ**= ਡੇਗਿਆ ਜਾਦਾ ਹੈ॥ **ਪਾਣਾ**= ਜੁੱਤੀਆ ਦੀ॥ **ਫੈਲੁ**= ਫੈਲਾਉਂਦੇ ਹਨ (ਆਪਣੀ ਸੋਭਾ ਨੂੰ)॥ **ਅਠ ਸਠਿ**= ਅਠਾਹਠ ॥ **ਪਟੁ**= ਰੇਸ਼ਮ, ਸੁਭ ਗੁਣਾ ਰੂਪ ॥ **ਗੁਦੜੁ**= ਗੋਦੜੀ, ਸਿੱਧਾ ਸਾਧਾ॥ **ਨੇਹੁ**= ਪ੍ਰੇਮ ॥ **ਰੰਗਿ**= ਪ੍ਰੇਮ ਵਿਚ॥ **ਦਰਿ**= ਦਰ ਤੋਂ ॥ **ਵਾਟ**= ਰਾਹ ਦਾ॥ **ਦੀਬਾਨੁ**= ਕਚੈਹਰੀ ॥ **ਕਲਮ**= ਹੁਕਮ ਰੂਪ ॥ **ਹਮਾ ਤੁਮਾ ਮੇਲੁ**= ਮੈ ਤੂੰ (ਨਿਕੇ ਵਡੇ) ਸਭ ਦਾ ਮੇਲ ਹੋਣਾ ਹੈ॥ **ਦਰਿ ਲੈ**= ਦਰਗਾਹ ਵਿਚ ਲਿਆ ਜਾਵੇਗਾ॥ **ਪੀੜਿ ਛੁਟੈ**= ਤਿਲਾਂ ਦੇ ਤੇਲ ਵਾਗੂੰ ਸਰੀਰ ਵਿਚੋਂ ਪੀੜਾਂ ਛੁੱਟਣ (ਨਿਕਲਣ) ਗੀਆਂ ॥ **ਕਰਣਾ**= ਪਰਪੰਚ ॥ **ਕਲ**= ਸ਼ਕਤੀ॥

## ੪੭੪

**ਧਰਿ**=ਰਖ ਕੇ॥ **ਸਾਰੀਐ**=ਚੌਪੜ ਦੀਆਂ ਨਰਦਾਂ, ਜੀਵ ॥ ੨੦ ॥ **ਕਿਨੇਹੀ**=ਕਾਹਦੀ ਹੈ ? **ਆਸਕੀ**=ਪ੍ਰੀਤੀ॥ **ਕਾਂਢੀਐ**=ਉਹ ਕਹੀਦੇ ਹਨ ॥ **ਚੰਗੈ ਚੰਗਾ**=ਜੇਹੜਾ ਆਸਕ (ਪ੍ਰੇਮੀ) ਦੇ ਚੰਗੇ ਕਰਮ ਨੂੰ ਚੰਗਾ ਕਰ ਕੇ ਮੰਨੇ ਤੇ ॥ **ਮੰਦੈ ਮੰਦਾ**=ਬੁਰੇ ਕਰਮ ਨੂੰ ਬੁਰਾ ਕਰ ਕੇ ਸਮਝੇ, ਉਹ ਕਾਂਹਦਾ ਪ੍ਰੇਮੀ ਹੈ॥ **ਸਲਾਮੁ**= ਨਮਸਕਾਰ ॥ **ਘਾਲ**=ਕਰਨੀ ॥ **ਘਾਲੀਐ**=ਕਰੀਏ ॥ **ਕੀਚਈ**=ਕਰੀਏ ॥ **ਨਿਹਾਲੀਐ**=ਵੇਖੀਏ ॥ **ਵੇਹਾ**=ਤੈਸਾ ਹੀ ॥ **ਪਾਸਾ ਢਾਲੀਐ**= ਕਰਮ ਕਰੀਏ ॥ ੨੧ ॥ **ਚਾਕਰੁ**=ਸੇਵਕ ॥ **ਗਾਰਬੁ ਵਾਦੁ**=ਹੰਕਾਰ ਤੇ ਝਗੜਾ ਕਰਦੇ ਹਨ॥ **ਸਾਦੁ**=ਅਨੰਦ ਨੂੰ (ਨਹੀਂ ਪਾਉਂਦਾ)॥ **ਉਗਵੈ**=ਜ਼ਾਹਰ ਹੁੰਦਾ ਹੈ॥ **ਵਾਉ**=ਬੇਅਰਥ ਹੈ ॥ **ਨਿਰਜਾਸਿ**=ਨਿਰਨੈ ਕਰ ਕੇ॥ **ਪਾਸਿ**=ਪਾਸੇ, ਵੱਖਰੀ॥ **ਵਿਗਾਸਿ**=ਅਨੰਦ ਹੁੰਦਾ ਹੈ॥ **ਵਡਾਰੂ**=ਵਡੇਰੀ ਉਮਰ ਵਾਲੇ ਨਾਲ॥ **ਥਾਉ ਨ ਥੇਹੁ**=ਥਾਂ ਥਿੱਤਾਂ ਨਹੀਂ ਹੁੰਦਾ॥ **ਭੀ**=ਜਰੂਰ॥ **ਵੇਰਾਸਿ**=ਵਿਰਾਂਣ,ਵਿਗਾੜ ਕਰ ਦੇਂਦਾ ਹੈ॥ **ਭਾਇ**=ਭਾਣੇ (ਆਗਿਆ) ਵਿਚ॥ **ਹੁਰਮਤਿ**=ਇਜਤ,ਵਡਿਆਈ॥ **ਅਗਲੀ**= ਬਹੁਤੀ ਹੁੰਦੀ ਹੈ॥ **ਵਜਹੁ**=ਤਨਖਾਹ ॥ **ਅਗਲਾ**=ਪਹਿਲੀ ॥ **ਪਾਣਾ**= ਜੁੱਤੀਆਂ॥੨੨॥ **ਆਪਸ**=ਆਪਣੇ ਆਪ ਤੋਂ (ਮਿਹਨਤ ਨਾਲ) ॥ **ਤੁਠੈ**= ਪ੍ਰਸੰਨ ਹੋਇਆ॥

## ੪੭੫

**ਕਾਢੀਐ**=ਕਹੀਦਾ ਹੈ ॥ **ਸਾਖਤੀ**=ਸਖਤੀ ॥ **ਤੁਰੀ**=ਘੋੜੀ ॥ **ਬਿਸੀਆਰ**=ਵੱਡੀ ਘੋੜੀ ॥ **ਸਾਰ**=ਸੰਭਾਲ ॥ ੨੩ ॥ **ਪੂਰਣੁ**=ਖਾਣ ਪੀਣੇ॥ **ਨਿਹਾਲੀ**=ਤੁਲਾਈ ॥ **ਪੈ**=ਉਪਰ ॥ **ਜਾਈ**=ਥਾਂ ਪਰ ਥਾਂ॥ **ਉਥਾਪਿ**= ਉਠਾ ਲੈਂਦਾ ਹੈ ॥ **ਕਾਦਰੁ**=ਸਮਰੱਥ ॥ **ਕਰੀਮੁ**=ਬਖਸਿੰਦ ॥ **ਸੰਬਾਹਿ**= ਪਹੁਚਾ॥ **ਏਕੀ ਬਾਹਰੀ**=ਇਕ ਵਾਹਿਗੁਰੂ ਤੋਂ ਬਿਨਾਂ॥ **ਜਾਇ**=ਥਾਂ॥ **ਰਜਾਇ**. ਭਾਉਂਦਾ ਹੈ॥੨੪॥ **ਸੁਧੁ**=ਸੋਧੀ ਹੋਈ ਠੀਕ ਹੈ॥

# ਬਾਣੀ ਭਗਤਾਂ

ਗੁਰ ਚਰਨ ਲਾਗਿ:-**ਬਿਨਵਤਾ**=ਬੇਨਤੀ ਕਰ ਕੇ ॥ **ਕਹਿ**=ਕ੍ਰਿਸ ਵਾਸਤੇ, ਕਿਉਂ ॥ **ਜੀਉ ਪਾਇਆ**=ਜੀਵ ਨੂੰ ਸਰੀਰ ਵਿਚ ਪੌਣਾ ਕੀਤਾ ॥ **ਬਿਨਸੈ**=ਨਾਸ ਹੁੰਦਾ ਹੈ ॥ **ਦੇਵ**=ਹੇ ਅਕਾਲ ਪੁਰਖ ॥ **ਮਾਰਗਿ**=ਰਸਤੇ ॥ **ਫੇੜ**=ਕੀਤੇ ਹੋਏ (ਕਰਮ) ॥ **ਫਾਰੈ**=ਪਾੜਦਾ ॥ **ਸੁੰਨਿ**=ਅਫੁਰ ਵਾਹਿਗੁਰੂ ਵਿਚ ॥ **ਲੂਕੇ**=ਸਮਾਂਵਦਾ ॥ **ਆਪਾ ਪਦੁ**=ਆਤਮਾਂ; ਆਪਨਾ ਆਪ ॥ **ਨਿਰਬਾਨੁ**=ਦੁਖਾਂ ਤੋਂ ਰਹਿਤ ਅਕਾਲ ਪੁਰਖ ਨੂੰ ॥ **ਚੀਨਿਆ**=ਜਾਣਿਆ ॥ **ਅਭਿਉ ਨ ਚੂਕੈ**=ਡਰ (ਸੰਸਾ) ਨਹੀ ਚੁੱਕਦਾ ॥**ਕਹੀ ਨ ਉਪਜੈ**=ਵੇਦ ਸਾਸਤ੍ਰਾ ਦੀ ਤਥਾ ਗੁਰੂ ਪੀਰ ਦੀ ਆਖੀ ਹੋਈ ਗਲ ਨਹੀਂ ਮੰਨਦਾ ॥ **ਭਾਵ ਅਭਾਵ**=ਸਤ ਅਸੱਤ ਦੀ ਵੀਚਾਰ ਤੋਂ ॥ **ਬਿਹੂਨਾ**=ਖਾਲੀ ਹੈ ॥**ਉਦੈ**=ਸੂਰਜ ਚੜ੍ਹਨ (ਖੁਸ਼ੀ)ਤੇ॥**ਅਸਤ**=ਸੂਰਜ ਡੁੱਬਣ(ਗਮੀ) ਦੀ॥**ਮਨਬੁਧਿ**=ਮਨ ਤੇ ਬੁੱਧੀ ਨਾਸ ਹੋ ਗਈ ਹੈ ॥ **ਸਹਜਿ**=ਅਡੋਲ ਅਵੱਸਥਾ ਵਿਚ ॥ **ਪ੍ਰਤਿਬਿੰਬੁ**=ਪਰਛਾਵਾਂ ॥ **ਬਿੰਬ**=ਪਰਛਾਵੇਂ ਵਾਲੀ ਚੀਜ਼ (ਸੂਰਜ) ਨੂੰ ॥ **ਉਦਕ**=ਜਦ ਪਾਣੀ ਵਾਲਾ ॥ **ਕੁੰਭੁ**=ਘੜਾ ॥ **ਬਿਗਰਾਨਾ**=ਟੁੱਟ ਗਿਆ ॥ **ਗੁਨੁ**=ਵੀਚਾਰ ਰੂਪੀ ॥ ਗਜ ਸਾਢੇ ਤੈ-ਵੈਸ਼ਨੋ ਰੂਪ ਧਾਰਕੇ ਕਬੀਰ ਜੀ ਦੇ ਕਿਸੇ ਭਗਤ ਨੂੰ ਠੱਗਾ ਨੇ ਠੱਗ ਲਿਆ ਸੀ ਇਸ ਸਮਾਚਾਰ ਨੂੰ ਸੁਣ ਕੇ ਕਬੀਰ ਸਾਹਿਬ ਜੀ ਉਨ੍ਹਾਂ ਦੀ ਦਸ਼ਾ ਦਸਦੇ ਹਨ.-**ਤਿਹਰੇ**=ਤਿੰਨਾਂ ਅਗਰਾਂ (ਲੜੀਆ) ਵਾਲੇ ॥ **ਤਗ**=ਜਨੇਊ ॥ **ਜਪਮਾਲੀਆਂ**=ਸਿਮਰਨੀਆ, ਮਾਲਾਂ ॥ **ਨਿਬਗ**=ਚਿੱਟੇ, ਮਾਂਜਕੇ ਚਿਲਕਾਏ ਹੋਏ ॥

## ੪੭੬

**ਡਾਲਾ**=ਟਹਿਣੀਆਂ ॥ **ਪੇਡਾ**=ਜੜ੍ਹਾ (ਮੁੱਢ) ਸਮੇਤ ਬ੍ਰਿਛ ॥ **ਗਟਕਾਵਹਿ**=ਹੜੱਪ ਕਰ ਜਾਦੇ ਹਨ ॥ **ਬਾਸਨ**=ਬਰਤਨ, ਭਾਡੇ ॥ **ਚਰਾਵਹਿ ਊਪਰਿ**=ਚੁਲ੍ਹੇ ਤੇ ਚਾੜ੍ਹਦੇ ਹਨ ॥ **ਕਾਠੀ**=ਲੱਕੜਾ ॥ **ਬਸੁਧਾ**=ਧਰਤੀ ਨੂੰ ॥

**ਸਾਰੇ**=ਸਮੂਲਚਾ॥ **ਅਪਰਸ**=ਵੈਸ਼ਨੋ; ਕਿਸੇ ਨਾਲ ਨਾ ਛੂਹਣ ਵਾਲੇ॥ **ਭੇਟੈ**= ਮਿਲਦਾ ਹੈ॥ **ਪੁਨਰਪਿ**=ਫੇਰ॥ ਬਾਪਿ ਦਿਲਾਸਾ ਮੇਰੋ:-**ਮਾਈ**=ਮਮਤਾ॥ **ਖਰਾ**= ਬਹੁਤ॥ **ਗਲੀ**=ਗੋਦੜੀ॥ **ਬਲਿ**=ਵਾਰਨੇ ਜਾਂਦਾ ਹਾਂ॥ **ਪੰਚਾ**=ਪੰਜ ਕਾਮ ਕ੍ਰੋਧ ਆਦਿ॥ **ਪਾਵਾ**=ਪੈਰਾਂ॥ **ਤਲਿ**=ਹੇਠਾਂ॥ **ਗੋਸਾਈ**=ਮਾਲਕ ਹੈ॥ **ਪਹਿ**=ਪਾਸ॥ **ਹਉਂ**=ਮੈਂ। **ਏਕੈ ਠਾਹਰ**=ਇਕ ਥਾਂ-ਅੰਤਹ ਕਰਨ ਵਿਚ॥ **ਗੁਰ ਪ੍ਰਸਾਦਿ**=ਗੁਰਾਂ ਦੀ ਕ੍ਰਿਪਾ ਕਰ ਕੇ॥ ਇਕਤੁ ਪਤਰਿ ਭਰਿ-ਮਾਇਆ ਦੇ ਪੂਜਣ ਵਾਲਿਆਂ ਪ੍ਰਥਾਇ-**ਇਕਤੁ**=ਇਕ॥ **ਪਤਰਿ**=ਭਾਂਡੇ ਵਿਚ॥ **ਉਰਕਟ**= ਫੁਲ॥ **ਕੁਰਕਟ**=ਫਲ॥ **ਪੰਚ ਜੋਗੀਆ**=ਪੰਜ ਜੋਗੀ(ਵਾ ਮਾਰਗੀ)ਸ਼ਕਤੀ ਉਪਾਸ਼ਕ, ਮਾਇਆ ਨੂੰ ਪੂਜਣ ਵਾਲੇ॥ **ਨਕਟ ਦੇ ਰਾਨੀ**=ਨੱਕ ਵੱਢੀ ਰਾਣੀ (ਮਾਇਆ) ਹੈ॥ **ਨਕਟੀ**=ਨੱਕ ਕਟੀ ਮਾਇਆ ਹੈ॥ **ਠਨਗਨੁ**=ਘੰਟਾ ਠਨ ਠਨ ਕਰ ਕੇ॥ **ਬਾਡਾ**=ਵੱਜ ਰਿਹਾ ਹੈ। **ਡੂ**=ਦੋ ਲੋਕਾਂ ਵਿਚ॥ **ਕਿਨਹੀ**=ਕਿਸੇ॥ **ਬਿਬੇਕੀ**= ਗਿਆਨ ਵਾਨ ਨੇ॥ **ਕਾਟੀ**=ਤਿਆਗੀ॥ **ਅਉਹੇਰੀ**=ਗਹੁ ਨਾਲ ਵੇਖਦੀ ਹੈ (ਪਈ ਕੋਈ ਬਾਕੀ ਤੇ ਨਹੀਂ ਰਹਿ ਗਿਆ)॥ **ਬਰੀ**=ਵਿਆਹੀ॥ **ਚੇਰੀ**=ਦਾਸੀ ਹਾਂ॥ **ਮਾਥੈ ਕਾਇਮੁ**=ਸਿਰ ਤੇ ਜੀਊਂਦਾ ਹੈ॥ **ਕਾਟ ਕੂਟਿ**=ਕੱਟ ਕੁੱਟ ਕੇ॥ **ਡਾਰੀ**= ਸੁੱਟ ਪਾਈ॥ ਜੋਗੀ ਜਪੀ ਤਪੀ-**ਭ੍ਰਮਨਾ**=ਫਿਰਨ ਵਾਲਾ॥ **ਲੁੰਜਤਿ**= ਖੋਹੇ ਹੋਏ ਵਾਲਾਂ ਵਾਲੇ, ਭਾਵ-ਜੈਨੀ॥ **ਮੁੰਜਿਤ**=ਮੁੰਜ ਦੀ ਤੜਾਗੀ ਵਾਲੇ, (ਵੈਰਾਗੀ) ਪਰਮ ਹੰਸ॥ **ਮੋਨਿ**=ਮੋਨ ਧਾਰੀ, ਚੁਪ ਵੱਟੂ॥ **ਜਟਾਧਰ**=ਜਟਾਂਵਾਂ ਵਾਲੇ ਸਾਧੂ॥ **ਤਊ**=ਤਦ ਭੀ॥ **ਰਾਮਨਾ**=ਰਾਮ ਨਾਮ॥ **ਜਮਨਾ**=ਜਮ॥ **ਆਗਮ**= ਸ਼ਾਸ਼ਤ੍ਰ॥ **ਨਿਰਗਮ**=ਵੇਦ ਦਾ ਮੰਤਰ ਭਾਗ॥ **ਜੋਤਿਕ**=ਜੋਤਿਸ਼॥ **ਬਿਆ ਕਰਨਾ** =ਵਯਾਕਰਣ॥ **ਅਉਖਧ**=ਦਵਾਈਆਂ॥

## ੪੭੭

**ਰਮਨਾ**=ਇਸਤ੍ਰੀਆਂ॥ **ਕਪੂਰ**=ਮੁਸਕ ਕਪੂਰ॥ **ਸੁਬਾਸਕ**= ਚੰਗੀ ਬੂ (ਵਾਸ਼ਨਾ) ਦੇਣ ਵਾਲੇ ਚੰਦਨ॥ **ਊਬਰਨਾ**=ਬਚਨਾ ਹੁੰਦਾ॥ **ਜੰਪਉ**= ਜਪੋ॥ ਫੀਲੁ ਰਬਾਬੀ ਬਲਦ:-ਜਿਸ ਤਰ੍ਹਾਂ ਇਹ ਗਲਾਂ ਅਨਹੋਣੀਆਂ ਹਨ ਇਸੇ ਤਰ੍ਹਾਂ ਇਹ

ਸੰਸਾਰ ਤਿੰਨ ਕਾਲ ਹੀ ਝੂਠ ਹੈ:-*ਫੀਲੁ=ਹਾਥੀ (ਅਸਥੂਲ ਮਨ) ॥ ਪਖਾਵਜ= ਜੋੜੀ ਵਜੌਣ ਵਾਲਾ, ਤਬਲਚੀ॥ ਤਾਲ=ਛੈਣੇ ॥ ਕਕਰੀਆ=ਕੱਕਰ (ਬਰਫ) ਦੇ ॥ ਬਰੇ=ਵਡੇ ॥ ਬੂਝਨਹਾਰੇ=ਸਿਆਣੇ ਨੇ ॥ ਸਿੰਘੁ=ਸੇਰ (ਮਲਨ ਹੰਕਾਰ) ॥ ਘੀਸ=ਛੱਛੂੰਦਰ, (ਬੁੱਧੀ) ॥ ਗਲਉਰੇ=ਪਾਨਾ ਦੇ ਬੀੜੇ ॥ ਮੂਸਰੀ=ਚੂਹੀਆ (ਇੰਦ੍ਰੀਆ)॥ ਬੰਸ=ਬਾਝ ਇਸਤ੍ਰੀ ਦਾ (ਉਤਮ ਬੰਸ ਮਹਾਤਮਾ ਦਾ ਪੁਤ੍ਰ ਜਗਿਆਸੂ) ॥ ਸੁਇਨੇ=ਆਕਾਸ ਵਿਚ॥ ਬੇਧੀ=ਮਿਲੀ, (ਵਿਆਹੀ)॥ ਸਸੈ=ਸਹੇ ਨੇ॥ ਗੁਨ ਗਾਏ=ਖੱਟ ਹੋਕੀ॥ ਕੀਟੀ=ਕੀੜੀ (ਬ੍ਰਿਤੀ) ਨੇ॥ ਅੰਗਾਰ=ਅੱਗ ਦੇ ਅੰਗਿਆਰ॥ ਭਿ ਲੋਰਉ=ਵੀ ਚਾਹੁੰਦਾ ਹਾ॥ ਲੂਕੀ=ਗੁੱਤੀ (ਲੁਕੀ ਹੋਈ) ਨੇ॥ ਬਟੂਆ ਏਕ ਬਹ.- ਬਟੂਆ=ਸੁਆਹ ਦਾ ਗੋਲਾ ਜੋ ਜੋਗੀ ਪਿੰਡੇ ਤੇ ਮਲਦੇ ਹਨ (ਇਕ ਨਾਮ ਹੈ) ॥ ਬਹਤਰਿ=੭੨ ਪ੍ਰਧਾਨ ਨਾੜੀਆਂ ਵਾਲੀ ਦੇਹੀ॥ ਆਧਾਰੀ=ਝੋਲੀ ਹੈ ॥ ਏਕੋ ਦੁਆਰਾ=ਇਕ ਮੂੰਹ ਹੈ॥ ਨਵੈ ਖੰਡ=ਨੌ ਖੰਡ ॥ ਜਗਿਸਾਰਾ=ਜਗ ਵਿਚ ਸ੍ਰੇਸ਼ਟ ਹੈ।, ਤਲਕਾ=ਹੇਠਾਂ ਦਾ ਭਾਵ ਹੇਠਲੇ ਸਵਾਸਾ ਨੂੰ ਉਪਰ ਚੜ੍ਹਾਵੇ॥ ਗਗਨਿ ਚਰਾਵੈ=ਅਸਮਾਨ (ਦਸਮ ਦੁਆਰ) ਤੇ ਚਾੜ੍ਹੇ ॥ ਖਿੰਥਾ=ਗੋਦੜੀ ਗਿਆਨ ਦੀ ॥ ਸਬਦੁ=ਉਪਦੇਸ॥ਮਥਿ=ਵੱਟਕੇ॥ਘਾਲੈ=ਪਾਵੇ। ਮਿਰਗਾਨੀ=ਮ੍ਰਿਗ ਸਾਲਾਂ॥ ਫਾਹੁਰੀ=ਭੌੜੀ ਦਇਆ ਦੀ ॥ ਧੂਈ=ਧੂਣੀ ॥ ਦ੍ਰਿਸਟਿ=ਬ੍ਰਹਮ ਦ੍ਰਿਸਟੀ ॥ ਭਾਉ=ਪ੍ਰੇਮ ॥ ਜੋਗਤਨ=ਜੋਗਾ ਦਾ ਸਾਰ॥ ਪਿੰਡ=ਸਰੀਰ ॥ ਪਰਾਨਾ= ਪ੍ਰਾਣ।, ਨੀਸਾਨਾ=ਪ੍ਰਵਾਨਾ॥ ਹਿੰਦੂ ਤੁਰਕ ਕਹਾ ਇਕ ਵਿਰਕਾ ਪ੍ਰਸਤ ਕਾਜੀ ਪ੍ਰਥਾਏ - ਕਵਾਦੇ=ਉਤ੍ਰ ਦੇਹ॥ ਭਿਸਤ=ਸੁਰਗ॥ ਪਾਈ=ਪੌਂਦਾ ਹੈ (ਨਰਕ ਤੇ ਸੁਰਗ)॥ ਕਤੇਬ ਬਖਾਨੀ=ਕੇਹੜੀ ਕਿਤਾਬ ਚੋਂ ਇਹ ਗਲ ਕਹੀ ਹੈ॥ ਗੁਨਤ=ਵਿਚਾਰਦੇ ਹੋਏ॥ ਐਸੇ=ਬੇ ਅਰਥ ਹੀ॥ ਸਕਤਿ=ਇਸਤ੍ਰੀ ਦਾ॥ ਸਨੇਹੁ=ਪਿਆਰ ਕਰਕੇ ॥

---

*ਅੰਤ੍ਰੀਵ ਭਾਵਾਰਥ ਇਹ ਹਨ-ਬਲਦ=ਆਲਸੀ ਮਨ ॥ ਕਊਆ= ਕ੍ਰੋਧ ਵਸਿਸਟ ਮਨ ॥ ਗਦਾਹ=ਕਾਮੀ ਪੁਰਸ, ਕਾਮ ॥ ਭੈਂਸਾ=ਲੋਭ॥ ਰਾਮ ਰਾਜਾ=ਅਕਾਲ ਪੁਰਖ॥ ਸਿੰਘ=ਸੁਧ ਹੰਕਾਰ॥ ਕਛੂਆ=ਚਿੱਤ।। ਕੰਨਿਆ= ਮੁਕਤ॥ ਸਸੈ=ਗਰੀਬ, ਨਿਰਮਾਨ ॥

ਹਜਰਤ ਇਬ੍ਰਾਹੀਮ ਨੇ ਆਪਣੀ ਇਸਤ੍ਰੀ ਦੇ ਪ੍ਰੇਮ ਕਰ ਕੇ ਉਸ ਨੂੰ ਖੁਸ ਕਰਨ ਲਈ ਆਪਣੀ ਸੁਨਤ ਕਰਵਾਈ ਸੀ ਜੋ ਪਿਛੋਂ ਸ਼ਰ੍ਹਾ ਬਣ ਗਈ॥ **ਬਦਉਗਾ**=ਮੰਨਦਾ, ਮਿੱਥਦਾ ਪਈ ਸੁੰਨਤ ਕਰਨੀ ਮੁਸਲਮਾਨੀ ਸਰ੍ਹਾ ਰਬ ਵਲੋਂ ਹੈ॥ **ਅਰਧ ਸਰੀਰੀ**=ਅਰਧੰਗੀ, ਪਤੀ ਦਾ ਅੱਧਾ ਅੰਗ॥ **ਛੋਡੈ**=ਛੱਡਦਾ॥ **ਜੁਲਮ**=ਪਾਪ ਕਰਦਾ ਹੈਂ ਸੁਨਤ ਕਰ ਕੇ॥ **ਪਚਿਹਾਰੀ**=ਥੱਕ ਟੁਕ ਕੇ ਹਾਰ ਗਈ॥ ਜਬ ਲਗੁ ਤੇਲੁ–**ਠਹਿਰਾਨੀ**=ਬੁੱਝ ਗਈ॥ **ਸੂਨਾ**=ਖਾਲੀ, ਜੀਵ ਤੋਂ ਬਿਨਾਂ ਸਰੀਰ॥ **ਬਉਰੇ**=ਕਮਲੇ॥

## ੪੭੮

**ਕਾ, ਕੀ, ਕਾ, ਕੋ**=ਕਿਸ ਦੀ?॥ **ਜੋਈ**=ਇਸਤ੍ਰੀ ਹੈ॥ **ਘਟ**=ਸਰੀਰ ਰੂਪੀ ਘੜਾ॥ **ਦੇਹੁਰੀ**=ਦਲੀਜ॥ **ਖਟੀਆ**=ਮੰਜੀ, ਅਰਥੀ॥ **ਲਟ ਛਿਟਕਾਏ**=ਲਿਟਾਂ (ਮੇਢੀਆਂ) ਖੋਹਲ ਕੇ॥ **ਤਿਰੀਆ**=ਇਸਤ੍ਰੀ॥ **ਹੰਸੁ**=ਜੀਵ॥ **ਭੈ ਸਾਗਰ ਕੈ ਤਾਈ**=ਸੰਸਾਰ ਸਮੁੰਦਰ ਤਕ॥ ਸਨਕ ਸਨੰਦ ਅੰਤੁ:– **ਸਨਕ ਸਨੰਦ**=ਬ੍ਰਹਮਾਂ ਦੇ ਪੁਤ੍ਰਾਂ ਨੇ॥ **ਬਿਲੋਵਹੁ**=ਰਿੜਕੋ, ਵੀਚਾਰੋ॥ **ਸਹਜਿ**=ਸ਼ਾਂਤੀ ਨਾਲ॥ **ਤਤੁ**=ਸਿਧਾਂਤ, ਮੱਖਣ॥ **ਬਿਲੋਈ**=ਮਧਾਣੀ, ਮਨ॥ **ਮਟੁਕੀ**=ਚਾਟੀ, ਸਰੀਰ॥ **ਸਬਦੁ**=ਉਪਦੇਸ, ਦਹੀਂ॥ **ਸੰਜੋਈ**=ਇਕੱਠਾ ਕਰੋ, ਕਮਾਓ॥ **ਅੰਮ੍ਰਿਤਧਾਰਾ**=ਮੱਖਣ, ਬ੍ਰਹਮ ਗਿਆਨ॥ **ਮੀਰਾ**=ਪਾਤਸਾਹ॥ **ਤੀਰਾ**=ਕੰਢੇ॥ ਗਿਆਨ ਦਸਾ ਦਾ ਵਰਨਣ ਕਰਦੇ ਹਨ–ਬਾਤੀ ਸੂਕੀ ਤੇਲੁ:–**ਤੇਲੁ**=ਲੋਭ ਰੂਪੀ॥ **ਬਾਤੀ**=ਆਸਾ॥ **ਨਿਖੂਟਾ**=ਮੁਕ ਗਿਆ॥ **ਮੰਦਲੁ**=ਢੋਲ (ਸਰੀਰ)॥ **ਨਟੁ**=ਬਾਜੀਗਰ (ਮਨ)॥ **ਪੈ ਸੂਤਾ**=ਲੰਮਾ ਪੈ ਕੇ ਸੌਂ ਗਿਆ॥ **ਅਗਨਿ**=ਤ੍ਰਿਸ਼ਨਾਂ ਰੂਪ ਅੱਗ॥ **ਧੂੰਆਂ**=ਸੰਕਲਪ, ਵਿਕਲਪ॥ **ਰਵਿ**=ਸਮਾ॥ **ਤੰਤੁ**=ਵਾਸ਼ਨਾਂ ਦੀ ਤਾਰ॥ **ਰਬਾਬੁ**=ਅਗਿਆਨ ਰੂਪ॥ **ਕਾਜੁ**=ਮੋਖ॥ **ਕਥਨੀ**=ਕਥਾਂ ਦੁਆਰਾ॥ **ਬਦਨੀ**=ਕਵੀਸਰੀ (ਕਵਿਤਾ) ਦੁਆਰਾ॥ **ਪੰਚ ਜੋ ਚੂਰੇ**=ਜੇਹੜਾ ਪੰਜਾਂ ਕਾਮਾਦਿਕਾਂ ਨੂੰ ਨਾਸ ਕਰ ਦੇਵੇ॥ **ਪਰਮ ਪਦੁ**=ਮੁਕਤੀ॥ ਸੁਤੁ ਅਪਰਾਧ ਕਰਤ– **ਸੁਤੁ**=ਪੁਤਰ॥ **ਜਨਨੀ**=ਮਾਤਾ॥ **ਰਾਮਈਆ**=ਹੇ ਰਾਮ॥ **ਬਾਰਿਕੁ**=ਬੱਚਾ॥ **ਖੰਡਸਿ**=ਦੂਰ ਕਰਦਾ॥ **ਕ੍ਰੋਪ**=ਗੁੱਸਾ॥ **ਧਾਇਆ**=ਦੌੜ ਜਾਵੇ ਪੁੱਤ੍ਰ ਘਰੋਂ॥

**ਮਾਇਆ**=ਮਾਤਾ ॥ **ਚਿੰਤ ਭਵਨਿ**=ਚਿੰਤਾ ਦੀ ਘੁੰਮਣ ਘੇਰੀ ਵਿਚ ॥ **ਬਿਮਲ ਮਤਿ**=ਨਿਰਮਲ, ਉੱਜਲ ਬੁੱਧੀ ॥ **ਰਵੈ**=ਉਚਾਰਨ ਕਰਦਾ ਹੈ ॥ ਹੱਜ ਹਮਾਰੀ ਗੋ:- ਮੁਸਲਮਾਨਾਂ ਨੇ ਕਿਹਾ ਕਿ ਤੁਸੀਂ ਮੁਸਲਮਾਨ ਹੋ ਕੇ ਮੱਕੇ ਦਾ ਹੱਜ ਕਿਉਂ ਨਹੀਂ ਕਰਦੇ? ਉਨ੍ਹਾਂ ਨੂੰ ਉਤਰ ਦੇਂਦੇ ਹਨ ॥ **ਗੋਮਤੀ ਤੀਰ**=ਗੋਮਤੀ ਨਦੀ ਦੇ ਕਿਨਾਰੇ ਦੁਆਰਕਾ ਹੈ ॥ **ਪੀਤੰਬਰ**=ਪੀਲੇ ਕਪੜਿਆਂ ਵਾਲੇ ਕ੍ਰਿਸ਼ਨ ਜੀ ॥ **ਸਾਰਦ**=ਸੁਰਸ੍ਵਤੀ (ਵਿੱਦਿਆ ਦੀ ਦੇਵੀ) ॥ **ਖਵਾਸੀ**=ਚੌਰੀ ਬਰਦਾਰੀ ॥ **ਕਵਲਾ**=ਲੱਛਮੀਂ (ਸਤ ਭਾਮਾ ਤੇ ਰੁਕਮਣ ਰੂਪ) ਦਾਸੀ ਹੋਕੇ ਬੈਠੀ ਹੈ ॥ **ਸਹੰਸ**=ਹਜ਼ਾਰ ॥

## ੪੭੯

ਪਾਤੀ ਤੋਰੈ ਮਾਲਿਨੀ:-**ਪਾਤੀ**=ਪੱਤ੍ਰ ॥ **ਪਾਹਨ**=ਪੱਥਰ ਮੂਰਤੀ ॥ **ਨਿਰ ਜੀਉ**=ਬੇ ਜਾਨ ਹੈ ॥ **ਏਉ**=ਏਸ ਤਰ੍ਹਾਂ ॥ **ਜਾਗਤਾ ਹੈ ਦੇਉ**=ਜਾਗਦੀ ਜੋਤ ਹੈ ॥ **ਬ੍ਰਹਮੁ ਪਾਤੀ**=ਪੱਤ੍ਰ ਬ੍ਰਹਮ ਰੂਪ ਹਨ ॥ **ਬਿਸਨ ਡਾਰੀ**=ਟਾਹਣੀਆਂ ਵਿਸ਼ਨੂੰ ਰੂਪ ਹਨ ॥ **ਫੂਲ ਸੰਕਰ ਦੇਉ**=ਫੁਲ ਸ਼ਿਵ ਜੀ ਰੂਪ ਹਨ ॥ **ਸੇਉ**=ਸੇਵਾ, ਪੂਜਾ ॥ **ਪਾਖਾਨ**=ਪੱਥਰ ॥ **ਗਢਿ ਕੈ**=ਘੜ ਕੇ, ਨੇਹਣ ਕੇ ॥ **ਪਾਉ**=ਪੈਰ ॥ **ਭਾਤੁ**=ਚਾਵਲ ॥ **ਪਹਿਤਿ**=ਦਾਲ ॥ **ਲਾਪਸੀ**=ਮਿੱਠੀ ਕੜ੍ਹੀ, ਸੀਰਾ ॥ **ਕਰਕਰਾ ਕਾਸਾਰੁ**=ਭੁਰ ਭੁਰੀ (ਖਸਤਾ) ਪੰਜੀਰੀ ॥ **ਭੋਗਨ ਹਾਰੇ**=ਖਾਣ ਵਾਲੇ (ਪੁਜਾਰੀ) ਨੇ ॥ **ਭੋਗਿਆ**=ਖਾ ਲਿਆ ॥ **ਛਾਰ**=ਸਵਾਹ ॥ ਬਾਰਹ ਬਰਸ ਬਾਲ:-**ਸਾਇਰੁ**=ਸਮੁੰਦਰ ॥ **ਸੋਖਿ**=ਸੁਕਾ ॥ **ਭੁਜੰਬਲਇਓ**=ਬਾਹਾ ਦਾ ਬਲ ਲੈ ਲਿਆ ਅਰਥਾਤ ਬਾਹਾ ਦੇ ਬਲ ਰੂਪ ਸਮੁੰਦਰ ਨੂੰਬੁਢਾਪੇ ਰੂਪ ਸੂਰਜ ਨੇ ਸੁਕਾ ਦਿੱਤਾ ॥ **ਸਰਵਰਿ**=ਤਲਾਬ ਨੂੰ ॥ **ਪਾਲਿ**=ਵੱਟ, ਬੰਨ੍ਹ ॥ **ਲੂਨੈ**=ਵਢੇ ਹੋਏ ॥ **ਹਬ ਵਾਰਿ**=ਹੱਥਾ ਨਾਲ ਵਾੜ ਕਰਦਾ ਹੈ ॥ **ਤੁਰੰਤਹ**=ਤੁਰਤ ਹੀ ॥ **ਮੇਰੀ**=ਇਹ ਮੇਰੀ ਹੈ, ਉਹ ਮੇਰੀ ਹੈ ਕਰ ਕੇ ॥ **ਕਰ**=ਹਥ ॥ **ਅਸਾਰ**=ਆਪਣੇ ਆਪ ਹੀ, ਬੇਰੋਕ ॥ **ਗੁਰ ਪਰਸਾਦੀ**=ਗੁਰਾਂ ਦੀ ਕ੍ਰਿਪਾ ਨਾਲ ॥ **ਅਨੁ**=ਹੋਰ ॥ **ਤਲਬ**=ਸੱਦਾ ॥ ਕਾਹੂ ਦੀਨੇ ਪਾਟ:- **ਕਾਹੂ**=ਕਿਸੇ ਨੂੰ ॥ **ਪਾਟ ਪਟੰਬਰ**=ਰੇਸਮੀ ਕਪੜੇ ॥ **ਗਰੀ**=ਗਲੀ ਹੋਈ ॥ **ਗੋਦਰੀ**=ਗੋਦੜੀ ॥ **ਖਾਨ ਪਰਾਰਾ**=ਪਰਾਲੀ ਦਾ ਘਰ,

ਕੱਖਾਂ ਦੀ ਕੁਲੀ॥ **ਅਹਿਰਖ ਵਾਦੁ**=ਈਰਖਾ ਦਾ ਬਚਨ॥ **ਸੁਕ੍ਰਿਤੁ**=ਚੰਗੀ ਕਰਨੀ, ਪੁੰਨ ਕਰ ਕੇ॥ **ਬਾਨੀ**=ਰੰਗ॥ **ਮੁਕਤਾਹਲ**=ਮੋਤੀਆਂ ਦੇ ਹਾਰ, ਗਜ ਮੋਤੀ॥ **ਬਿਆਧਿ**=ਰੋਗ, ਨੁਕਸ॥ **ਮੁਗਧੁ**=ਮੂਰਖ॥ **ਮੂੰਡ**=ਸਿਰ॥

## ੪੮੦

**ਨਿਬੇਰਾ**=ਫੈਸਲਾ॥ **ਚਿਰਗਟ**=ਪਿੰਜਰਾ, ਸਰੀਰ॥ **ਫਾਰਿ**=ਤੋੜਕੇ॥ **ਚਟਾਰਾ**=ਚਿੜਾ, ਜੀਵਾਤਮਾ॥ **ਤਰੀ ਤਾਗਰੀ**=ਧਾਗੇ ਧੂਰੇ, ਤਨੀਆਂ ਹੋਈਆਂ ਨਾੜੀਆਂ, ਇੰਦ੍ਰੀਆਂ ਜਾਂ ਦਾਣੇ ਪਾਣੀ ਵਾਲੀਆਂ ਪਿਆਲੀਆਂ॥ **ਛੂਟੀ**=ਛੁੱਟ ਗਈਆਂ॥ ਹਮ ਮਸਕੀਨ:—ਕਬੀਰ ਜੀ ਕਹਿੰਦੇ ਹਨ ਕਾਜੀ ਨੂੰ ਕਿ:— **ਮਸਕੀਨ**=ਗਰੀਬ॥ **ਜਸੁ**=ਵਡਿਆਈ ਮਨ ਨੂੰ ਭੌਂਦੀ ਹੈ॥ **ਅਲਹ ਅਵਲਿ**=ਸਭ ਦਾ ਆਦ (ਮੁੱਢ) ਜੋ ਪ੍ਰਮਾਤਮਾਂ ਹੈ॥ **ਦੀਨ**=ਗਰੀਬਾਂ ਦਾ॥ **ਜੋਰੁ ਨਹੀ ਫੁਰਮਾਵੈ**=ਕਿਸੇ ਤੇ ਜੁਲਮ ਕਰਨਾ ਨਹੀਂ ਦੱਸਦਾ॥ **ਬਨਿ ਨਹੀਂ ਆਵੈ**=ਫੱਬਦਾ ਨਹੀਂ॥ **ਭਿਸਤਿ**=ਸ੍ਵਰਗ॥ **ਸਤਰਿ ਕਾਬਾ**=ਕਾਬੇ ਦਾ ਸੱਤਰ ਵੇਰ ਦਾ ਹੱਜ॥ **ਘਟ ਹੀ ਭੀਤਰਿ**=ਹਿਰਦੇ ਅੰਦਰ ਹੀ ਹੈ॥ **ਗੁਜਾਰੈ**=ਪੜ੍ਹੇ॥ **ਅਕਲਹਿ**=ਕਲਪਨਾਂ ਰਹਿਤ (ਅਕਾਲ ਪੁਰਖ) ਨੂੰ॥ **ਪਾਚਹੁ**=ਕਾਮਾਦਿਕ ਪੰਜਾਂ ਨੂੰ॥ **ਮੁਸਿ**=ਲੁੱਟ, ਵੱਸ ਕਰ ਕੇ॥ **ਮੁਸਲਾ**=ਆਸਣ ਨਿਮਾਜ ਪੜ੍ਹਨ ਲਈ॥ **ਮਾਰ ਮਣੀ ਕਰਿ ਫੀਕੀ**=ਮਨ ਦੀ ਅਪਣੱਤ (ਹਉਮੈ) ਨੂੰ ਮਾਰ ਕੇ ਨੀਵਾਂ ਕਰ॥ **ਮਣੀ**=ਮਾਨ॥ **ਜਨਾਇ**=ਜਾਣ ਕਰ ਕੇ॥ **ਭਿਸਤ**=ਸੁਰਗ ਦਾ॥ **ਸਰੀਕੀ**=ਵਾਸੀ॥ **ਧਰਿ**=ਧਾਰਕੇ॥ **ਨਾਨਾ**=ਅਨੇਕ ਤਰ੍ਹਾਂ ਦੇ॥ **ਦੋਜਕ**=ਨਰਕ (ਦੇਣ ਵਾਲੀਆਂ ਗੱਲਾਂ)॥ ਗਗਨ ਨਗਰਿ ਇਕ:-ਇਕ ਮਿਤ੍ਰ ਜੋਗੀ ਦੀ ਮਿਰਤਕ ਲੋਥ ਨੂੰ ਵੇਖ ਕੇ ਕਹਿੰਦੇ ਹਨ:- **ਗਗਨ ਨਗਰਿ**=ਸਰੀਰ ਰੂਪੀ ਪਿੰਡ ਦੇ ਦਸਵੇਂ ਦੁਆਰ ਵਿਚੋਂ॥ **ਇਕ ਬੂੰਦ**=ਇਕ (ਜੋਗਾਨੰਦ) ਅੰਮ੍ਰਿਤ ਦੀ ਕਣੀ॥ **ਬਰਖੈ**=ਵਰ੍ਹਦੀ, ਡਿੱਗਦੀ॥ **ਨਾਦੁ**=ਅਨਹਦ ਸ਼ਬਦ ਦੀ ਅਵਾਜ॥ **ਪਰਮ ਹੰਸੁ**=ਜੋਗੀ (ਜੀਵ ਆਤਮਾਂ)॥ **ਲੇ ਸਿਧਾਨਾ**=ਨਾਲ ਲੈ ਕੇ ਚਲਿਆ ਗਿਆ ਹੈ॥ **ਤੇ**=ਉਹ॥ **ਸਾਖੀ**=ਚੇਤਨ॥ **ਸੁਰਤਿ**=ਸੁਰਤੀ ਵਿਚ, ਗਿਆਨ ਵਾਰਤਾ॥ **ਨਿਰਤੇ**=ਨਾਚ॥ **ਮੰਦਰੁ**=ਸਰੀਰ॥ **ਸਾਖੀ**=ਜ਼ਾਹਰਾ॥

**ਸਬਦੁ ਸੁਰਤਿ**=ਚੇਤਨ ਸੱਤਾ ਦੀ ਅਵਾਜ਼ ॥ **ਸ੍ਰਵਨਨ**=ਕੰਨ ॥ **ਬਿਕਲ**=ਬੇ ਤਾਕਤ, ਕਮਜੋਰ ॥ **ਇੰਦ੍ਰੀ**=ਨਕ, ਕੰਨ, ਅੱਖਾਂ ਆਦਿਕ ਇੰਦ੍ਰੀਆਂ ਦਾ ॥ **ਕਰ ਫਰਕਿ ਪਰੇ**=ਹਥ ਢਿਲਕ ਪਏ ਹਨ ॥ **ਪੰਚ**=ਕਾਮਾਦਿਕ ਪੰਜ ॥ **ਤਸਕਰ**=ਚੋਰ ॥ **ਆਪ ਆਪਣੈ**=ਆਪਣੇ ਆਪ ਹੀ ॥ **ਭ੍ਰਮਤੇ**=ਭਰਮਦੇ ਫਿਰਦੇ ਸਨ ॥ **ਕੁੰਚਰ**=ਹਾਥੀ ॥ **ਉਰੁ**=ਹਿਰਦਾ ॥ **ਤੇਜੁ ਸੂਤੁ ਧਰਿ ਰਮਤੇ**=ਜਿਸ ਦੀ ਸੱਤਾ ਦਾ ਬਲ ਧਾਰ ਕੇ ਫਿਰਦੇ ਸਨ ॥ **ਮਿਰਤਕ**=ਮੁਰਦੇ ਹੋ ਗਏ ॥ **ਦਸੈ ਬੰਦ**=ਦਸ ਪ੍ਰਾਣਾਂ ਦੇ ਬੰਦ ॥ ਸਰਪਨੀ ਤੇ ਊਪਰਿ-ਮਾਇਆ ਨੂੰ ਸਰਪਨੀ ਰੂਪ ਦਸ ਕੇ ਉਪਦੇਸ਼ ਦੇਂਦੇ ਹਨ:-**ਸਰਪਨੀ**=ਮਾਇਆ ਦੀ ਸਪਨੀ ॥ **ਬਲੀਆ**=ਬਲ ਵਾਲਾ ॥ **ਮਾਰੁ ਮਾਰੁ**=ਜੀਵਾਂ ਨੂੰ ਮਾਰ ਮਾਰ ਕੇ ॥ **ਨਿਰਮਲ ਜਲਿ ਪੈਠੀ**=ਸਾਧ ਸੰਗਤ ਰੂਪੀ ਸਾਫ ਜਲ ਵਿਚ ਸਮਾ ਗਈ ਹੈ ॥ **ਡਸੀਅਲੇ**=ਡੱਸ ਲਏ ਹਨ ॥ **ਆਨ**=ਹੋਰ ਅਸਥਾਨ ॥ **ਛੂਛ**=ਤੁੱਛ, ਖਾਲੀ ॥ **ਅਵਰਾ**=ਦੂਜਾ ਕੋਈ ॥ **ਜਮਰਾ**=ਜਮ ਰਾਜਾ ॥ **ਬਲੁ ਅਬਲੁ**=ਇਹ ਬਲ ਤੋਂ ਬਲ ਰਹਿਤ ਹੈ ਇਸ ਤੋਂ ਕੀ ਹੋ ਸੱਕਦਾ ਹੈ ? **ਇਹ ਬਸਤੀ**=ਜਿੰਨਾਂ ਚਿਰ ਇਹ ਮਾਇਆ ਵੱਸਦੀ ਹੈ ਮਨ ਵਿਚ ॥

## ੪੮੧

**ਬਸਤ ਸਰੀਰਾ**=ਓਨਾ ਚਿਰ ਇਹ ਜੀਵ ਜੂਨਾਂ ਵਿਚ ਮੁੜ ਮੁੜ ਵਸਦਾ (ਪੈਂਦਾ) ਹੈ ॥ **ਸਹਜਿ**=ਸੁਭਾਵਕ ਹੀ, ਸਹਿਜੇ ਹੀ ॥ ਕਹਾ ਸੁਆਨ ਕਉ:-**ਸੁਆਨ**=ਕੁਤੇ ਨੂੰ ॥ **ਸਿੰਮ੍ਰਿਤਿ**=ਧਰਮ ਸ਼ਾਸਤ੍ਰ ॥ **ਸਾਕਤ**=ਮਨਮੁਖ ॥ **ਰਮੇ**=ਉਚਾਰਨ ਕਰਦੇ ਹੋਏ ॥ **ਰਮਿ**=ਮਿਲ ॥ **ਕਪੂਰ**=ਮੁਸਕ ਕਪੂਰ ॥ **ਚਰਾਏ**=ਖੁਆਵੇ, ਚੁਗਾਵੇ ॥ **ਬਿਸੀਅਰ**=ਜਹਰੀ ਸੱਪ ॥ **ਕਹ**=ਕਿਸ ਵਾਸਤੇ ਵ ਕਿਉਂ ? **ਬਿਬੇਕ**=ਗਿਆਨ ਵਾਲੀ ॥ **ਕੰਚਨੁ**=ਸੋਨਾ ॥ **ਸਿੰਚਾਈ**=ਸਿੰਜੀ, ਪਾਣੀ ਦਿੱਤਾ ॥ **ਉਆ**=ਉਸਦਾ ॥ **ਸਹਜੁ**=ਸੁਭਾਉ ॥ ਲੰਕ ਸਾ ਕੋਟ,-ਜਗ ਨੂੰ ਮਿੱਥਿਆ ਦਸਦੇ ਹਨ.-**ਕੋਟ**=ਕਿਲ੍ਹਾ ॥ **ਸਾ**=ਵਰਗਾ ॥ **ਨਾਤੀ**=ਪੋਤਰੇ, ਦੋਹਤਰੇ ॥ **ਬਾਤੀ**=ਵੱਟੀ ॥ **ਤਪਤ**=ਕਰਦੇ ਸਨ ॥ **ਬੈਸੰਤਰੁ**=ਅੱਗ ॥ **ਗੁਰਮਤਿ**=ਗੁਰਾਂ ਦੀ ਮਤ ਕਰ ਕੇ ॥ **ਬਸਾਈ**=ਦਿਲ ਵਿਚ ਵਸਾਇਆ ਹੈ ॥ **ਲੋਈ**=ਲੋਕੋ ॥ **ਕਤਹੂ**=ਕਿਤੇ ॥ ਪਹਿਲਾ ਪੂਤੁ ਪਿਛੈਰੀ-

ਰਾਮ ਦਾ ਨਾਮ ਅਸੰਭਵ ਨੂੰ ਸੰਭਵ ਕਰ ਸੱਕਦਾ ਹੈ॥ **ਪੂਤੁ**=ਪੁੱਤ੍ਰ, ਜੀਵ॥ **ਮਾਈ**=ਮਾਇਆ, ਮਾਂ॥ **ਗੁਰ**=ਜੀਵ॥ **ਚੇਲੇ**=ਮਨ॥ **ਪਾਈ**=ਪੈਰੀਂ॥ **ਸਿੰਘੁ**=ਮਲਨ ਹੰਕਾਰ ਵਾਲਾ (ਜੀਵ ਰੂਪੀ) ਸ਼ੇਰ॥ **ਗਾਈ**=ਇੰਦਰੀਆਂ ਰੂਪ ਗਾਈਆਂ॥ **ਜਲ ਕੀ**=(ਸੁਧ ਹਿਰਦੇ ਰੂਪ) ਪਾਣੀ ਦੀ॥ **ਮਛਲੀ**=(ਬੁਧੀ ਰੂਪੀ) ਮੱਛੀ॥ **ਤਰਵਰਿ**=(ਕੁਸੰਗਤ ਰੂਪ) ਬ੍ਰਿਛ ਉਤੇ॥ **ਬਿਆਈ**=ਪਰਸੂਤਕਾ ਹੋਈ ਜੰਮਣ ਵਾਲੀ ਹੋਈ॥ **ਕੁਤਰਾ**=(ਸੰਤੋਖ ਰੂਪੀ) ਕੁਤੇ ਨੂੰ॥ **ਬਿਲਾਈ**=(ਤ੍ਰਿਸਨਾ ਰੂਪ) ਬਿੱਲੀ॥ **ਤਲੈ**=ਹੇਠ॥ **ਬੈਸਾ**=ਟਾਹਣੀਆਂ (ਰੂਪੀ ਦੈਵੀ ਸੰਪਤੀ ਸੁਭ ਗੁਣ)॥ **ਸੂਲਾ**=(ਅਗਿਆਨ ਰੂਪ) ਜੜ੍ਹਾਂ॥ **ਤਿਸ ਕੈ**=ਉਸ ਦੇ॥ **ਪੇਡਿ**=ਅਵਿਚਾਰ ਰੂਪ ਮੁੱਢ ਨੂੰ॥ **ਫਲ**=ਦੁੱਖ॥ **ਫੂਲਾ**=ਖੋਟੇ ਕਰਮ॥ **ਘੋਰੈ**=(ਪ੍ਰਾਣਾਂ ਰੂਪ) ਘੋੜੇ ਤੇ॥ **ਚਰਿ**=ਸਵਾਰ ਹੋ ਕੇ॥ **ਭੈਸ**=(ਬੁੱਧੀ ਰੂਪ) ਮੈਂਹ॥ **ਬੈਲੁ**=ਉੱਦਮ ਰੂਪੀ ਢੱਗਾ॥ **ਗੋਨਿ**=(ਤ੍ਰਿਸਨਾ ਰੂਪੀ) ਛੱਟ॥ **ਘਰਿ**=ਹਿਰਦੇ ਵਿਚ॥ **ਪਦੁ**=ਅਵਸਥਾ ਨੂੰ॥ **ਰਮਤ**=ਜਪ ਕੇ॥ ਬਿੰਦੁ ਤੇ ਜਿਨਿ:-**ਬਿੰਦੁ**=ਮਾਤਾ ਦਾ ਲਹੂ ਤੇ ਪਿਤਾ ਦੇ ਬੀਰਜ ਤੋਂ॥ **ਪਿੰਡੁ**=ਸਰੀਰ॥ **ਅਗਨਿ ਕੁੰਡ**=ਅੱਗ ਦੇ ਕੁੰਡ (ਮਾਤਾ ਦੇ ਗਰਭ ਵਿਚ)॥ **ਰਹਾਇਆ**=ਰੱਖਿਆ॥ **ਕਰਮੁ ਭੂਮਿ**=ਕਰਮਾਂ ਦੀ ਧਰਤੀ ਵਿਚ॥ **ਬੀਜੁ**=ਪੁੰਨ ਕਰਮ॥ **ਬੋਇਆ**=ਬੀਜਿਆ॥ **ਬਾਰਿਕ**=ਬਚੇ ਤੋਂ॥ **ਝੋਟ**=ਜੁੰਡਿਆਂ (ਬੋਦੀਆਂ) ਤੋਂ॥ **ਨਿਹਾਰੈ**=ਵੇਖਦਾ, ਗਿਣਦਾ ਹੈ॥

## ੪੯੨

**ਚੇਤਿ**=ਚੌਕਸ ਹੋ ਕੇ॥ **ਢਾਲਿ ਪਾਸਾ**=ਕਰਮ ਕਰ॥ ਤਨੁ ਰੈਨੀ ਮਨਿ:-**ਤਨੁ**=ਸਰੀਰ ਨੂੰ॥ **ਰੈਨੀ**=ਮੱਟੀ (ਰੰਗ ਵਾਲੀ)॥ **ਮਨੁ**=ਮਨ ਰੂਪੀ ਕਪੜੇ ਨੂੰ॥ **ਪੁਨ**=ਫੇਰ॥ **ਰਪਿ**=ਰੰਗਣਾ॥ **ਕਰਿ ਹਉ**=ਕਰਦਾ ਹਾਂ॥ **ਪਾਚਉ**=ਪੰਜਾਂ ਤਤਾਂ ਦਾ ਸੁਭਾਵ ਧਾਰਨਾ॥ **ਬਰਾਤੀ**=ਜਾਂਞੀ ਹਨ॥ **ਭਾਵਰਿ**=ਲਾਂਵਾਂ, ਫੇਰੇ (ਚਾਰ ਭੂਮਕਾ)॥ **ਆਤਮ**=ਆਤਮਾਂ॥ **ਤਿਹ**=ਤਿਸਦੇ॥ **ਰੰਗ**=ਪ੍ਰੇਮ ਵਿਚ॥ **ਰਾਤੀ**=ਰੰਗੀ ਗਈ ਹੈ ਬ੍ਰਿਤੀ॥ **ਦੁਲਹੰਨੀ**=ਨਵੀਂ ਵਿਆਹੀ ਇਸਤ੍ਰੀਓ॥

**ਗ੍ਰਿਹ**=ਘਰ (ਹਿਰਦੇ) ਵਿਚ ॥ **ਭਤਾਰਾ**=ਪਤੀ ॥ **ਨਾਭਿ ਕਮਲ**= ਅੰਤਸ ਕਰਨ ਵਿਚ (ਪ੍ਰਮਾਤਮਾ ਨੂੰ ਜਾਨਣਾ ਇਹ)॥ **ਬੇਦੀ**=ਵੇਦੀ॥ **ਰਚਿ ਲੇ**= ਬਣਾਈ ਹੈ॥ **ਬ੍ਰਹਮ ਗਿਆਨ ਉਚਾਰਾ**=ਬ੍ਰਹਮ ਗਿਆਨ ਦਾ ਗੋਤਰਾ ਚਾਰ ਉਚਾਰਨ ਕੀਤਾ ਹੈ ॥ **ਦੂਲਹੁ**=ਪਤੀ ॥ **ਅਸ**=ਅਜਿਹਾ ॥ **ਬਡ**=ਵੱਡਾ ॥ **ਕਉਤਕ**=ਤਮਾਸ਼ਾ ਵੇਖਣ ॥ **ਕੋਟਿ ਤੇਸੀਸ**=ਤੇਤੀ ਕ੍ਰੋੜ ॥ ਸਾਸੁ ਕੀ ਦੁਖੀ.- ਜਗਿਆਸੂ ਆਪਣਾ ਦੁੱਖ ਮਹਾਤਮਾਂ ਅਗੇ ਦਸਦਾ ਹੈ:-**ਸਾਸੁ**=ਅਵਿੱਦਿਆ॥ **ਸਸੁਰ**= ਅਗਿਆਨ ਰੂਪ ਸਹੁਰਾ ॥ **ਜੇਠ**=ਧਰਮਰਾਜ॥ **ਸਖੀ ਸਹੇਲੀ**=ਸੰਤ ਜਨੋ, ਪਿਆਰੀ ਸਹੇਲੀਓ ॥ **ਨਨਦ**=ਇੰਦ੍ਰੀਆਂ ਰੂਪ ਨਿਨਾਣਾਂ ॥ **ਗਹੇਲੀ**=ਦੁੱਖ ਨਾਲ ਗ੍ਰਸਿਆ ਹੋਇਆ ਹੈ ॥ **ਦੇਵਰ**=ਵੀਚਾਰ ਰੂਪੀ ਦਿਉਰ ॥ **ਬਿਰਹਿ**=ਵਿਛੋੜੇ ਵਿਚ ॥ **ਜਰਉਰੇ**=ਸੜ ਭੁੱਜ ਰਹੀ ਹਾਂ॥ **ਰਹਨਿ ਰਹਉ ਰੇ**=ਕੇਹੜੀ ਰਹਿਣੀ ਰਹਾਂ ਅਰਥਾਤ ਗੁਜ਼ਰਾਨ ਕਰਾਂ ॥ **ਸੇਜੈ ਰਮਤੁ**=ਹਿਰਦੇ ਦੀ ਸੇਜ ਤੇ ਵੱਸ ਰਿਹਾ ਹੈ॥ **ਪੇਖਉ**= ਵੇਖਦਾ॥ **ਕਾ ਸਉ**=ਕਿਸ ਨੂੰ॥ **ਸਾਵਕਾ**=ਸਕਾ॥ **ਬਾਪ**=ਸਰੀਰ ਰੂਪ ਪਿਤਾ॥ **ਲਰਾਈ**=ਲੜਾਈ (ਖਾਣ ਪੀਣ ਵਾਸਤੇ) ॥ **ਸਦ**=ਸਦਾ ਹੀ॥ **ਮਤਵਾਰੀ**= ਝੱਲੀ ਹੋ ਰਹੀ ਹੈ॥ **ਬਡੇ ਭਾਈ**=ਪ੍ਰੋਖ-ਗਿਆਨ ਅਰਥਾਤ ਪ੍ਰਮਾਤਮਾ ਦੀ ਹੋਂਦ ਨੂੰ ਮੰਨਣਾ॥ **ਹਉ**=ਮੈਂ॥ **ਨਾਹ**=ਪਤੀ ਨੂੰ॥ **ਪੰਚ ਕੋ**=ਕਾਮ, ਆਦਿਕ ਪੰਜਾਂ ਦਾ॥ **ਰਮਤ**= ਜਪਕੇ ॥ ਹਮ ਘਰਿ ਸੂਤੁ-ਜਾਤ ਅਭਿਮਾਨੀ ਇਕ ਮੁਕੰਦੇ ਬ੍ਰਾਹਮਣ ਪ੍ਰਤੀ- **ਤਨਹਿ**= ਤਣਦੇ ਹਾਂ॥ **ਪੂਛਸਿ**=ਪੁਛੇਗਾ॥**ਕਹਸਿ**=ਕਹੇਂਗਾ॥**ਮੁਕੰਦਾ**=ਹੇ ਮੁਕੰਦੇ ਪੰਡਿਤ! **ਗੋਰੂ**=ਗਾਈਆਂ ਹਾਂ ॥ **ਗੁਆਰ**=ਗੁੱਜਰ, ਗੁਆਲੇ, ਰਾਖੇ ॥ **ਗੁਸਾਈ**= ਮਾਲਕ ਹੋ॥ **ਪਾਰ ਉਤਾਰਿ**=ਸੰਸਾਰ ਰੂਪੀ ਸਮੁੰਦਰ ਤੋਂ ਪਾਰ ਕਰ ਕੇ॥ **ਚਰਾਇਹੁ**= ਨਾਮ ਰੂਪੀ ਘਾਹ ਨਹੀਂ ਚਰਾਇਆ ॥ **ਕਾਸੀ** =ਕਾਂਸੀ ਦਾ॥ **ਜੁਲਹਾ**= ਜੁਲਾਹਿਆ ॥ **ਜਾਚੇ**=ਮੰਗਦੇ ਹੋ॥ **ਮੋਰ**=ਮੇਰਾ ॥ ਜਗਿ ਜੀਵਨੁ ਐਸਾ- **ਜੀਵਨੁ ਸੁਪਨ ਸਮਾਨੰ**=ਸੁਪਨੇ ਦੇ ਸਮਾਨ ਜੀਵਣ ਨੂੰ॥ **ਗਾਠਿ**=ਪੱਕਾ ਕਰ ਲਿਆ ਹੈ॥ **ਛੋਡਿ ਪਰਮ ਨਿਧਾਨੰ**=ਪਰਮ ਨਿਧਾਨ ਵਾਹਿਗੁਰੂ ਨੂੰ ਛੱਡ (ਤਿਆਗ) ਕਰਕੇ॥ **ਹਿਤੁ**=ਪ੍ਰੇਮ॥ **ਹਿਰਿ ਲੀਨੁ**=ਖੋਹ ਲਿਆ ਹੈ। **ਨੈਨ ਦੇਖਿ**=ਅਖੀਂ ਵੇਖਕੇ॥

**ਪਤੰਗੁ ਉਰਝੈ**=(ਦੀਵੇ ਦੀ ਲਾਟ ਉਤੇ) ਪਤੰਗ ਫਸ ਜਾਂਦਾ ਹੈ ॥ **ਪਸੁ**= ਮੂਰਖ ਪਤੰਗਾ ॥ **ਆਗਿ**=ਅੱਗ ਬਲਦੀ ॥ **ਕਨਿਕ**=ਸੋਨਾ (ਮਾਇਆ) ॥ **ਕਾਮਿਨਿ**=ਇਸਤਰੀ ਨਾਲ ॥ **ਪਰਹਰਿ**=ਤਿਆਗ ਦੇਹ ॥ **ਮੁਗਧੁ**= ਮਹਾਂ ਮੂਰਖ॥ **ਦੁਤੀਆ**=ਦੂਜਾ ॥

## ੪੯੩

ਜਉ ਮੈਂ ਰੂਪ:–**ਜਉ**=ਜਦ (ਮੈਂ ਅਗਿਆਨੀ ਸਾਂ ਤਾਂ)॥ **ਫੁਨਿ**=ਫੇਰ ॥ **ਤਾਗਾ**=ਮੋਹ ਰੂਪ ਧਾਗਾ ॥ **ਤੰਤੁ**=ਵਾਸ਼ਨਾ ਰੂਪ ਤੰਦੀ ॥ **ਸਾਜੁ**=ਹੋਰ ਕਰਮ ॥ **ਬਸਿ**=ਵੱਸ ਵਿੱਚ ॥ **ਨਾਚਨੋ**=ਪਦਾਰਥਾਂ ਵਾਸਤੇ ਭਟਕਣਾ ॥ **ਮੰਦਰੀਆ**= ਮਰਦੰਗ, ਦ੍ਵੈਤ ਰੂਪ ਢੋਲਕੀ॥ **ਜਾਰੀ**=ਸਾੜ ਸੁੱਟੀ ॥ **ਕਾਮ**=ਕਾਮਨਾ ਰੂਪ॥ **ਸਰਬ ਭੂਤ**=ਸਰਬ ਰੂਪ ॥ **ਚੂਕੇ**=ਮਿਟ ਗਏ ॥ **ਬਾਦ**=ਬੇਅਰਥ ॥ **ਬਿਬਾਦਾ**= ਝਗੜੇ॥ **ਪਰਸਾਦਾ**=ਕ੍ਰਿਪਾਲ ॥ ਰੋਜ਼ਾ ਧਰੈ ਮਨਾਵੈ:–ਕਾਜ਼ੀ ਪ੍ਰਤੀ ਉਪਦੇਸ:–**ਧਰੈ**= ਧਾਰਨ ਕਰਦਾ (ਰੱਖਦਾ) ਹੈ ॥ **ਸੁਆਦਤਿ**=ਸੁਆਦ ਵਾਸਤੇ ॥ **ਸੰਘਾਰੈ**= ਮਾਰਦਾ ਹੈ॥ **ਆਪਾ ਦੇਖਿ**=ਆਪਣੇ ਵਲ ਵੇਖਕੇ। **ਝਖ**=ਟੱਕਰਾਂ ॥ **ਏਕੁ ਤੋਹੀ ਮਹਿ ਤੇਰਾ**=ਕੀ ਤੇਰਾ ਪ੍ਰਮਾਤਮਾਂ ਇਕ ਤੇਰੇ ਵਿਚ ਹੀ ਹੈ? ॥ **ਖਬਰਿ**= ਪਤਾ ਨਹੀਂ ਕਰਦਾ ॥ **ਦੀਨ ਕੇ ਬਉਰੇ**=ਹੇ ਮਜ਼ਹਬੀ ਦੀਵਾਨੇ ॥ **ਅਲੇਖੈ**= ਬੇਅਰਥ ਹੈ॥ **ਕਤੇਬ**=ਕੁਰਾਨ ॥ **ਗੁਨੇ**=ਵਿਚਾਰਿਆਂ ॥ **ਕਛੁ**=ਕੋਈ ਫਲ ॥ **ਗੈਬੁ**=ਲੁੱਕਿਆ ਹੋਇਆ ॥ **ਘਟ ਭੀਤਰਿ**=ਹਿਰਦਿਆਂ ਦੇ ਅੰਦਰ ॥ ਕੀਓ ਸਿੰਗਾਰੁ– **ਸਿੰਗਾਰੁ**=ਸਾਧਨਾ ਰੂਪੀ ਸਜਾਵਟ ॥ **ਬਹੁਰੀਆ**=ਬਹੂ, ਇਸਤਰੀ ਹਾਂ ॥ **ਤਨਕ ਲਹੁਰੀਆ**=ਤੁੱਛ ਦਾਸੀ ਹਾਂ ॥ **ਧਨ**=ਇਸਤ੍ਰੀ ॥ **ਪਿਰ**=ਪਤੀ ॥ **ਸੇਜ**=ਅੰਤਸ ਕਰਨ ॥ **ਪੈ**=ਉਪਰ॥ **ਦੁਹੇਰਾ**=ਕਠਨ ਹੈ॥ **ਪੀਅ**=ਪਤੀ ਨੂੰ ॥ ਹੀਰੈ ਹੀਰਾ ਬੇਧਿ–**ਹੀਰੈ**=ਈਸਵਰ ਰੂਪ ਹੀਰੇ ਨਾਲ॥ **ਹੀਰਾ**=ਜੀਵ ਰੂਪ ਹੀਰਾ ॥ **ਬੇਧਿ**=ਮਿਲਿਆ ਹੈ ॥ **ਪਵਨ ਮਨੁ**=ਹਵਾ ਵਰਗਾ ਚੰਚਲ ਮਨ ॥ **ਅਨਾਹਦ ਬਾਨੀ**=ਇਕ ਰਸ ਬਣ ਰਹੀ ਹੈ ॥ **ਹੰਸੁ**=ਗਿਆਨਵਾਨ ॥ **ਅਸ**=ਐਸਾ ਹੈ॥ **ਗੁਰ ਗਮ**=ਗੁਰੂ ਨੇ ਭੇਦ, ਰਸਤਾ ॥ ਪਹਿਲੀ ਕਰੂਪਿ ਕੁਜਾਤਿ–ਮੰਦੀ ਤੇ ਚੰਗੀ ਬੁੱਧੀ ਦੀ ਦਸ਼ਾ

ਵਰਨਨ ਕਰਦੇ ਹਨ:-**ਪਹਿਲੀ**=ਕੁਬੁੱਧੀ॥ **ਕਰੂਪਿ**=ਭੈੜੇ ਰੂਪ ਵਾਲੀ ਕੋਝੀ ਸੀ ॥ **ਕੁਜਾਤਿ**=ਨੀਵੀ ਜਾਤੀ ਵਾਲੀ (ਨੀਚ) ॥ **ਕੁਲਖਨੀ**=ਖੋਟੇ ਲੱਛਣਾ ਵਾਲੀ (ਦੁਰਾਚਾਰਨੀ)॥**ਸਹੁਰੈ**=ਸੌਹਰੇ,ਪਰਲੋਕ ॥ **ਪੇਈਐ**=ਪੇਕੇ, ਇਹ ਲੋਕ ॥**ਅਬ ਕੀ**=ਹੁਣ ਵਾਲੀ॥ **ਉਧਰਿ ਧਰੀ**=ਹਿਰਦੇ ਅੰਦਰ ਧਾਰਨ ਕੀਤੀ ਹੈ (ਸਬੁੱਧੀ) ॥ **ਭਲੀ ਸਰੀ**=ਚੰਗੀ ਹੋਈ॥ **ਬਰੀ**=ਵਿਆਹੀ ਹੋਈ ॥ **ਧਰੀ**=ਧਾਰਨ ਕੀਤੀ (ਵਿਆਹੀ) ਹੋਈ ॥ **ਲਹੁਰੀ**=ਛੋਟੀ, ਆਤਮ ਵਿਸੈਣੀ ਬੁੱਧੀ॥ **ਬਡੀ**=ਵੱਡੀ ਪਹਿਲੀ ਵਿਸੈ ਵਿਸੈਣੀ ਬੁੱਧੀ ਦਾ॥

## ੪੯੪

**ਟਰਿਓ**=ਚਲਿਆ ਗਿਆ ਹੈ ॥ **ਲਹੁਰੀ**=ਛੋਟੀ ਸੁਬੁੱਧੀ॥ **ਜੇਠੀ**=ਵੱਡੀ ਪਹਿਲੀ ਕੁਬੁੱਧੀ ਨੇ ॥ **ਧਰਿਉ**=ਧਾਰਨ ਕਰ ਲਿਆ ਹੈ ॥ ਮੇਰੀ ਬਹੁਰੀਆ-ਕਬੀਰ ਜੀ ਦੀ ਮਾਤਾ ਸੰਤਾ ਨੂੰ ਉਲਾਮਾ ਦੇਂਦੀ ਹੈ -**ਬਹੁਰੀਆ**=ਨੂੰਹ ਦਾ॥ **ਧਨੀਆ**=ਧਨ ਵੰਤੀ॥ **ਰਾਜ ਜਨੀਆ**=ਰਾਮ ਦੀ ਦਾਸੀ (ਭਗਤਨੀ) ਕਰ ਛੱਡਿਆ ਹੈ॥ ਏਥੇ ਮਾਤਾ ਜੀ ਦਾ ਭਾਵ ਇਹ ਹੈ ਕਿ ਮੇਰੀ ਨੂੰਹ ਪਹਿਲਾ ਸੰਸਾਰਕ ਕੰਮਾ ਵਿਚ ਲੱਗੀ ਹੋਈ ਹੋਣ ਕਰ ਕੇ ਧਨਵਾਨ ਸੀ, ਪਰ ਹੁਣ ਏਨ੍ਹਾਂ ਸੰਤਾ ਕਬੀਰ ਸਾਹਿਬ ਦੇ ਮੇਲੀਆ ਨੇ ਉਸ ਨੂੰ ਆਪਣੇ ਪਾਸੇ ਲਾਕੇ ਵੇਸਵਾ ਅਰਥਾਤ ਨਿਝੱਕ ਕਰ ਛੱਡਿਆ ਹੈ॥ **ਮੁੰਡੀਅਨ**=ਸਾਧੂਆਂ ਨੇ॥ **ਧੂੰਧਰਾਵਾ**=ਮਿੱਟੀ ਵਿਚ ਮਿਲਾ ਦਿਤਾ ਹੈ ॥ **ਬਿਟਵਹਿ**=ਬੇਟੇ ਕਬੀਰ (ਜੀ ਨੂੰ) ॥ **ਰਮਊਆ**=ਚੇਟਕ, (ਸਿਮਰਨ ਵਿਚ) ॥ ਰਹੁ ਰਹੁ ਰੀ ਬਹੁ:-ਘੁੰਡ ਦੇ ਪਰਥਾਇ ਉਪਦੇਸ ਹੈ-**ਰਹੁ ਰਹੁ**=ਠਹਰ ਠਹਰ, ਦੂਰ ਹੋ ਜਾਹ॥ **ਜਿਨਿ**=ਮਤ॥ **ਆਢੈ**=ਅੱਧੀ ਕੌਡੀ॥ **ਆਗੈ**=ਪਹਿਲੀ ਸੌਂਕਣ॥ **ਗੈਲਿ**=ਪਿੱਛੇ ॥ **ਤਉ ਪਰਿ**=ਤਦ ਹੀ ਵਿਸ਼ੇਸ਼ ਕਰ ਕੇ॥ **ਸਾਚੈ**=ਸਚਾ ਹੈ॥ ਕਰਵਤੁ ਭਲਾ ਨ-ਇਕ ਵੇਰ ਕੁਸ਼ਟੀ ਨੂੰ ਲੋਈ ਜੀ ਨੇ, ਤਿੰਨ ਵਾਰ ਰਾਮ ਕਹਿ ਦੇ ਰਾਜ਼ੀ ਕਰ ਦਿੱਤਾ। ਘਰ ਆਈ ਨੂੰ ਵੇਖ ਕੇ ਕਬੀਰ ਜੀ ਨੇ ਉਸ ਵਲ ਪਿੱਠ ਫੇਰ ਲਈ। ਜਦ ਉਸ ਨੇ ਕਾਰਨ ਪੁਛਿਆ ਤਾ ਆਖਣ ਲਗੇ ਇਕ ਵੇਰ ਹੀ ਰਾਮ ਕਹਿਣਾ ਕਾਫੀ ਸੀ ਤੂੰ ਏਡਾ ਸਵੱਲਾ ਕਰ ਦਿੱਤਾ॥ ਇਸ ਪ੍ਰਥਾਏ ਉਚਾਰਨ ਕੀਤਾ-**ਕਰਵਤੁ**=ਆਰੇ ਨਾਲ ਚੀਰੇ ਜਾਣਾ॥ **ਕਰਵਟ**=ਪਾਸਾ ਮੋੜਨਾ॥ **ਲਾਗੁ ਗਲੇ**=ਮੇਰੇ ਗਲ ਨਾਲ ਲਗ ਕਰ ਕੇ ਬੇਨਤੀ ਸੁਣੋ॥ **ਹਉ ਵਾਰੀ**=ਮੈਂ ਬਲਿਹਾਰੀ ॥ **ਬੀਚੁ**=ਭੇਦ॥ **ਪਿੰਡੁ ਪਰੈ**=ਸਰੀਰ ਭਾਵੇ

ਨਾਸ ਹੋ ਜਾਏ ॥ ਕੋਰੀ ਕੋ ਕਾਹੂ:-ਜਾਤ ਅਭਿਮਾਨੀ ਬ੍ਰਹਮਣਾਂ ਨੂੰ ਉਪਦੇਸ ਹੈ:-**ਕੋਰੀ**=ਜੁਲਾਹੇ ਦਾ ॥ **ਕਾਹੂ**=ਕਿਸੇ ਨੇ ॥ **ਮਰਮੁ**=ਭੇਦ ॥ **ਸੁਨਿ ਲੇ**=ਸੁਣ ਦੇ ਹੋ ॥ **ਪਸਰਿਓ**=ਤਣਿਆ ਹੈ ॥ **ਧਰਨਿ**=ਧਰਤੀ ॥ **ਕਰਗਹ**=ਕੰਘੀ ॥ **ਸਾਥ**=ਨਾਲਾ ॥ **ਪਾਈ ਜੋਰਿ**=ਪਊਆਂ ਦੀ ਜੋੜੀ ਜੇਹੜੀ ਜੁਲਾਹਿਆ ਖੱਡੀ ਵਿਚ ਬੈਠਕੇ ਆਪਣੇ ਪੈਰਾਂ ਥੱਲੇ ਰਖਦਾ ਹੈ ॥**ਬਾਤ ਇਕ**=ਇਕ ਜਨਮ ਮਰਨ ਦੀ ਗਲ॥**ਤਹ**=ਉਸ ਨਾਲ ॥ **ਤਾਂਤੀ**=ਜੁਲਾਹੇ ਦਾ ॥ **ਘਰੁ**=ਸਰੂਪ ॥ **ਚੀਨ੍ਹਾ**=ਜਾਣ ਲਿਆ ਹੈ ॥ **ਸੂਤੈ ਸੂਤ**=ਜੋਤ ਨਾਲ ਜੋਤ ॥ ਅੰਤਰਿ ਮੈਲ ਜੇ:-ਪਾਖੰਡ ਦੀ ਨਿਖੇਧੀ ਪ੍ਰਥਾਇ:-**ਪਤੀਨੇ**=ਪਤਿਆਇਆ, ਤਸੱਲੀ ਕੀਤਿਆਂ ॥ **ਮਜਨਿ**=ਇਸਨਾਨ ਨਾਲ ॥ **ਗਤਿ**=ਮੁਕਤੀ ॥ **ਮੇਂਡੁਕ**=ਡੱਡੂ ॥ **ਕਠੋਰੁ**=ਸਖਤ, ਪਾਪੀ ॥ **ਬਾਂਚਿਆ**=ਬਚਿਆ ਜਾਂਦਾ ॥ **ਹਾੜੰਬੈ**=ਮਗਹਰ ਦੇਸ ਜਿਥੇ ਮਰਨ ਕਰਕੇ ਖੋਤੇ ਦੀ ਜੂਨ ਮਿਲਦੀ ਹੈ ॥ **ਸਗਲੀ**=ਸਾਰੇ ॥ **ਸੈਨ**=ਸਾਥੀ ॥

## ੪੮੫

ਨਾਮ ਦੇਵ ॥ ਏਕ ਅਨੇਕ ਬਿਆ:-**ਪੂਰਕ**=ਪੂਰ ਰਿਹਾ ਹੈ ॥ **ਚਿਤ੍ਰ**=ਮੂਰਤ, ਸੁੰਦਰ ॥ **ਬਚਿਤ੍ਰ**=ਕਈ ਤਰ੍ਹਾਂ ਦੀ ਅਸਚਰਜ ਹੈ ॥ **ਬਿਮੋਹਿਤ**=ਵਿਸ਼ੇਸ਼ ਕਰਕੇ ਮੋਹ ਲੈਂਦੀ ਹੈ ॥ **ਸੂਤੁ**=ਸੱਤਾ, ਧਾਗਾ ॥ **ਮਨਿ**=ਮਣਕੇ ॥ **ਸਤ ਸਹੰਸ**=ਸੈਂਕੜੇ ਹਜਾਰਾਂ ਹਨ ॥ **ਓਤਿ ਪੋਤਿ**=ਤਾਣੇ ਪੇਟੇ ਵਿਚ ॥ **ਜਲ ਤਰੰਗ**=ਪਾਣੀ ਦੀਆਂ ਲਹਿਰਾਂ ॥ **ਫੇਨ**=ਝੱਗ ਦਾ ॥ **ਬੁਦ ਬੁਦਾ**=ਬੁਲ ਬੁਲਾ ॥ **ਪਰਪੰਚੁ**=ਸੰਸਾਰ ॥ **ਬਿਚਰਤ**=ਵਿਚਾਰ ਕੀਤਿਆਂ ॥ **ਆਨ**=ਹੋਰ ॥ **ਸਤਿ**=ਸੱਚ ਜਾਣੇ ਹਨ (ਭਰਮ ਕਰਕੇ) ॥ **ਸੁਕ੍ਰਿਤ ਮਨਸਾ**=ਸ੍ਰੇਸਟ ਕਰਨੀ ਦੀ ਬੁੱਧੀ, ਅਥਵਾ ਸ੍ਰੇਸ਼ਟ ਸਿੱਖਿਆ ॥ ਆਨੀਲੇ ਕੁੰਭ ਭਰਾ:-ਕਿਸੇ ਵੈਸ਼ਨੋ ਨੇ ਨਾਮਦੇਵ ਜੀ ਨੂੰ ਕਿਹਾ ਕਿ ਤੁਸੀਂ ਭਗਤ ਹੋ ਕਰ ਠਾਕੁਰ ਪੂਜਾ ਕਿਉਂ ਨਹੀਂ ਕਰਦੇ ? ਉਸ ਪ੍ਰਥਾਇ ਕਹਿੰਦੇ ਹਨ-**ਆਨੀਲੇ**=ਲਿਆ ਕਰ ਕੇ ॥ **ਕੁੰਭ**=ਘੜਾ ॥ **ਭਰਾਈ ਲੇ**=ਭਰ ਕਰ ਕੇ ॥ **ਊਦਕ**=ਪਾਣੀ ਨਾਲ ॥ **ਬਇਆਲੀਸ ਲਖ**=੪੨ ਲਖ ॥ **ਬੀਠਲੁ**=ਠਾਕੁਰ ॥ **ਭੈਲਾ**=ਮਿਲਿਆ ਹੋਇਆ ਹੈ ॥ **ਕਾਇ ਕਰਉ**=ਕੀ ਕਰਾਂ ॥ **ਜਤ੍ਰ**=ਜਿੱਧਰ ॥ **ਕੇਲਾ**=ਖੇਡਾਂ ॥ **ਬਾਸੁ**=ਸੁਗੰਧੀ ॥ **ਰੀਧਾਈਲੇ**=ਰਿੰਨੀ ਹੈ ॥ **ਨੈ ਵੇਦੁ**=

ਭੋਗ ਲਗਾਵਾਂ ॥ **ਬਿਟਾਰਿਓ**=ਜੂਠਾ ਕੀਤਾ ਗਿਆ ਹੈ॥ **ਈਭੈ**=ਏਧਰ ਜੀਵ ਜੰਤ ਵਿਚ **ਊਭੈ**=ਓਧਰ ਜਲ, ਫੁਲਾਂ ਤੇ ਦੁੱਧ ਵਿਚ ॥ **ਮਹੀ**=ਵਿਚ ॥ ਮਨ ਮੇਰੋ ਗਜੁ:—**ਗਜੁ**= ੧੬ ਗਿਰਹਾਂ ਦਾ ਨਾਪ, ਗਜ ਵਾਂਗੂੰ ਸਿੱਧਾ॥ **ਕਾਤੀ**=ਕੈਂਚੀ 'ਰ, ਮ' ਦੋ ਪਗਾ ਵਾਲੀ॥ **ਮਪਿ ਮਪਿ**=ਮਿਣ ਮਿਣ ਕੇ ॥ **ਪਾਤੀ**=ਪੰਕਤੀ, ਸ਼੍ਰੇਣੀ ॥ **ਸੋਇਨੇ**= ਸੋਨੇ ਦੀ ਸੂਈ (ਬ੍ਰਿਤੀ ਨੂੰ ਸੁੰਨ (ਅਫੁਰ) ਅਵਸਥਾ ਵਿਚ ਲਾਉਣਾ)॥ **ਰੁਪੈ**=ਚਾਦੀ ਦਾ ਧਾਗਾ (ਮਨ ਨੂੰ ਪ੍ਰਮਾਤਮਾਂ ਵਿਚ ਰੋਪਣਾ (ਲਗਾਉਣਾ) ॥ ਸਾਪੁ ਕੁੰਚ—ਪਾਖੰਡੀ ਸਾਧੂ ਪ੍ਰਥਾਏ ਜਿਸ ਨੇ ਰਾਜੇ ਦਾ ਹਾਰ ਚੁਰਾ ਲਿਆ ਸੀ ਉਚਾਰਨ ਕਰਦੇ ਹਨ:-**ਕੁੰਚ**=ਕੁੰਜ, ਭੇਖ॥ **ਬਿਖੁ**= ਜ਼ਹਿਰ ਭਾਵ ਸੁਭਾਵ ॥ **ਉਦਕ**=ਪਾਣੀ ॥ **ਬਗੁ**=ਬਗਲਾ ॥ **ਮਾਡੈ**= ਲਗਾਉਂਦਾ ਹੈ ॥ **ਜਪੰਨਾ**=ਜਪਨ ਵਿਚ ॥ **ਸਿੰਘਚ ਭੋਜਨੁ**=ਸੇਰ ਵਾਗੂੰ ਜੀਵ ਹੱਤਿਆ ਕਰ ਕੇ ਖਾਣਾ॥

## ੪੯੬

**ਠਗ ਦੇਉ**=ਵੱਡਾ ਠੱਗ॥ **ਬਖਾਨੈ**=ਆਖੀਦਾ ਹੈ॥ **ਲਾਹਿ ਲੇ**= ਲਾਹ ਦਿੱਤਾ ਹੈ ॥ **ਤੇ[illegible]ਰਾਤਾ**=ਹੇ ਦਗੇ ਬਾਜ਼ ॥ ਪਾਰ ਬਹਮ ਜਿ ਚੀਨਸੀ—

**ਕੀਨ**=ਕੀਤਾ ਹੋਇਆ ਹੈ ॥ **ਬਿਬੇਕ ਦੀਪ**=ਵੀਚਾਰ ਰੂਪੀ ਦੀਵਾ ॥ **ਮਲੀਨ**= ਮੈਲਾ ਹੋ ਰਿਹਾ ਹੈ ॥ **ਤ੍ਰਿਗਦ ਜੋਨਿ**=ਟੇਢੀਆਂ ਹੋ ਕੇ ਚਲਣ ਵਾਲੀਆਂ ਜੂਨਾਂ ਸੱਪ, ਬਿੱਛੂ ਆਦਿਕ ॥ **ਅਚੇਤ ਸੰਭਵ**=ਗਿਆਨ ਹੀਨ (ਸੰਭਵ) ਉਤਪਤੀ ਵਾਲੀਆਂ ਹਨ ॥ **ਅਸੋਚ**=ਸੋਚ ਨਹੀਂ ਹੈ ਏਨ੍ਹਾਂ ਜੂਨਾਂ ਨੂੰ ॥ **ਤਿਹੀ**=ਤਿਸਨੂੰ ਵੀ ॥ **ਪੋਚ**=ਨੀਚ (ਕਾਮਾਦਿਕਾਂ ਦੀ) ਹੈ ॥ **ਅਬਧ**=ਨ ਕੱਟੀ ਜਾਣ ਵਾਲੀ ॥ **ਤਜੁ ਭ੍ਰਮੁ**= ਭਰਮ ਛੱਡਕੇ ॥ **ਤਪਨ ਤਪੁ**=ਗੁਰੂ ਦਾ ਗਿਆਨ ਤਪਾਂ ਸਿਰ ਤਪ ਹੈ ॥ **ਭੈ ਹਰਨ**= ਡਰ ਦੂਰ ਕਰਨ ਵਾਲੇ ਹਨ ॥ **ਪਰਮਾਨੰਦ**=ਮੁਕਤ ॥ **ਕਰਹੁ ਨਿਦਾਨ**= ਮੇਰੇ ਦੋਸ਼ਾਂ ਦਾ ਅੰਤ ਕਰੋ ॥ <u>ਸੰਤ ਤੁਝੀ ਤਨੁ ਸੰ:</u>–**ਤੁਝੀ**=ਤੇਰਾ ਹੀ ॥ **ਤਨੁ**=ਸਰੀਰ ਹਨ ॥ **ਸੰਗਤਿ ਪ੍ਰਾਨ**=ਉਨ੍ਹਾਂ ਦੀ ਸੰਗਤ ਮੇਰੇ ਪ੍ਰਾਨ ਹਨ ॥ **ਜਾਨੈ**=ਸਮਝੇ ॥ **ਚੀ**=ਦੀ ॥ **ਦੇਵਾ ਦੇਵ**=ਦੇਵਤਿਆਂ ਦੇ ਦੇਵ ॥ **ਮਾਝੈ**=ਵਿੱਚ (ਪ੍ਰੇਮ ਦਿਓ) ॥ **ਆਚਰਣ**=ਕਰਣੀ ॥ **ਚੋ**=ਦਾ ॥ **ਮਾਰਗੁ**=ਰਸਤਾ ॥ **ਸੰਤਚ**=ਸੰਤਾਂ ਦੇ ॥ **ਓਲ੍ਹਗ ਓਲ੍ਹਗਣੀ**=ਦਾਸਾਂ ਦਾ ਦਾਸ (ਮੈਨੂੰ ਕਰ ਦਿਓ) ॥ **ਚਿੰਤਾਮਣਿ**= ਚਿੰਤਾ ਮਣੀ, ਮਨ ਚਿਤਵੀ ਹੋਈ ਚੀਜ਼ ਦੇਣ ਵਾਲੀ ਮਣੀ ॥ **ਜਣੀ**=ਨਾਹ, ਮਤਾਂ ॥ **ਲਖਾਵਹੁ**=ਦਿਖਾਵੋ, (ਉਨ੍ਹਾਂ ਦਾ ਦਰਸ਼ਨ) ॥ **ਅਸੰਤ**=ਨਾਮ ਧਰੀਕ ਸਾਧੂ ॥ **ਪਾਪੀ ਸਣਿ**=ਪਾਪ ਆਤਮਾਂ, ਪਾਪ ਇਸਟ ਵਾਲੇ ॥ **ਭਣੈ**=ਕਹਿੰਦਾ ਹੈ ॥ **ਜੋ ਜਾਣੈ**=ਜੋ ਪ੍ਰਮਾਤਮਾਂ ਨੂੰ ਜਾਣੇ ॥ **ਸੋ ਜਾਣੁ**=ਸੋ ਉਸ ਦਾ ਰੂਪ ਜਾਣੋ ॥ **ਅਨੰਤਹਿ**=ਬੇਅੰਤ ਵਾਹਿਗੁਰੂ ਵਿੱਚ ॥ **ਅੰਤਰੁ**=ਭੇਦ ॥ <u>ਤੁਮ ਚੰਦਨ ਹਮ:</u>– **ਇਰੰਡ**=ਹਿਰੰਡ ਵਤ ਤੁੱਛ ਹਾਂ ॥ **ਬਾਪੁਰੇ**=ਵਿਚਾਰੇ ॥ **ਰੂਖ**=ਬਿਰਛ ॥ **ਗੰਧ ਸੁਗੰਧ**=ਬੂ ਦਾ ਖੁਸ਼ ਬੂ ਵਿੱਚ ॥ **ਸੁਪੇਦ**=ਚਿੱਟੇ ਰੰਗ ਦੇ ॥ **ਸਪੀਅਲ**= ਪੀਲੇ ਰੰਗ ਦੇ ॥ **ਮਖਤੂਲ**=ਸਾਫ ਸੋਹਣਾ ਰੇਸ਼ਮ ॥ **ਜਸ**=ਵਰਗੇ ਹਾਂ ॥ **ਕੀਰਾ**=ਕੀੜੇ ਦੇ ॥ **ਮਧੁਪ**=ਸ਼ਹਤ ਨਾਲ ॥ **ਮਖੀਰਾ**=ਮੱਖੀਆਂ ॥ **ਓਛਾ**=ਤੁਛ ਹਾਂ ॥ <u>ਕਹਾ ਭਇਓ ਜਉ:</u>–ਰਵਿਦਾਸ ਜੀ ਪਾਸ ਕੰਮ ਕਰਨ ਵਾਲੀ ਜੋਹੜੀ ਪੱਥਰ ਦੀ ਸਿਲ ਸੀ, ਉਸ ਉਤੇ ਵਿਸ਼ਨੂੰ ਭਗਵਾਨ ਦੀ ਮੂਰਤੀ ਉਕਰੀ ਹੋਈ ਸੀ। ਇਕ ਵੈਸ਼ਨੋ ਭਗਤ ਇਸ ਜੁਤੀਆਂ ਵਾਲੀ ਸਿਲ ਤੇ ਮੂਰਤੀ ਵੇਖਕੇ ਬੇਅਦਬੀ ਦਾ ਕਾਰਨ ਸਮਝ ਕਰ ਰਵਿਦਾਸ ਜੀ ਨੂੰ ਆਖਣ ਲਗਾ ਕਿ ਇਹ

ਭੋਗ ਲਗਾਵਾਂ ॥ **ਬਿਟਾਰਿਓ**=ਜੂਠਾ ਕੀਤਾ ਗਿਆ ਹੈ ॥ **ਈਭੈ**=ਏਧਰ ਜੀਵ ਜੰਤ ਵਿਚ **ਊਭੈ**=ਓਧਰ ਜਲ, ਫੁਲਾ ਤੇ ਦੁੱਧ ਵਿਚ ॥ **ਮਹੀ**=ਵਿਚ ॥ ਮਨ ਮੇਰੋ ਗਜੁ:–**ਗਜੁ**= ੧੬ ਗਿਰਹਾਂ ਦਾ ਨਾਪ, ਗਜ ਵਾਂਗੂੰ ਸਿੱਧਾ ॥ **ਕਾਤੀ**=ਕੈਂਚੀ 'ਰ, ਮ' ਦੋ ਪਰਾਂ ਵਾਲੀ ॥ **ਮਪਿ ਮਪਿ**=ਮਿਣ ਮਿਣ ਕੇ ॥ **ਪਾਤੀ**=ਪੰਕਤੀ, ਸ੍ਰੇਣੀ ॥ **ਸੋਇਨੇ**= ਸੋਨੇ ਦੀ ਸੂਈ (ਬ੍ਰਿਤੀ ਨੂੰ ਸੁੰਨ (ਅਫੁਰ) ਅਵਸਥਾ ਵਿਚ ਲਾਉਣਾ) ॥ **ਰੁਪੈ**=ਚਾਂਦੀ ਦਾ ਧਾਗਾ (ਮਨ ਨੂੰ ਪ੍ਰਮਾਤਮਾਂ ਵਿਚ ਰੋਪਣਾ (ਲਗਾਉਣਾ) ॥ ਸਾਪੁ ਕੁੰਚ–ਪਾਖੰਡੀ ਸਾਧੂ ਪ੍ਰਥਾਏ ਜਿਸ ਨੇ ਰਾਜੇ ਦਾ ਹਾਰ ਚੁਰਾ ਲਿਆ ਸੀ ਉਚਾਰਨ ਕਰਦੇ ਹਨ:-**ਕੁੰਚ**=ਕੁੰਜ, ਭੇਖ ॥ **ਬਿਖੁ**= ਜਹਿਰ ਭਾਵ ਸੁਭਾਵ ॥ **ਉਦਕ**=ਪਾਣੀ ॥ **ਬਗੁ**=ਬਗਲਾ ॥ **ਮਾਡੈ**= ਲਗਾਉਂਦਾ ਹੈ ॥ **ਜਪੰਨਾ**=ਜਪਨ ਵਿਚ ॥ **ਸਿੰਘਚ ਭੋਜਨੁ**=ਸੇਰ ਵਾਂਗੂੰ ਜੀਵ ਹੱਤਿਆ ਕਰ ਕੇ ਖਾਣਾ ॥

## ੪੮੬

**ਠਗ ਦੇਉ**=ਵੱਡਾ ਠੱਗ ॥ **ਬਖਾਨੈ**=ਆਖੀਦਾ ਹੈ ॥ **ਲਾਹਿ ਲੇ**= ਲਾਹ ਦਿੱਤਾ ਹੈ ॥ **ਰੇ ਦਗਰਾ**=ਹੇ ਦਗੇ ਬਾਜ਼ ॥ ਪਾਰ ਬ੍ਰਹਮੁ ਜਿ ਚੀਨਸੀ:– **ਚੀਨਸੀ**=ਜਾਣੇਗਾ ॥ **ਆਸਾ**=ਤ੍ਰਿਸ਼ਨਾ ॥ **ਤੇ**=ਤਿਸ ਨੂੰ ॥ **ਚੇਤੀਅਲੇ**= ਸਿਮਰਦੇ ਹਨ ॥ **ਅਚਿੰਤ**=ਚਿੰਤਾ ਰਹਿਤ ਵਾਹਿਗੁਰੂ ਨੂੰ ॥ **ਬਿਖੈ ਕੋ ਬਨਾ**= ਵਿਸ਼ਿਆਂ ਦਾ ਬਨਾ (ਪਾਣੀ) ਹੈ ॥ **ਦੈਲਾ**=ਦਿੱਤਾ ਹੈ ॥ **ਭੈਲਾ**=ਮਿਲਿਆ ਹੈ ॥ **ਪਰਸਾਦਿ**=ਕ੍ਰਿਪਾ ਨਾਲ ॥ **ਭੇਟੁਲਾ**=ਮਿਲਿਆ ਹੈ॥ ਰਵਿਦਾਸ ॥ ਮ੍ਰਿਗ ਮੀਨ ਭ੍ਰਿੰਗ.- ਜੇ ਇਹ ਜਾਨਵਰ ਇਕ ੧ ਵਿਸੇ ਕਰਕੇ ਨਾਸ ਹੋ ਜਾਦੇ ਹਨ ਤਾਂ ਜਿਸ ਪੁਰਸ ਵਿਚ ਪੰਜੇ ਦੋਸ ਹਨ ਉਸ ਦੇ ਜੀਵਨ ਦੀ ਕੀ ਆਸ ਹੋ ਸਕਦੀ ਹੈ ? ॥ **ਮ੍ਰਿਗ**=ਹਰਨ (ਸਬਦ ਕਰਕੇ)॥ **ਮੀਨ**=ਮੱਛੀ (ਰਸ ਕਰਕੇ) ॥ **ਭ੍ਰਿੰਗ**=ਭੌਰਾ (ਸੁਗੰਧੀ ਕਰਕੇ) ॥ **ਪਤੰਗ**= ਪਤੰਗਾ ਭੰਬਟ (ਰੂਪ ਕਰਕੇ)॥ **ਕੁੰਚਰ**=ਹਾਥੀ (ਸਪਰਸ (ਕਾਮ) ਕਰਕੇ) ॥ **ਬਿਨਾਸ**= ਨਾਸ ਹੋ ਜਾਦਾ ਹੈ ॥ **ਪੰਚ ਦੋਖ**=ਕਾਮ ਕ੍ਰੋਧ ਆਦਿਕ ਪੰਜ ਔਗੁਣ ਹਨ ॥ **ਅਸਾਧ**=ਨ ਸਾਧੇ ਜਾਣ ਵਾਲੇ ॥ **ਜਾ ਮਹਿ**=ਜਿਸ ਮਨੁੱਖ ਵਿੱਚ ॥ **ਅਬਿਦਿਆ**=(ਸੰਸਾਰ ਨੇ) ਅਵਿੱਦਿਆ (ਅਗਿਆਨ) ਨਾਲ ॥ **ਹਿਤ**=ਪ੍ਰੇਮ ॥

**ਕੀਨ**=ਕੀਤਾ ਹੋਇਆ ਹੈ॥ **ਬਿਬੇਕ ਦੀਪ**=ਵੀਚਾਰ ਰੂਪੀ ਦੀਵਾ॥ **ਮਲੀਨ**= ਮੈਲਾ ਹੋ ਰਿਹਾ ਹੈ॥ **ਤ੍ਰਿਗਦ ਜੋਨਿ**=ਟੇਢੀਆਂ ਹੋ ਕੇ ਚਲਣ ਵਾਲੀਆਂ ਜੂਨਾਂ ਸੱਪ, ਬਿੱਛੂ ਆਦਿਕ॥ **ਅਚੇਤ ਸੰਭਵ**=ਗਿਆਨ ਹੀਨ (ਸੰਭਵ) ਉਤਪਤੀ ਵਾਲੀਆਂ ਹਨ॥ **ਅਸੋਚ**=ਸੋਚ ਨਹੀਂ ਹੈ ਏਨ੍ਹਾਂ ਜੂਨਾਂ ਨੂੰ॥ **ਤਿਹੀ**=ਤਿਸਨੂੰ ਵੀ॥ **ਪੋਚ**=ਨੀਚ (ਕਾਮਾਦਿਕਾਂ ਦੀ) ਹੈ॥ **ਅਬਧ**=ਨ ਕੱਟੀ ਜਾਣ ਵਾਲੀ॥ **ਤਜੁ ਭ੍ਰਮੁ**= ਭਰਮ ਛੱਡਕੇ॥ **ਤਪਨ ਤਪੁ**=ਗੁਰੂ ਦਾ ਗਿਆਨ ਤਪਾਂ ਸਿਰ ਤਪ ਹੈ॥ **ਭੈ ਹਰਨ**= ਡਰ ਦੂਰ ਕਰਨ ਵਾਲੇ ਹਨ॥ **ਪਰਮਾਨੰਦ**=ਮੁਕਤ॥ **ਕਰਹੁ ਨਿਦਾਨ**= ਮੇਰੇ ਦੋਸਾਂ ਦਾ ਅੰਤ ਕਰੋ॥ ਸੰਤ ਤੁਝੀ ਤਨੁ ਸੰ:-**ਤੁਝੀ**=ਤੇਰਾ ਹੀ॥ **ਤਨੁ**=ਸਰੀਰ ਹਨ॥ **ਸੰਗਤਿ ਪ੍ਰਾਨ**=ਉਨ੍ਹਾਂ ਦੀ ਸੰਗਤ ਮੇਰੇ ਪ੍ਰਾਨ ਹਨ॥ **ਜਾਨੈ**=ਸਮਝੇ॥ **ਚੀ**=ਦੀ॥ **ਦੇਵਾ ਦੇਵ**=ਦੇਵਤਿਆਂ ਦੇ ਦੇਵ॥ **ਮਾਝੈ**=ਵਿੱਚ (ਪ੍ਰੇਮ ਦਿਓ)॥ **ਆਚਰਣ**=ਕਰਣੀ॥ **ਚੋ**=ਦਾ॥ **ਮਾਰਗੁ**=ਰਸਤਾ॥ **ਸੰਤਚ**=ਸੰਤਾਂ ਦੇ॥ **ਓਲ੍ਹਗ ਓਲ੍ਹਗਣੀ**=ਦਾਸਾਂ ਦਾ ਦਾਸ (ਮੈਨੂੰ ਕਰ ਦਿਓ)॥ **ਚਿੰਤਾਮਣਿ**= ਚਿੰਤਾ ਮਣੀ, ਮਨ ਚਿਤਵੀ ਹੋਈ ਚੀਜ਼ ਦੇਣ ਵਾਲੀ ਮਣੀ॥ **ਜਣੀ**=ਨਾਹ, ਮਤਾਂ॥ **ਲਖਾਵਹੁ**=ਦਿਖਾਵੋ, (ਉਨ੍ਹਾਂ ਦਾ ਦਰਸ਼ਨ)॥ **ਅਸੰਤ**=ਨਾਮ ਧਰੀਕ ਸਾਧੂ॥ **ਪਾਪੀ ਸਣਿ**=ਪਾਪ ਆਤਮਾਂ, ਪਾਪ ਇਸਟ ਵਾਲੇ॥ **ਭਣੈ**=ਕਹਿੰਦਾ ਹੈ॥ **ਜੋ ਜਾਣੈ**=ਜੋ ਪ੍ਰਮਾਤਮਾਂ ਨੂੰ ਜਾਣੇ॥ **ਸੋ ਜਾਣੁ**=ਸੋ ਉਸ ਦਾ ਰੂਪ ਜਾਣੋ॥ **ਅਨੰਤਹਿ**=ਬੇਅੰਤ ਵਾਹਿਗੁਰੂ ਵਿੱਚ॥ **ਅੰਤਰੁ**=ਭੇਦ॥ ਤੁਮ ਚੰਦਨ ਹਮ:- **ਇਰੰਡ**=ਹਿਰੰਡ ਵਤ ਤੁੱਛ ਹਾਂ॥ **ਬਾਪੁਰੇ**=ਵਿਚਾਰੇ॥ **ਰੂਖ**=ਬਿਰਛ॥ **ਗੰਧ ਸੁਗੰਧ**=ਬੂ ਦਾ ਖੁਸ਼ ਬੂ ਵਿੱਚ॥ **ਸੁਪੇਦ**=ਚਿੱਟੇ ਰੰਗ ਦੇ॥ **ਸਪੀਅਲ**= ਪੀਲੇ ਰੰਗ ਦੇ॥ **ਮਖਤੂਲ**=ਸਾਫ ਸੋਹਣਾ ਰੇਸ਼ਮ॥ **ਜਸ**=ਵਰਗੇ ਹਾਂ॥ **ਕੀਰਾ**=ਕੀੜੇ ਦੇ॥ **ਮਧੁਪ**=ਸਹਤ ਨਾਲ॥ **ਮਖੀਰਾ**=ਮੱਖੀਆਂ॥ **ਓਛਾ**=ਤੁਛ ਹਾਂ॥ ਕਹਾ ਭਇਓ ਜਉ:-ਰਵਿਦਾਸ ਜੀ ਪਾਸ ਕੰਮ ਕਰਨ ਵਾਲੀ ਜੋਹੜੀ ਪੱਥਰ ਦੀ ਸਿਲ ਸੀ, ਉਸ ਉਤੇ ਵਿਸ਼ਨੂੰ ਭਗਵਾਨ ਦੀ ਮੂਰਤੀ ਉਕਰੀ ਹੋਈ ਸੀ। ਇਕ ਵੈਸ਼ਨੋ ਭਗਤ ਇਸ ਜੁਤੀਆਂ ਵਾਲੀ ਸਿਲ ਤੇ ਮੂਰਤੀ ਵੇਖਕੇ ਬੇਅਦਬੀ ਦਾ ਕਾਰਨ ਸਮਝ ਕਰ ਰਵਿਦਾਸ ਜੀ ਨੂੰ ਆਖਣ ਲਗਾ ਕਿ ਇਹ

ਸਿਲ ਮੈਨੂੰ ਮੂਲ ਦੇ ਦੇਹ, ਪਰ ਰਵਦਾਸ ਜੀ ਨਾ ਮੰਨੇ। ਇਕ ਦਿਨ ਰਵਦਾਸ ਜੀ ਦੇ ਘਰ ਸੰਤ ਪਰਾਹੁਣੇ ਆਏ ਤਾਂ ਪਾਸ ਪੈਸੇ ਨ ਹੋਣ ਕਰ ਕੇ ਉਹ ਸਿਲ ਉਸ ਨੇ ਸਾਹੂਕਾਰ ਪਾਸ ਵੇਚ ਦਿੱਤੀ। ਸਾਹੂਕਾਰ ਬੜਾ ਖੁਸ਼ ਹੋਇਆ ਅਤੇ ਬੜੀ ਚੰਗੀ ਤਰਾ ਰਗੜ ਕੇ ਸਿਲ ਸਾਫ ਕਰ ਕੇ ਧੂਪ ਆਦਿਕ ਦੇ ਕੇ ਉਚੇ ਥਾਂ ਰੱਖ ਦਿੱਤੀ। ਰਾਤ ਨੂੰ ਸੁਫਨੇ ਵਿਚ ਉਹ ਮੂਰਤੀ ਸ਼ਾਹੂਕਾਰ ਦੀ ਛਾਤੀ ਤੇ ਚੜ੍ਹ ਕੇ ਆਖਣ ਲਗੀ ਕਿ ਤੂੰ ਮੈਨੂੰ ਬੜਾ ਦੁਖ ਦਿੱਤਾ ਹੈ ਮੈਨੂੰ ਰਵਿਦਾਸ ਪਾਸ ਹੀ ਛੱਡ ਆ। ਉਧਰ ਰਵਿਦਾਸ ਜੀ ਮੂਰਤੀ ਦੇ ਵਿਜੋਗ ਵਿਚ ਰੁਦਨ ਕਰ ਰਹੇ ਸਨ ਕਿ ਸਵੇਰੇ ਹੀ ਸ਼ਾਹੂਕਾਰ ਮੂਰਤੀ ਲੈ ਕੇ ਹਾਜਰ ਹੋ ਗਿਆ ਤੇ ਰਵਿਦਾਸ ਜੀ ਨੂੰ ਦੇ ਗਿਆ। ਅਗਲੀ ਰਾਤ ਰਵਿਦਾਸ ਜੀ ਨੂੰ ਸੁਫਨਾ ਆਇਆ ਕਿ ਤੂੰ ਮੂਰਤੀ ਵਾਪਸ ਲੈ ਕੇ ਸ਼ਾਹੂਕਾਰ ਨੂੰ ਰੁਪੈ ਵਾਪਸ ਨਹੀ ਕੀਤੇ ਮੈ ਤੈਨੂੰ ਟੋਟੇ ਟੋਟੇ ਕਰ ਦਿਆਗਾ। ਇਹ ਕੌਤਕ ਵੇਖ ਕੇ ਰਵਿਦਾਸ ਜੀ ਬੇਨਤੀ ਕ੍ਰਰਦੇ ਹਨ। **ਕਹਾ** = ਕੀ॥ **ਛਿਨੁ ਛਿਨੁ**=ਟੁਕੜੇ ਟੁਕੜੇ॥ **ਡਰਪੈ**=ਡਰਦਾ ਹੈ॥ **ਤੁਝਹਿ ਚਰਨ ਅਰਬਿੰਦ ਭਵਨ......ਮਨੁ**=ਤੇਰੇ ਚਰਨ ਕਮਲਾਂ ਵਿਚ ਮੇਰੇ ਮਨ ਨੇ ਘਰ ਕੀਤਾ ਹੈ॥ **ਅਰਬਿੰਦ**=ਕਵਲ॥ **ਭਵਨ ਮਨ**=ਮਨ ਨੇ ਘਰ ਕੀਤਾ ਹੈ॥ **ਪਾਨ ਕਰਤ**= ਚਰਨ ਕਵਲਾਂ ਦੀ ਰਸ ਪੀ ਕਰ ਕੇ।

## ੪੮੭

**ਸੰਪਤਿ**=ਧਨ ਮਾਲ ॥ **ਬਿਪਤ**=ਬਿਪਤਾ, ਦੁੱਖ ॥ **ਪਟਲ**= ਪੜਦਾ ਹੈ(ਤੇਰੀ ਪ੍ਰਾਪਤੀ ਵਿਚ)॥ **ਮਗਨ**=ਮਸਤ॥ **ਜੇਵਰੀ**=ਡੋਰੀ॥ **ਛੂਟਿ ਬੋ**= ਛੁਟੇ ਗਾ॥ ਇਹ ਗਲ ਸੁਣ ਕੇ ਪਰਮਾਤਮਾਂ ਨੇ ਰਵਿਦਾਸ ਜੀ ਨੂੰ ਗਲ ਨਾਲ ਲਾ ਲਿਆ ਤੇ ਕਿਹਾ ਮੈਂ ਤਾ ਤੇਰੀ ਪਰੀਖਿਆ ਲੈਂਦਾ ਸਾਂ॥ ਹਰਿ ਹਰਿ ਹਰਿ–**ਨਿਸਤਰਿ**=ਨ ਤਰਿਆ ਜਾਣ ਵਾਲਾ ਸੰਸਾਰ ਸਮੁੰਦਰ॥ **ਕਾਗਰ**=ਕਾਗਜ਼, ਲੇਖੇ॥ **ਨਿਮਤ**=ਕਾਰਨ ਮਾਤ੍ਰ (ਨਾਨੇ ਦੀ ਥਾਂ)॥ **ਸੰਕਟ**=ਦੁਖ॥ **ਪਰਸਾਦਿ**=ਕ੍ਰਿਪਾ ਨਾਲ ॥ ਮਾਟੀ ਕੋ ਪੁਤਰਾ:–**ਪੁਤਰਾ**= ਪੁਤਲਾ॥ **ਦੇਖੈ ਦੇਖੈ**=ਏਧਰ ਉਧਰ ਵੇਖਦਾ ਹੈ॥ **ਦਉਰਿਓ**=ਭੱਜਾ ਫਿਰਦਾ ਹੈ॥ **ਗਰਬੁ**=ਹੰਕਾਰ ॥ **ਮਨ**=ਮਨ ਕਰ ਕੇ॥ **ਬਚ**=ਬਚਨਾਂ ਕਰ ਕੇ ॥ **ਕ੍ਰਮ**= ਕਰਮਾਂ (ਸਰੀਰ) ਕਰ ਕੇ॥ **ਰਸ ਕਸਹਿ**=ਖਟੇ ਮਿਠੇ (ਵਿਸੇ ਰਸਾ) ਵਿਚ॥ **ਬਿਨਸਿ**= ਮਰ ਗਿਆ॥ **ਕਹੂ ਸਮਾਨਾ**=ਹੋਰ ਕਿਸੇ ਜੂਨ ਵਿਚ ਜਾ ਵੱਸਿਆ॥ **ਬਾਜੀ**=ਖੇਡ ਹੈ॥ ਧੰਨਾ॥ ਭ੍ਰਮਤ ਫਿਰਤ ਬਹੁ –**ਬਿਲਾਨੇ**=ਬੀਤ ਗਏ ਹਨ॥ **ਧੀਰੇ**=ਧੀਰਜਵਾਨ ਹੁੰਦਾ॥ **ਕਾਮ**=ਕਾਮਨਾ ਕਰ ਕੇ ॥ **ਲੁਬਧ**=ਲੋਭੀ ਹੋ ਕੇ ॥ **ਚਾਰ ਬੀਚਾਰ**= ਸ੍ਰੇਸ਼ਟ ਕੰਮਾਂ ਦਾ ਨਿਰਨਾ॥ **ਗੁਨ**=ਗੁਨਾ (ਦੀ ਥਾਂ) ॥ **ਅਨ ਭਾਂਤੀ**=ਹੋਰ ਤਰ੍ਹਾ

ਅਰਥਾਤ ਵਿਸਿਆਂ ਦੀ॥ **ਤਾਨਿਆਂ**=ਤਣਿਆ, (ਕੱਸਿਆ) ਰਿਹਾ ਅਰਥਾਤ ਏਧਰੋਂ ਮਰੇ ਦੂਜੇ ਪਾਸੇ ਤੁਰਤ ਹੀ ਹੋਰ ਗਰਭ ਵਿਚ ਜਾ ਪਏ ॥ **ਜੁਗਤਿ**=ਜੁਗਤੀ। **ਜਾਨਿ**= ਜਾਨਣ (ਗਿਆਨ) ਦੀ॥ **ਨਿਵਾਸੀ**=ਵਸਾਈ ਹਿਰਦੇ ਵਿਚ। **ਜਲਤ ਜਾਲ**= ਤ੍ਰਿਸ਼ਨਾ ਅਗਨੀ ਦੀ ਜਾਲ (ਲਾਟ) ਨਾਲ ਸੜਦੇ ਨੂੰ॥ **ਪਰੇ**=ਪੈਂਦੇ ਹਨ॥ **ਬਿਖੁਫਲ**= ਖ਼ੋਟੇ ਕੰਮ ॥ **ਸੰਚਿ**=ਇਕੱਠੇ ਕਰ ਕੇ ॥ **ਮਾਨੁ**=ਮੰਨ ਕੇ ॥ **ਏਕ ਮਏ**= ਇਕ ਮਈ, ਅਭੇਦ ਹੋ ਗਏ ॥ **ਅਘਾਨੇ**=ਰੱਜ ਗਏ॥ **ਸਮਾਇ**=ਸਾਰੇ ਸਮਾਈ ਹੋਈ॥ **ਸਮਾਨੀ ਜਾ ਕੈ**=ਜਿਸ ਦੇ ਰਿਦੇ ਵਿਚ ਸਾਖਯਾਤ ਹੋਈ ਹੈ॥ **ਅਛਲੀ**=ਛਲ ਰਹਿਤ॥ **ਧਰਣੀ ਧਰੁ**=ਧਰਤੀ ਨੂੰ ਧਾਰਨ ਕਰਨ ਵਾਲੇ ਵਾਹਿਗੁਰੂ ਨੂੰ ॥ ਗੋਬਿੰਦ ਗੋਬਿੰਦ- ਪੰਜਵੀਂ ਪਾਤਸਾਹੀ ਧੰਨੇ ਜੀ ਨੂੰ ਸਬਦ ਰੂਪ ਸਿਰੋਪਾਉ ਦੇਂਦੇ ਹਨ:-**ਲੀਣਾ**=ਲੀਨ ਹੋਇਆ ਹੈ॥ **ਆਢ ਦਾਮ**=ਅੱਧੀ ਕੌਡੀ ਦਾ ॥ **ਛੀਪਰੋ**=ਛੀਂਬਾ ॥ **ਲਾਖੀਣਾ**= ਲਖਾਂ ਦਾ॥ **ਗਹੀਰਾ**=ਸਮੁੰਦਰ ॥ **ਢੁਵੰਤਾ**=ਢੋਂਦਾ ਸੀ॥ **ਢੋਰ**=ਮੋਏ ਹੋਏ ਪਸੂ॥ **ਨੀਤਿ**=ਹਮੇਸ਼ਾ ॥ **ਬੁਤਕਾਰੀਆ**=ਬੁੱਤੀਆਂ ਕਰਨ ਵਾਲਾ॥

## ੪੯੮

**ਜਾਟਰੋ**=(ਗਰੀਬ ਜਿਹਾ) ਜੱਟ ਧੰਨਾ ॥ **ਚੇਤਸਿ**=ਸਿਮਰਦਾ ॥ **ਕੀ ਨ**=ਕਿਉਂ ਨਹੀਂ ? **ਦਮੋਦਰ**=ਪ੍ਰਮਾਤਮਾਂ ॥ **ਬਿਬਹਿ**=ਦੂਸਰਾ ॥ **ਜਨਨੀ**=ਮਾਤਾ ॥ **ਕੇਰੇ**= ਦੇ ॥ **ਉਦਰ**=ਪੇਟ ॥ **ਉਦਕ ਮਹਿ**= ਪਾਣੀ ਵਿਚ ॥ **ਪਿੰਡੁ**=ਸਰੀਰ ॥ **ਦਸ ਦੁਆਰਾ**=ਦਸਾਂ ਇੰਦ੍ਰੀਆਂ ਵਾਲਾ ॥ **ਅਹਾਰੁ**=ਭੋਜਨ ॥ **ਕੁੰਮੀ**=ਕਛੂ ਕੁੰਮੀ । **ਤਨ**=ਬਚੇ॥ **ਪੰਖ ਖੀਰੁ ਤਿਨ ਨਾਹੀ**=ਨ ਹੀ ਖੰਭ ਅਤੇ ਨ ਹੀ ਦੁੱਧ ਉਹਨਾਂ ਪਾਸ ਹੁੰਦਾ ਹੈ॥ **ਮਨੋਹਰ**=ਮਨ ਨੂੰ ਹਰਨ (ਮੋਹ ਲੈਣ) ਵਾਲਾ॥ **ਪਾਖਣਿ**=ਪੱਥਰ ਵਿਚ ॥ **ਕੀਟੁ**=ਕੀੜਾ ॥ **ਤਾਂ ਚੋ**= ਉਸਨੂੰ॥ **ਮਾਰਗੁ**=ਰਸਤਾ॥ **ਪੂਰਨ ਤਾਹੂ ਕੋ**=ਉਨ੍ਹਾਂ ਨੂੰ ਵੀ ਉਦਰ ਪੂਰਨਾ, (ਪੇਟ ਭਰਨ ਨੂੰ ਭੋਜਨ) ਦੇਂਦਾ ਹੈ ॥ ਫਰੀਦ ॥ ਦਿਲਹੁ ਮੁਹਬਤਿ:-**ਕਾਂਢੇ**=ਕਹੀਦੇ ਹਨ ॥ **ਰੰਗਿ ਦੀਦਾਰਕੇ**=ਉਹ ਪ੍ਰੇਮ ਕਰਕੇ ਉਸਦਾ ਸਰੂਪ ਹੀਹੋਏ ਹਨ॥**ਭੁਇ ਭਾਰੁ**=ਧਰਤੀ

ਤੇ ਭਾਰ ਰੂਪ ਹੋਏ ਹਨ॥ **ਦਰਿ** = ਦਰਵਾਜੇ ਦੇ ॥ **ਦਰਵੇਸ** = ਮੰਗਤੇ ਹਨ॥ **ਸੇ** = ਉਹ ਜੇਹੜੇ ॥ **ਪਰਵਦਗਾਰ** = ਪਾਲਣਾ ਕਰਨ ਵਾਲਾ॥ **ਮੂ** = ਮੈਂ॥ **ਪਨਹ** = ਆਸਰੇ॥ **ਬਖਸੰਦਗੀ** = ਬਖਸ਼ਣ ਵਾਲਾ ਹੈਂ ॥ ਬੋਲੈ ਸੇਖ ਫਰੀਦੁ:- **ਅਲਹ ਲਗੋ** = ਰਬ ਦੀ ਬੰਦਗੀ ਵਿਚ ਲਗੋ ॥ **ਗੋਰ ਘਰੇ** = ਕਬਰ ਦਾ ਘਰ ਹੋਵੇਗਾ ॥ **ਆਜੁ** = ਹੁਣ ਮਨੁਖਾ ਜਨਮ ਵਿਚ ॥ **ਟਾਕਿਮ** = ਰੋਕ ਕਰਕੇ ॥ **ਕੂੰਜੜੀਆਂ** = ਇੰਦ੍ਰੀਆਂ ॥ **ਮਨਹੁ ਮਚਿੰਦੜੀਆਂ** = ਮਨ ਨੂੰ ਮਚਾਉਣ (ਭੂਏ ਕਰਨ) ਵਾਲੀਆਂ ॥ **ਘੁੰਮਿ** = ਮੁੜਕੇ ॥ **ਵਞਾਈਐ** = ਗਵਾਈਏ ॥ **ਵਾਟ** = ਰਸਤਾ ॥ **ਮੁਰੀਦਾ** = ਚੇਲੇ ਵਾਂਗੂੰ ॥ **ਜੋਲੀਐ** = ਚਲੀਏ ॥ **ਛੈਲ** = ਜਵਾਨ, ਮਹਾਤਮਾ ॥ **ਗੋਰੀ** = ਇਸਤ੍ਰੀਆਂ (ਜਗਿਆਸੂਆਂ) ਦਾ ॥ **ਧੀਰਿਆ** = ਧੀਰਜਵਾਨ ਹੋਇਆ ਹੈ ॥ **ਕੰਚਨ ਵੰਨੇ** = ਸੋਨੇ ਵਰਗੇ ਸੁੰਦਰ ॥ **ਪਾਸੇ** = ਸਰੀਰ ॥ **ਕਲਵਤਿ** = ਆਰਿਆ ਨਾਲ ॥ **ਸੇਖੁ** = ਹੇ ਸੇਖ ਫਰੀਦ ॥ **ਹਯਾਤੀ** = ਉਮਰ ਕਰਕੇ ॥ **ਆਸਣਿ** = ਥਾ ਉਤੇ ॥ **ਬੈਸਿ** = ਬੈਠ ॥ **ਕਤਿਕ ਕੂੰਜਾ** = ਕੱਤਕ ਦੇ ਮਹੀਨੇ ਕੂੰਜਾਂ ਦੀ ਬਹਾਰ ਹੁੰਦੀ ਹੈ ॥ **ਚੇਤਿ ਡਉ** = ਚੇਤਰ ਮਹੀਨੇ ਜੰਗਲਾਂ ਦੀ ਅੱਗ ਭੜਕਦੀ ਹੈ ॥ **ਸਾਵਣਿ ਬਿਜੁਲੀਆਂ** = ਸਾਵਣ ਮਹੀਨੇ ਬਿਜਲੀਆਂ ਚਮਕਦੀਆਂ ਹਨ ॥ **ਬਾਹੜੀਆਂ** = ਬਾਹਵਾਂ (ਪਤੀ ਦੇ ਗਲ ਨਾਲ) ॥ **ਵਿਚਾਰਾ** = ਵਿਚਾਰ ॥ **ਲੇਦਿ ਮਨੋ** = ਲਵੋ ਮਨ ਵਿਚ ॥ **ਗੰਢੇਦਿਆਂ** = ਸਰੀਰ ਨੂੰ ਬਣਦਿਆਂ ॥ **ਮਾਹ** = ਮਹੀਨੇ ॥ **ਖੇਵਟ** = ਮਲਾਹ, ਭਾਵ-ਆਗੂ ਲੋਕ ॥ **ਕਿੰਨਿ** = ਕਿੱਧਰ ॥ ਉੱਤਰ:- **ਜਾਲਣ** = ਸਮਾਂ ਬਤੀਤ ਕਰ ਰਹੇ ਹਨ ॥ **ਗੋਰਾਂ** = ਕਬਰਾਂ ॥ **ਉਲਾਮੇ ਜੀਅ ਸਹੇ** = ਜੀਵ ਅੱਗੇ ਜਾਕੇ ਮਾੜੇ ਕੰਮਾ ਦੇ ਤਾਹਨੇ ਸਹਾਰ ਰਹੇ ਹਨ ॥



## ੪੮੯

# ਰਾਗੁ ਗੂਜਰੀ

ਮ: ੧ ॥ ਤੇਰਾ ਨਾਮੁ ਕਰੀ:—**ਚਨਣਾਠੀਆ**=ਚੰਦਨ ਦੀ ਲੱਕੜੀ ਦਾ ਟੁੱਕੜਾ ॥ **ਉਰਸਾ**=ਚੰਦਨ ਰਗੜਨ ਦੀ ਸਿਲ ॥ **ਕੁੰਗੂ**=ਕੇਸਰ ॥ **ਘਟ**=ਦਿਲ ॥ **ਪਖਾਲੀਅਹਿ**=ਧੋਈਏ ॥ **ਦੇਵ**=ਠਾਕਰ, ਅਥਵਾ ਦੇਹੀ ਨੂੰ ॥ **ਜੀਉ**=ਅੰਤਸ਼ ਕਰਨ ॥ **ਪਇਆਣਾ**=ਜਾਣਾ, ਪੁੱਜਣਾ ॥ **ਖੜੁ**=ਘਾਹ ਆਦਿਕ ॥ **ਅੰਮ੍ਰਿਤੁ**=ਦੁੱਧ ॥ **ਸਾਰ ਸਮਾਲੇ**=ਖਬਰ ਲੈਂਦਾ ਤੇ ਸੰਭਾਲਦਾ ਹੈ ॥ ਨਾਭਿ ਕਮਲ ਤੇ:—**ਨਾਭਿ ਕਮਲ**=ਧੁੰਨੀ ਦੇ ਕੌਲ ਫੁਲ ਤੋਂ ॥ **ਕੰਠਿ ਸਵਾਰਿ**=ਚੰਗੀ ਸੁਰ ਨਾਲ ॥ **ਗੁਬਾਰਿ**=ਕੌਲ ਫੁੱਲ ਦੀ ਨਾਲੀ ਦੇ ਅੰਧੇਰੇ ਵਿਚ ॥ **ਰਵਿ**=ਸੂਰਜ ॥ **ਸਸਿ**=ਚੰਦ੍ਰਮਾਂ ॥ **ਦੀਪਕ**=ਦੀਵੇ ਹਨ ॥ **ਤ੍ਰਿਭਵਣਿ**=ਤਿੰਨਾਂ ਲੋਕਾਂ ਵਿੱਚ ॥ **ਅਹਿਨਿਸਿ**=ਦਿਨ ਰਾਤ ॥ **ਨਿਰਮਲੁ**=ਪਵਿੱਤਰ ਹਨ ॥ **ਅੰਧਾਰਿ**=ਅਵਿੱਦਿਆ ਰੂਪੀ ਅੰਨ੍ਹੇਰੀ ਰਾਤ ਹੈ ॥ **ਦੁਹੁ**=ਦੋਹਾਂ ॥ **ਲੋਚਨ**=ਅਖਾਂ ਨਾਲ ॥ **ਸਮਾਧਿ**=ਸਮਾਧੀ ਵਿੱਚ ॥ **ਹੇਰੈ**=ਵੇਖਦੇ ਹਨ, ਭਾਵ ਦ੍ਵੈਤ ਨੂੰ ਹੀ ਵੇਖਦੇ ਹਨ ॥ **ਸਬਦੁ**=ਉਪਦੇਸ਼ ਦੀ ॥ **ਧੁਨਿ**=ਧੁਨੀ ॥ **ਜਾਗੈ**=ਪ੍ਰਗਟ ਹੋਵੇ ॥ **ਸੁਰਿ**=ਦੇਵਤੇ ॥ **ਨਰ**=ਮਨੁੱਖ ॥ **ਨਾਥ**=ਮਾਲਕ ॥ **ਸਾਚੈ ਮਹਲਿ ਅਪਾਰਾ**=ਸਚੇ ਦਾ ਅਪਾਰ ਮਹਲ (ਸਰੂਪ) ਹੈ ॥ **ਨਿਸਤਾਰਾ**=ਪਾਰ ਉਤਾਰਾ ॥

## ੪੯੦

ਮ: ੩ ॥ ਧ੍ਰਿਗੁ ਇਵੇਹਾ:—**ਗਹਿ**=ਫੜ ਛੱਡੇ ॥ **ਜਰਾ**=ਬੁਢਾਪੇ ਦਾ ॥ **ਜੀਵਨ**=ਆਤਮ ॥ **ਆਪ ਸੇਤੀ**=ਆਪੇ ਹੀ ॥ **ਆਪੁ**=ਹੰਕਾਰ ਨੂੰ ॥ **ਪਾਲਿ**=ਕੰਧ, ਪੜਦਾ ॥੩॥ **ਚਿੰਦਿਆ**=ਇੱਛਤ ॥ **ਬੰਧਪੁ**=ਸਨਬੰਧੀ ॥ ਜੁਗ ਮਹਿ ਨਾਮੁ:—**ਜੁਗ ਮਹਿ**=ਕਲਜੁਗ ਵਿੱਚ ॥ **ਦੁਲੰਭੁ**=ਦੁਰਲੱਭ ਹੈ ॥ **ਵਿਉਪਾਇ**=ਜਤਨ (ਨਿਰਨੇ) ਕਰਕੇ ॥ **ਜਿਣਹਿ**=ਜਿੱਤਦੇ ਹਨ ॥ **ਧਾਤੁ**=ਮਾਇਆ ॥ **ਰਹਤ**=ਰਹਿਣਾ ॥ **ਗੁਰ ਤੇ ਗੁਰੁ**=ਗੁਰਾਂ ਦੇ ਉਪਦੇਸ਼ ਕਰਕੇ ਸਿੱਖ ਗੁਰੂ ਹੋ ਜਾਂਦਾ ਹੈ ॥

## ੪੯੧

॥ ੫ ॥ **ਗੁਰਪਰਸਾਦੀ**=ਗੁਰਾਂ ਦੀ ਕ੍ਰਿਪਾ ਨਾਲ ॥ **ਚੁਕਈ**= ਮਿਟਦੀ ॥ **ਭੇਟੈ**=ਮਿਲਦਾ ਹੈ ॥ ੬ । **ਅਚੇਤ**=ਭੋਲਿਆ, ਗਾਫਲਾ ॥ **ਦੀਖਿਆ**= ਸਿੱਖਿਆ॥ **ਪਾਰਸੁ**=ਗੁਣ ਰੂਪ ਪਾਰਸ ॥ **ਪਰਚੇ**=ਤਸੱਲੀ ਹੋਇਆ ਦੇ ॥ ੭ ॥ ਕਿਸੇ ਨੇ ਕਿਹਾ ਕਿ ਕਾਸ਼ੀ ਵਿਚ ਜਾ ਕੇ ਬੁਧੀ ਤੇਜ਼ ਹੋ ਜਾਂਦੀ ਹੈ। ਉਸ ਨੂੰ ਉਪਦੇਸ਼ ਦੇਂਦੇ ਹਨ:- **ਕਿਲਵਿਖ**=ਪਾਪ ॥ **ਪੰਚ ਭੂ ਆਤਮਾ**=ਪੰਜਾ ਤੱਤਾ ਦੀ ਅੰਸ ਮਨ ਨੂੰ ॥ **ਮੁਗਧ**=ਮਹਾ ਮੂਰਖ ॥

## ੪੯੨

ਏਕੋ ਨਾਮੁ ਨਿਧਾਨੁ-ਕਿਸੇ ਪੰਡਿਤ ਪ੍ਰਥਾਇ.-**ਨਿਧਾਨੁ**=ਖਜ਼ਾਨਾ ਹੈ ॥ **ਗੁਣਤ**=ਵੀਚਾਰ ਕਰ ਕੇ ॥ **ਪਰ ਘਰਿ**=ਪਰਾਏ ਘਰ, ਭਾਵ ਦੇਵੀ ਦੇਵਤਿਆਂ ਦੇ ਅਥਵਾ ਸੰਸਾਰਕ ਮਾਇਕ ਪਦਾਰਥਾਂ ਵਿਚ ॥ **ਕਥਨੀ**=ਕਥਾ । **ਬਦਨੀ**=ਕਵੀਸ਼ਰੀਆ ॥ **ਮਨਮੁਖਿ**=ਬੇ ਮੁਖਤਾ ਕਰਕੇ ਆਪ ਹੁਦਰੇ ਨੂੰ ॥**ਘਟਿ**=ਹਿਰਦੇ ਵਿੱਚ ॥**ਡਹਕਾਇਆ** =ਭਰਮਾਇਆ ਹੈ ॥ ਮ: ੪ ॥ ਹਰਿਕੇ ਜਨ ਸਤਿ.- **ਕੀਰੇ**=ਕੀੜੇ ॥ **ਕਿਰਮ**=ਤੁੱਛ ਜੀਵ ॥ **ਗੁਰਮਤਿ**=ਗੁਰਾਂ ਦੀ ਸਿੱਖਿਆ ਕਰਕੇ ॥ **ਕੀਰਤਿ**=ਜਸ ॥ **ਰਹਰਾਸਿ**= ਇਸ਼ਟ, ਮਰਯਾਦਾ ਹੈ॥ **ਹਰਿਜਨ**=ਹਰੀ ਦਾਸਾਂ ਦੇ ॥ **ਜੀਵਾਸਿ**=ਜੀਉਣ ਦੀ ਆਸ ਹੈ ॥ **ਲਿਖਾਸਿ**=ਲੇਖ ॥ ਗੋਵਿੰਦੁ ਗੋਵਿੰਦੁ:-**ਮੋਹੈ**=ਮੋਹਿਆ ਹੈ ॥ **ਸਾਗਰ**= ਸਮੁੰਦਰ ॥ **ਕਉਲਾ**=ਲਛਮੀ (ਮਾਇਆ) ॥ **ਪਗਿ**=ਪੈਰੀਂ ॥ **ਉਹੈ**=ਉਨ੍ਹਾਂ ਦੇ ॥

## ੪੯੩

**ਦੁਰਮਤਿ**=ਖੋਟੀ ਬੁੱਧੀ ਵਾਲੇ ॥ **ਰੋਹੈ**=ਕ੍ਰੋਧ, ਗੁੱਸਾ ॥ **ਕਾਗ**= ਪਹਾੜੀ ਕਾਂ ॥ **ਗੋਹੈ**=ਬੋਲਦਾ (ਕਾ ਕਾ ਕਰਦਾ) ਹੈ॥ **ਅੰਮ੍ਰਿਤ ਸਰੁ**=ਅੰਮ੍ਰਿਤ ਦਾ ਸਰੋਵਰ ਹੈ ॥ **ਸਤਿਵਾਦੀ**=ਜੋ ਸਚ ਬੋਲਣ (ਨਾਮ ਜਪਣ) ਵਾਲਾ ਹੈ ॥ **ਕਊਆ**= ਮਨਮੁਖ (ਪਾਪੀ) ਕਾਂ ਰੂਪ ॥ **ਹੰਸੁ**=ਗੁਰਮੁਖ ਮਹਾਤਮਾਂ ॥ **ਧੋਹੈ**=ਧੋਂਦਾ ਹੈ ॥ ੨ ॥ **ਨਿਸਤਾਰੇ**=ਪਾਰ ਉਤਾਰਦਾ ਹੈ ॥ **ਕੂਕਰ**=ਕੁੱਤੇ॥ **ਸੂਕਰ**=ਸੂਰ॥ **ਗਰਧਭ**= ਖੋਤੇ॥ **ਦਯਿ**=ਅਕਾਲ ਪੁਰਖ ਨੇ ॥ ੩ ॥ **ਅਨਦਿਨੁ**=ਰਾਤ ਦਿਨ॥ **ਨਿਧਾਨ**=

ਖਜ਼ਾਨੇ ॥ **ਬੇਲੀ**=ਰਖਯੱਕ ॥ **ਲੋਚ**=ਚਾਹ ॥ ੪ ॥ **ਲਾਲੇ ਗੋਲੇ**=ਦਾਸਾਂ ਦੇ ਦਾਸ॥ **ਬਿਰਹੁ**=ਪ੍ਰੇਮ ॥ **ਪਗ**=ਪੈਰਾਂ ਦਾ ॥

## ੪੯੪

**ਹਰਿ ਨਿਰਬਾਨੀ**=ਨਿਰਬੰਧ ਹਰੀ ਦੇ ॥ **ਨਿਰਬਾਨ ਪਦੁ**=ਸਰੂਪ ਦੀ ਪ੍ਰਾਪਤੀ, ਮੁਕਤ ॥ **ਗੁਨ ਬਾਨੀ**=ਸੁਭ ਗੁਣਾਂ ਵਾਲੀ ਜੋ ਗੁਰਬਾਣੀ ਹੈ ॥ **ਰਹਾਈ**=ਰਹਿੰਦੇ ਹਨ ॥

## ੪੯੫

॥ ਮ: ੫ ॥ ਕਾਹੇ ਰੇ ਮਨ:-ਇਕ ਦਿਨ ਲੰਗਰ ਮਸਤਾਨਾ ਵੇਖ ਕੇ ਭਾਈ ਗੁਰਦਾਸ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ ਲੰਗਰ ਦਾ ਯਤਨ ਕਰਨਾ ਚਾਹੀਦਾ ਹੈ। ਉਹਨਾਂ ਨੂੰ ਉਪਦੇਸ ਦੇਂਦੇ ਹਨ:-**ਸੈਲ ਪਥਰ**=ਪਹਾੜੀ ਪਥਰ ॥ **ਕਾਸਟ**=ਲੱਕੜ ॥ **ਜਨਨਿ**=ਮਾਤਾ ॥ **ਸੁਤ**=ਪੁਤਰ ॥ **ਬਨਿਤਾ**=ਇਸਤਰੀ ॥ **ਧਰਿਆ**=ਆਸਰਾ ਹੈ ॥ **ਸੰਬਾਹੇ**=ਭੇਜਦਾ ਹੈ ॥ **ਬਚਰੇ**=ਬਚੇ ॥ **ਛਰਿਆ**=ਛਡੇ ਹਨ (ਕੂੰਜਾਂ ਨੇ) ॥ **ਨਿਧਾਨ**=ਨਿਧੀਆਂ ॥ **ਦਸ ਅਸਟ**=ਦਸ ਤੇ ਅਠ=ਅਠਾਰਾਂ ॥ **ਸਿਧਾਨ**=ਸਿਧੀਆਂ ॥ **ਕਰਤਲ**=ਹਥ ਦੀ ਤਲੀ ਉਤੇ ॥ **ਪਾਰਾ ਵਰਿਆ**=ਉਰਾਰ ਪਾਰ ਦਾ ॥ ਕਿਰਿਆ ਚਾਰ:-**ਕਿਰਿਆ ਚਾਰ**=ਸ੍ਰੇਸ਼ਟ ਕਰਮ ਕਾਂਡ ॥ **ਖਟੁ ਕਰਮਾਂ**=ਛੇ ਪ੍ਰਕਾਰ ਦੇ ਕਰਮ॥ **ਇਤੁ**=ਏਨਾਂ ਕੰਮਾਂ ਵਿਚ ॥ **ਕੋਟਿ ਮਧੇ**=ਕ੍ਰੋੜਾਂ ਵਿਚੋਂ ॥ **ਬਿਉਹਾਰੀ**=ਮਤਲਬੀ, ਸੌਦੇਬਾਜ ਹਨ ॥ **ਸੋਧੇ**=ਵਿਚਾਰੇ ਹਨ ॥ **ਅਠਸਠਿ ਮਜਨੁ**=ਅਠਾਹਠ ਤੀਰਥਾਂ ਦੇ ਇਸਨਾਨ ॥ **ਧਰ**=ਧਰਤੀ ॥ **ਅਨਿਕ**=ਅਨੇਕਾਂ॥ **ਧਾਵਤ**=ਭੌਂ ਭੌਂ ਕੇ ॥ **ਹਰਿਦੁਆਰੀ**=ਪਰਮੇਸਰ ਦੀ ਸਰਨ ॥ ਹਰਿ ਧਨੁ ਜਾਪ–ਜਦ ਗੁਰੂ ਅਰਜਨ ਦੇਵ ਜੀ ਗੁਰਿਆਈ ਦਾ ਤਿਲਕ ਲੈ ਕੇ ਬੀਬੀ ਭਾਨੀ (ਆਪਣੀ ਮਾਤਾ) ਜੀ ਨੂੰ ਮਥਾ ਟੇਕਣ ਗਏ, ਤਾਂ ਉਹਨਾਂ ਪੁਛਿਆ ਬੇਟਾ ਕੀ ਚੀਜ਼ ਲਿਆਏ ਹੋ ? ਆਪ ਜੀ ਨੇ ਦਸਿਆ:-**ਬੈਸੇ**=ਬੈਠਦੇ ॥ **ਤਾਰਿ ਪਰਾਨਾ**=ਜਹਾਜ ਹੈ ਪਾਰ ਕਰਨ ਨੂੰ ॥

## ੪੯੬

**ਹਾਥ ਚਰਿਓ**=ਪ੍ਰਾਪਤ ਹੋਇਆ ਹੈ ॥ **ਥੋਕਾ**=ਪਦਾਰਥ ॥ **ਹਲਤ ਪਲਤ**=ਲੋਕ ਪ੍ਰਲੋਕ ਵਿਚ ॥ ਜਿਸੁ ਸਿਮਰਤ ਸਭਿ:- ਲਾਹੌਰ ਸਹਾਰੀ ਮਲ ਜੀ ਦੇ

ਪੁੱਤ੍ਰ ਦੇ ਵਿਆਹ ਤੁਰਨ ਸਮੇਂ ਮਾਤਾ ਜੀ ਵਲੋਂ ਆਪ ਜੀ ਨੂੰ ਅਸੀਸ **ਕਿਲਵਿਖ**=ਪਾਪ ॥ **ਕਾਪੜੁ ਪਤਿ**=ਪ੍ਰਮਾਤਮਾਂ ਨੇ ਜੋ ਇਜ਼ਤ ਰਖੀ ਇਹ ਕਪੜਾ ਪਹਿਨੋ ॥ **ਭਵਰੁ**=ਭੌਰਾ॥ **ਕਉਲਾ**=ਕਵਲ ਫੁਲ ॥ **ਮਉਲਾ**= ਪ੍ਰਸੰਨ ਹੁੰਦਾ ਹੈ॥ ਮਤਾ ਕਰੈ ਪਛਮ: **ਉਥਾਪਨਹਾਰਾ**=ਨਾਸ ਕਰ ਦੇਣ ਵਾਲਾ॥ **ਮਤਾ**= ਸਲਾਹ,ਫੈਸਲਾ ਹੈ॥ **ਆਤ**=ਆਉਂਦੀ ਹੈ॥ **ਅਨਰੂਪਿਓ**=ਨਿੱਯਤ ਕੀਤਾ, ਠੱਟਿਆ ਹੈ॥ **ਮਨਸਾ**=ਚਾਹ॥ **ਲਸਕਰ**=ਸੈਨਾ, ਫੌਜਾਂ॥ **ਨੇਬ**=ਚੋਬਦਾਰ॥ **ਖਵਾਸ**= ਨਫਰ, ਨੌਕਰ॥ **ਸਿਧਾਸ**=ਦੌੜਦਾ ਹੈ॥ **ਅਨੰਨਿ**=ਇਕ (ਵਾਹਿਗੁਰੂ) ਦਾ ਭਗਤ **ਮਨ ਹਠ ਕੀ ਦ੍ਰਿੜਤਾ**=ਆਪਣੇ ਮਨ ਹਠ ਦੀ ਪਕਿਆਈ ਨਾਲ॥ **ਜਾਨਾਤ**= ਜਤਾਉਂਦਾ (ਵੱਡਾ ਜਣਾਉਂਦਾ) ਹੈ॥ **ਅਨਿੰਦੁ**=ਜੋ ਚੀਜ਼ (ਅਨ ਜਲ) ਨਿੰਦਨ ਜੋਗ ਨਹੀਂ ਹਨ। ਉਨ੍ਹਾਂ ਦੀ ਨਿੰਦਿਆ ਕਰਕੇ ਤਿਆਗ ਦਿਤੇ, ਤੇ ਮੁੜ ਉਨ੍ਹਾਂ ਨੂੰ ਹੀ ਮੁੜ ਮੁੜ ਕੇ ਖਾਦਾ ਹੈ। **ਭੇਟਿਆ**=ਮਿਲਿਆ ਹੈ ॥੫॥ **ਬਿਆਧਿ**=ਰੋਗਾਂ ਤੋਂ ॥ **ਹਾਟੇ**=ਬਚ ਗਏ । **ਸਤ੍ਰ**=ਦੁਸ਼ਮਨ ॥ **ਆਨ**=ਹੋਰ ਥੇ ॥ **ਨਿਰੰਤਰਿ**=ਇਕ ਰਸ ॥ **ਰਵਿਉ**= ਮਿਲਿਆ ਹੋਇਆ ਹੈ॥ **ਕਲਿ**=ਕਲ ਜੁਗ ਦੇ॥

## ੪੯੭

ਜਿਸੁ ਮਾਨੁਖ ਪਹਿ:-**ਬ੍ਰਿਥਾ**=ਪੀੜਾ॥ **ਮਹਤੁ**=ਵਡਿਆਈ ॥ **ਘਾਟੈ**= ਘਟ ਜਾਂਦੀ ਹੈ॥ **ਸੈਨ**=ਸਾਥੀ॥ **ਬਾਂਛਤ**=ਇੱਛਤ॥ **ਬਿੰਜਨ**=ਭੋਜਨ॥ **ਬਸਤੁ ਅਗੋਚਰ**=ਸਰੂਪ, ਆਤਮਾਂ ਰੂਪ ॥ **ਭੈ ਭੰਜਨ**=ਹੇ ਡਰ ਨਾਸ ਕਰਨ ਵਾਲੇ ॥ **ਬਾਛੈ**=ਮੰਗਦਾ ਹੈ ॥ ਪ੍ਰਥਮੇ ਗਰਭ ਮਾਤਾ-**ਧਰਨਿ**=ਧਰਤੀ ॥ **ਚਿਤ੍ਰਸਾਲ**= ਚਿਤਰਕਾਰੀ ਵਾਲੇ ਮਹੱਲ॥ **ਲਬੀ**=ਲਾਲਚ ਕਰ ਰਿਹਾ ਹੈ॥ **ਫਬੀ**=ਚੰਗੀ ਲਗੀ ਹੈ॥ **ਇਸਟਮੀਤ**=ਪਿਆਰੇ ਮਿਤ੍ਰ ॥ **ਬੰਧਪ**=ਸਨਬੰਧੀ ॥ **ਸੁਤ**=ਪੁੱਤਰ ॥ **ਬਨਿਤਾ**=ਇਸਤ੍ਰੀ॥ **ਅਉਸਰੁ**=ਵੇਲਾ॥ **ਉਨ**=ਉਨ੍ਹਾ ਦੇ॥ **ਪੇਖਤ**=ਵੇਖਦੇ ਹੀ॥ **ਗੁਸਿਆ**=ਫੜ ਲਿਆ ॥ **ਬਿਹਾਝੀ**=ਖਰੀਦੀ, ਇਕੱਠੀ ਕੀਤੀ ॥ **ਸੰਪੈ**= ਦੌਲਤ॥ **ਰੂਪਾ**=ਚਾਦੀ॥ **ਦਾਮਾ**=ਰੁਪਏ॥ **ਭਾੜੀ**=ਮਜ਼ਦੂਰ ਨੂੰ॥ **ਬਿਰਾਨਾ**= ਬਿਗਾਨਾ॥ **ਹੈਵਰ**=ਘੋੜੇ॥ **ਗੈਵਰ**=ਹਾਥੀ॥ **ਸੰਬਾਹੇ**=ਇਕੱਠੇ ਕੀਤੇ॥ **ਗਹੁ**=

ਮੋਹ ਕਰਕੇ ॥ **ਲਾਮੀ ਧਾਈ**=ਲੰਮੀ ਦੌੜ ਪ੍ਰਲੋਕ ਗਮਨ ਦੀ ॥ **ਬਿਨਸੇ**=ਦੂਰ ਹੋ ਗਏ **ਭਗਤਿ**=ਭਗਤੀ ਦੇ ॥

## ੪੯੮

**ਹਰਖ**=ਖੁਸ਼ੀ ॥੯॥ **ਪਤਿਤ**=ਪਾਪੀ ॥ **ਬਾਛਹਿ**=ਚਾਹੁੰਦੇ ਹਨ ॥ **ਰਵਾਰੋ**=ਧੂੜੀ ॥ **ਧਣੀ**=ਮਾਲਕ ॥ **ਜਨਕੋ**=ਆਪਣੇ ਦਾਸਾਂ ਦਾ ॥ **ਅੰਗੁ**=ਪੱਖ ॥ **ਨਿਰਾਰੋ**=ਨਿਰਾਲਾ ਹੈ ॥ ਹੈ ਨਾਹੀ ਕੋਊ:-**ਕਵਨੁ**=ਕੇਹੜੀ ॥ **ਭਤਾ**=ਜੁਗਤੀ, ਢੰਗ ਨਾਲ ॥ **ਬਿਰੰਚਿ**=ਬ੍ਰਹਮਾਂ ॥ **ਗਹਿ**=ਫੜ, ਸਮਝ ॥ **ਸਕਾਹਿ**=ਸੱਕਦੇ ॥ **ਗਤਾ**=ਗਤੀ ਨੂੰ ॥ **ਬਕਨ ਕਥਨ ਰਹਤਾ**=ਕਹਿਣ ਅਤੇ ਕਥਨ ਤੋਂ ਬਾਹਰ ਹੈ ॥ **ਭੁਗਤਾ**=ਭੋਗਣ ਵਾਲਾ ਹੈ ॥ **ਜਤ੍ਰ ਕਤਾ**=ਜਿੱਥੇ ਕਿੱਥੇ ॥ ਮਤਾ ਮਸੂਰਤ:-**ਮਤਾ**=ਦੋਹਾਂ ਦੀ ਸਲਾਹ ॥ **ਮਸੂਰਤਿ**=ਬਹੁਤਿਆਂ ਦੀ ਸਲਾਹ ॥ **ਅਉਸਰੁ**=ਸਮਾਂ ॥ **ਵਛਲੁ**=ਪਿਆਰਾ ॥ **ਬਿਰਦਾਇਓ**=ਸੁਭਾਵ, ਧਰਮ ਹੈ ॥ **ਬਾਰਿਕ**=ਬੱਚੇ ॥ **ਅਭੈ ਦਾਨੁ**=ਨਿੱਡਰਤਾ ਦਾ ਦਾਨ ॥ ਦਿਨ ਰਾਤੀ:-**ਢੀਲਾ**=ਦੇਰ, ਸੁਸਤੀ ॥ **ਭਾਵਨੀ**=ਸਰਧਾ ॥ **ਮਾਨੁ**=ਹੰਕਾਰ ॥ **ਹਾਠੀਲਾ**=ਹੱਠ ॥ **ਰਾਗੀਲਾ**=ਰੰਗੀਲਾ, (ਚੋਜੀ) ਹੈ ॥ **ਹੀਅਰੇ**=ਹਿਰਦੇ ਵਿਚ ॥ **ਪੇਖਿ**=ਵੇਖਕੇ ॥ **ਜੰਗੀਲਾ**=ਜੰਗਾਲ, ਪਾਪਾਂ ਦੀ ਮੈਲ ॥ **ਮਿਲਬੇ**=ਮਿਲਾਪ ॥ **ਪਰੈ ਪਰੀਲਾ**=ਪਰੇ ਤੋਂ ਪਰੇ (ਬੇ-ਅੰਤ) ਹੈ ॥ ਮੁਨਿ ਜੋਗੀ ਸਾ:-**ਸਾਸਤ੍ਰਗਿ**=ਸਾਸਤਰਾਂ ਦੇ ਜਾਨਣ ਵਾਲੇ ॥ **ਹੈਰਤਿ**=ਬੁੱਧੀ ॥ **ਬਲਵੰਤਿ**=ਬਲ ਵਾਲੀ ਮਾਇਆ ॥

## ੪੯੯

**ਮਹੀ**=ਵਿਚ ਤਥਾ ਪ੍ਰਿਥਵੀ ਦੇ ਜੀਵਾਂ ਵਿਚ ॥ **ਮਰਮਾ**=ਭੇਦ ॥ **ਲਹੀ**=ਜਾਣੀ ਹੈ ॥ **ਲਪਟਹੀ**=ਚੰਬੜੀ ਹੋਈ ਹੈ ॥ **ਭਾਗੀ**=ਭੱਜ ਗਈ ਹੈ ॥ **ਚੇਰੀ**=ਦਾਸੀ ॥ **ਗਹੀ**=ਫੜੇ ॥੧੪॥ **ਦੁਇ ਕਰ**=ਦੋਵੇਂ ਹਥ ॥ **ਦੁਰਤੁ**=ਪਾਪ ॥ **ਉਬਰੇ**=ਬਚ (ਤਰ) ਗਏ ॥ **ਵਰ**=ਸ੍ਰੇਸਟ ॥ **ਨਾਰੀ**=ਇਸਤ੍ਰੀਆਂ (ਜਗਯਾਸੂਆਂ) ਨੇ ॥੧੫॥ **ਸੁਤ**=ਪੁਤ੍ਰ ॥ **ਪੇਖੇ**=ਵੇਖੇ ॥ **ਆਹਿ**=ਹੈ ॥ **ਆਹਿਓ**=ਚਾਹਿਆ ਹੈ ॥ **ਧੋਰਾ**=ਆਸਰਾ ॥ **ਨਿਹੋਰਾ**=ਮੁਥਾਜੀ ॥੧੬॥ **ਆਲ ਜਾਲ**=ਘਰ ਦੇ ਧੰਧੇ ॥ **ਭੇਟੇ**=

ਮਿਲਿਆਂ ॥ **ਨੀਕੀ**=ਚੰਗੀ ॥ **ਭਵਜਲੁ**=ਸੰਸਾਰ ਸਮੁੰਦਰ ਤੋਂ ॥ ੧੭ ॥ **ਰੰਕੁ** ਗਰੀਬ ॥ **ਜਾਮਹਿ ਏਕ ਘਰੀ**=ਜਿਨ੍ਹਾਂ ਪਦਾਰਥਾਂ ਵਿਚ ਇਕ ਘੜੀ ਭਰ (ਥੋੜਾ ਚਿਰ) ਰਹਿਣਾ ਹੈ ॥ **ਅਚੇਤ**=ਬੇ-ਸਮਝ ॥ **ਇਆਨੇ**=ਅਨਜਾਣ ॥ **ਬਾਰਿਕ**=ਬੱਚੇ ॥ **ਧਾਰਿ ਕਰੀ**=ਹੱਥ ਦੇ ਕੇ ॥ ੧੯ ॥ **ਸਮਾਰਉ**=ਯਾਦ ਕਰਾਂ ॥ **ਆਹੀ**=ਚਾਹੁੰਦਾ ਹਾਂ ॥ **ਬਿਡਾਨੀ**=ਬਿਗਾਨੀ ॥

## ੫੦੦

ਕਰਿ ਕਿਰਪਾ ਅਪਨਾ:–**ਨਿਸਿ**=ਰਾਤ ॥ **ਭੋਰ**=ਦਿਨ ॥ **ਪਗ**=ਪੈਰ ॥ **ਮੋਰ**=ਮੇਰਾ ॥ **ਬੀਆ**=ਦੂਜਾ ॥ **ਨਿਰਖਉ**=ਵੇਖਦਾ ਹਾਂ ॥ **ਓਰ**=ਤਰਫ ॥ **ਕਰ ਜੋਰਿ**=ਹਥ ਜੋੜਕੇ ॥ **ਉਧਰਸਿ**=ਉਧਾਰ ਹੋ ਜਾਵੇਗਾ ॥ **ਅ** **ਫੋਰ**=ਅੱਖ ਦੇ ਫੁਰਕਣ ਵਿੱਚ ॥ ਬ੍ਰਹਮ ਲੋਕ ਅਰੁ:–ਮਾਇਆ ਰੂਪੀ ਅਗਨੀ ਦੀ ਪ੍ਰਬ ਦਸਦੇ ਹਨ:–**ਰੁਦ੍ਰ**=ਸ਼ਿਵ ਪੁਰੀ ॥ **ਧਾਇ**=ਦੌੜ ਕੇ ॥ **ਜੋਹਿ**=ਵੇਖ **ਗੁਹਜ**=ਛੁਪੀ ਹੋਈ ॥ **ਪਾਵਕੋ**=ਅਗਨੀ ਰੂਪ ਮਾਇਆ ਨੇ ॥ **ਪ੍ਰਜਾਰੈ** ਬੁਰੀ ਤਰ੍ਹਾਂ ਸਾੜ ਰਹੀ ਹੈ (ਸੰਸਾਰ ਦੇ ਜੀਵ) ॥ **ਜਖੵ**=ਜੱਛ ॥ **ਕਿੰਨਰ**= (ਦੇਵਤਿਆ ਦੇ ਗੁਰੂ) ਦੇ ਰਾਗੀ ॥ **ਕੰਠਿ**=ਗਲ ਨਾਲ ॥ **ਉਰਝਾਇ**=ਲਿਪਟ, **ਅੰਗੁ**=ਪੱਖ ॥ **ਦਾਸਾਇ**=ਦਾਸੀਆਂ ਹਨ ॥ ੨੧ ॥ **ਤ੍ਰਾਸ**=ਡ **ਘਾਲ**=ਸੇਵਾ, ਕਮਾਈ ॥ **ਮਨਿ ਤਨਿ**=ਮਨ ਅਰ ਤਨ ਕਰਕੇ ॥ **ਦੀਨ** ਹੇ ਗਰੀਬਾ ਦੇ ॥ **ਭੰਜਨ**=ਨਾਸ ਕਰਨ ਵਾਲੇ ॥ ੨੨ ॥ **ਬਿਸੁੰਭਰ**=ਸ੍ਰਿਸ਼ਟ ਪਾਲਣ ਵਾਲਾ ॥ **ਜੀਅਨ**=ਜੀਵਾਂ ॥ **ਭਗਤਿ**=ਭਗਤੀ ਨਾਲ ॥ **ਨਿਫਲ** ਨਿਸਫਲ ॥ **ਜਾਚੁ**=ਮੰਗ ॥ **ਕਹਾ**=ਕਿਆ ॥ ੨੩ ॥ ਸ੍ਰੀ ਹਰਿ ਗੋਬਿੰਦ ਜ ਬਚਪਨੇ ਵਿੱਚ ਚੀਚਕ ਦੇ ਹਮਲੇ ਦਾ ਤਾਪ ਉਤਰ ਜਾਣ ਤੇ ਅਕਾਲ ਪੁਰਖ ਦਾ ਧੰਨਵਾ **ਅਵਖਧੁ**=ਦਵਾਈ ॥ **ਬਿਆਧਿ**=ਬਿਮਾਰੀ ॥ **ਅਬਿਚਲ**=ਅਟੱਲ **ਨੀਵ**=ਨੀਹ (ਗੁਰੂ ਬੰਸ ਦੀ) ॥

## ੫੦੧

ਕਬਹੂ ਹਰਿ ਸਿਉ:–**ਅਉਧਹਿ**=ਉਮਰ ॥ **ਨਿਧਿ**=ਖਜ਼ਾਨਾ

**ਜੋਰਤ**=ਜੋੜਦੇ ਹਨ ॥ **ਕਪਟੇ**=ਧੋਖੇ-ਬਾਜ ॥ **ਮਹਾ ਮੋਹਨੀ**=ਅਤੀ ਮੋਹਤ ਕਰ ਲੈਣ ਵਾਲੀ ਮਾਇਆ ॥ **ਅਨੁਗ੍ਰਹੁ**=ਕ੍ਰਿਪਾ ॥ **ਗਨਹੁ**=ਗਿਣਤੀ ਵਿੱਚ (ਨਾ ਲਿਆਓ) ॥ **ਮੋਹਿ**=ਮੇਰੇ ॥ **ਕਮਾਇਓ**=ਕੀਤੇ ਹੋਏ (ਔਗੁਣ) ॥ **ਸਾਗਰ**=ਸਮੁੰਦਰ ॥ ੨੫ ॥ **ਰਵੰਤ**=ਜਪਦੀ ਹੈ ॥ **ਆਨ**=ਦੂਜਾ ॥ **ਈਤ**=ਇਸ ਲੋਕ ਵਿੱਚ ॥ **ਆਗੈ**=ਪ੍ਰਲੋਕ ਵਿੱਚ ॥ **ਗਹੀ**=ਫੜੀ ਹੈ ॥ **ਰਵਾਲ**=ਚਰਨ ਧੂੜ ॥ **ਨਿਧਿ**=ਖਜ਼ਾਨਾ ॥ ੨੬ ॥ **ਕਲਿਆਨ**=ਮੋਖ ॥ **ਸੁਤ**=ਪੁੱਤਰ ॥ **ਰਵਿਆ**=ਵਿਆਪਕ ॥ ਅਪਨਾ ਗੁਰ ਸੇ:-**ਰਮਹੁ**=ਜਪੋ ॥ **ਚਿੰਦ**=ਚਿੰਤਾ ॥ **ਬਿਨਸੈ**=ਨਾਸ ਹੋਵੇ ॥ **ਅਟਲ**=ਜੋ ਕਦੇ ਨ ਟਲੇ ॥ **ਅਛੇਦ**=ਜੋ ਕੱਟਿਆ ਨ ਜਾਵੇ ॥ **ਅਭੇਦ**=ਜਿਸਦਾ ਭੇਦ ਨ ਪਾਇਆ ਜਾਵੇ (ਪ੍ਰਮਾਤਮਾਂ) ॥

## ੫੦੨

॥ ੨੮ ॥ **ਗੁਰ ਪ੍ਰਸਾਦੀ**=ਗੁਰਾਂ ਦੀ ਕ੍ਰਿਪਾ ਨਾਲ ॥ **ਨਿਖੁਟਿ**=ਮੁੱਕ ॥ **ਅਨੁਗ੍ਰਹੁ**=ਕ੍ਰਿਪਾ ॥ **ਦੀਨ**=ਗਰੀਬਾਂ ਦੀ ॥ **ਨਿਵਾਰਿ**=ਦੂਰ ਕਰਕੇ ॥ ਅਹੰਬੁਧਿ ਬਹ:-**ਅਹੰਬੁਧਿ**=ਹੰਕਾਰ ਵਾਲੀ ਬੁੱਧੀ ਕਰਕੇ ॥ **ਬਹੁ ਸਘਨ**=ਬਹੁਤ ਗੂੜ੍ਹੀ ਮਾਇਆ ਦੀ ਪਰੀਤੀ ॥ **ਮਹਾ ਦੀਰਘ**=ਬਹੁਤ ਭਾਰੀ ॥ **ਅਉਖਧੁ**=ਦਵਾਈ ॥ **ਬਾਛੀਐ ਜਨ ਧੂਰਿ**=ਦਾਸਾਂ ਦੀ ਚਰਨ ਧੂੜੀ ਮੰਗੀਏ ॥ **ਪਾਤਿਕ**=ਪਾਪ ॥ **ਲੋਚਾ**=ਇੱਛਾ ॥ **ਆਦਿ ਅੰਤੇ ਮਧਿ**=ਤਿੰਨ ਕਾਲ ਹੀ ਅਥਵਾ ਬਾਲ, ਜਵਾਨੀ ਅਰ ਬੁਢੇਪੇ ਵਿੱਚ ॥ **ਕੂਕਰੀ**=ਤ੍ਰਿਸਨਾ ਰੂਪੀ ਕੁੱਤੀ ॥ **ਬਿਕਰਾਲ**=ਭੈਦਾਇਕ ਹੈ ॥ **ਰਮਣੰ**=ਜਪਣ ਨਾਲ ॥ **ਜਮ ਜਾਲ**=ਜਮਾਂ ਦੀ ਫਾਹੀ ॥ **ਮੂਠੇ**=ਠੱਗੇ ਹੋਏ ॥ **ਆਵਾਗਵਨ**=ਜਨਮ ਮਰਨ ॥ **ਭਵਣ**=ਭੌਣਾ ॥ **ਕਲਤ੍ਰ**=ਇਸਤ੍ਰੀ ॥ **ਸੁਰ**=ਦੇਵਤਾ (ਦੀ ਸੇਵਾ ਕਰਕੇ) ॥ **ਰਿਦ**=ਹਿਰਦਾ ॥ **ਤੀਨਿ ਤਾਪ ਜਲੰਤ**=ਆਧ, ਬਿਆਧ ਉਪਾਧ ਤਿੰਨਾਂ ਰੋਗਾਂ, ਨਾਲ ਸੜਦਾ ਹੈ ॥ **ਨਿਵਾਰੇ**=ਕੱਟੇ ॥ **ਕਤਹਿ**=ਕਿਤੇ ॥ **ਬਿਧਿ**=ਪਰਕਾਰ ॥ **ਦ੍ਰਿੜੁ ਗਹੀ**=ਪੱਕੀ ਕਰਕੇ ਫੜੀ ਹੈ ॥ ਆਰਾਧਿ ਸ੍ਰੀ ਧਰ:-**ਸ੍ਰੀ ਧਰ**=ਹਰੀ ਨੂੰ ॥ **ਸ੍ਰਵਣ**=ਕੰਨਾਂ ਨਾਲ ॥ **ਬਿਓਗੁ**=ਵਿਛੋੜਾ ॥ **ਚਰਣਾਰ ਬਿੰਦ**=ਚਰਨ ਕਮਲਾਂ ਦੀ ॥

**ਉਪਾਸ**=ਉਪਾਸਨਾ ਕਰ, ਧਿਆਨ ਧਰ ॥ **ਸਤ੍ਰ**=ਕਾਮਾਦਿਕ ਦੁਸਮਨ ॥ **ਦਹਨ**= ਨਾਸ ਕਰਨ ਵਾਲਾ ॥ **ਅਨੁਗ੍ਰਹੁ**=ਕ੍ਰਿਪਾ ॥ **ਸੁਆਉ**=ਸੁਆਦ ॥

## ੫੦੩

॥ ੩੧ ॥ **ਕਵਲ**=ਹਿਰਦਾ ਰੂਪ ਕਵਲ ॥ **ਦੁਰਮਤਿ**=ਖੋਟੀ ਮਤ ॥

॥ ਮ: ੧ ॥ ਇਕ ਨਗਰੀ ਪੰ:-**ਨਗਰੀ**=ਸਰੀਰ ਹੈ ॥ **ਬਸੀਅਲੇ**=ਵੱਸਦੇ ਹਨ ॥ **ਤ੍ਰਿਹ**=ਤਿੰਨ ਗੁਣ ॥ **ਦਸ**=ਦਸ ਇੰਦ੍ਰਿਆ ਤੋਂ ॥ **ਮਾਲ**=ਦੈਵੀ ਸੰਪਤੀ ਸੁਭ ਗੁਣ ਰੂਪੀ ਮਾਲ ਧਨ ॥ **ਰਖੈ**=ਬਚਾਵੇ ॥ **ਚੇਤਹੁ**=ਸਿਮਰਨ ਕਰੋ ॥ **ਬਨਵਾਲੀ**= ਸੰਸਾਰ ਬਨ ਦਾ ਮਾਲਕ ॥ **ਜਪ ਮਾਲੀ**=ਜਪਣ ਵਾਲੀ ਮਾਲਾ ਹੈ ॥ **ਉਰਧ**= ਉਪਰ ਨੂੰ ॥ **ਮੂਲ**=ਮੁੱਢ, ਜੜ੍ਹ ਰੂਪ (ਪ੍ਰਮਾਤਮਾਂ) ਹੈ ॥ **ਜਿਸੁ**=ਪ੍ਰਮਾਤਮਾਂ ਰੂਪ ਬ੍ਰਿਛ ਦੀਆਂ ॥ **ਸਾਖ**=ਸਾਖਾਂ (ਸ੍ਰਿਸ਼ਟੀ ਦੇ ਜੀਵ) ॥ **ਤਲਾਹਾ**=ਹੇਠਾ ਹਨ ॥ **ਚਾਰਿ ਬੇਦ**=ਚਾਰ ਵੇਦ ਪੱਤ੍ਰ ਲੱਗੇ ਹਨ ॥ **ਸਹਜ ਭਾਇ**=ਸੁਭਾਵਕ ਹੀ ॥ **ਜਾਇ ਤੇ**=ਉਤਪਤ ਹੋ ਰਿਹਾ ਹੈ (ਐਸਾ ਪ੍ਰਮਾਤਮਾ ਜਿਸ ਦੇ ਹਿਰਦੇ ਵਿੱਚ) ॥ **ਲਿਵ**=ਪ੍ਰੀਤੀ ਵਿੱਚ ਜਾਗ ਦਾ (ਗਿਆਨਵਾਨ ਹੁੰਦਾ) ਹੈ ॥ **ਪਾਰਜਾਤੁ**=ਕਲਪ ਬ੍ਰਿਛ **ਘਰਿ ਆਗਨਿ**=ਮੇਰੇ ਘਰ (ਸਰੀਰ) ਦੇ ਵੇਹੜੇ (ਹਿਰਦੇ) ਵਿਚ ਹੈ ॥ **ਪੁਹਪ**=ਫੁੱਲ (ਧਰਮ ਕਰਮ) ॥ **ਪਤ੍ਰ**=ਜੀਵ, ਪੱਤੇ ॥ **ਤਤੁ**=ਮੂਲ ਰੂਪ ਮੁੱਢ ਹਨ ॥ **ਡਾਲਾ**=ਤਿੰਨ ਗੁਣ ਤਥਾ ਬ੍ਰਹਮਾ, ਬਿਸਨ, ਮਹੇਸ, ਰੂਪੀ ਟਾਹਣ ॥ **ਸੰਭੂ**=ਸ੍ਵੈ ਭੂ=ਆਪਣੇ ਆਪ ਤੋਂ ਪ੍ਰਕਾਸ (ਪ੍ਰਮਾਤਮਾਂ) ॥ **ਸਿਖਵੰਤੇ**=ਸਿਖਿਆ ਸੁਨਣ ਵਾਲਾ ॥ **ਬਿਨਵੈ**=ਉਚਾਰਨ ਕਰਦੇ ਹਨ ॥ **ਪੁਨਰਪਿ**=ਫੇਰ ਦੂਜੀ ਵੇਰ ॥ **ਕਾਲਾ**=ਮਰਨਾਂ ॥ **ਤਿਸੁ ਕਾਰਣਿ ਕੰਮੁ**=ਤਿਸ ਗੁਰੂ ਨੂੰ ਕੰਮ ਦਾ ਨਮਿੱਤ ਨਹੀ ਹੈ ॥ **ਧੰਧਾ ਨਾਹੀ**=ਸਿਖ ਨੂੰ ਕੋਈ ਧੰਧੇ ਦਾ ਕਾਰਨ ਨਹੀ ਹੈ ॥ **ਧੰਧੈ**=ਓਹ ਸੰਸਾਰ ਦੇ ਕੰਮਾ ਵਿਚ ਫੱਸਿਆ ਹੋਇਆ ॥ **ਗਿਰਹੀ**= ਗ੍ਰਿਹਸਤੀ ॥ **ਜੋਗੀ**=ਨਿਰਲੇਪ ਹੈ ॥ **ਤਜੀਅਲੇ**=ਤਿਆਗ ਦਿੱਤੇ ਹਨ ॥ **ਅਵਿਗਤੁ**=ਪ੍ਰਮਾਤਮਾਂ ॥ **ਗੁਰ ਪਰਸਾਦੀ**=ਗੁਰਾਂ ਦੀ ਕ੍ਰਿਪਾ ਕਰਕੇ ॥ **ਸੇਤ ਬਰਨ**=ਚਿੱਟਾ ਰੰਗ ਹੋ ਜਾਦਾ ਹੈ ਅਰਥਾਤ ਡਰ ਜਾਦੇ ਹਨ ॥ **ਸਭਿ ਦੂਤਾ**= ਕਾਮਾਦਿਕ ਸਭ ਦੁਸਟਾਂ ਦਾ ॥ **ਬ੍ਰਹਮ ਕਮਲ ਮਧੁ**=ਹਿਰਦੇ ਕਮਲ ਵਿਚ ਜੋ ਬ੍ਰਹਮ ਹੈ ॥

**ਮਧੁ**=ਵਿਚ ॥ **ਤਾਸੁ**=ਤਿਸਦੇ ॥ **ਰਸਾਦੰ**=ਰਸ ਨੂੰ (ਜੋ ਪਾਨ ਕਰਦਾ ਹੈ)॥ **ਜਾਗਤ ਨਾਹੀ ਸੂਤਾ**=ਉਹ ਜਾਗਦਾ ਹੈ ਗਿਆਨ ਕਰਕੇ, ਅਗਿਆਨ ਨਿੰਦ੍ਰਾ ਵਿਚ ਸੁੱਤਾ ਨਹੀਂ ਹੈ ॥ **ਮਹਾ ਗੰਭੀਰ**=ਅਤੀ ਡੂੰਘਾ ਹੈ ॥ **ਸਰਬ ਜੁ ਆਇਆ**=ਜੋ ਪ੍ਰਮੇਸੁਰ ਸਭ ਵਿਚ ਵਿਆਪਕ ਹੋ ਰਿਹਾ ਹੈ ॥ **ਮਮ**=ਮੈਨੂੰ ਦਿੱਤਾ ਹੈ॥ **ਪੁਨਹਿ ਨ ਗਰਭੰ**=ਫੇਰ ਗਰਭ ਜੋਨ ਵਿਚ ਨਹੀਂ ਆਵਾਂਗਾ॥ **ਬਿਖੁ**=ਖੋਟੇ ਕਰਮ ॥ **ਤਜਿ**=ਤਿਆਗ ਕੇ ॥ ਕਵਨ ਕਵਨ ਜਾਚਹਿ:-**ਜਾਚਹਿ**=ਮੰਗਦੇ ਹਨ ॥ **ਸੁਮਾਰ**=ਗਿਣਤੀ ਵਿਚ॥ **ਅਭ ਅੰਤਰਿ**=ਹਿਰਦੇ ਵਿੱਚ॥ **ਸੁੰਨ ਸਮਾਧਿ**=ਅਫੁਰ ਸਮਾਧੀ ਵਿਚ ॥ **ਏਕਾ ਏਕੀ**=ਏਕਾਗਰ ਚਿਤ ਹੋ ਕੇ ਇਕੋ॥ **ਧਰਣਿ**=ਧਰਤੀ ॥ **ਤਦਿ**=ਤਦੋਂ ॥ **ਮਗਨੁ**=ਮਸਤੀ॥ **ਛਾਇਆ**=ਅਵਿੱਦਿਆ ਦਾ ਅੰਧੇਰਾ॥

## ੫੦੪

**ਦ੍ਰਿਸਟਿ**=ਨਜ਼ਰ ਔਂਦਾ ਹੈ ॥ **ਲੋਚਨ**=ਅਖਾਂ ਕਰਕੇ ॥ **ਅਭ ਅੰਤਰਿ**=ਓਹ ਸਭ ਹਿਰਦੇ ਅੰਦਰ ਹੀ ਹੈ॥ **ਏਕਾ ਨਦਰਿ ਸੁ ਤ੍ਰਿਭਵਣਸਾਰ**=ਇਕ ਜੋ ਉਸਦੀ ਨਜ਼ਰ ਹੈ ਉਹ ਤਿੰਨਾ ਭਵਨਾਂ ਵਿਚ ਸ੍ਰੇਸਟ ਹੈ॥ **ਮਹੇਸ**=ਸਿਵ ਜੀ ॥ **ਅਕਾਰ**=ਸੰਸਾਰ ਦੇ ਸਰੂਪ॥ **ਨਾਇਕ**=ਮਾਲਕ ਨੂੰ ॥ **ਊਧੇ**=ਮੂੰਧੇ, ਬੇ ਮੁਖ ॥ **ਨਿਹਾਰ**=ਵੇਖਿਆ ਜਾਂਦਾ ਹੈ ॥ **ਜੈਕਾਰ**=ਨਮਸਕਾਰ ॥ **ਜਾਚਿ**=ਮੰਗਤੇ ॥ **ਪਰਕਾਰ**=ਭਾਂਤ ਦਾ॥ **ਅਬ ਤਬ**=ਜਦ ਕਦ ਤਥਾ ਸਦਾ ਹੀ॥**ਚਾਤ੍ਰਿਕੁ**=ਪਪੀਹਾ॥ ਐਜੀ ਜਨਮਿ:-**ਐਜੀ**=ਹੇ ਭਾਈ॥ **ਗਤਿ**=ਮੁਕਤ॥ **ਉਦਰੁ**=ਪੇਟ ॥ **ਠਾਢੇ**=ਖੜਾ ਹੈ॥ **ਵੈਰਾਈ**=ਵੈਰੀ ਹੈ॥ **ਜੋਹਿ**=ਤੱਕ॥ **ਅਵਿਗਤ**=ਨਾਸ ਰਹਿਤ ਹਰੀ॥ **ਕਿਰਤੁ**=ਕੀਤਾ ਹੋਇਆ ਕਰਮ ॥ **ਹਉਮੈ ਸਬਦਿ ਜਲਾਈ**=ਉਪਦੇਸ਼ ਨਾਲ ਹੰਕਾਰ ਨੂੰ ਸਾੜ ਦਿਓ॥ **ਜਾਈ**=ਚਲਾ ਜਾਂਦਾ ਹੈ ॥ **ਬਨਾਈ**=ਬਣਾ ਰਖਾਂ ॥ ਐਜੀ ਨਾ ਹਮ:-**ਬਿਸਰਜਿਤ**=ਤਿਆਗ ਦਿਤੇ ਹਨ ॥ **ਵਾਕਿ**=ਬਚਨਾਂ-ਉਪਦੇਸ ਕਰਕੇ॥

## ੫੦੫

**ਕਾਣਿ**=ਮੁਥਾਜੀ॥ **ਰਸਨ ਰਵੈ**=ਜ਼ਬਾਨ ਨਾਲ ਜਪਦੇ ਹਨ॥ **ਸਹਜਿ**=

ਰਜ਼ਾ ਅੰਦਰ॥ **ਮੇਕ** = ਇਕ ॥ **ਘਰੀ** = ਘੜੀ ॥ **ਰੋਸੁ** = ਗੁੱਸਾ ॥ **ਬਖਸ ਨ ਮੇਟੈ** = ਆਪਣੀ ਦਾਤ ਨੂੰ (ਵਾਹਿਗੁਰੂ) ਬੰਦ ਨਹੀਂ ਕਰਦਾ ਆਦਮੀ ਭਾਂਵੇਂ ਉਸ ਨਾਲ ਗੁੱਸਾ ਧਾਰੀ ਫਿਰੇ ॥ **ਬਿਲਮ** = ਦੇਰੀ॥ **ਅਧੂਆ ਰਾਈ** = ਅੱਧੀ ਰਾਈ ਮਾਤਰ ॥ **ਆਨਦ ਮੂਲ** = ਅਨੰਦ ਦਾ ਮੁੱਢ ਪ੍ਰਮਾਤਮਾਂ॥ **ਰਵਿਆ** = ਵੱਸਿਆ ॥ **ਭ੍ਰਮਨਿ** = ਭਟਕਨਾ ॥ **ਭੇਟਿ** = ਛੂਹ ਕੇ ॥ **ਕੰਚਨੁ** = ਸੋਨਾ ॥ **ਧਾਤੁ** = ਲੋਹਾ॥ **ਮਜਨੁ** = ਇਸਨਾਨ॥ **ਪੁਨਰਪਿ** = ਮੁੜ ॥ **ਤਰੋਵਰੁ** = ਬ੍ਰਿਛ ਹੈ ॥ ਭਗਤਿ ਪ੍ਰੇਮ ਆਰਾ:-**ਆਰਾਧਿਤੰ** = ਅਰਾਧਦੇ ਹਨ ॥ **ਪਰਮ ਹਿਤੰ** = ਅਤੀ ਪ੍ਰੇਮ ਕਰਕੇ ॥ **ਬਿਲਲਾਪ** = ਵਿਰਲਾਪ ਕਰਦੇ ਅਤੇ ॥ **ਬਿਲਲ ਬੇਨੰਤੀਆ** = ਝੱਲਿਆਂ ਵਾਂਗੂ ਬੇਨਤੀਆਂ ਕਰਦੇ ਹਨ॥ **ਸੁਖ ਭਾਇ** = ਸੁਖ ਹੋਇਆ ॥ **ਚਿਤ ਹਿਤੰ** ॥ ਚਿਤ ਦੇ ਪ੍ਰੇਮ ਕਰਕੇ ॥ **ਤਾਰਿ ਤਾਰਣ** = ਜਹਾਜ਼ ਹਨ ਤਾਰਨ ਨੂੰ ॥ **ਰਮ** = ਜਪ ॥ **ਮਿਰਤ** = ਮਰ ਰਿਹਾ ਹੈ ॥ **ਸੁਭ ਚਿੰਤੰ** = ਸੁਭ ਚਿੰਤਨ ਵਲੋਂ ॥ **ਰਮਣੰ** = ਉਚਾਰਨ ਕਰ ॥ **ਮਤਿ ਤਤੁ ਗਿਆਨੰ** = ਬੁੱਧੀ ਵਿਚ ਯਥਾਰਥ ਗਿਆਨ ਧਾਰਨ ਕਰ॥ **ਕਲਿਆਣ ਨਿਧਾਨੰ** = ਜੋ ਮੁਕਤੀ ਦਾ ਖਜ਼ਾਨਾ ਹੈ॥ **ਚਲ ਚਿਤ** = ਚੰਚਲ ਚਿਤ ॥ **ਵਿਤ** = ਧਨ, ਮਾਯਾ ਵਿਚ ॥ **ਭ੍ਰਮਾ ਭ੍ਰਮੰ** = ਭਰਮ ਕਰਕੇ ਹੀ ਭਰਮ ਰਿਹਾ ਹੈ॥ **ਮੋਹ ਮਗਨ ਹਿਤੰ** = ਮੋਹ ਦੇ ਪ੍ਰੇਮ ਵਿਚ ਮਸਤ ਹੈ॥ **ਦ੍ਰਿੜੰ ਮਤੀ** = ਦ੍ਰਿੜ ਮਤ ਵਾਲੇ ॥ **ਗੁਰ ਵਾਕਿ ਸਬਦ ਰਤੰ** = ਗੁਰਾਂ ਦੇ ਬਚਨਾ ਕਰਕੇ ਉਪਦੇਸ਼ ਵਿਚ ਰਤੇ ਹੋਏ ਹਨ ॥ **ਭਰਮਾਤਿ** = ਭਰਮ ਕਰਕੇ ॥ **ਚੂਕਈ** = ਦੂਰ ਹੁੰਦਾ ॥ **ਬਿਆਧਿ ਖਪੰ** = ਰੋਗਾ ਵਿਚ ਖੱਪਦਾ ਹੈ॥ **ਨਿਹਕੇਵਲੰ** = ਸੁੱਧ ਹੈ ਹਰੀ ਦਾ ਅਸਥਾਨ ਸਤਸੰਗ ॥ **ਸਤਿ ਮਤੀ** = ਸ੍ਰੇਸਟ ਮਤ ਕਰਕੇ ॥**ਨਾਮ ਤਪੰ** = ਨਾਮ ਦਾ ਤਪ ਕਰਦੇ ਹਨ॥ **ਹੇਤ** = ਪ੍ਰੇਮ ਵਿਚ ॥ **ਬਿਆਪਿਤੰ** = ਚੰਬੜਿਆ ਹੋਇਆ ਹੈ ॥ **ਅਧਿਕ** = ਬਹੁਤ ॥ **ਉਬਰਹਿ** = ਬਚੇਗਾ ॥ **ਰਿਦ** = ਹਿਰਦੇ ਵਿਚ ॥ **ਮਨਿ** = ਮਨ ਵਿਚ ॥ **ਮਨੁ** = ਮਨ ਨਾਲ ॥ **ਮਨੰ** = ਮੰਨਣਾ ਕਰ ॥ **ਸਹਜ ਬੀਚਾਰੰ** = ਸਾਤ ਬੀਚਾਰ ਕਰਕੇ॥ **ਸਾਰੰ** = ਸਿਧਾਤ ਹੈ॥ **ਭੈ ਭਾਇ ਭਗਤਿ** = ਭੈ ਨਾਲ ਪ੍ਰੇਮਾ ਭਗਤੀ ਕਰ ਕੇ॥

## ੫੦੬

**ਤਉ** = ਤੇਰੀ ॥ **ਨਿਵਾਰਣੰ** = ਦੂਰ ਕਰਦੀ ਹੈ ॥ **ਰਾਸਿ ਮਨੰ** =

ਇਹ ਨਾਮ ਦੀ ਪੂੰਜੀ ਮਨ ਵਿਚ ਧਾਰਨ ਕਰ ॥ **ਮਾਰਿ**=ਵੱਸ ਕਰ ਦੇਹ ॥ **ਨਿਰੰਜਨਾ**= ਹੇ ਹਰੀ ॥ **ਸਰਨੰ**=ਤੇਰੀ ਸ਼ਰਣ ॥ ਮ: ੩ ॥ ਨਿਰਤਿ ਕਰੀ ਇਹੁ-**ਨਿਰਤਿ ਕਰੀ**= ਨਾਚ ਕੀਤਾ ਹੋਇਆ (ਇਹ ਸਫਲ ਹੈ)॥ **ਨਚਾਈ**=ਨਚਾਵਾਂ (ਗੁਰਾਂ ਦੀ ਆਗਿਆ ਵਿਚ)॥ **ਸਕਤਿ**=ਮਾਇਆ ਦੀ ਇੱਛਾ ਨੂੰ ॥ **ਨਿਵਾਰੈ**=ਦੂਰ ਕਰੋ ॥ **ਸਿਵ ਘਰਿ**= ਪ੍ਰਮਾਤਮਾਂ ਦੇ ਸਰੂਪ ਵਿਚ ॥ **ਸੁਰਿ ਨਰ**=ਦੇਵਤੇ ਮਨੁਖ ॥ **ਵਿਰਤਿ ਪਖਿ**= ਪਰਵਿਰਤੀ ਦੇ ਪੱਖ ਵਿਚ ਲੱਗ ਕੇ॥ **ਕਰਮੀ**=ਕਰਮਾਂ ਦੀ ॥ **ਲਿਵ ਲਾਗੀ**= ਤਾੜੀ ਲਗੌਣ ਦੇ ਸਬੰਧ ਵਿਚ ॥ **ਅਰਥਿ**=ਵਾਸਤੇ ॥ **ਤਤੁ**=ਸਿਧਾਂਤ ॥ **ਦਮੁ**= ਸਵਾਸ॥ **ਸਾਹਿ ਸਾਹਿ**=ਸਵਾਸ ਸਵਾਸ ॥ ਮ: ੪ ॥ ਹਰਿ ਬਿਨੁ ਜੀ-**ਖੀਰ**=ਦੁੱਧ ਦੇ॥ **ਅਧਾਰੀ**=ਆਸਰੇ ਹੁੰਦਾ ਹੈ ॥ **ਗੁਰਮੁਖਿ**=ਗੁਰੂ ਦੇ ਰਾਹੀਂ ॥ **ਤਾਰੀ**= ਨਦੀ (ਸੰਸਾਰ ਰੂਪੀ) ॥

## ੫੦੭

**ਸਨਕ ਸਨੰਦਨ**=ਬ੍ਰਹਮਾਂ ਦੇ ਪੁਤਰਾਂ ਦੇ ਨਾਮ ਹਨ॥ **ਬਨਵਾਰੀ**= ਵਾਹਿਗੁਰੂ॥ **ਸਰਣਾਗਤਿ**=ਸਰਣ ਵਿਚ ॥**ਜਾਚਿਕ**=ਮੰਗਤੇ ਹਨ॥ **ਗੁਬਾਰੀ**= ਅੰਧੇਰਾ ਹੈ॥ **ਮਲਭਖੁ**=ਗੰਦਗੀ (ਰਾਗ ਦ੍ਵੈਖ ਦੀ ਮੈਲ) ਖਾਣ ਵਾਲਾ॥ **ਪਰਪੰਚੁ**= ਸੰਸਾਰ ॥ **ਕਲ**=ਸਕਤੀ॥ **ਸੂਤੁ**=ਧਾਗਾ, ਸੱਤਾ ॥ **ਏਕੰਕਾਰੀ**=ਇਕ ਸਰੂਪ ਹੋ ਜਾਂਦਾ ਹੈ॥ **ਰਸਨਿ ਰਸਨਿ**=ਜੀਭ ਨਾਲ ਰਸ ਲੈ. ਲੈ ਕੇ॥ **ਧਾਰੀ**=ਲਗਾਈ ਹੋਈ ਹੈ॥ ਮ: ੫ ॥ ਰਾਜਨ ਮਹਿ ਤੂੰ:-ਪ੍ਰਮਾਤਮਾਂ ਨੂੰ ਸਰਬ ਰੂਪ ਕਥਨ ਕਰਦੇ ਹਨ-**ਭੂਮਨ**= ਪ੍ਰਿਥਵੀ ਪਤੀਆਂ ਵਿਚ। **ਭੂਮਾ**=ਪ੍ਰਿਥਵੀ ਪਤੀ॥ **ਕੋਮਨ ਸਿਰਿ ਕੋਮਾਂ**= ਜਾਤਾਂ ਵਿਚੋਂ ਉੱਚੀ ਜਾਤ ਵਾਲਾ ਹੈ॥ **ਅਗਮਾਂ**=ਅਥਾਹ ਹੈਂ ॥ **ਬਿਸਮਾ**= ਅਚਰਜ ਹੋ ਕੇ ॥ **ਸਿਰਿ**=ਸ਼ਰੋਮਣੀ ਹੈ॥ **ਤੇਜਨ**=ਤੇਜਵਾਨਾਂ ਵਿਚ ॥ **ਤੇਜ ਵੰਸੀ**= ਤੇਜ ਵਾਲਾ॥ **ਰਸੀਅਨ**= ਰਸ ਲੈਣ ਵਾਲਿਆਂ ਵਿਚ॥ **ਰਾਤਾ**=ਖੱਚਤ ਹੋਇਆ ਹੋਇਆ ਰਸੀਆ ॥ **ਸੂਰਨ**=ਜੋਧਿਆਂ ਵਿਚ ॥ **ਭੋਗਨ**=ਪਦਾਰਥਾਂ ਦੇ ਭੋਗਣ ਵਾਲਿਆਂ ਵਿਚ ॥ **ਭੋਗੀ**=ਵੱਡਾ ਭੋਗਣਹਾਰਾ ਹੈ॥ **ਕਰਤਨ**=ਉਤਪਤੀ ਕਰਨ ਵਾਲਿਆਂ ਵਿਚੋਂ ॥ **ਆਚਾਰਨ**=ਸੁਭ ਕਰਮੀਆਂ ਵਿਚੋਂ ॥ **ਆਚਾਰੀ**=ਵੱਡਾ ਸੁਭ ਕਰਮੀ॥ **ਸਾਹਨ**=

ਸ਼ਾਹੂਕਾਰਾਂ ਵਿਚੋ ॥ **ਸਰਨ ਪਾਲਨ ਟੀਕਾ**=ਸਰਨ ਆਇਆ ਦੀ ਪਾਲਣਾਂ ਕਰਨ ਵਾਲਿਆ ਵਿਚੋ ਸਰੋਮਣੀ ਹੋ ॥ **ਲਖਿਮੀ**=ਮਾਇਆ ॥ **ਸੀਕਾ**=ਇਕ ਸਿੱਕਾ (ਟਕਸਾਲ ਦੇ ਵਖੋ ਵਖਰੇ ਸਿਕੇ) ॥ **ਜੁਗਤਨ**=ਸਿਆਣਪਾਂ ॥ **ਜੁਗਤਾ**=ਰੀਤੀ ॥ **ਸਿਧਾ**=ਸਿੱਧਤਾਈ ਹੈ ॥ **ਕਰਮਾ**=ਨਿੱਤ ਕਰਮੀ ॥

## ੫੦੮

**ਕੁਦਰਤਿ**=ਸਕਤੀ ॥ ਨਾਥ ਨਰ ਹਰ–**ਬੰਧਵ**=ਸਹਾਈ ॥ **ਪਤਿਤ**=ਪਾਪੀਆਂ ਨੂੰ ॥ **ਪਾਵਨ**=ਪਵਿੱਤ੍ਰ ਕਰਨ ਵਾਲਾ ॥ **ਦੇਵ**=ਪ੍ਰਕਾਸ਼ ਸਰੂਪ ॥ **ਤ੍ਰਾਸ**=ਡਰ ॥ **ਕੇਸਵ**=ਵਾਹਿਗੁਰੂ ॥ **ਭਵ ਸਿੰਧੁ**=ਸੰਸਾਰ ਸਮੁੰਦਰ ਤੋ ॥ **ਹਰਨ**=ਨਾਸ ਕਰਨ ਵਾਲੇ ॥ **ਮਦ**=ਹੰਕਾਰ ॥ **ਦਹਨ**=ਸਾੜਨ ਵਾਲੇ ॥ **ਮੁਰਾਰਿ**=ਹੇ ਮੁਰਾਰੀ ॥ **ਮਕਰੰਦ**=ਮਨ ਰੂਪ ਭੌਰੇ ਵਾਸਤੇ ਸੁਗੰਧੀ ਹੈ ॥ **ਨਿਵਾਰਿ**=ਦੂਰ ਕਰ ॥ **ਧਰਨੀ ਧਰ**=ਹੇ ਧਰਤੀ ਦੇ ਧਾਰਨ ਵਾਲੇ ॥ **ਜਲਤ**=ਸੜਦੇ ਹਨ ॥ **ਤਰੰਗ ਮਾਇਆ**=ਮਾਇਆ ਦੇ ਸੰਕਲਪਾ ਵਿਕਲਪਾ ਦੀ ਅਗਨੀ ਵਿਚ ॥ **ਮੰਤ**=ਮੰਤਰ ਹੈ ॥ **ਛੇਦ**=ਨਾਸ ਕਰ ॥ **ਅਹੰਬੁਧਿ**=ਹੰਕਾਰ ਵਾਲੀ ਬੁੱਧੀ ਨੂੰ ॥ **ਕਰੁਣਾਮੈ**=ਹੇ ਕ੍ਰਿਪਾ ਨਿਧਾਨ ॥ **ਮਹੂਰਤ**=ਦੋ ਘੜੀ ॥ **ਰਜ ਸਾਧ**=ਸੰਤਾ ਦੀ ਚਰਨ ਧੂੜੀ ॥ **ਦੁਰੰਤ**=ਕਠਨ ॥ **ਬਾਸਨਾ**=ਵਾਸ਼ਨਾ, ਵਿਕਾਰਾ ਦੀਆ ॥ **ਬਿਦਾਰਿ**=ਨਾਸ ਕਰ ॥ **ਉਧਰੁ**=ਉਧਾਰ ਕਰੋ ॥ **ਧਨਾਢਿ**=ਧੰਨ ਵਾਲਿਆਂ ਦਾ ॥ **ਆਢਿ**=ਆਸਰਾ ਹੋ ਗਏ ਹਨ ॥ **ਹਰਿ ਨਿਧਿ**=ਹਰੀ ਨਾਮ ਦਾ ਖਜ਼ਾਨਾ ਪਾ ਕੇ ॥ **ਚੀਰ**=ਕਪੜਾ ॥ **ਖਲ ਮੁਗਧ**=ਮਹਾਂ ਮੂਰਖ ॥ **ਕਟਾਖ੍ਹ**=ਮੇਹਰ ਦੀ ਨਜ਼ਰ ਕਰਕੇ ॥ **ਸ੍ਰੀ ਧਰ**=ਹੇ ਅਕਾਲ ਪੁਰਖ !! **ਧੀਰ**=ਧੀਰਜਵਾਨ ॥ **ਮਇਆ**=ਕ੍ਰਿਪਾ ॥ **ਰਮਣੰ**=ਵਿਆਪਕ ਜਾਣਦੇ ਹਨ ॥ **ਪਰਮ ਹੰਸਹ**=ਪਰਮ ਹੰਸਾਂ (ਮਹਾਤਮਾ) ਦੀ ॥ **ਸ੍ਰਵਨ**=ਕੰਨਾਂ ਨਾਲ ॥ **ਰਸਨ**=ਜ਼ਬਾਨ ਨਾਲ ॥ **ਪਰਸਨ**=ਜਾਣਦੇ ਹਨ ॥

ਵਾਰ ਮਹਲਾ ੩ ॥ **ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ**=ਸਿਕੰਦਰ ਅਤੇ ਇਬਰਾਹੀਮ ਦੋ ਰਈਸ ਸਨ। ਇਬਰਾਹੀਮ ਵਿਭਚਾਰੀ ਸੀ। ਇਕ ਵੇਰ ਏਸ ਨੇ ਇਕ ਬ੍ਰਾਹਮਨ ਦੀ ਕੰਨਿਆਂ ਨੂੰ ਘਰ ਪਾ ਲਿਆ ਤਾ ਉਹ ਵਿਚਾਰਾ ਸਿਕੰਦਰ ਪਾਸ

ਜਾ ਕੇ ਰੋਇਆ। ਸਿਕੰਦਰ ਨੇ ਬ੍ਰਾਹਮਨ ਦੀ ਲੜਕੀ ਛੜਵਾਉਣ ਵਾਸਤੇ ਇਬਰਾਹੀਮ ਨਾਲ ਜੁੱਧ ਕਰ ਕੇ ਉਸ ਨੂੰ ਫੜ ਲਿਆ। ਅਤੇ ਉਸ ਪਾਸੋਂ ਬ੍ਰਾਹਮਣ ਦੀ ਲੜਕੀ ਲੈ ਕੇ ਉਸ ਨੂੰ ਇਹ ਆਖ ਕੇ ਛੱਡ ਦਿਤਾ ਕਿ ਮੁੜ ਅਜਿਹਾ ਮੰਦਾ ਕਰਮ ਨ ਕਰੀਂ। ਸਿਕੰਦਰ ਦੀ ਏਸ ਬਹਾਦਰੀ ਦੀ ਢਾਡੀਆਂ ਨੇ *ਵਾਰ ਬਣਾਈ। ਗੁਰੂ ਹਰਗੋਬਿੰਦ ਜੀ ਨੇ ਏਸ ਵਾਰ ਦੀ ਧਾਰਨਾ ਤੇ ਇਹ ਗੂਜਰੀ ਦੀ ਵਾਰ ਪੜ੍ਹਨ ਵਾਸਤੇ ਆਗਿਆ ਕੀਤੀ:– ਇਹੁ ਜਗਤੁ ਮਮਤਾ:– **ਮਮਤਾ**= ਮੈਂ ਮੇਰੀ ਵਿੱਚ ॥ **ਜਨ**=ਦਾਸ ॥ **ਨਦਰੀ**=ਮੇਹਰ ਦੁਆਰਾ ॥ **ਸਹਸਾ**= ਭਰਮ ਰੂਪ ॥ **ਧੰਧੈ**=ਧੰਧਿਆਂ ਵਿੱਚ ॥

## ੫੦੯

**ਆਚਾਰ**=ਕਰਤੱਬ ਹੈ, ਵਿਉਹਾਰ ਹੈ। **ਮਤਾ**=ਦੂਜੇ ਨਾਲ ਸਲਾਹ ਕਰਨੀ॥ **ਮਸੂਰਤਿ**=ਬਹੁਤਿਆਂ ਨਾਲ ਸਲਾਹ ਕਰਨੀ ॥ **ਲੋਈ**=ਲੋਕ ॥ **ਓਪਤਿ**= (ਸ੍ਰਿਸ਼ਟੀ ਦੀ) ਉਤਪਤੀ ॥ ੧ ॥ **ਸਬਦੁ ਕਮਾਇ**=ਉਪਦੇਸ਼ ਕਮਾਇਆ, ਮੰਨਿਆ ॥ **ਅਉਹਾਣੀ**=ਨਾਸ਼ ਮਾਨ ॥ **ਕਥਨੀ ਬਦਨੀ**=ਕਥਾ ਤੇ ਕਵੀਸ਼ਰੀਆਂ ॥ **ਕਚੁ ਨਿਕਚੁ**=ਕੱਚਿਆਂ ਤੋਂ ਕੱਚਾ ਹੈ ॥ **ਸ੍ਰਿਸਟੀ ਕਾ ਮੂਲ**=ਮਾਇਆ ॥ **ਸਿਰਿ ਧੰਧੈ ਲਾਇਆ**=ਏਨਾਂ ਦੇ ਸਿਰ ਉਤੇ ਵੀ ਤਿੰਨ ਗੁਣਾਂ ਦੇ ਧੰਧੇ ਨੂੰ ਲਾ ਦਿੱਤਾ ॥ **ਮਾਇਆ ਕਾ ਮੂਲੁ**=ਅਗਿਆਨ ॥ **ਤੁਰੀਆ**=ਚੌਥੇ ਪਦ (ਸਰੂਪ ਵਿੱਚ) ॥ ੨ ॥ **ਬਿਖਮੁ**=ਕਠਨ ॥ **ਤਾਰੀ**=ਨਦੀ ॥ **ਅਨਦਿਨੁ**=ਰਾਤ ਦਿਨ ॥ **ਵਿਕਾਰੀ**= ਖੋਟੇ ਕਰਮਾਂ ਨੂੰ ॥ **ਨਿਸਤਾਰੀ**=ਪਾਰ ਉਤਾਰਾ ਕਰਦਾ ਹੈ ॥ ੩ ॥ **ਸੰਕੁੜਾ**=ਭੀੜਾ ਹੈ ॥ **ਰਾਈ ਦਸਵੈ ਭਾਇ**=ਰਾਈ ਦੇ ਦਸਵੇਂ ਹਿਸੇ ਬਰਾਬਰ ॥ **ਮੈਗਲੁ**=ਹਾਥੀ ਵੱਤ ਹੰਕਾਰ ਕਰਕੇ ॥ **ਨਿਕਸਿਆ**=ਨਿਕਲਿਆ ॥ **ਤੁਠਾ**=ਪ੍ਰਸੰਨ ਹੋ ਕੇ ॥ **ਪਸਾਉ**= ਦਾਤ; ਬਖਸ਼ਿਸ ॥ **ਨੀਕਾ**=ਨਿੱਕਾ, ਤੰਗ ॥ **ਨਾਨਾ**=ਨਿਕੇ ਤੋਂ ਨਿੱਕਾ, ਸੂਖਮ ॥

---

*ਪੌੜੀ ਇਹ ਹੈ:–

ਪਾਪੀ ਬਿਰਹਾ ਖਾਨ ਪਰ ਚੜ੍ਹਿਆ ਸਿਕੰਦਰ।
ਭੇੜ ਦੁਹਾਂ ਦਾ ਮਚਿਆ ਵੱਡ ਰਣ ਦੇ ਅੰਦਰ।
ਫੜਿਆ ਖਾਨ ਬ੍ਰਾਹਮ ਨੂੰ ਕਰ ਫਤੇ ਸਿਕੰਦਰ।
ਬੱਧਾ ਸੰਗਲ ਪਾਇਕੇ ਜਣ ਕੀਲੇ ਬੰਦਰ।
ਅਪਣਾ ਹੁਕਮ ਮਨਾਇਕੇ ਛੱਡਿਆ ਜਗ ਅੰਦਰ।

## ੫੧੦

**ਅਸਥੂਲੁ**=ਮੋਟਾ॥ **ਵਿਚੁ ਦੇ**=ਵਿਚੋਂ ਦੀ॥ **ਜਾਇ**=ਲੰਘੇ॥ **ਸਭ ਆਇ**=ਸਭਸ ਵਿੱਚ ਆ ਰਹੀ ਹੈ॥ **ਦੂਜੈ**=ਦਵੈਤ ਭਾਵ ਵਿੱਚ॥ **ਭਰਮੀਤਾ**=ਭਰਮਦਾ ਹੈ॥ **ਸਮੀਤਾ**=ਸਮਾਇਆ ਹੈ॥ **ਸਬਦੇ**=ਉਪਦੇਸ਼ ਕਰਕੇ॥ **ਖੋਈਐ**=ਗਵਾਈ ਦੀ ਹੈ॥ **ਵਿਗਸੀਤਾ**=ਪ੍ਰਸੰਨ ਹੁੰਦਾ ਹੈ॥ ੪॥ **ਰਾਸਿ**=ਪੂੰਜੀ॥ **ਪਾਜੁ**=ਦਿਖਲਾਵਾ॥ **ਛੁੜਕੀ**=ਛੁੱਟ, (ਚਲੀ) ਜਾਵੇ ਮਾਇਆ ਤਾ॥ **ਬਦਨੁ**=ਚਿਹਰਾ॥ **ਰੰਗ**=ਪ੍ਰੇਮ॥ **ਅਗਲਾ**=ਬਹੁਤਾ ਹੈ॥ **ਵੰਨੀ**=ਰੰਗਣ, ਚੌਥੀ ਭੂਮਕਾ ਵ ਭਗਤੀ ਰੂਪ॥ **ਚੜੈ ਚੜਾਇ**=ਚੜਦਾ ਹੈ ਚੜ੍ਹਾਇਆ ਹੋਇਆ॥ **ਨਾਗਨੀ**=ਸਰਪਨੀ॥ **ਗਾਰੜੂ**=ਮਾਇਆ ਸੱਪਨੀ ਦੀ ਵਿਸ ਨੂੰ ਦੂਰ ਕਰਨ ਵਾਲਾ ਨਾਮ ਮੰਤ੍ਰ॥ **ਲਾਈ ਪਾਇ**=ਪੈਰੀਂ ਲਾ ਲਈ ਭਾਵ ਦਾਸੀ ਕਰ ਲਈ॥ **ਉਬਰੇ**=ਬਚੇ ਹਨ॥ **ਧੀਰਕ**=ਧੀਰਜ॥ **ਮਹਲੁ**=ਸਰੂਪ॥ ੫॥ **ਸਹੁ**=ਮਾਲਕ॥ **ਸਬਾਈ**=ਸਾਰੀ॥ **ਜਲਿ**=ਸੜ ਮੋਈ (ਤ੍ਰਿਸ਼ਨਾ ਅਗਨੀ ਵਿੱਚ)॥ **ਭਾਉ**=ਪ੍ਰੇਮ॥ **ਬਿਧਾਤਾ**=ਕਰਮ ਫਲ ਦੇਣ ਵਾਲਾ॥ **ਅੰਮ੍ਰਿਤਸਰਿ**=ਸਤਸੰਗ ਰੂਪੀ ਨਾਮ ਅੰਮ੍ਰਿਤ ਦੇ ਸਰੋਵਰ ਵਿੱਚ॥ **ਬੋਲਾਤਾ**=ਬੋਲਦਾ ਹੈ॥ ੬॥ **ਹੰਸ**=ਜੀਵ ਦੀ॥

## ੫੧੧

**ਕਿ**=ਕਿਉਂ॥ **ਅੰਧੁ**=ਜੜ ਹੈ॥ **ਪਉਣੈ**=ਜੀਵ ਨੂੰ॥ **ਹਉ**=ਮੈਂ (ਜੀਵ)॥ **ਤਸਕਰੁ**=ਚੋਰ॥ **ਜੋਹਿ**=ਵੇਖ, ਤਾੜ॥ **ਓਚਕਾ**=ਠੱਗ, ਲੁੱਚਾ॥ **ਰਵਿ**=ਵੱਸ॥ **ਗਹਿਰ ਗੰਭੀਰਾ**=ਡੂੰਘਾ ਤੇ ਧੀਰਜ ਵਾਲਾ॥ **ਚੀਰਾ**=ਹੁਕਮ ਹੈ॥ **ਧੀਰਾ**=ਧੀਰਜ ਵਾਲਾ॥ **ਭੇਟੈ**=ਮਿਲੇ॥ **ਸੂਰਾ**=ਸੂਰਮਾਂ॥ **ਗੁਣਵੰਤੀ**=ਗੁਣ ਵਾਲਿਆਂ ਨੇ॥ ੭॥ **ਪਰਹਰਿ**=ਦੂਰ ਕਰਕੇ॥ **ਹਲਤਿ ਪਲਤਿ**=ਲੋਕ ਪ੍ਰਲੋਕ ਵਿੱਚ॥ **ਊਧਾ**=ਉਲਟਾ॥ **ਕਉਲੁ**=ਕਮਲ ਰੂਪ ਹਿਰਦਾ॥ **ਸਕਤੀ**=ਮਾਇਆ॥ **ਆਲਾਉ**=ਬੋਲਦਾ ਹੈ॥ **ਧਰਮਿ**=ਧਰਮੀਆ ਨਾਲ॥ **ਸੁਆਉ**=ਮਤਲੱਬ ਹੈ॥ **ਵਡਾ ਫੇਰੁ**=ਚੁਰਾਸੀ ਦਾ ਗੇੜ॥ ੮॥ **ਅੰਮ੍ਰਿਤੁ ਖਾਣਾ**=ਨਾਮ ਅੰਮ੍ਰਿਤ ਖਾਂਦੇ (ਜਪਦੇ) ਹਨ॥ **ਪੈਨ੍ਣਾ**=ਪਹਿਨਦੇ (ਸੁਣਦੇ) ਹਨ॥

## ੫੧੨

**ਨਿਧਾਨੁ**=ਖਜ਼ਾਨਾ ॥ **ਗੁਮਾਨੁ**=ਹੰਕਾਰ । **ਪਵਿਤਾ**=ਪਾਇਆ ਜਾਂਦਾ ਹੈ ॥ **ਗਵਿਤਾ**=ਗਵਾਇਆ ਹੈ ॥ **ਰਵੈ**=ਉਚਾਰਨ ਕਰੇ ॥ **ਕਿਤਾ**=ਕੀਤਾ ਹੈ ॥ ੯ ॥ **ਬ੍ਰਹਮੁ**=ਪ੍ਰਮੇਸਵਰ ਨੂੰ ॥ **ਬਿੰਦੇ**=ਜਾਣੇ ॥ **ਸੰਜਮੁ**=ਨੇਮ ॥ **ਸੰਗ੍ਰਹੈ**=ਇਕੱਠਾ (ਗ੍ਰਹਿਣ) ਕਰੇ ॥ **ਭੀਜੈ**=ਪ੍ਰਸੰਨ ਹੁੰਦਾ ॥ **ਦੂਜੈ ਭਾਇ**=ਦਵੈਤ ਭਾਉ ॥ **ਪਰਬੋਧੈ**=ਉਪਦੇਸ ਕਰਦਾ ਹੈ ॥ **ਸੁਆਇ**= ਸੁਆਦ ਵਿਚ ॥ **ਇਤੁ ਕਮਾਣੈ**=ਐਸੀ ਕਮਾਈ ਕਰਨ ਨਾਲ ॥ **ਵਿਸਟਾ**=ਗਰਭ ਦੀ ਗੰਦਗੀ ਵਿਚ ॥ **ਪਚੈ ਪਚਾਇ**=ਸੜਦਾ ਖਪਦਾ ਹੈ ॥ **ਚਾਕਰੀ**=ਨੌਕਰੀ ॥ **ਉਰਧਾਰਿ**=ਹਿਰਦੇ ਵਿੱਚ ਧਾਰਨ ਕਰਕੇ ॥ ੧੦ ॥ **ਧੁਨਿ**=ਬ੍ਰਿਤੀ ॥ **ਤਿਮਰ ਅਗਿਆਨੁ ਅੰਧੇਰੁ**=ਅਗਿਆਨ ਦਾ ਗੂੜ੍ਹਾ ਅਨ੍ਹੇਰਾ ॥

## ੫੧੩

**ਰਹਾਏ**=ਅਸਥਿੱਤ ਹੋਏ ਹਨ ॥ **ਕਸਾਏ**=ਖਿਚੇ (ਤਤਪਰ) ਹੋਏ ਹਨ ॥ **ਖੁਆਏ**=ਭੁੱਲਾਏ ਹਨ॥ ੧੧ ॥ **ਗ੍ਰਿਹ**=ਘਰ,ਗ੍ਰਹਸਤ ॥ **ਜਲਾਇਆ**=ਸਾੜਿਆ ਹੈ॥ **ਮਾਰਗਿ**=ਰਸਤੇ ਤੇ ॥ **ਦੀਪਕਿ**=ਦੀਵੇ ਉਤੇ॥ **ਪਚਾਇਆ**=ਸੜਦਾ ਹੈ॥ **ਦਿਖਾ**=ਵੇਖਾਂ ਤਾਂ ਸਹੀ॥ **ਕਿਨੈ**=ਕਿਸੇ ਨੇ ॥ **ਕਿਹੁ**=ਕੀ ਕੁਝ ਭੇਟਾ ॥ **ਆਨਿ ਚੜਾਇਆ**=ਲਿਆ ਕੇ ਚੜ੍ਹਾਈ ਹੈ॥ **ਨਾਵਹੁ**=ਨਾਮ ਤੋਂ ॥ **ਦਯਿ**=ਵਾਹਿਗੁਰੂ ਨੇ॥ **ਖੁਆਇਆ**=ਭੁਲਾਇਆ ਹੈ ॥ **ਛਾਦਨੁ**=ਕਪੜੇ ॥ **ਸਤ ਭਿਖਿਆ**= ਸੰਤੋਖ ਦੀ ਭਿੱਛਿਆ ॥ **ਸਮਧਾ**=ਸਮਝਿਆ ਹੈ ॥ **ਪਰੇਤੁ**=ਭੂਤ, ਜਿੰਨ ॥ **ਸਿਰਕਾਰ**=ਰਈਅੱਤ ॥ **ਮਗਿ**=ਰਸਤ ਤੇ ॥ ੧੨ ॥ **ਪਰਜਾਲੀਐ**=ਚੰਗੀ ਤਰ੍ਹਾਂ ਸਾੜੀਏ ॥ **ਮਾਰਣੁ**=ਗਾਲਣ ਵਾਲਾ ਮਸਾਲਾ ॥ **ਪਰਪੰਚ**=ਸੰਸਾਰ ॥

## ੫੧੪

**ਕਾਇਆ ਕੋਟੁ**=ਸਰੀਰ ਦਾ ਕਿਲ੍ਹਾ ॥ **ਅਪਾਰੁ**=ਬਿਨਾਂ ਪਾਰਾ ਵਾਰ ਦੇ ॥ **ਅਤੀਤੁ**=ਉਦਾਸ ॥ **ਅਲਿਪਤੁ**=ਅਟੰਕ ॥ **ਨਿਰ ਜੋਗੁ**=ਸਬੰਧ ਰਹਿਤ ॥

**ਹੋਗੀ**=ਹੋਇ ਗਾ ॥ **ਵਿਜੋਗੀ**=ਵਿਛੋੜੇ ਦਾ ਦੁੱਖ ॥੧੩। **ਵਾਹੁ ਵਾਹੁ**= ਧੰਨ ਧੰਨ॥ **ਬਜਰ ਕਪਾਟ**=ਪੱਥਰ ਵਰਗੇ ਸਖਤ ਪੰਜ ਕੋਸ਼ਾਂ ਦੇ ਪੜਦੇ॥ **ਕੂਸਤੁ**= ਫਰੇਬ॥ **ਖੋਲਾਈਅਨਿ**=ਖੁਲ੍ਹਦੇ ਹਨ॥ **ਜਪਾਨੀ**=ਜਪ ਕਰਕੇ॥ **ਤ੍ਰਿਪਤਾਨੀ**= ਪ੍ਰਸੰਨ ਹੋਏ ਹਨ ॥੧੪॥ **ਕਰਮੀ**=ਕਿਰਪਾ ਕਰਕੇ ॥ **ਸਤਿ ਰਜਾਇ**=ਸੱਚੀ ਆਗਿਆ ਹੈ॥ **ਮਨਸਾ**=ਇੱਛਿਆ॥ **ਖਾਤਾ**=ਖਾਂਦਾ (ਪਾਉਂਦਾ) ਹੈ॥੧੫॥

## ੫੧੫

**ਮਤਿ ਧੀਰੁ**=ਮਤ ਦਾ ਧੀਰਜਵਾਨ ਹੈ॥ **ਸਬਾਹਿ**=ਸਭਨਾਂ ਨੂੰ॥ **ਤ੍ਰਿਭਵਣ**=ਤ੍ਰਿਲੋਕੀ ਦੀ॥ **ਤਖਤਿ**=ਵਡਿਆਈ ਦੇ ਆਸਣ ਤੇ, ਸਤਿਸੰਗ ਰੂਪੀ॥੧੬॥ **ਚਿੰਦਿਆ**=ਇੱਛਤ॥ **ਕੰਕਰੁ**=ਦੂਤ॥ **ਅਨਦਿਨੁ**=ਸਦਾ॥ **ਪੁੰਨ ਪਰਾਣੀ**= ਪੁੰਨਾਂ ਵਾਲੇ(ਉੱਤਮ) ਜੀਵ ਹਨ॥ **ਪਚਿ**=ਖਪ ॥ **ਅਜਾਣੀ**=ਅਨਜਾਨ ਬੁੱਧੀ ਕਰਕੇ॥

## ੫੧੬

॥੧੭॥ **ਜਾਇ**=ਥਾਂ, ਆਸਰਾ ॥ **ਲੋਚੀਐ**=ਚਾਹੀਏ ॥ **ਦੂਜੈ ਭਾਏ**=ਦੂਸਰੇ ਮਾਇਆ ਦੇ ਪ੍ਰੇਮ ਵਿੱਚ॥ **ਚੁਕਈ**=ਮਿਟਦਾ॥ **ਖੁਆਏ**=ਭੁੱਲੇ ਹਨ॥ **ਤਲਬ**=ਸੱਦਾ, ਬੁਲਾਵਾ ॥ **ਉਬਰੇ**=ਤਰੇ ਹਨ॥ **ਢਾਢੀ**=ਜਸ ਕਰਨ ਵਾਲਾ॥ **ਧਰੇ**=ਰਖੇ॥ **ਦਰੁ ਘਰੁ**=ਘਰ ਦਾ ਦੁਆਰਾ, ਭਾਵ ਆਪਣਾ ਸਰੂਪ॥ **ਉਰਧਾਰਿ**= ਹਿਰਦੇ ਵਿਚ ਧਾਰਨ ਕਰ ਕੇ।। **ਮਹਲੁ**=ਸਰੂਪ ॥ **ਅਗਲਾ**=ਬਹੁਤ ਵੱਡਾ ਹੈ॥ **ਨਾਇ**=ਨਾਮ ਨਾਲ ॥ **ਨਿਸਤਾਰਿ**=ਪਾਰ ਉਤਾਰਦਾ ਹੈ ॥ ੧੮ ॥ **ਗੂਜਰੀ ਜਾਤਿ ਗਵਾਰਿ**=ਹੇ ਮੂਰਖ ਤੇਰੀ ਉਮਰ ਗੁਜਰਦੀ ਜਾਂਦੀ ਹੈ, ਵ, ਗੁਜਰੀ ਨੀਵੀਂ ਜਾਤ ਵਾਲੀ ਹੈ॥ **ਭਉ**=ਡਰ॥ **ਕੁਲਖਣੀ**=ਬੁਰੇ ਲੱਛਨਾ ਵਾਲੀ॥ **ਪਰਹਰਿ**= ਤਿਆਗ ਕੇ॥ **ਭਤਾਰਿ**=ਪਤੀ ਨੇ॥ **ਭੈ ਪਇਐ**=ਅੰਤਸ਼ ਕਰਨ ਵਿਚ ਵਾਹਿਗੁਰੂ ਦਾ ਡਰ ਰਖਣ ਨਾਲ॥ **ਮਲੁ**=ਪਾਪਾਂ ਰੂਪੀ ਮੈਲ॥ **ਗਹੀਰੁ**=ਸਮੁੰਦਰ॥ **ਬੈਸੇ**= ਬੈਠੇ ॥ **ਅੰਸਾ ਅਉਤਾਰੁ**=ਅਕਾਲ ਪੁਰਖ ਦੀ ਕੁਝ ਹਿੱਸਾ ਸ਼ਕਤੀ ਰੱਖਣ ਵਾਲਾ ਅਵਤਾਰ ਪ੍ਰਿਥੂ ਰਾਜਾ ਆਦਿਕ ॥ **ਉਪਾਇਓਨੁ**=ਪੈਦਾ ਕੀਤੇ ॥ **ਭਿੜੀਆ**= ਲੜਦੇ ਰਹੇ॥ **ਤਿਥੈ**=ਗੁਰਮੁਖ ਅਵੱਸਥਾ ਵਿਚ ॥ ੧੯ ॥ **ਆਕਾਰੁ**=ਪਸਾਰਾ॥

**ਗਣਾਇਦਾ**=ਗਿਣਤੀ ਵਿਚ ਲਿਆਉਂਦਾ ਹੈ ॥ **ਮਨੁ ਕੁੰਚਰੁ**=ਮਨ ਰੂਪੀ ਹਾਥੀ ਹੈ ॥ **ਪੀਲਕੁ ਗੁਰੂ**=ਗੁਰੂ ਰੂਪ ਹਾਥੀਵਾਨ ਹੈ॥ **ਹਸਤੀ**=ਹਾਥੀ॥ **ਉਝੜਿ**=ਕੁਰਾਹੇ ਤਥਾ ੮੪ ਲਖ ਜੂਨਾਂ ਵਿਚ ॥

## ੫੧੭

**ਨਿਹਚਲਾਇਆ**=ਕਾਇਮ ਹੈ ॥ ੨੦ ॥ **ਖੇਤਿ**=ਖੇਤ-(ਜਗਯਾਸੂ ਦਾ) ਅੰਤਹ ਕਰਨ ॥ **ਮਿਆਲਾ**=ਵੱਟਾਂ ਸਾਧਨਾ ਰੂਪੀ ॥ **ਉਚੀਆਂ**=ਸਾਧੀਆਂ (ਠੀਕ ਕੀਤੀਆਂ) ਹੋਈਆਂ ਹਨ ॥ **ਘਰੁ ਉਚਾ**=ਉਚੇ ਘਰ ਵਾਲਾ ਗੁਰੂ ਰੂਪੀ ਬੱਦਲ ਉਹਨਾਂ ਦਾ ਉਪਦੇਸ਼ ਰੂਪੀ ਜਲ॥ **ਨਿਰਣਉ**=ਨਿਸਚੇ ਕਰ ਕੇ ਉਥੇ ਠਹਿਰਦਾ ਹੈ ਅਰਥਾਤ ਜਿਵੇਂ ਜਿਸ ਖੇਤ ਦੀਆਂ ਵੱਟਾਂ ਉਚੀਆਂ ਹੋਵਣ ਮੀਂਹ ਦਾ ਪਾਣੀ ਓਥੇ ਹੀ ਠਹਿਰਦਾ ਹੈ। ਏਸੇ ਤਰ੍ਹਾਂ ਜਿਸ ਅੰਤਹ ਕਰਣ ਦੀਆਂ ਸਾਧਨਾਂ (ਕਰਣਾ ਮੁਦਤਾ ਆਦਿਕ) ਉਚੀਆਂ ਹੋਵਨ ਗੁਰਾਂ ਦਾ ਉਪਦੇਸ਼ ਉਸ ਵਿਚ ਹੀ ਠਹਿਰਦਾ ਹੈ॥ **ਮਹਲ ਭਗਤੀ ਘਰਿ ਸਰੈ**=ਏਸੇ ਤਰ੍ਹਾਂ ਜਿਸ ਘਰ ਵਿਚ ਪ੍ਰਮਾਤਮਾਂ (ਮਹਲ) ਦੀ ਭਗਤੀ ਸਰਦੀ (ਉਪਜਦੀ) ਹੈ॥ **ਸਜਣ ਪਾਹੁਣਿਅਉ**=ਓਥੇ ਹੀ ਸਜਣ (ਸੰਤ ਜਨ) ਵਾ ਸੁਭ ਗੁਣ ਪਰਾਹੁਣੇ ਆਉਂਦੇ (ਠਹਿਰਦੇ) ਹਨ ॥ **ਬਰਸਨਾ**=ਵਰਨ੍ਹਾ ਈਂ ॥ **ਘਨਾ**=ਹੇ ਬੱਦਲ ॥ **ਬਹੁੜਿ**=ਫੇਰ(ਜਦ ਸਮਾਂ ਲੰਘ ਗਿਆ ਤਾਂ)॥ **ਕਾਹਿ**=ਕਿਸ ਵਾਸਤੇ ॥ ਅਰਥਾਤ-ਹੇ ਗੁਰੋ ਉਪਦੇਸ ਦੇ ਕੇ ਹੁਣ ਨਿਹਾਲ ਕਰੋ ਜਦ ਜਨਮ ਬਿਤੀਤ ਹੋ ਗਿਆ ਤਾਂ ਫੇਰ ਉਪਦੇਸ ਕਿਸ ਨੂੰ ਹੋਵੇਗਾ॥ **ਰਾਸਿ**=ਅਨੁਸਾਰੀ ਹੈ, ਵਫਾਦਾਰ ਹੈ ॥**ਪਚਾਈ**=ਖਪਾ ਦੇਂਦਾ ਹੈਂ ॥ **ਪਾਈ**=ਪੈਰੀਂ॥੨੧॥ **ਬਾਟੁ**=ਸਾਜ ॥ **ਸਾਹੁ**=ਸਾਹੂਕਾਰ । **ਵਣਜਾਰਾ**=ਖਰੀਦਾਰ ॥ **ਹਾਟੁ**=ਹੱਟੀ ॥ **ਬੋਹਿਥਾ**=ਜਹਾਜ ॥ **ਖੇਵਾਟੁ**=ਮਲਾਹ ॥ **ਸਾਗਰੁ**=ਸਮੁੰਦਰ ॥ **ਘਾਟੁ**=ਸਤ ਸੰਗ ਰੂਪੀ ਪੱਤਣ, ਰਸਤਾ ॥ **ਕਿਲ ਵਿਖ**=ਪਾਪ ॥ ੨੨ ॥

ਵਾਰ ਮ: ੫ ॥ ਅੰਤਰਿ ਗੁਰੁ ਆਰਾਧ:-**ਅੰਤਰਿ**=ਹਿਰਦੇ ਵਿਚ ॥ **ਪੇਖਨਾ**=ਵੇਖਣਾ॥ **ਠਾਉ**=ਥਾਂ, ਸਰੂਪ ॥ **ਵਥੁ**=ਵਸਤੂ ਨਾਮ ਰੂਪੀ ॥**ਕਾਢੀਐ**=ਕਹੀਦੇ ਹਨ ॥ **ਕੇਈ ਕੇਇ**=ਕੋਈ ਕੋਈ ॥ **ਉਬਾਰਿਅਨੁ**=ਬਚਾ ਲੈ ॥ **ਭਵਜਲੁ**=ਸੰਸਾਰ ਸਮੁੰਦਰ ਤੋਂ॥ **ਸਾਕਤ**=ਬੇਮੁਖ॥**ਬਿਦਾਰਿਅਨੁ**=ਨਾਸ ਕਰ ਦਿਤੇ ॥

## ੫੧੮

**ਅਕੁਲ**=ਕੁਲ ਰਹਿਤ ॥ **ਅਪਾਰੀਐ**=ਬੇਅੰਤ ਗੁਣਾ ਵਾਲਾ ਹੈ ॥ **ਨਿਹਾਰੀਐ**=ਵੇਖੀਏ ॥ **ਦਾਤਾਰੁ**=ਦਾਤਾ ॥ **ਜੇਤ**=ਜਿਤਨੀ ॥ **ਉਪਾਰੀਐ**=ਪੈਦਾ ਕੀਤੀ ਹੈ ਸ੍ਰਿਸ਼ਟੀ ॥ **ਸੂਤਿ**=(ਧਾਗੇ) ਸੱਤਾ ਵਿਚ ॥ **ਸੰਜਾਰੀਐ**=ਮਿਲਾਈ ਹੋਈ ਹੈ ॥ **ਮੰਝਿ**=ਵਿਚ ॥ **ਮਥਾਰੀਐ**=ਮੱਥੇ ਦੇ । **ਮਿਤਿ**=ਮਰਯਾਦਾ ॥ ੧ ॥ **ਤੁਸਹਿ**=ਪ੍ਰਸੰਨ ਹੋਵੇ ॥ **ਅਚਿੰਤੁ**=ਸੁਭਾਵਕ ਹੀ ॥ **ਕਿਤੀ**=ਕਿੱਨੇ ਹੀ ॥ **ਬੈਹਨਿ**=ਬੈਠਦੇ ਹਨ ॥ **ਬੈਹਣੇ**=ਬੈਠਣ ਵਾਲੇ (ਤਖਤ) ਉਤੇ ॥ **ਮੁਚੁ**=ਬਹੁਤ ॥ **ਵਜਾਇਨਿ ਵਜ**=ਹੁਕਮ ਰੂਪ ਵਾਜੇ ਵਜਾਉਂਦੇ ਹਨ ॥ **ਲਜ**=ਪਤ ॥ **ਸਣੁ**=ਸਮੇਤ ॥ **ਖੜੇ**=ਖੜੇ ਹੋ ਕੇ ॥ **ਦਰਿ**=ਦੁਆਰ ਤੇ ॥ **ਇੰਦ੍ਰਾਸਣਾ**=ਇੰਦ੍ਰ ਦੇ ਸਿੰਘਾਸਣ ਉਤੇ॥ **ਸੰਕਰ**=ਸਿਵ ਜੀ॥ **ਭਣਾ**=ਕਹਿੰਦੇ ਹਨ। **ਪਿਕਾਬਰ**=ਅਵਤਾਰ ॥ **ਸੇਖ**=ਤਿਆਗੀ॥ **ਮਸਾਇਕ**=ਜਪ, ਤਪ ਆਦਿਕ ਮੇਹਨਤਾ ਕਰਨ ਵਾਲੇ॥ **ਅਉਲੀਏ**=ਕਰਾਮਾਤ ਵਾਲੇ, ਸਿੱਧ ॥ **ਓਤਿ ਪੋਤਿ**=ਤਾਣੇ ਪੇਟੇ ਵਿਚ ॥ **ਮਉਲੀਏ**=ਮਿਲਿਆ ਹੋਇਆ ਹੈ ॥ **ਕੂੜਹੁ ਕਰੇ ਵਿਣਾਸੁ**=ਝੂਠ ਨਾਸ ਕਰ ਦੇਂਦਾ ਹੈ ॥ **ਤਗੀਐ**=ਇਸਥਿੱਤ ਹੋਈਦਾ ਹੈ ॥ ੨ ॥ **ਆਲਕੁ**=ਆਲਸ॥ **ਸੇਰੁ**=ਸ਼ੇਰ ਦੀ ਤਰ੍ਹਾਂ ਤਿਆਰ ਬਰ ਤਿਆਰ॥ **ਗਾਫਲ**=ਬੇਸੁਰਤ ਨੂੰ ॥ **ਪੇਰੁ**=ਪੈਰੀਂ ॥ **ਕਿਤੀਆ**=ਕਿਤਨਾ ਹੀ ॥ **ਕੁਢੰਗ**=ਅਯੋਗ ਗੱਲਾਂ (ਦਾ ਪ੍ਰੇਮ ਕੀਤਾ)॥ **ਥੀਐ**=ਰਹਿੰਦਾ ॥ **ਹਿਤੁ**=ਪ੍ਰੇਮ (ਉਹਨਾਂ ਨਾਲ ਕੀਤਾ ਹੋਇਆ ਲੁਕਿਆ ਨਹੀਂ ਰਹਿੰਦਾ॥ **ਢਕਿਆ**=(ਤਿੰਨਾਂ ਦੋਸ਼ਾਂ ਨੂੰ) ਛੁਪਾ ਰਖਿਆ ਹੈ॥ **ਗੋਲਿਆ**=ਦਾਸ ॥ **ਨਉ ਨਿਧਿ ਪਾਈ ਰਾਜੁ**=ਨੌ ਨਿਧੀਆਂ ਦਾ ਰਾਜ ਪਾਉਂਦਾ ਹੈ॥ **ਜੀਵਾ ਬੋਲਿਆ**=ਤੇਰੇ ਬੋਲ ਨੂੰ ਸੁਣ ਕੇ ਜੀਉਂਦਾ ਹਾਂ॥ **ਘਣਾ**=ਬਹੁਤ ਹੈ॥ **ਬਿਗਸਾ**=ਪ੍ਰਸੰਨ ਹੋਵਾ ॥ **ਦਿਚੈ**=ਦੇਵੇ ॥ **ਸੰਤ ਧਰਮਸਾਲੀਏ**=ਸੰਤਾਂ ਦੇ ਧਰਮ ਅਸਥਾਨ ਵਿਚ ॥੩॥ **ਪਤਿਤ**=ਪਾਪੀ ॥ **ਪੁਨੀਤ**=ਪਵਿੱਤਰ ਹੋ ਜਾਂਦੇ ਹਨ॥ **ਰਹਮ**=ਤਰਸ, ਕਿਰਪਾ ਦ੍ਰਿਸਟੀ॥

## ਪ੧੯

**ਅਭਗੁ**=ਅਟੱਲ ॥ **ਦੀਬਾਨੁ**=ਆਸਰਾ ॥ ੪ ॥ **ਜਾਪੀਐ**= ਜਪੀਏ ॥ **ਆਹਿ**=ਹਨ ॥ **ਬਲਾਇ**=ਬਿਪਤਾ, ਆਫਤ, ਅਵਿੱਦਿਆ ॥ **ਧ੍ਰਾਪੀਐ**=ਰੱਜਦਾ ਹੈ ॥ ੫ ॥ **ਆਹਰੋ**=ਉੱਦਮ॥ **ਮੂਲਿ**=ਅਸਲੀਅਤ(ਪ੍ਰਮਾਤਮਾਂ) ਨਾਲ ॥ **ਮਰਉ**=ਮਰ ਮਿਟ ਜਾਂਦੀ ਹੈ ॥ **ਸੂਲਿ**=ਪੀੜਾ (ਜਨਮ ਮਰਨ) ਦੀ ॥ **ਬਿਰਥਾ**=ਪੀੜਾ ॥ **ਅਰਪਿ**=ਭੇਟ ॥ **ਧਰਿ**=ਰਖ ॥ **ਦੁਰਮਤਿ**= ਖੋਟੀ ਬੁੱਧੀ ॥ **ਜਰਿ**=ਸੜ ॥ **ਭਵਜਲੁ**=ਸੰਸਾਰ ਸਮੁੰਦਰ ॥ **ਅਗੈ**=ਪ੍ਰਲੋਕ ਵਿਚ ॥ **ਸੁਭਰ ਭਰਿ**=ਲਬਾ ਲਬ ਭਰ ਦਿੰਦਾ ਹੈ ॥੬॥ **ਸੁ ਥਾਨਿ**=ਸੁੰਦਰ ਥਾਂ (ਹਰੀ ਦੇ ਚਰਨਾਂ ਵਿਚ) ॥ **ਸੈਆਨ**=ਸੈਂਕੜੇ (ਦ੍ਵੈਤ ਭਾਉ ਦੀਆਂ) ॥ **ਮਾ**=ਮੇਰਾ ॥ **ਪਿਰੀ**=ਪਿਆਰਾ॥ **ਬਨਿ**=ਸੰਸਾਰ ਰੂਪ ਜੰਗਲ ਵਿਚ ॥ **ਭੀਹਾਵਲੈ**=ਭੈਦਾਇਕ ॥ **ਹਿਕੁ**=ਇਕ ॥ **ਲਧਮੁ**=ਲੱਭਾ ਹੈ॥ **ਹਰਤਾ**=ਨਾਸ ਕਰਨ ਵਾਲਾ॥ **ਕਾਮਾਂ**=ਕਾਮਨਾ, ਇਛਾਂਅ ॥ **ਨਿਧਾਨ**=ਖਜਾਨੇ ॥ **ਜਨ**=ਦਾਸਾਂ ਨੂੰ ॥ **ਵਾਹੁ ਵਾਹੁ**=ਧੰਨ ਧੰਨ ਹੈ ॥ **ਕਰਮੀ**=ਬਖਸਿਸ ਦੁਆਰਾ ॥

## ਪ੨੦

॥ ੭ ॥ **ਪਟੋਲਾ**=ਰੇਸ਼ਮੀ ਕਪੜਾ ॥ **ਕੂ**=ਨੂੰ ॥ **ਦਾਨਾ**=ਚਤੁਰ ॥ **ਬੀਨਾ**=ਵੇਖਣ ਵਾਲਾ ॥ **ਸਾਈ**=ਮਾਲਕ ॥ **ਮੈਡਾ**=ਮੇਰਾ ਹੈਂ ॥ **ਸਾਰ**=ਕਦਰ ॥ **ਤੈਡੈ**=ਤੇਰੇ ॥ **ਹਭੁ**=ਸਭ ॥ **ਡਿਠਮੁ**=ਵੇਖਿਆ ॥ **ਦਯਿ**=ਵਾਹਿਗੁਰੂ ਨੂੰ॥ **ਵੰਞੈ**=ਚਲੇ ਜਾਂਦੇ ਹਨ ॥ **ਘਾਣਿ**=ਇਕੱਠ, ਸਮੂੰਹ ॥ • **ਛਾਇਐ**=ਆਸਰੇ ਹਨ ॥ ੮ ॥ **ਨਦੀ**=ਸੰਸਾਰ ਰੂਪੀ ਨਦੀ ॥ **ਤਰੰਦੜੀ** =ਤਰਦੀ ਦਾ॥ **ਖੋਜੁ**=ਮਨ ਰੂਪੀ ਪੈਰ ॥ **ਮੰਝਿ**=(ਰਿਦੇ) ਵਿੱਚ ॥ **ਤਉ**=ਤੇਰੇ॥ **ਸਹ**=ਹੇ ਪਤੀ ॥ **ਹੀਅੜਾ**=ਹਿਰਦਾ ॥ **ਸੀਤਮੁ**=ਸੀਤਾ ਗਿਆ ਹੈ ॥ **ਤੁਲਹਾ ਬੇੜੀ**=ਐਸੀ ਤਾਰੂ ਨਦੀ (ਸੰਸਾਰ) ਦੇ ਤਰਨ ਵਾਸਤੇ ਤੇਰੇ ਚਰਨਾਂ ਦਾ ਆਸਰਾ ਹੀ ਮੇਰੇ ਲਈ ਤੁਲਹਾ ਤੇ ਬੇੜੀ ਹੈ॥ **ਸਬਾਇਆ**=ਸਾਰਾ॥ **ਵੁਠਿਆ**=ਵੱਸਿਆ॥ **ਧਾਰੀਆ**=ਧਾਰਨ ਕੀਤੀ ਹੋਈ ਹੈ ਸ੍ਰਿਸ਼ਟੀ ॥ **ਕਰ ਜੋੜਿ**=ਹੱਥ ਜੋੜਕੇ ॥ ੯ ॥

**ਬਾਰਿ**=ਦਰਵਾਜ਼ੇ ਉਪਰ ॥ **ਵਿਡਾਨੜੈ**=ਬਿਗਾਨੇ ਧਰਮਰਾਜ ਦੇ ॥ **ਹੁੰਮਸ ਧੁੰਮਸ**=ਡਾਢੀ ਗਰਮੀ ਅਤੇ ਅੰਨ੍ਹੇਰਾ ਹੈ, ਤਥਾ ਤੌੜ ਰੌਲੀ ਹੈ॥ **ਕੂਕਾਂ**=ਪੁਕਾਰਾ॥ **ਰਾਹੀ**=ਰਸਤਿਆਂ (ਜਮ ਮਾਰਗ) ਵਿੱਚ ਤਥਾ ਵੇਦ ਸ਼ਾਸਤਰਾਂ ਦੇ ਉਪਦੇਸ਼ਾ ਦੀਆਂ ॥ **ਬਨੁ**=ਸੰਸਾਰ ਰੂਪ ਜੰਗਲ ਨੂੰ॥ **ਗਾਹੀ**=ਲੰਘ ਜਾਣਗੇ ॥ **ਬੈਸਕ**=ਬੈਠਕ ਹੈ॥ **ਸੁਆਉ**=ਮਤਲਬ ਹੈ ॥ **ਭੇਟਿਆ**=ਮਿਲਿਆ ਹੈ ॥ **ਤੇਟਿਆ**=ਨੇੜੇ ਢੁਕਦੇ, ਅੜਿੱਕੇ ਨਹੀਂ ਚੜ੍ਹਦੇ ॥ **ਲੇਟਿਆ**=ਪਿਆ ॥ **ਬ੍ਰਹਮੇਟਿਆ**=ਬ੍ਰਹਮ ਰੂਪ ॥ **ਦ੍ਰਿਸਟਿ ਸਮੇਟਿਆ**=(ਹੋਰ ਪਾਸਿਓਂ) ਨਜਰ ਸਮੇਟ ਲਈ ਹੈ॥ **ਬੋਲੇਟਿਆ**= ਬੋਲੀਏ॥ ੧੦ ॥ **ਵਿਛੋਹੇ ਜੰਬੂਰ**=ਵਾਹਿਗੁਰੂ ਦੇ ਵਿਛੋੜੇ ਦਾ ਦੁਖ ਜੰਬੂਰ ਵੱਤ ਸਖਤ ਹੈ॥ **ਖਵੇ ਨ**=ਸਹਾਰਿਆ ਨਹੀਂ ॥ **ਵੰਞਨਿ**=ਜਾਂਦਾ॥ **ਗਾਖੜੇ**=ਕਠਨ ਹੈ ਸਹਾਰਨਾ॥ **ਸੋ**=ਉਸ॥ **ਧਣੀ**=ਮਾਲਕ ਨੂੰ॥ **ਮਿਲੰਨਿ**=ਮਿਲ ਪੈਣ॥ **ਸੰਬੂਹ**=ਸਾਰੇ॥

## ੫੨੧

**ਵਸੰਦੀ**=ਵੱਸਦੀ ਹੈ॥ **ਈਧਨੁ**=ਲੱਕੜੀ (ਰਖਦੀ ਹੈ ਆਪਣੇ ਵਿੱਚ)॥ **ਭਾਹਿ**=ਅੱਗ ਨੂੰ॥ **ਆਹਿ**=ਮੰਗ॥ **ਆਢਲਿ**=ਆਸਰੇ॥ **ਹਭੁ**=ਸਭ ॥ **ਗੋਚਰੇ**=ਆਸਰੇ, ਅਧੀਨ ॥ **ਧੁਰੇ**=ਆਦਿ ਤੋਂ ॥ **ਬਿਸਮੁ**=ਅਚਰਜ ॥ **ਨਿਧਾਨੁ**=ਖਜ਼ਾਨਾ ॥ ੧੧ ॥ **ਸੁਆਉ**=ਸੁਆਦ ॥ **ਸੁਈਆਂ**=ਖਾਲੀ। **ਮੁਖ**=ਮੂੰਹ ॥ **ਖੋਜੀ**=ਖੋਜੀ ਹੋ ਕੇ ॥ **ਲਧਮੁ**=ਲੱਭਿਆ ਹੈ ॥ **ਖੋਜੁ**= ਪਤਾ, ਨਿਸ਼ਾਨ (ਸੰਤ ਮਾਰਗ ਦਾ) ॥ **ਛਡੀਆ ਉਜਾੜਿ**=ਸੰਸਾਰ ਰੂਪ ਉਜਾੜ ਤਿਆਗ ਦਿਤੀ ਹੈ ॥ **ਵਾੜਿ**=ਕਿਰਪਾ ਰੂਪੀ ॥ **ਛਿਜਈ**=ਨਾਸ ਹੁੰਦਾ ॥ **ਦੁਹਾ ਸਿਰਿਆ**=ਲੋਕ ਪ੍ਰਲੋਕ ਦਾ ॥ **ਗਹੁ**=ਫੜੋ ॥ ੧੨ ॥ **ਵੁਠਿਆ**= ਵਸਿਆ॥ **ਕਰਮੁ ਕਰੰਦੇ**=ਕ੍ਰਿਪਾ ਕੀਤੀ ਹੈ॥ **ਮਾ ਪਿਰੀ**=ਮੇਰੇ ਪਿਆਰੇ ਨੇ॥ **ਬਿਆ**=ਦੂਜਾ ॥ **ਪਸੀਐ**=ਵੇਖਦੇ ॥ **ਪਾਪੜਿਆ**=ਪਾਪਾਂ ਨੂੰ ॥ **ਪਛਾੜਿ**=ਨਾਸ ਕਰ ॥ **ਬਾਣੁ**=ਤੀਰ ਉਪਦੇਸ ਰੂਪ ॥ **ਸਚਾਵਾ**=ਸੱਚ ਦਾ॥ **ਸੰਨ੍ਹਿ ਕੈ**=ਖਿੱਚਕੇ, ਤਾਣ ਕੇ ॥ **ਥੀਵਈ**=ਹੋਵੇਗਾ ॥ **ਬਿਲ ਬਿਲਾਪ**= ਵਿਲਕਣਾ ਅਤੇ ਵਿਰਲਾਪ॥ **ਕਾਪਿ**=ਕੱਟਕੇ॥ **ਤ੍ਰਿਸਨ**=ਤ੍ਰਿਸ਼ਨਾ ॥ **ਧ੍ਰਾਪਿ**=

ਤ੍ਰਿਪਤ ਹੋਇਆ ਹੈ ॥ **ਲੇਪੁ**=ਦੋਸ਼ ॥੧੩॥ **ਰਮੇ**=ਭਜੋ ॥ **ਮਹੀਅਲਿ**= ਪ੍ਰਥਵੀ ਅਕਾਸ਼ ਵਿੱਚ ॥

## ੫੨੨

**ਪਾਇ**=ਕਰਦੇ ਹੋ ॥ **ਮਾਇ**=ਮਾਇਆ, ਅਥਵਾ ਹੇ ਭਾਈ ॥ **ਅਘਾਇ**=ਰੱਜ ॥੧੪॥ **ਕੋਟਿ**=ਕ੍ਰੋੜਾਂ ॥ **ਥੀਆ**=ਹੋਵੇ ॥ **ਮੁਹਤੁ**= ਅੱਧੀ ਘੜੀ ॥ **ਰਵੀਐ**=ਜਪੀਏ ॥ **ਹੋੜੀਐ**=ਰੋਕਿਆ ਹੈ ਕਾਮਾਦਿਕਾਂ ਨੂੰ ॥ **ਸਤਾਣੀ**=ਜ਼ੋਰ ਵਾਲੀ ॥ **ਹਾਠ**=ਹਠ ਵਾਲੀ, ਦ੍ਰਿੜਤਾ ਵਾਲੀ ॥ **ਪੰਚਾ**=ਪੰਜਾਂ (ਕਾਮਾਦਿਕਾਂ ਨੇ ਜੋੜੀ ਹੈ) ॥ **ਦਸ ਨਾਰੀ**=ਦਸ ਇੰਦਰੀਆਂ ਦੇ ਵਿਸ਼ੇ ॥ **ਅਉਧੂਤ**=ਤਿਆਗੀਆਂ ਨੂੰ ਵੀ ॥ **ਚਮੋੜੀਐ**=ਲਾ ਦੇਂਦੇ ਹਨ ਕਾਮਾਦਿਕ ॥ **ਜਿਣਿ ਜਿਣਿ**=ਜਿੱਤ ਜਿੱਤ ਕੇ ਆਪਣੇ ਨਾਲ ॥ **ਲੋੜੀਐ**=ਚਾਹੀਦਾ ਹੈ, ਏਨ੍ਹਾਂ ਕਾਮਾਦਿਕਾਂ ਨੂੰ ॥ **ਇਨ**=ਇਨ੍ਹਾਂ (ਕਾਮ, ਕ੍ਰੋਧ ਆਦਿਕਾਂ) ਦੇ ॥ **ਕੋਟੁ**=ਕਿਲ੍ਹਾ ਹੈ ॥ ਏਸ ਸਬਦ ਵਿੱਚ ਮੋਹ ਨੂੰ ਰਾਜਾ ਦੱਸਿਆ ਹੈ ॥ **ਬਿਖਮ**=ਕਠਨ ॥ **ਦਲੁ**=ਫ਼ੌਜ ਕਾਮਾਦਿਕਾਂ ਦੀ ॥ **ਫੋੜੀਐ**=ਨਾਸ ਕਰੀਦਾ ਹੈ ॥ **ਕਰ ਜੋੜੀਐ**=ਹਥ ਜੋੜਕੇ ॥੧੫॥ **ਕਿਲਵਿਖ**=ਪਾਪ ॥ **ਨੀਤ ਨੀਤਿ**=ਨਿਤ ਨਿਤ ॥ **ਭੇਟਿਐ**=ਮਿਲਿਆਂ ॥ **ਜੁਗਤਿ**=ਗਿਆਨ ਪ੍ਰਾਪਤੀ ਦੀ ਜੁਗਤੀ॥ **ਅਖੁਟੁ**=ਅਤੁੱਟ ॥ **ਬਿਕਰਾਲ**= ਭੈ ਦਾਇਕ ॥ **ਬਿਦਾਰੂਓ**=ਨਾਸ ਕੀਤਾ ਹੈ ॥ **ਆਪੁ**=ਅਪਣੇ ਆਪ ਨੂੰ ॥ ੧੬ ॥ **ਜੀਉ**=ਜੀਊਂਦਾ ਰਹੋ ॥ **ਭੁੰਚੁ**=ਭੋਗ, ਮਾਣੁ ॥ **ਚਿੰਤਨ**=ਯਾਦ ਕਰਨਾ ॥ **ਰਮਣ**=ਸਿਮਰਨ ਕਰਨਾ, (ਗੋਬਿੰਦ ਦਾ ਸਾਧੂ ਸੰਗ ਕਰਨਾ ਹੈ)॥ **ਅਰਪੀਐ**= ਦੇ ਦੇਈਏ ॥ **ਵੁਠਾ**=ਵੱਸਿਆ ਹੈ॥ **ਸਮਾਹਰਾ**=ਸਮਾਇਆ ਹੈ ॥

## ੫੨੩

॥੧੭॥ **ਮਦ**=ਹੰਕਾਰ ॥ **ਦੁਸਟ ਬਾਸਨਾ**=ਖੋਟੀਆਂ ਵਾਸ਼ਨਾਂ ॥ **ਨਿਵਾਰਿ**=ਦੂਰ ਕਰ ॥ **ਘਠਾ**=ਘਸ ਗਿਆ ॥ **ਦੁਰਮਤਿ**=ਖੋਟੀ ਮਤ ॥ **ਜੋਨਿ**=ਜੂਨਾਂ ਵਿੱਚ ॥ **ਅਲੋਵਣਾ**=ਵੇਖਣਾ ਹੈ ॥ ੧੮ ॥ **ਰੁਲੰਦੜੇ**=ਰੁਲਦੇ ਹਨ ॥

**ਖਾਕ**=ਮਿੱਟੀ ਵਿੱਚ ॥ **ਗੁਦਾਰਿਆ**=ਬਿਤਾਇ ਹੈ ਸਮਾਂ ॥ **ਸਾਕਤ**=ਨਿਗੁਰੇ ॥ **ਨਪਾਕ**=ਅਪਵਿੱਤ੍ਰ ਨੇ ॥ **ਮਰੰਦਿਆਂ**=ਮਰਨ ਲੱਗਿਆਂ ॥ **ਆਦਿ ਜੁਗਾਦੀ**=ਸਦੀਵ ਕਾਲ ॥ **ਘਟੇ ਘਟਿ**=ਹਰੇਕ ਸਰੀਰ ਦੀ ॥ **ਸਾਰਿਆ**=ਸੰਭਾਲ ਕਰਦਾ ਹੈ ॥ **ਘਾਲਿਆ**=ਕਮਾਇਆ ਹੈ ॥ **ਵੁਠਾ**=ਵੱਸਿਆ ॥ ੧੯ ॥ **ਆਦਿ**=ਭੂਤ ਕਾਲ (ਗੁਜਰ ਗਏ ਸਮੇ ਵਿੱਚ) ॥ **ਮਧਿ**=ਵਰਤਮਾਨ (ਜੇਹੜਾ ਹੁਣ ਗੁਜ਼ਰ ਰਿਹਾ ਹੈ) ਵਿਚ ॥ **ਅੰਤਿ**=ਭਵਿੱਖਤ ਕਾਲ (ਆਉਣ ਵਾਲੇ ਸਮਾਂ) ਵਿਚ ॥ **ਅਨਦਿਨ**=ਰਾਤ ਦਿਨ ॥ **ਰਵੈ**=ਜਪੇ ॥ **ਜੋਨੀ**=ਜੂਨਾਂ ਵਿਚ ॥ **ਧੂਰਿ ਤਰੈ**=ਚਰਨ ਧੂੜੀ ਨਾਲ ਤਰਦਾ ਹੈ ॥ **ਮਿਤ**=ਵਾਹਿਗੁਰੂ ਮਿੱਤਰ, ਅਥਵਾ ਹੇ ਮਿਤ੍ਰ ॥ **ਖਵਿ**=ਸਹਾਰ ॥ **ਜੁਤੇ**=ਜੋੜ ਦਿਤੇ (ਦੁਸ਼ਟ) ॥

## ੫੨੪

**ਮਥੇ ਵਾਲਿ**=ਸਿਰ ਦੇ ਵਾਲ ਫੜਕੇ ॥ **ਪਛਾੜਿਅਨੁ**=ਪਟਕਾ ਕੇ ਮਾਰਿਆ ਹੈ ॥ **ਮੁਤੇ**=ਭੇਜੇ ਹਨ ॥ **ਸੁਤੇ**=ਜਾ ਪਏ ਹਨ ॥ **ਕੰਠਿ**=ਗਲ ਨਾਲ ॥ **ਸਤੇ**=ਨਾਸ ਰਹਿਤ (ਸੱਚੇ) ਨੇ ॥ ੨੦ ॥ **ਵਿਸੂਰਿਆ**=ਝੋਰੇ ॥ **ਘਾਲਦਾ**=ਸੇਵਾ ਕਰਦਾ ॥ **ਵੁਠੇ**=ਆ ਵੱਸੇ ॥੨੧॥

**ਬੂਡੋ**=ਡੁੱਬਿਆ ਹੈਂ ॥ **ਅਨਿਕ**=ਅਨੇਕ ॥ **ਅਉਸਰੁ**=ਵੇਲਾ ਮਨੁਖਾ ਜਨਮ ਦਾ॥ **ਤੇਲਕ**=ਤੇਲੀ ਦੇ ॥ **ਕਪਿ**=ਢੱਗਾ (ਦੀ ਨਿਆਈ) ॥ **ਗਤਿ ਬਿਨੁ**=ਪੈਂਡੇ ਦੇ ਅੰਤ (ਪਦਾਰਥਾਂ ਦੀ ਪੂਰਨ ਤ੍ਰਿਪਤੀ) ਤੋਂ ਬਿਨਾਂ॥ **ਰੈਨਿ**=ਰਾਤ, ਉਮਰ ॥ **ਬਿਹਈ ਹੈ**= ਬੀਤ ਗਈ ਹੈ ॥ **ਮੂੰਡ ਧੁਨੇ**=ਸਿਰ ਨੀਵਾਂ ਕਰਕੇ ॥ ਮੁਸਿ ਮੁਸਿ ਰੋਵੈ.—ਕਬੀਰ ਜੀ ਦੀ ਮਾਤਾ ਨੇ ਕਿਹਾ ਤੁਸੀਂ ਕੰਮ ਕੋਈ ਨਹੀਂ ਕਰਦੇ ਤੇ ਟੱਬਰ ਕਿਥੋਂ ਖਾਏਗਾ? ਇਸ ਸੰਬਾਦ ਨੂੰ ਕਥਨ ਕਰਦੇ ਹਨ:—**ਮੁਸਿ ਮੁਸਿ**=ਭੁਸਕ ਭੁਸਕ ਕੇ, ਵਿਚੇ ਵਿਚ ॥ **ਬਾਰਿਕ**=ਬੱਚੇ (ਕਮਾਲੀ ਕਮਾਲਾ) ॥ **ਰਘੁਰਾਈ**=ਹੇ ਅਕਾਲ ਪੁਰਖ ॥ **ਬਾਹਉ**=ਪਾਉਂਦਾ ਹਾਂ ॥ **ਬੇਹੀ**= ਨਾਲ ਦੇ ਛੇਕ ਵਿਚ ॥ **ਸਨੇਹੀ**=ਪਿਆਰਾ ॥ **ਓਛੀ**=ਤੁੱਛ॥ **ਲਾਹਾ**=ਲਾਭ ਵਾਲਾ॥ **ਇਨਕਾ**=ਏਹਨਾਂ ਬੱਚਿਆਂ ਦਾ ॥

## ੫੨੫

ਨਾਮ ਦੇਵ ॥ ਜੌ ਰਾਜੁ ਦੇਹਿ: ਨਾਮ ਦੇਵ ਜੀ ਦੁਖ ਸੁਖ ਵਿਚ ਆਪਣੀ ਸਮਤਾ ਦਸਦੇ ਹਨ:— **ਪਦੁ ਨਿਰਬਾਨੁ**=ਨਿਰਬੰਧ ਪਦ ਵਾਹਿਗੁਰੂ ਨੂੰ ॥ **ਤੈ**=ਤੁਸਾਂ ॥ **ਭਾਉ**=ਪ੍ਰੇਮ ॥ **ਪਾਉ**=ਪੈਰ ॥ **ਦੇਉ**=ਦੇਵਤਾ ਹੈ ॥ **ਹਰਿ ਕੀ ਸੇਵਾ**=ਅਸੀਂ ਹਰੀ ਦੀ ਪੂਜਾ ਹੀ ਕਰਦੇ ਹਾਂ ॥ ਮਲੈ ਨ ਲਾਛੈ:—**ਮਲੈ**=(ਉਸ ਵਿਚ) ਮਾਇਆ ਦੀ ਮੈਲ ਦਾ ॥ **ਲਾਛੈ**= ਕੋਈ ਚਿੰਨ (ਲੇਸ) ਨਹੀਂ ਹੈ ॥ **ਪਾਰਮਲੋ**=ਮੈਲ ਤੋਂ ਪਰੇ (ਰਹਿਤ) ਹੈ ॥ **ਪਰਮਲੀਓ**= ਚੰਦਨ ਦੀ ਸੁਗੰਧੀ ਵਤ ਸੁੱਧ ਰੂਪ, ਪ੍ਰਮਾਤਮਾਂ॥ **ਬੈਠੋ ਰੀ ਆਈ**=ਹੇ ਸਖੀ, ਮੇਰੇ ਹਿਰਦੇ ਸਥਾਨ ਤੇ ਆ ਬੈਠਾ ਹੈ॥ **ਪੇਖਿਓ**=ਵੇਖਿਆ ॥ **ਕਵਣੈ**=ਕੌਣ ॥ **ਕਿਨਿ**=ਕਿਸ ਤੋਂ ਪੁਛੀਏ ॥ **ਆਕੁਲੁ**=ਕੁਲ ਰਹਿਤ ਹੈ॥ **ਰੀ ਬਾਈ**=ਹੇ ਸਖੀ! **ਆਕਾਸੈ**= ਆਕਾਸ ਦਾ ॥ **ਪੰਖੀਅਲੋ**=ਪੰਛੀ ਹੋਵੇ ॥ **ਖੋਜੁ**=ਖੁਰਾ ॥ **ਨਿਰਖਿਓ**=ਵੇਖਿਆ ॥ **ਮਾਝੈ**=ਵਿਚ ॥ **ਮਾਛਲੋ**=ਮੱਛੀ॥ **ਮਾਰਗੁ**=ਰਸਤਾ॥ **ਆਕਾਸੈ ਘੜੂਅਲੋ**= ਅਕਾਸ਼ ਰੂਪ ਘੜਾ ॥ **ਮ੍ਰਿਗ ਤ੍ਰਿਸਨਾ**=ਹਰਨ ਤ੍ਰਿਸਨਾ ਦੇ ਜਲ ਨਾਲ ਭਰਿਆ ਹੋਵੇ, ਭਾਵ ਜਿਵੇਂ ਇਹ ਅਸੰਭਵ ਹੈ, ਏਸੇ ਤਰ੍ਹਾਂ ਉਸਦਾ ਵੇਖਣਾ ਅਸੰਭਵ ਹੈ॥ **ਚੇ**=ਦੇ॥ **ਬੀਠਲੋ**= ਪ੍ਰਮਾਤਮਾਂ ਐਸਾ ਹੈ! **ਜਿਨਿ ਤੀਨੈ ਜਰਿਆ**=ਜਿਸ ਵਿਚ ਇਹ ਤਿੰਨੇ ਦ੍ਰਿਸਟਾਂਤ ਜੁੜਦੇ (ਘਟਦੇ) ਹਨ ॥ ਰਵਿਦਾਸ ॥ ਦੂਧੁ ਤ ਬਛਰੈ:—ਰਵਿਦਾਸ ਜੀ ਨੂੰ ਕਿਸੇ ਬ੍ਰਹਮਣ ਨੇ

**ਖਾਕ**=ਮਿੱਟੀ ਵਿੱਚ ॥ **ਗੁਦਾਰਿਆ**=ਬਿਤਾਇ ਹੈ ਸਮਾ ॥ **ਸਾਕਤ**=ਨਿਗੁਰੇ ॥ **ਨਪਾਕ**=ਅਪਵਿੱਤ੍ਰ ਨੇ ॥ **ਮਰੰਦਿਆਂ**=ਮਰਨ ਲੱਗਿਆਂ ॥ **ਆਦਿ ਜੁਗਾਦੀ**=ਸਦੀਵ ਕਾਲ ॥ **ਘਟੇ ਘਟਿ**=ਹਰੇਕ ਸਰੀਰ ਦੀ ॥ **ਸਾਰਿਆ**=ਸੰਭਾਲ ਕਰਦਾ ਹੈ ॥ **ਘਾਲਿਆ**=ਕਮਾਇਆ ਹੈ ॥ **ਵੁਠਾ**=ਵੱਸਿਆ ॥ ੧੯ ॥ **ਆਦਿ**=ਭੂਤ ਕਾਲ (ਗੁਜ਼ਰ ਗਏ ਸਮੇਂ ਵਿੱਚ) ॥ **ਮਧਿ**=ਵਰਤਮਾਨ (ਜੇਹੜਾ ਹੁਣ ਗੁਜ਼ਰ ਰਿਹਾ ਹੈ) ਵਿਚ ॥ **ਅੰਤਿ**=ਭਵਿੱਖਤ ਕਾਲ (ਆਉਣ ਵਾਲੇ ਸਮਾਂ) ਵਿਚ ॥ **ਅਨਦਿਨ**=ਰਾਤ ਦਿਨ ॥ **ਰਵੈ**=ਜਪੇ ॥ **ਜੋਨੀ**=ਜੂਨਾਂ ਵਿਚ ॥ **ਧੂਰਿ ਤਰੈ**=ਚਰਨ ਧੂੜੀ ਨਾਲ ਤਰਦਾ ਹੈ ॥ **ਮਿਤ**=ਵਾਹਿਗੁਰੂ ਮਿੱਤਰ, ਅਥਵਾ ਹੇ ਮਿਤ੍ਰ ॥ **ਖਵਿ**=ਸਹਾਰ ॥ **ਜੁਤੇ**=ਜੋੜ ਦਿਤੇ (ਦੁਸ਼ਟ) ॥

## ੫੨੪

**ਮਥੇ ਵਾਲਿ**=ਸਿਰ ਦੇ ਵਾਲ ਫੜਕੇ ॥ **ਪਛਾੜਿਅਨੁ**=ਪਟਕਾ ਕੇ ਮਾਰਿਆ ਹੈ ॥ **ਮੁਤੇ**=ਭੇਜੇ ਹਨ ॥ **ਸੁਤੇ**=ਜਾ ਪਏ ਹਨ ॥ **ਕੰਠਿ**=ਗਲ ਨਾਲ ॥ **ਸਤੇ**=ਨਾਸ ਰਹਿਤ (ਸੱਚੇ) ਨੇ ॥ ੨੦ ॥ **ਵਿਸੂਰਿਆ**=ਝੋਰੇ ॥ **ਘਾਲਦਾ**=ਸੇਵਾ ਕਰਦਾ ॥ **ਵੁਠੇ**=ਆ ਵੱਸੇ ॥੨੧॥

# ਬਾਨੀ ਭਗਤਾਂ

ਕਬੀਰ ਜੀ ॥ ਚਾਰਿ ਪਾਵ:-ਇਕ ਭੇਖੀ ਸਾਧੂ ਜੇਹੜਾ ਮਰ ਕਰਕੇ ਬੈਲ ਦੀ ਜੂਨ ਪਿਆ ਸੀ ਉਸਨੂੰ ਕਬੀਰ ਜੀ ਉਪਦੇਸ਼ ਕਰਦੇ ਹਨ:-**ਪਾਵ**=ਪੈਰ ॥ **ਗੰਗੁ**=ਮੂੰਹ ਤੋਂ ਗੂੰਗਾ ॥ **ਗਈਹੈ**=ਗਾਵੇਂਗਾ॥ **ਠੇਗਾ**=ਸੋਟਾ ॥ **ਮੂਡ**=ਸਿਰ ॥ **ਬਿਰਾਨੇ**=ਬੇਗਾਨੇ ॥ **ਫਾਟੇ**=ਪਾਟਾ ਹੋਵੇਂਗਾ ॥ **ਨਾਕਨ**=ਨੱਕ ॥ **ਟੂਟੇ ਕਾਧਨ**=ਕੰਨ੍ਹਾ ਪਿਆ ਹੋਵੇਂਗਾ ॥ **ਕੋਦਉ**=ਕੋਦਰੇ ਦਾ ॥ **ਭੁਸੁ**=ਭੋਹ ॥ **ਖਈਹੈ**=ਖਾਵੇਂਗਾ ॥ **ਡੋਲਤ**=ਫਿਰਦਾ ਹੈ ॥ **ਮਹੀਆ**=ਵਿਚ ॥ **ਅਘਈਹੈ**=ਭਰਦਾ ॥ **ਪਈਹੈ**=ਪਾਉਂਦਾ ਹੈ ॥

**ਖਾਕ**=ਮਿੱਟੀ ਵਿੱਚ ॥ **ਗੁਦਾਰਿਆ**=ਬਿਤਾਇ ਹੈ ਸਮਾਂ ॥ **ਸਾਕਤ**=ਨਿਗੁਰੇ ॥ **ਨਪਾਕ**=ਅਪਵਿੱਤ੍ਰ ਨੇ ॥ **ਮਰੰਦਿਆਂ**=ਮਰਨ ਲੱਗਿਆਂ ॥ **ਆਦਿ ਜੁਗਾਦੀ**= ਸਦੀਵ ਕਾਲ ॥ **ਘਟੇ ਘਟਿ**=ਹਰੇਕ ਸਰੀਰ ਦੀ ॥ **ਸਾਰਿਆ**=ਸੰਭਾਲ ਕਰਦਾ ਹੈ ॥ **ਘਾਲਿਆ**=ਕਮਾਇਆ ਹੈ ॥ **ਵੁਠਾ**=ਵੱਸਿਆ ॥ ੧੯ ॥ **ਆਦਿ**= ਭੂਤ ਕਾਲ (ਗੁਜ਼ਰ ਗਏ ਸਮੇਂ ਵਿੱਚ) ॥ **ਮਧਿ**=ਵਰਤਮਾਨ (ਜੋਹੜਾ ਹੁਣ ਗੁਜ਼ਰ ਰਿਹਾ ਹੈ) ਵਿਚ ॥ **ਅੰਤਿ**=ਭਵਿੱਖਤ ਕਾਲ (ਆਉਣ ਵਾਲੇ ਸਮਾਂ) ਵਿਚ ॥ **ਅਨਦਿਨ**= ਰਾਤ ਦਿਨ ॥ **ਰਵੈ**=ਜਪੇ ॥ **ਜੋਨੀ**=ਜੂਨਾਂ ਵਿਚ ॥ **ਧੂਰਿ ਤਰੈ**=ਚਰਨ ਧੂੜੀ ਨਾਲ ਤਰਦਾ ਹੈ ॥ **ਮਿਤ**=ਵਾਹਿਗੁਰੂ ਮਿੱਤਰ, ਅਥਵਾ ਹੇ ਮਿਤ੍ਰ ॥ **ਖਵਿ**=ਸਹਾਰ ॥ **ਜੁਤੇ**=ਜੋੜ ਦਿਤੇ (ਦੁਸ਼ਟ) ॥

## ੫੨੪

**ਮਥੇ ਵਾਲਿ**=ਸਿਰ ਦੇ ਵਾਲ ਫੜਕੇ ॥ **ਪਛਾੜਿਅਨੁ**=ਪਟਕਾ ਕੇ ਮਾਰਿਆ ਹੈ ॥ **ਮੁਤੇ**=ਭੇਜੇ ਹਨ ॥ **ਸੁਤੇ**=ਜਾ ਪਏ ਹਨ ॥ **ਕੰਠਿ**=ਗਲ ਨਾਲ ॥ **ਸਤੇ**=ਨਾਸ ਰਹਿਤ (ਸੱਚੇ) ਨੇ ॥ ੨੦ ॥ **ਵਿਸੂਰਿਆ**=ਝੋਰੇ ॥ **ਘਾਲਦਾ**=ਸੇਵਾ ਕਰਦਾ ॥ **ਵੁਠੇ**=ਆ ਵੱਸੇ ॥੨੧॥

# ਬਾਣੀ ਭਗਤਾਂ

ਕਬੀਰ ਜੀ ॥ ਚਾਰਿ ਪਾਵ:-ਇਕ ਭੇਖੀ ਸਾਧੂ ਜੋਹੜਾ ਮਰ ਕਰਕੇ ਬੈਲ ਦੀ ਜੂਨ ਪਿਆ ਸੀ ਉਸਨੂੰ ਕਬੀਰ ਜੀ ਉਪਦੇਸ਼ ਕਰਦੇ ਹਨ:-**ਪਾਵ**=ਪੈਰ ॥ **ਗੰਗੁ**=ਮੂੰਹ ਤੋਂ ਗੁੰਗਾ ॥ **ਗਈਹੈ**=ਗਾਵੇਗਾ॥ **ਠੇਗਾ**=ਸੋਟਾ ॥ **ਮੂਡ**=ਸਿਰ ॥ **ਬਿਰਾਨੇ**=ਬੇਗਾਨੇ ॥ **ਫਾਟੇ**=ਪਾਟਾ ਹੋਵੇਗਾ ॥ **ਨਾਕਨ**=ਨੱਕ ॥ **ਟੂਟੇ ਕਾਧਨ**=ਕੰਨ੍ਹਾ ਪਿਆ ਹੋਵੇਗਾ ॥ **ਕੋਦਉ**=ਕੋਦਰੇ ਦਾ ॥ **ਭੁਸੁ**=ਭੋਹ ॥ **ਖਈਹੈ**=ਖਾਵੇਗਾ ॥ **ਡੋਲਤ**=ਫਿਰਦਾ ਹੈ ॥ **ਮਹੀਆ**=ਵਿਚ ॥ **ਅਘਈਹੈ**=ਭਰਦਾ ॥ **ਪਈਹੈ**=ਪਾਉਂਦਾ ਹੈ ॥

ਜੈ ਦੇਵ ਜੀ ॥ ਪਰਮਾਦਿ ਪੁਰਖ ਮਨੋ:-**ਪ੍ਰਮਾਦਿ**=ਪਰਮ+ਆਦਿ=ਸਭ ਦੀ ਆਦ ਹੈ ॥ **ਪੁਰਖ**=ਪੂਰਨ ਹੈ ॥ **ਮਨੋਪਿਮੰ**=ਮਨ+ਉਪਮੰ=ਮਨ ਦੀ ਉਪਮਾਂ ਤੋਂ ਪਰੇ ਹੈ ॥ **ਸਤਿ ਆਦਿ**=ਸਤ ਆਦਿਕ ॥ **ਭਾਵ ਰਤੰ**=ਭਾਵਾਂ (ਗੁਣਾਂ) ਦੇ ਰਤੰ (ਸਹਿਤ) ਹੈ ॥ **ਪਰਮਦਭੁਤੰ**=ਪਰਮ+ਅਦਭੁਤੰ=ਵਡਾ ਅਸਚਰਜ ਰੂਪ ਹੈ ॥ **ਪਰ ਕ੍ਰਿਤਿ**=ਮਾਇਆ ਤੋਂ ॥ **ਪਰੰ**=ਪਰੇ ਹੈ ॥ **ਜਦਿ**=ਜੇਕਰ ॥ **ਚਿੰਤਿ**=ਚਿੰਤਨ ਕਰਨਾ ਹੈ (ਤਾਂ ਉਸਦਾ ਕਰ ਜੋ)॥ **ਸਰਬ ਗਤੰ**=ਸਭ ਵਿਚ ਪ੍ਰਾਪਤ ਹੈ, ਅਥਵਾ ਜੋ ਸਭ ਦੀ ਗਤੀ ਕਰਨ ਵਾਲਾ ਹੈ॥ **ਮਨੋਰਮੰ**=ਮਨ ਵਿਚ ਉਚਾਰਨ ਕਰ॥ **ਬਦਿ**=ਕਹੋ (ਜੋ ਅੰਮ੍ਰਿਤ ਦਾ)॥ **ਤਤ**=ਸਿਧਾਂਤ ॥ **ਮਇਅੰ**=ਸਰੂਪ ਹੈ ॥ **ਨ**=ਨਹੀਂ ॥ **ਦਨੋਤਿ**=ਦੇਂਦੇ (ਦੁਖ, ਪੀੜਾ) ॥ **ਜ**=ਜਿਸਦੇ ॥ **ਸਮਰਣੇਨ**=ਸਿਮਰਨ ਨਾਲ ॥ **ਜਰਾਧਿ**=ਜਰ+ਆਧਿ=ਬੁਢਾਪੇ ਦਾ ਰੋਗ ॥ **ਭਇਅੰ**=ਭੈ ਡਰ ॥ **ਇਛਸਿ**=ਜੋ ਇੱਛਿਆ ਹੈ ॥ **ਜਮਾਦਿ**=ਜਮ ਆਦਿਕਾਂ ਦੇ ॥ **ਪਰਾਭਯੰ**=ਭੈ; ਤੋਂ ਪਰੇ ਹੋਣ ਦੀ ॥ **ਜਸੁ**=ਯੱਸ ॥ **ਸ੍ਵਸਤਿ**=ਕਲਿਆਨ ਸਰੂਪ (ਵਾਹਿਗੁਰੂ) ਦਾ ॥ **ਸੁਕ੍ਰਿਤ**=ਜੋ ਪੁੰਨ ਰੂਪ ਹੈ॥ **ਕ੍ਰਿਤੰ**=ਕਰ ॥ **ਭਵ**=ਵਰਤਮਾਨ ਸਮਾਂ ॥ **ਭੂਤ**=ਲੰਘ ਗਿਆ ਸਮਾਂ ॥ **ਭਾਵ**=ਭਵਿੱਖਤ ਅੱਗੇ ਔਣ ਵਾਲਾ ਸਮਾਂ ॥ **ਸਮੱਬ੍ਰਿਅੰ**=(ਇਨ੍ਹਾਂ ਤਿੰਨਾਂ ਸਮਿਆਂ ਵਿਚ ਹੀ) ਇਕ ਸਾਰ ਹੈ॥ **ਪ੍ਰਮੰ ਪ੍ਰਸਿੰਨ**=ਵਡਾ ਅਨੰਦ ਸਰੂਪ ਹੈ॥ **ਮਿਦੰ**=ਇਦੰ, ਇਹ ਜੋ (ਪਰਮਾਤਮਾਂ) ਹੈ।, **ਲੋਭਾਦਿ**=ਲੋਭ ਆਦਿਕ ਵਾਲੀ ॥ **ਦ੍ਰਿਸ਼ਟਿ**=ਨਜ਼ਰ ਕਰਨੀ ॥ **ਪਰ ਗ੍ਰਿਹੰ**=ਪਰਾਏ ਘਰ ਵੱਲ (ਤਿਆਗ ਦੇਹ) ॥ **ਜਦਿ**=ਯਦਿ, ਜੋ ॥ **ਬਿਧਿ**=ਸ਼ੁਭ ॥ **ਆਚਰਣੰ**=ਕਰਮ, ਕਰਤਵਾਂ ਨੂੰ ਕਰ ॥ **ਤਜਿ**=ਤਿਆਗ ਦੇਹ ॥ **ਸਕਲ**=ਸਭ ॥ **ਦੁਹਕ੍ਰਿਤ**=ਖੋਟੇ ਕਰਮ ॥ **ਦੁਰਮਤੀ**=ਹੇ ਖੋਟੀ ਬੁੱਧੀ ਵਾਲੇ ॥ **ਭਜੁ**=ਗ੍ਰਹਨ ਕਰ ॥ **ਚਕ੍ਰਧਰ ਸਰਣੰ**=ਚਕ੍ਰਧਾਰੀ ਦੀ ਸ਼ਰਨ ਨੂੰ ॥ **ਨਿਜ**=ਆਪਣੇ॥ **ਨਿਹ ਕੇਵਲਾ**=ਸ਼ੁੱਧ ॥ **ਰਿਦ ਕਰਮਣਾ ਬਚਸਾ**=ਹਿਰਦੇ ਸਰੀਰ ਅਤੇ ਬਚਨਾਂ ਕਰ ਕੇ ਕਰੋ ॥ ਜਿਸ ਨੇ ਈਸ਼੍ਵਰ ਉਪਾਸਨਾ ਕੀਤੀ ਹੈ, ਉਸ ਵਾਸਤੇ:-**ਜੋਗੇਨ**=ਜੋਗ ਦਾ ਕਰਨਾ॥ **ਜਗੇਨ**=ਜੱਗ ਕਰਨੇ ॥ **ਦਾਨੇਨ**=ਦਾਨ ਕਰਨੇ ॥ **ਤਪਸਾ**=ਤਪ

ਕਰਨੇ ॥ **ਕਿੰ**=ਕੀ ਹਨ? **ਗੋਬਿੰਦੇਤਿ**=ਗੋਬਿੰਦ+ਏਤ=ਗੋਬਿੰਦ ਨੂੰ ਏਤ(ਇਸ ਪ੍ਰਕਾਰ)॥ **ਨਰ**=ਹੇ ਪੁਰਸ਼ਾ ॥ **ਸਕਲ ਸਿਧਿ ਪਦੰ**=ਜੋ. ਸਰਬ ਸਿੱਧੀਆਂ ਦਾ ਅਸਥਾਨ ਹੈ॥ **ਤਸ**=ਤਿਸ ਦੀ ॥ **ਸਫੁਟੰ**=ਪ੍ਰਤੱਖ (ਸ਼ਰਣ ਵਿਚ) ॥ **ਸਰਬ ਗਤੰ**= ਸਭ ਦੀ ਗਤੀ ਕਰਦਾ ਹੈ ਅਥਵਾ ਸਭ ਵਿਚ ਵਿਆਪਕ ਹੈ ॥

—o—

## ੫੨੭

# ਰਾਗੁ ਦੇਵ ਗੰਧਾਰੀ

ਮ: ੪ ॥ ਸੇਵਕ ਜਨ ਬਨੇ:–**ਬਿਸਮ**=ਹੈਰਾਨ ॥ **ਮੁਖਿ ਲਾਗੇ**=ਦ੍ਰਸ਼ਨ ਕਰਕੇ॥ **ਕਿੰਚਤ**=ਥੋੜੀ ਜਿੰਨੀ ॥ **ਸਰਿ**=ਵਰਗਾ ॥ ੧ ॥ **ਕਿਤੁ**=ਕੇਹੜੀ ॥ **ਗਲੀ**=ਰਾਹ ਵਿਚ ॥ **ਮਾਰਗੁ**=ਰਸਤਾ ॥ **ਪ੍ਰਿਅ**=ਪਿਆਰੇ ॥ **ਸੁਖਾਨੇ**=ਚੰਗੇ ਲੱਗੇ ॥ **ਹੀਅਰੇ**=ਹਿਰਦੇ ਵਿਚ ॥ **ਲਟੂਰੀ**=ਲਟੌਰੀ (ਲਿਟਾ ਵਾਲੀ) ॥ **ਮਧੁਰੀ**=ਮਿੱਠ ਬੋਲੀ ॥ **ਢੁਲਿ**=ਢਲ (ਪਰਤ) ਕੇ ॥ ੨ ॥ **ਚਲੂਲੈ**=ਸੰਘਣੇ ਰੰਗ ਵਿਚ ॥ **ਆਵਲ ਬਾਵਲ**=ਹੈਰਾਨ ਪਰੇਸ਼ਾਨ ॥**ਢੋਲੀਐ**=ਪ੍ਰੀਤਮ ਲਈ ॥ **ਗੁਲ ਗੋਲੀਏ**=ਦਾਸਾ ਦੀ ਦਾਸੀ ਹਾਂ ॥ **ਝੋਲੀਐ**=ਸਾਫ ਕਰਕੇ ਵਿਸ਼ਿਆਂ ਤੋਂ ॥ **ਲਾਧਾ**=ਲੱਭਿਆ ਹੈ ॥ **ਦੇਹ ਟੋਲੀਐ**=ਸਰੀਰ ਨੂੰ ਟੋਲ (ਖੋਜ) ਕੇ ॥ ੩ ॥

## ੫੨੮

**ਜਾਰਿ**=ਸਾੜ ਦਿੱਤੀਆ ਹਨ (ਅੱਗ ਵਿਚ)॥ **ਢਾਰਿ**=ਕੁਰਬਾਨ ਕਰ ॥ **ਮੁਰਾਰਿ**=ਹੇ ਵਾਹਿਗੁਰੂ ॥ ੪ ॥ **ਜੂਠਾਰੀ**=ਅਪਵਿੱਤਰ ॥ **ਮੁਦ੍ਰ**=ਮੋਹਰ ਛਾਪ, ਬਾਹਰਲਾ ਭੇਖ,ਦਿਖਾਵਾ ॥ ੫ ॥ **ਨਕਟੀ**=ਨਕ ਕੱਟੀ ਵਾਲਾ ॥ **ਧ੍ਰਕਟੀ**=ਧਰੇਲ ਦਾ ਪੁੱਤਰ ਵ ਧਿੱਤਕਾਰ ਜੋਗ ॥ **ਬਿਗੜ ਰੂਪ**=ਵਿਗੜੇ ਹੋਏ ਰੂਪ ਵਾਲੇ ॥ **ਬੇਰਕਟੀ**= ਭਿਆਨਕ ਹਨ ॥ **ਭ੍ਰਸਟੀ**=ਫਿਟਕਾਰਿਆ ਹੋਇਆ ॥ **ਪਗ**=ਪੈਰਾ ਦੀ ॥**ਚਕਟੀ**=

ਚੇਟਕ, ਲਗਣ ਲੱਗ ਗਈ ॥ **ਪਤਿਤ**=ਪਾਪੀ ॥ **ਛੁਕਟੀ**=ਛੁਟੀ ਹੈ (ਸ੍ਰਿਸ਼ਟੀ) ਮ: ੫ ॥ ਮਾਈ ਗੁਰ ਚਰਨੀ-**ਘਟਿ ਅਵਘਟਿ**=ਚੇਤਨ ਤੇ ਜੜ੍ਹ ਵਿਚ ॥ **ਰਵਿਆ**= ਸਮਾਇਆ ਹੋਇਆ ਹੈ ॥ **ਠਾਈ**=ਥਾਵਾਂ ਵਿਚ ॥ **ਭੰਜਨ**=ਨਾਸ ਕਰਨ ਵਾਲੇ ॥ ੧ ॥ **ਖੋਈਐ**=ਘਾਟਾ ਹੈ ॥ **ਅਨੰਦ ਬਿਖੈ ਸੋਗ ਕਬ ਹਸਨੋ ਕਬ ਰੋਈਐ**= ਕਦੀ ਅਨੰਦ ਵਿਚ ਫੁਲ ਕੇ ਹੱਸਦਾ ਹੈ ਤੇ ਕਦੇ ਸੋਗ ਕਰ ਕੇ ਰੋਂਦਾ ਹੈ ॥ **ਅਲੋਈਐ**= ਵੇਖੀਦਾ ਹੈ ॥

## ੫੨੯

॥ ੨ ॥ **ਸੁਨਤ**=(ਜਮ ਪੁਰੀ ਦੇ ਦੁਖ) ਸੁਣ ਕੇ ॥ **ਨਾਹਿਨ ਕਾ ਬੋਲ ਕਰਤ**=ਨਾਂਹ ਦਾ ਬੋਲਣਾ ਨਹੀਂ ਕਰਦੇ ॥ **ਹੀਏ**=ਹਿਰਦੇ ॥ **ਇਆਨਪ**= ਮੂਰਖਤਾ ॥ **ਜਰਤ**=ਸਹਾਰਦਾ ਹੈ ॥ **ਭਰਤ**=ਭਰਤਾ, ਪਤੀ (ਪ੍ਰਮੇਸਰ) ਹੈ ॥ ੩ **ਬਰਨ ਅਬਰਨਾ**=ਉਚੀ ਤੇ ਨੀਵੀਂ ਜਾਤੀ ਵਾਲਿਆਂ ਨੂੰ ॥ **ਲਬਹੂ**=ਲਬ ਲੋਭ ਛੱਡ ਕੇ ॥ ੪ ॥ **ਅਤਿ ਨਾਨਾ**=ਅਤੀ ਨੀਵਾਂ ਦਾਸਾਂ ਦਾ ਦਾਸ ॥ **ਅਡੰਬਰ**= ਠਾਠ ਬਾਠ, ਵਿਖਾਵੇ ॥ **ਤਾ ਮਹਿ**=ਉਹਨਾਂ ਕੰਮਾਂ ਵਿਚ ਹੀ ॥ **ਰੇਨੁ**=ਚਰਨ ਧੂੜ **ਜੀਵਉ**=ਜੀਉਂਦਾ ਹਾਂ, ਜੇ ॥ ੫ ॥ **ਡਾਰਿਓ**=ਕੱਟਿਆ ਹੈ ॥ **ਬਿਦਾਰਿਓ**= ਨਾਸ ਕੀਤਾ ਹੈ ॥ **ਨਿਧਿ**=ਸਮੁੰਦਰ,ਪ੍ਰਮਾਤਮਾਂ ਨੇ ॥੬॥ **ਗਹੀ**=ਫੜੀ ਹੈ ॥ **ਪ੍ਰਬੀਨੁ**= ਸਭ ਤਰ੍ਹਾਂ ਪੂਰਨ ॥ **ਅਹੀ**=ਲਭੀ ਹੈ ॥ **ਕੀਮ**=ਕੀਮਤ ॥ **ਪਹੀ**=ਪੈਂਦੀ ॥੭॥

## ੫੩੦

**ਕਿਲਬਿਖੁ**=ਪਾਪ ॥ **ਹਾਤੇ**=ਨਾਸ ਹੁੰਦੇ ਹਨ ॥ **ਪਰਾਤੇ**= ਪਏ ਹਾਂ ॥ ੮ ॥ **ਜਤ ਕਤ**=ਜਿਥੇ ਕਿਥੇ, ਸਭ ਥਾਈਂ ॥ **ਬੈਣੀ**=ਬਾਣੀ, ਬਚਨ ਹਨ **ਦੈਣੀ**=ਦੇਣ ਵਾਲਾ ਹੈ ॥ **ਜਲਤੇ**=ਸੜਦੇ ਹੋਏ ॥ **ਉਪਜਿ**=ਪੈਦਾ ਹੋ ਆਇਆ॥੯ **ਸੰਜਮ**=ਸੰਕੋਚ, ਨੇਮ ॥ **ਪਹਿ**=ਪਾਸ ॥ **ਆਹਾ**=ਹੈ ॥ **ਵਿਸਾਹਾ**= ਭਰੋਸਾ ਹੈ ॥ ੧੦ ॥ **ਕਹ**=ਕਿਉਂ ॥ **ਅਫਾਰਾ**=ਆਕੜਿਆ ਹੋਇਆ ਹੈ **ਦੁਰਗੰਧ**=ਗੰਦਗੀ ਵਾਲਾ ਜੋ ਸਰੀਰ ਹੈ ॥ **ਅਪਾਵਨ**=ਗੰਦਾ ਹੈ ॥ **ਛਾਰਾ**= ਸਵਾਹ ਰੂਪ ਹੈ ॥ **ਧਾਰਾ**=ਰਚਿਆ ਹੈ ॥ **ਪਿੰਗੁਲ**=ਲੂਲ੍ਹਾ ॥ ੧੧ ॥ **ਸਾਝ**=ਸ਼ਾਮ

**ਉਧਰੁ**=ਤਰ ਜਾਂਦੀ ਹੈ ॥ **ਦੁਲਭ**=ਦੁਰਲੱਭ ॥ **ਜਪੇਰੈ**=ਜਪਿਆ ॥ **ਮੁਹਤੁ**=ਅਧੀ ਘੜੀ ॥ **ਚਸਾ**=ਛਿਨ ਮਾਤਰ ॥ **ਬਿਲੰਬਹੁ**=ਦੇਰ ਕਰੋ ॥ **ਹੇਰੈ**=ਵੇਖਦਾ ਹੈ ॥ **ਅੰਧ**=ਅੰਧੇਰੀ ॥ **ਬਿਲਾ**=ਸਰੀਰ ਰੂਪ ਖੁੱਡ ॥ ੧੨ ॥ **ਮੂਲੁ ਬਾਧਿਓ**=ਮੁਢ ਬੰਨ੍ਹ ਲਿਆ ਹੈ, ਭਾਵ-ਅਮਰ ਹੋਏ ਹਾਂ ॥ **ਫਾਧਿਓ**=ਫਾਹਾ ॥ **ਅਨੁਗ੍ਰਹੁ**=ਕ੍ਰਿਪਾਲ ॥ **ਮੋਰਚਾ**=ਅਵਿੱਦਿਆ ਰੂਪੀ ਜੰਗਾਲ ॥ **ਲਾਧਿਓ**=ਪਾਇਆ ਹੈ ॥ **ਬੇਰਾ**=ਵੇਰਾਂ ॥ **ਅਗਾਧਿਓ**=ਅਗਾਧ ਹੈ ॥ ੧੩ ॥

## ੫੩੧

**ਸੂਰੁ**=ਸੂਰਮਾਂ ॥ **ਬੇਤਾ**=ਗਿਆਨ ਵਾਨ ॥ **ਆਨ**=ਹੋਰ; ਦੂਜਾ ॥ ੧੪ ॥ **ਉਰਝਾਇਓ**=ਲੱਗ ਰਿਹਾ ਹੈ ॥ **ਬਿਕਲ**=ਬਿਆਕਲ॥ **ਮਾਇਓ**=ਮਾਇਆ ਦੇ॥ **ਕੁਸਮ**=ਫੁਲਾਂ ਵਤ ਜੋ ਰੰਗ ਹੈ ਸੰਸਾਰ ਦਾ ॥ **ਰਸਿ**=ਪ੍ਰੇਮ ਕਰ ਕੇ ॥ **ਬਿਖਿਆ ਏਕ ਉਪਾਇਆ**=ਏਕ ਮਾਇਆ ਦਾ ਹੀ ਜਤਨ ਕਰਦਾ ਹੈ ॥ **ਲੋਭ**=ਲਾਲਚ ਦੀ ਗਲ ॥ **ਬੇਗਿ**=ਛੇਤੀ ਨਾਲ॥**ਸੂਮੁ**=ਦੁਖ ॥**ਸਮਾਇਓ**=ਅਭੇਦ ਕਰ ਲਿਆ ਹੈ॥੧੫॥ **ਕਲਿਮਲ**=ਪਾਪਾ ਨੂੰ ॥ **ਡਾਰਨ**=ਨਾਸ ਕਰਨ ਵਾਲੇ ॥ **ਪੂਜਾ ਅਰਚਾ**=ਮੂਰਤੀ ਨੂੰ ਚੰਦਨ ਆਦਿਕ ਛਿੜਕ ਕੇ ਪੂਜਾ ਕਰਨੀ ॥ **ਬੰਧਨ**=ਨਮਸਕਾਰ ॥ **ਬਿਗਸੈ**=ਪ੍ਰਸੰਨ ਹੁੰਦਾ ਹੈ ॥ **ਪਰਸਉ**=ਵੇਖਾਂ ॥ ੧੬ ॥ **ਅੰਚਲੁ**=ਪੱਲਾ ॥ **ਗਹੀਐ**=ਫੜੀਏ ॥ **ਆਂਚ**=ਸੇਕ ॥ **ਅਗਨਿ ਸਾਗਰ**=ਅੱਗ ਦੇ ਸਮੁੰਦਰ (ਸੰਸਾਰ ਦੀ) ॥ **ਅਹੀਐ**=ਚਾਹੀਏ॥ **ਅਕ੍ਰਿਤਘਨ**=ਕੀਤੇ ਨੂੰ ਨਾ ਜਾਨਣ ਵਾਲੇ ਆਦਮੀਆ ਦੇ ॥ **ਸਹੀਐ**=ਸਹਾਰਦਾ ਹੈ ਪ੍ਰਮਾਤਮਾਂ ॥ **ਕਰੁਣਾਮੈ**=ਕ੍ਰਿਪਾ ਸਰੂਪ ॥ **ਸਰਨਹੀਐ**=ਸ਼ਰਣ ਆਏ ਹਾਂ ॥ ੧੭ ॥ **ਪਰਵੇਸਾ**=ਅੰਦਰ ਟਿਕੇ ਹਨ ॥ **ਮਜਨ**=ਤੀਰਥ ਇਸ਼ਨਾਨ ॥ **ਨਿਧਾਨੁ**=ਖਜ਼ਾਨਾ ॥ **ਨਿਰਾਰੇ**=ਦੂਰ ਕਰ ਦਿਤੇ ॥ ੧੮ ॥ **ਨਿਹਾਰਉ**=ਵੇਖਾਂ ॥ **ਅਨੁਗ੍ਰਹੁ**=ਕਿਰਪਾ ॥

## ੫੩੨

**ਡਾਰਉ**=ਦੂਰ ਕਰੋ ॥ **ਜਾਰਉ**=ਸਾੜ ਦੇਵਾ ॥ **ਆਤਮ**=ਆਪਣੇ ਆਪ ਨੂੰ ॥ **ਕਲਮਲੁ**=ਪਾਪ ॥ **ਝਾਰਉ**=ਝਾੜ (ਲਾਹ) ਦੇਵਾ ॥ **ਉਰਿ**

## ੫੩੩

॥ ੨੩ ॥ **ਪਹਿ**=ਪਾਸ ॥ **ਭੰਜਨ**=ਨਾਸ ਕਰਨ ਵਾਲੇ **ਅੰਦੇਸਰਾ**=ਫਿਕਰ, ਸੰਸਾ ॥ **ਸਹਿਆ**=ਸਹਾਰਿਆ ॥ **ਕਰੁ**=ਹਥ **ਨਿਵਾਜੇ**=ਵਡਿਆਈ ਦਿਤੀ ਹੈ ॥ **ਖਇਆ**=ਖੈ (ਨਾਸ) ਕਰਨ ਵਾਲੇ ਸਨ **ਸਧਾਰੀ**=ਸਵਾਰਨੇ ਵਾਲਾ ॥ **ਸਹਜਇਆ**=ਸੁਭਾਵਕ ਹੀ ॥ **ਉਰਧਰਿਆ**. ਹਿਰਦੇ ਵਿਚ ਰਖਿਆ ਹੈ ॥ ੨੪ ॥ **ਪਾਖ**=ਪਖਾਂ (ਪਾਸਿਆਂ) ਤੋਂ ॥ **ਉਨ**= ਉਹਨਾਂ ਗੁਣਾਂ ਨੂੰ ॥ **ਸਮਾਰਿ**=ਯਾਦ ਕਰ ਕੇ ॥ **ਸਧਾਰੇ**=ਸੁਧਰਦਾ ਹੈ, ਆਸਰੇ ਸਹਿ ਹੁੰਦਾ ਹੈ ॥ **ਬਚਨਾਰੇ**=ਬਚਨਾਂ ਨੂੰ ॥ **ਦਰਸਾਰੇ**=ਦਰਸ਼ਨਾਂ ਤੋਂ ॥ **ਅਸਾਰੇ**= ਆਸਰਾ ॥ ੨੫ ॥ **ਚੇਰਾ**=ਦਾਸ ॥ **ਪ੍ਰਾਤਹ ਕਾਲ**=ਸੂਰਜ ਚੜ੍ਹਣ ਤੋਂ ਪਹਿਲਾਂ ॥ **ਨਿਸ**=ਰਾਤ ॥ **ਬਾਸੁਰ**=ਦਿਨ ॥ ੨੬ ॥ **ਪ੍ਰਿਅ ਰੋਮ**=ਪਤੀ ਪ੍ਰਮੇਸ਼ਰ ਦੇ ਵਾਲ ਦੇ॥ **ਸਮਸਰਿ**=ਬਰਾਬਰ ॥ **ਲਾਏ**=ਪੁਜਦੇ ॥ **ਅਨਹਤ**=ਇਕ ਰਸ ॥ **ਰੁਨੁ ਝੁਨੁ**=ਮਿਠੀ ਤੇ ਧੀਮੀ ਅਵਾਜ਼ ॥ **ਲਾਇ**=ਲਗ ਰਹੀ ਹੈ ॥ **ਗ੍ਰਿਹ**=ਘਰ ਰੂਪ ਹਿਰਦੇ ਵਿਚ ॥ **ਥੀਤੇ**=ਇਸਥਿਤ ਹੋਏ ਹਨ ॥ **ਸਦ ਥਾਏ**=ਸਦੀਵ ਕਾਲ ਲਈ ॥੨੭॥ **ਆਛੈ**=ਚਾਹੁੰਦਾ ਹੈ॥ **ਦਿਸਟੈ**=ਦਿਖਾਈ ਦੇਂਦਾ ਹੈ ॥ **ਗਾਛੈ**=ਜਾਂਦਾ ਹੈ,ਨਾਸਵੰਤ ਹੈ॥ **ਬਾਛੈ**=ਚਾਹੁੰਦਾ ਹੈ ॥

**ਉਧਰੁ**=ਤਰ ਜਾਦੀ ਹੈ ॥ **ਦੁਲਭ**=ਦੁਰਲੱਭ ॥ **ਜਪੇਰੈ**=ਜਪਿਆ ॥ **ਮੁਹਤੁ**= ਅਧੀ ਘੜੀ ॥ **ਚਸਾ**=ਛਿਨ ਮਾਤਰ ॥ **ਬਿਲੰਬਹੁ**=ਦੇਰ ਕਰੋ ॥ **ਹੇਰੈ**=ਵੇਖਦਾ ਹੈ ॥ **ਅੰਧ**=ਅੰਧੇਰੀ ॥ **ਬਿਲਾ**=ਸਰੀਰ ਰੂਪ ਖੁੱਡ ॥ ੧੨ ॥ **ਮੂਲੁ ਬਾਧਿਓ**= ਮੁਢ ਬੰਨ੍ਹ ਲਿਆ ਹੈ, ਭਾਵ-ਅਮਰ ਹੋਏ ਹਾ ॥ **ਫਾਧਿਓ**=ਫਾਹਾ ॥ **ਅਨੁਗ੍ਰਹੁ**= ਕ੍ਰਿਪਾਲ ॥ **ਮੋਰਚਾ**=ਅਵਿੱਦਿਆ ਰੂਪੀ ਜੰਗਾਲ ॥ **ਲਾਧਿਓ**=ਪਾਇਆ ਹੈ ॥ **ਬੇਰਾ**=ਵੇਰਾਂ ॥ **ਅਗਾਧਿਓ**=ਅਗਾਧ ਹੈ ॥ ੧੩ ॥

## ੫੩੧

**ਸੂਰੁ**=ਸੂਰਮਾਂ ॥ **ਬੇਤਾ**=ਗਿਆਨ ਵਾਨ ॥ **ਆਨ**=ਹੋਰ; ਦੂਜਾ ॥ ੧੪ ॥ **ਉਰਝਾਇਓ**=ਲੱਗ ਰਿਹਾ ਹੈ ॥ **ਬਿਕਲ**=ਬਿਆਕਲ॥ **ਮਾਇਓ**=ਮਾਇਆ ਦੇ॥ **ਕੁਸਮ**=ਫੁਲਾਂ ਵਤ ਜੋ ਰੰਗ ਹੈ ਸੰਸਾਰ ਦਾ ॥ **ਰਸਿ**=ਪ੍ਰੇਮ ਕਰ ਕੇ ॥ **ਬਿਖਿਆ ਏਕ ਉਪਾਇਆ**=ਏਕ ਮਾਇਆ ਦਾ ਹੀ ਜਤਨ ਕਰਦਾ ਹੈ ॥ **ਲੋਭ**=ਲਾਲਚ ਦੀ ਗਲ ॥ **ਬੇਗਿ**=ਛੇਤੀ ਨਾਲ॥**ਸੂਮੁ**=ਦੁਖ ॥**ਸਮਾਇਓ**=ਅਭੇਦ ਕਰ ਲਿਆ ਹੈ॥੧੫॥ **ਕਲਿਮਲ**=ਪਾਪਾ ਨੂੰ ॥ **ਡਾਰਨ**=ਨਾਸ ਕਰਨ ਵਾਲੇ ॥ **ਪੂਜਾ ਅਰਚਾ**= ਮੂਰਤੀ ਨੂੰ ਚੰਦਨ ਆਦਿਕ ਛਿੜਕ ਕੇ ਪੂਜਾ ਕਰਨੀ ॥ **ਬੰਧਨ**=ਨਮਸਕਾਰ ॥ **ਬਿਗਸੈ**= ਪ੍ਰਸੰਨ ਹੁੰਦਾ ਹੈ ॥ **ਪਰਸਉ**=ਵੇਖਾਂ ॥ ੧੬ ॥ **ਅੰਚਲੁ**=ਪੱਲਾ ॥ **ਗਹੀਐ**= ਫੜੀਏ ॥ **ਆਂਚ**=ਸੇਕ ॥ **ਅਗਨਿ ਸਾਗਰ**=ਅੱਗ ਦੇ ਸਮੁੰਦਰ (ਸੰਸਾਰ ਦੀ)॥ **ਅਹੀਐ**=ਚਾਹੀਏ॥ **ਅਕ੍ਰਿਤਘਨ**=ਕੀਤੇ ਨੂੰ ਨਾ ਜਾਨਣ ਵਾਲੇ ਆਦਮੀਆ ਦੇ॥ **ਸਹੀਐ**=ਸਹਾਰਦਾ ਹੈ ਪ੍ਰਮਾਤਮਾਂ ॥ **ਕਰੁਣਾਮੈ**=ਕ੍ਰਿਪਾ ਸਰੂਪ ॥ **ਸਰਨਹੀਐ**= ਸ਼ਰਣ ਆਏ ਹਾ ॥ ੧੭ ॥ **ਪਰਵੇਸਾ**=ਅੰਦਰ ਟਿਕੇ ਹਨ ॥ **ਮਜਨ**=ਤੀਰਥ ਇਸ਼ਨਾਨ ॥ **ਨਿਧਾਨੁ**=ਖਜ਼ਾਨਾ ॥ **ਨਿਰਾਰੇ**=ਦੂਰ ਕਰ ਦਿਤੇ ॥ ੧੮ ॥ **ਨਿਹਾਰਉ**=ਵੇਖਾਂ ॥ **ਅਨੁਗ੍ਰਹੁ**=ਕਿਰਪਾ ॥

## ੫੩੨

**ਡਾਰਉ**=ਦੂਰ ਕਰੋ ॥ **ਜਾਰਉ**=ਸਾੜ ਦੇਵਾ ॥ **ਆਤਮ**= ਆਪਣੇ ਆਪ ਨੂੰ ॥ **ਕਲਮਲੁ**=ਪਾਪ ॥ **ਝਾਰਉ**=ਝਾੜ (ਲਾਹ) ਦੇਵਾ ॥ **ਉਰਿ**

**ਬਿਸਮੇ**=ਅਚਰਜ ਹੋ ਜਾਂਦੇ ਹਨ॥ **ਕਹਾਤਿ**=ਕਹਿਣ ਵਾਲੇ ॥ **ਗਣ**= ਦੇਵਤਿਆਂ ਦੇ ਸੇਵਕ॥ **ਗੰਧਰਬ**=ਹਾ ਹਾ, ਹੂ ਹੂ ਆਦਿਕ ਦੇਵਤਿਆਂ ਦੇ ਰਾਗੀ ॥ **ਸਿਧ**=ਸਿੱਧੀਆਂ (ਕਰਾਮਾਤਾਂ) ਵਾਲੇ ੮੪ ਸਿੱਧ॥ **ਸਾਧਿਕ**=ਸਿੱਧੀਆਂ ਨੂੰ ਸਾਧਨ ਵਾਲੇ॥ **ਸੁਰਿ**=ਦੇਵਤੇ ॥ **ਨਰ**=ਮਨੁਖ ॥ **ਚਤਰੁ**=ਚਾਰ ॥ **ਅਗਾਧਿ**=ਬੇਅੰਤ ਹੈ॥ **ਭਨੁ**=ਕਹਿੰਦੇ ਹਨ॥ **ਪਰਾਤਿ**=ਪਰੇ ਹਨ ॥ ੩੫ ॥ **ਭਉ**=ਭਰ॥ **ਸਮਾਰ**= ਸੰਭਾਲ ॥ **ਸਫਲ ਮੂਰਤਿ**=ਸਹਿਤ ਫਲਾਂ ਦੇ ਸਰੂਪ ਵਾਲਾ॥ **ਪੇਖਉ**= ਵੇਖਦਾ ਹਾਂ ॥ **ਆਸਰ**=ਸਹਾਰਾ ॥ ੩੬ ॥ ਉਲਟੀ ਰੇ ਮਨ:-**ਉਲਟੀ**= ਸਾਕਤਾਂ ਵਲੋਂ ਬਿਰਤੀ ਨੂੰ ਮੋੜ ਲੈ ॥ **ਛੁਟਕੀ**=ਛਡ ਦੇਹ ਛਡ ਦੇਹ॥ **ਸਾਕਤ...ਛੁਟਕੀ ਰੇ**=ਮਨਨੁਖਾਂ ਦੀ ਸੰਗਤ ਕੀਤਿਆਂ ਨਹੀਂ ਛੁਟੇਂਗਾ॥ **ਕਾਜਰ**=ਕੱਜਲ ॥ **ਭਰਿ**=ਭਰ ਕੇ ॥ **ਪੈਸੈ**=ਪਵੇਗਾ ॥ **ਕਾਲੂਖੀ ਰੇ**=ਕਾਲਾ ਹੋ ਜਾਵੇਂਗਾ॥ **ਤ੍ਰਿਕੁਟੀ ਰੇ**=ਤਿੰਨ ਗੁਣਾਂ ਦੀ ਗੁੰਝਲ॥

## ਪੜ੩੬

**ਜੁਟਸੀ**=ਜੁੜੇ॥ **ਮੂੰਡ**=ਸਿਰ॥ **ਪਗਾ**=ਪੈਰਾਂ॥ ੩੭ ॥ ਸਭ ਦਿਨ ਕੇ- **ਸਭ ਦਿਨ ਕੇ**=ਸਦਾ ਹੀ॥ **ਬਿਠੁਲੇ**=ਹੇ ਅਕਾਲ ਪੁਰਖ॥ **ਸਮਰਥ ਪੰਥ**= ਰਸਤਾ ਵਖਾਉਣ ਨੂੰ ਸਮਰੱਥ (ਹਨ ਤੇਰੇ ਸੰਤ ਜਨ)॥ **ਭਾਵਨ**=ਭਾਉਂਦਾ ਹੈ॥ **ਉਵਾ ਕੈ**=ਉਹਨਾਂ ਦੇ॥ **ਜਾਸਨ**=ਜੱਸ ਦਾ॥ **ਬਾਸਨ**=ਪਾਤ੍ਰ ਹੈ॥ **ਸਹਜ ਕੇਲ**= ਸ਼ਾਂਤ ਰੂਪ ਕੌਤਕ ਹੈ॥ **ਕਰੁਣਾਮੈ**=ਹੇ ਕ੍ਰਿਪਾ ਸਰੂਪ॥ **ਏਕ ਅਨੰਤ**=ਇਕ ਤੋਂ ਬੇਅੰਤ ਰੂਪ॥ **ਅਨੂਪੈ**=ਉਪਮਾ ਰਹਿਤ ॥ **ਠਾਉ**=ਤੇਰੇ ਵਿਚ ਇਸਥਿਤੀ ਕੀਤੀ ਹੈ ਉਹਨਾਂ ਨੇ ॥ **ਕਰਤਲ**=ਹਥ ਦੀ ਹਥੇਲੀ ਉਤੇ ਹਨ ॥ **ਅਨੇਕੈ ਨਾਉ**= ਅਨੇਕਾਂ ਨਾਵਾਂ ਵਾਲਾ ਹੈ ॥ ਮ: ੯ ॥ ਯਹ ਮਨੁ ਨੈਕ:-**ਨੈਕ**=ਥੋੜਾ ਜਿੰਨਾਂ ਵੀ॥ **ਅਪਨੀ ਸੀ**=ਆਪਣੇ ਵਲੋਂ ॥ **ਦੁਰਮਤਿ**=ਖੋਟੀ ਬੁਧੀ ਤੋਂ ॥ **ਟਰੈ**=ਟਲਦਾ ॥ **ਮਦਿ ਮਾਇਆ**=ਮਾਇਆ ਦੇ ਹੰਕਾਰ (ਨਸ਼ੇ) ਵਿਚ॥ **ਪਰਪੰਚੁ**=ਛਲ ਵਲ॥ **ਡਹਕੈ** =ਭਰਮਾਉਂਦਾ ਹੈ, ਛਲਦਾ ਹੈ ॥ **ਉਦਰੁ**=ਪੇਟ॥ **ਸੁਆਨੁ**=ਕੁਤੇ ਦੀ ॥ ੧ ॥

## ੫੩੪

**ਦੁਤਰੁ**=ਕੱਠਨ ॥ **ਛੈ**=ਹੈ॥ **ਦੁਰਾਛੈ**=ਖੋਟੀ ਵਾਸ਼ਨਾ ॥ ੨੮ ॥ **ਮਧਿ**=ਅੰਦਰ ਹੀ॥ **ਨਿਰਾਰੇ**=ਤੇ ਵੱਖਰੇ ਵੀ ॥ **ਕਮਲਾਰੇ**=ਕਮਲਾਂ ਦੀ ॥ **ਮਹੇਸ**=ਸ਼ਿਵ ਜੀ ॥ **ਦਰਸਾਰੇ**=ਦਰਸ਼ਨ ਹੁੰਦਾ ਹੈ ॥ **ਬਿਗਸਾਰੇ**=ਖਿੜ ਗਿਆ ਹੈ ॥ ੨੯ ॥ **ਸੰਗਮਿ**=ਸੰਗ ਵਿਚ ॥ **ਬਿਖੈ ਬਨੁ**=ਵਿਸ਼ਿਆ ਦਾ ਸਮੁੰ-ਦਰ (ਇਹ ਸੰਸਾਰ) ॥ **ਪੁਨਹ ਪੁਨਹ**=ਬਾਰੰਬਾਰ ॥ **ਬਨ**=ਜੰਗਲਾਂ ਵਿਚ ॥ **ਮੋਹਨ**=ਪ੍ਰਮਾਤਮਾਂ ॥ **ਨਿਰਾਰ**=ਅਲੱਗ ਹੀ॥ **ਨੀਕੇ**=ਸੁੰਦਰ ॥ **ਗਾਰ**=ਹੰਕਾਰ॥ **ਬਿਦਿਆ ਰਸਨਾ ਚਾਰ**=ਵਿਦਿਆ ਕਰ ਕੇ ਰਸਨਾ ਸੁੰਦਰ ਹੈ ਤਥਾ ਰਸਨਾ ਕਰਕੇ ਸੁੰਦਰ (ਵਿਦਿਆ) ਪੜ੍ਹਦਾ ਹੈ ॥ **ਬਿਬਰਜਿਤ**=ਤਿਆਗ ਦੇਣਾ ॥ **ਖੰਡੇਧਾਰ**=ਕਠਨ ਹੈ॥ **ਭਵਜਲੁ**=ਸੰਸਾਰ ਸਮੁੰਦਰ॥ **ਸੰਗਾਰ**=ਸੰਗ ਕਰ ਕੇ ॥ ੩੧ ॥ **ਪੇਖਿਉ**=ਵੇਖਿਆ ਹੈ॥ **ਆਨ**=ਦੂਸਰਾ॥ **ਮੂਚਾ**=ਬਹੁਤ ਹੀ ॥ **ਗਾਹਰੋ**=ਡੂੰਘਾ ਹੈ॥ **ਅਗਹੂਚਾ**=ਫੜਨ ਤੋਂ ਪਰੇ ਹੈ॥ **ਰੂਚਾ**=ਰੁਚੀ ਵਾਲਾ, ਚੰਗਾ ਲੱਗਣ ਵਾਲਾ॥ **ਅਨਿਕ**=ਅਨੇਕਾਂ ਹੀ॥ **ਤਪੰਥਾ**=ਤਪ ਕਰਨ ਵਾਲੇ ਤਪੀ ਲੋਗ॥ **ਭੂੰਚਾ**=ਭੋਗਿਆ ਹੈ ॥ ੩੨ ॥

## ੫੩੫

**ਰਵਿਆ**=ਸਮਾਇਆ ਹੋਇਆ॥ **ਲੋਊ**=ਲੋਕਾਂ ਵਿਚ॥ **ਮਹਿਮਾ**=ਉਪਮਾਂ ਕਰੇ ਗੁਣਾਂ ਦੀ ॥ **ਚਾਰਿ ਆਸਰਮ**=ਜੀਵਨ ਦੇ ਚਾਰ ਹਿੱਸੇ॥ **ਚਾਰਿ ਬਰੰਨਾ**=ਚਾਰ ਵਰਨ॥ **ਤੋਊ**=ਤੈਨੂੰ॥ **ਦੁਤੀਅ**=ਦਵੈਤ ਭਾਵ॥ **ਸਹਜੋਊ**=ਸੁਭਾਵਕ ਹੀ॥ ੩੩ ॥ **ਗੁਰਮੁਖਿ**=ਗੁਰਾਂ ਦੁਆਰੇ ॥ **ਹਉ**=ਹੋ ॥ **ਰਵਿਆ**=ਮਿਲਿਆ ਹੈ । **ਕਾਸਟ**=ਲੱਕੜੀ ॥ **ਮਝਾਰਿ**=ਵਿਚ ਹੈ॥ **ਸੰਜਮ**=ਤਰੀਕੇ (ਉਪਾ) ਤੋ । **ਸਾਰਿ**=ਸੋਰਦਾ ॥ ੩੪ ॥ ਜਾਨੀ ਨ ਜਾਈ:-**ਗਾਤਿ**=ਗਤੀ ਅਵੱਸਥਾ॥ **ਕਹ**=ਕਿਸ ਨੂੰ॥ **ਪੇਖਾਰਉ**=ਵਿਖਾਵਾਂ ॥ **ਬਿਸਮਨ**=ਅਸਚਰਜ ਤੋਂ ॥

**ਬਿਸਮੇ**=ਅਚਰਜ ਹੋ ਜਾਂਦੇ ਹਨ॥ **ਕਹਾਤਿ**=ਕਹਿਣ ਵਾਲੇ ॥ **ਗਣ**= ਦੇਵਤਿਆਂ ਦੇ ਸੇਵਕ॥ **ਗੰਧਰਬ**=ਹਾ ਹਾ, ਹੂ ਹੂ ਆਦਿਕ ਦੇਵਤਿਆਂ ਦੇ ਰਾਗੀ ॥ **ਸਿਧ**=ਸਿੱਧੀਆਂ (ਕਰਾਮਾਤਾਂ) ਵਾਲੇ ੮੪ ਸਿੱਧ॥ **ਸਾਧਿਕ**=ਸਿੱਧੀਆਂ ਨੂੰ ਸਾਧਨ ਵਾਲੇ॥ **ਸੁਰਿ**=ਦੇਵਤੇ ॥ **ਨਰ**=ਮਨੁਖ ॥ **ਚਤਰੁ**=ਚਾਰ ॥ **ਅਗਾਧਿ**=ਬੇਅੰਤ ਹੈ॥ **ਭਨੁ**=ਕਹਿੰਦੇ ਹਨ॥ **ਪਰਾਤਿ**=ਪਰੇ ਹਨ ॥ ੩੫ ॥ **ਭਉ**=ਡਰ॥ **ਸਮਾਰ**= ਸੰਭਾਲ ॥ **ਸਫਲ ਮੂਰਤਿ**=ਸਹਿਤ ਫਲਾਂ ਦੇ ਸਰੂਪ ਵਾਲਾ॥ **ਪੇਖਉ**= ਵੇਖਦਾ ਹਾਂ ॥ **ਆਸਰ**=ਸਹਾਰਾ ॥ ੩੬ ॥ ਉਲਟੀ ਰੇ ਮਨ:-**ਉਲਟੀ**= ਸਾਕਤਾਂ ਵਲੋਂ ਬਿਰਤੀ ਨੂੰ ਮੋੜ ਲੈ॥ **ਛੁਟਕੀ**=ਛਡ ਦੇਹ ਛਡ ਦੇਹ॥ **ਸਾਕਤ...ਛੁਟਕੀ ਰੇ**=ਮਨਨੁਖਾਂ ਦੀ ਸੰਗਤ ਕੀਤਿਆਂ ਨਹੀਂ ਛੁਟੇਂਗਾ॥ **ਕਾਜਰ**=ਕੱਜਲ ॥ **ਭਰਿ**=ਭਰ ਕੇ ॥ **ਪੈਸੈ**=ਪਵੇਗਾ ॥ **ਕਾਲੂਖੀ ਰੇ**=ਕਾਲਾ ਹੋ ਜਾਵੇਂਗਾ॥ **ਤ੍ਰਿਕੁਟੀ ਰੇ**=ਤਿੰਨ ਗੁਣਾਂ ਦੀ ਗੁੰਝਲ॥

## ਪੜਤਾਲ

**ਜੁਟਸੀ**=ਜੁੜੇ॥ **ਮੂੰਡ**=ਸਿਰ॥ **ਪਗਾ**=ਪੈਰਾਂ॥ ੩੭ ॥ ਸਭ ਦਿਨ ਕੇ- **ਸਭ ਦਿਨ ਕੇ**=ਸਦਾ ਹੀ॥ **ਬਿਠੁਲੇ**=ਹੇ ਅਕਾਲ ਪੁਰਖ॥ **ਸਮਰਥ ਪੰਥ**= ਰਸਤਾ ਵਖਾਉਣ ਨੂੰ ਸਮਰੱਥ (ਹਨ ਤੇਰੇ ਸੰਤ ਜਨ)॥ **ਭਾਵਨ**=ਭਾਉਂਦਾ ਹੈ॥ **ਉਵਾ ਕੈ**=ਉਹਨਾਂ ਦੇ॥ **ਜਾਸਨ**=ਜੱਸ ਦਾ॥ **ਬਾਸਨ**=ਪਾਤ੍ਰ ਹੈ॥ **ਸਹਜ ਕੇਲ**= ਸ਼ਾਂਤ ਰੂਪ ਕੌਤਕ ਹੈ॥ **ਕਰੁਣਾਮੈ**=ਹੇ ਕ੍ਰਿਪਾ ਸਰੂਪ॥ **ਏਕ ਅਨੰਤ**=ਇਕ ਤੋਂ ਬੇਅੰਤ ਰੂਪ॥ **ਅਨੂਪੈ**=ਉਪਮਾ ਰਹਿਤ ॥ **ਠਾਉ**=ਤੇਰੇ ਵਿਚ ਇਸਥਿਤੀ ਕੀਤੀ ਹੈ ਉਹਨਾਂ ਨੇ॥ **ਕਰਤਲ**=ਹਥ ਦੀ ਹਥੇਲੀ ਉਤੇ ਹਨ ॥ **ਅਨੇਕੈ ਨਾਉ**= ਅਨੇਕਾਂ ਨਾਵਾਂ ਵਾਲਾ ਹੈ ॥ ਮ: ੯ ॥ ਯਹ ਮਨੁ ਨੈ:-**ਨੈਕ**=ਥੋੜਾ ਜਿੰਨਾਂ ਵੀ॥ **ਅਪਨੀ ਸੀ**=ਆਪਣੇ ਵਲੋਂ ॥ **ਦੁਰਮਤਿ**=ਖੋਟੀ ਬੁਧੀ ਤੋਂ ॥ **ਟਰੈ**=ਟਲਦਾ ॥ **ਮਦਿ ਮਾਇਆ**=ਮਾਇਆ ਦੇ ਹੰਕਾਰ (ਨਸ਼ੇ) ਵਿਚ॥ **ਪਰਪੰਚੁ**=ਛਲ ਵਲ॥ **ਡਹਕੈ** =ਭਰਮਾਉਂਦਾ ਹੈ, ਛਲਦਾ ਹੈ ॥ **ਉਦਰੁ**=ਪੇਟ॥ **ਸੁਆਨੁ**=ਕੁਤੇ ਦੀ ॥ ੧ ॥

**ਸੁਤ**=ਪੁਤਰ ॥ **ਬੰਧਪ**=ਸਨਬੰਧੀ ॥ **ਫੁਨਿ**=ਫੇਰ ॥ **ਟੇਰਤ**=ਕਹਿੰਦੇ ਹਨ। **ਪ੍ਰੇਤਿ**=ਅਪਵਿੱਤ੍ਰ ॥ **ਮ੍ਰਿਗ ਤ੍ਰਿਸਨਾ**=ਵੇਖਣ ਮਾਤ੍ਰ, ਝੂਠੀ ॥ ੨ ॥ **ਸਿਉ**=ਨਾਲ ॥ **ਦਾਰਾ**=ਇਸਤ੍ਰੀ ॥ **ਹਿਤ ਸਿਉ ਬਾਧਿਓ ਚੀਤ**= ਮੋਹ ਕਰ ਕੇ ਦਿਲ ਬੱਧਾ ਹੋਇਆ ਹੈ ਇਕ ਦੂਜੇ ਨਾਲ। **ਸਿਖ**=ਸਿੱਖਿਆ ॥ **ਭਉਜਲੁ**=ਸੰਸਾਰ ਸਮੁੰਦਰ ਤੋਂ ॥

—o—

## ੫੩੭

# ਰਾਗੁ ਬਿਹਾਗੜਾ



ਮ: ੫ ॥ ਦੂਰਨ ਸੰਗਰੀਆ–ਜੀਵ ਦੀ ਦਸ਼ਾ ਵਰਣਨ ਕਰਦੇ ਹਨ ॥ **ਦੂਤਨ**= ਕਾਮਾਦਿਕ (ਦੂਤਾਂ ਦੀ)॥ **ਸੰਗਰੀਆ**=ਸੰਗਤ ਹੈ ॥ **ਭੁਇਅੰਗਨਿ**=ਸੱਪਾ ਨਾਲ॥ **ਬਸਰੀਆ**=ਵਾਸਾ ਹੈ ॥ **ਅਨਿਕ**=ਅਨੇਕਾ ਨੂੰ ॥ **ਉਪਰੀਆ**= ਪੁਟਨੇ ਵਾਲੇ ਹਨ ਇਹ ਕਾਮਾਦਿਕ ॥ **ਸਹਜਰੀਆ**=ਸਹਜ ਸੁਖ ਮਿਲਿਆ ॥ **ਮਿਥਨ**=ਝੂਠ ਹੈ॥ **ਮੋਹਰੀਆ**=ਮੋਹ ਏਨਾਂ ਪਦਾਰਥਾਂ ਦਾ ॥ **ਅਨਿਕ ਉਮੇਰੀਆ**=ਅਨੇਕਾਂ ਨੂੰ ਮੇਲਣਨ ਵਾਲੇ ਹਨ (ਆਪਣੇ ਨਾਲ)॥ **ਘੂਮਨ ਘਿਰੀਆ** =ਤ੍ਰਿੰਨ ਗੁਣ ਰੂਪੀ ਘੁਮਣ ਘੇਰੀਆਂ ਵਿਚ ਫਸ ਰਹੇ ਹਨ ਜੀਵ ॥ **ਬਟਰੀਆ**= ਰਾਹੀ ਹਨ॥ **ਬਿਰਖ ਇਕ**=ਇਕ ਸੰਸਾਰ ਰੂਪੀ ਬਿਰਛ॥ **ਤਰੀਆ**=ਹੇਠਾ (ਵਸ ਰਹੇ ਹਨ)॥ **ਬਹੁ ਬੰਧਹਿ ਪਰੀਆ**=(ਮੋਹ ਕਰ ਕੇ) ਬਹੁਤ ਬੰਧਨ ਪਏ ਹੋਏ ਹਨ॥ **ਸਫਰੀਆ**=ਮੰਡਲੀ, ਸਭਾ ਸੰਗਤ ਹੈ॥ **ਹਰੀਆ**=ਹਰੀ ਦਾ ਹੁੰਦਾ ਹੈ ॥ **ਸਰਨਰੀਆ**=ਸ਼ਰਨ ਲਈ ਹੈ (ਸਾਧ ਸੰਗਤ ਦੀ) ॥ ਮ: ੯ ॥ ਹਰਿ ਕੀ:–**ਗਤਿ**= ਅਵੱਸਥਾ॥ **ਪਚਿਹਾਰੇ**=ਖਪ ਟੁਟੇ ਹਨ ॥ **ਰਾਉ**=ਰਾਜੇ ਨੂੰ॥ **ਰੰਕ**=ਗਰੀਬ॥ **ਡਾਰੇ**=ਦੇਂਦਾ ਹੈ ॥ **ਰੀਤੇ**=ਖ਼ਾਲੀ ॥ **ਸਖਨਾਵੈ**=ਖਾਲੀ ਕਰ ਦੇਂਦਾ ਹੈ ॥

**ਬਿਵਹਾਰੇ**=ਵਿਹਾਰ ਹੈਨ ॥ **ਨਾਨਾ**=ਅਨੇਕ ਪਰਕਾਰ ਦੇ ॥ **ਅਗਨ**
ਗਿਣਤੀ ਰਹਿਤ ਹੈ ॥

## ਪ੩੮

॥ ਮ: ੪ ॥ ਹਰਿ ਹਰਿ ਨਾ:–**ਅਮੋਲੈ**=ਅਮੋਲਕ ਹੈ ॥ **ਬੀਧ** ਵਿੰਨ੍ਹਿਆ (ਤਤਪਰ ਹੋਇਆ) ਹੈ ॥ **ਝਕੋਲੇ**=ਰੰਗੇ ਹਨ ॥ **ਅਨਤ**=ਹੋਰ ਕਿ **ਚਿੰਦਿਅੜਾ**=ਇੱਛਤ ॥ **ਵੂਠੜਾ**=ਵੱਸਿਆ ਹੈ ॥ **ਬੈਨ**=ਬਚਨ **ਅਲਾਇ**=ਬੋਲੇ ॥ **ਅਨਹਤ**=ਇਕ ਰਸ ॥ **ਉਡੀਣੀਆ**=ਉਦਾਸ (ਦੁਖੀ) ਰਹੀ ਹਾਂ ॥ **ਬਿਗਾਸੇ**=ਅਨੰਦ ਹੋਏ ਹਨ ॥ ਅੰਮ੍ਰਿਤ ਹਰਿ:–**ਹਉਮੈ**=ਹੰਕਾਰ **ਬਿਖੁ**=ਜ਼ਹਿਰ ॥ **ਹਰਿਆ**=ਗੁਣਾਂ ਵਾਲਾ ॥ **ਖੀਰੇ**=ਖੀਲੇ (ਪ੍ਰਸੰਨ ਹੁੰਦਾ) ਹੈ **ਟੇਰੇ**=ਪੁਕਾਰਦਾ ਹੈ ॥ **ਬਿਖੁ ਬਾਧੇ ਹਉਮੈ ਜਾਲੇ**=ਵਿਸ਼ਿਆਂ ਨੇ ਬੰਧੇ ਹੋਏ ਹਨ ਅਤੇ ਹੰਕਾਰ ਦੇ ਸੜੇ ਹੋਏ ਹਨ ॥ **ਕਪੋਤਿ**=ਕਬੂਤਰ ਨੇ ॥ **ਬਨਾਇਆ**= ਬੰਧਵਾਇਆ ਸੀ (ਆਪਣੇ ਆਪ ਨੂੰ ਜਾਲ ਵਿਚ) ॥

## ਪ੩੯

**ਕਾਲੇ**=ਕਾਲ ਦੇ ॥ **ਬਿਤਾਲੇ**=ਭੂਤਨੇ ਹਨ ॥ **ਤ੍ਰਾਹਿ ਤ੍ਰਾਹਿ**= ਰੱਖਜ਼ਾ ਕਰੋ ਰੱਖਜ਼ਾ ਕਰੋ ॥ **ਲਿਵ**=ਪ੍ਰੀਤੀ ਨਾਲ ॥ **ਉਬਰੇ**=ਬਚੇ ਹਨ ॥ **ਪੋਤੁ**= ਜਹਾਜ਼ ॥ **ਖੇਵਟ**=ਮਲਾਹ ਰੂਪ ॥ ਜਗਿ ਸੁਕ੍ਰਿਤ:–**ਜਗਿ**=ਜਗ ਵਿਚ ॥ **ਸੁਕ੍ਰਿਤੁ**= ਪੁਨ ਰੂਪ ਹਰੀ ਨਾਮ ਦੀ ਕੀਰਤੀ ਹੈ ॥ **ਕਿਲ ਵਿਖ**=ਵਡੇ ਪਾਪ ॥ **ਨਿਸਤਾਰੇ**= ਪਾਰ ਉਤਾਰੇ ॥ **ਪੰਚੇ**=ਪੰਜੇ ਕਾਮ, ਕ੍ਰੋਧ ਆਦਿਕ ॥ **ਵਸਗਤਿ**=ਕਾਬੂ ਵਿਚ ॥ **ਅਲਖੁ**=ਵਾਹਿਗੁਰੂ ਨੂੰ ॥ **ਲਖਾਇ**=ਜਣਾਇਆ ਹੈ ॥ **ਬਲਵੰਚੀਆ**= ਵਲ ਛਲੀਏ, ਧੋਖੇ ਬਾਜ਼ ॥ **ਪਰਦ੍ਰੋਹੀ**=ਦੂਜਿਆਂ ਨੂੰ ਧੋਖਾ ਦੇਣ ਵਾਲੇ ॥ **ਗਤਿ**= ਮੁਕਤੀ ਦੀ ॥ **ਮਿਤਿ**=ਮਰਯਾਦਾ ॥ **ਗਵਾਤੇ**=ਗਵਾਏ ਹਨ ॥ **ਪਤਿਤ**= ਪਾਪੀ ॥ **ਚਹੁ ਕੁੰਡੀ**=ਚਾਰੇ ਪਾਸੇ ॥ **ਹਰਿ ਅੰਮ੍ਰਿਤਿ ਹਰਿ ਸਰਿ**= ਹਰੀ ਨਾਮ ਦੇ ਅੰਮ੍ਰਿਤ ਸਰੋਵਰ ਵਿਚ ॥ ਹਉ ਬਲਿਹਾਰੀ:–**ਬਿਖੁ ਭਉਜਲੁ**= ਵਿਹੁ ਰੂਪ ਸੰਸਾਰ ਸਮੁੰਦਰ ਤੋਂ ॥

## ੫੪੦

**ਨਿਵਾਰਣਹਾਰੋ**=ਦੂਰ ਕਰਨ ਵਾਲਾ ਹੈ ॥ **ਵਿਟਹੁ**=ਉਪਰੋਂ ॥ **ਹਸਤ**=ਹਥ ॥ **ਪਗ**=ਪੈਰ ॥ **ਚਲੇਸਹਿ**=ਚਲਦੇ ਹਨ ॥ **ਮਨੇਸਹਿ**=ਮੰਨਦੇ ਹਨ ॥ **ਵਣੁ**=ਜੰਗਲ ॥ **ਆਕਾਰੁ**=ਪਸਾਰਾ ॥ **ਪੈਨਾ੍ਇਆ**=ਜੱਸ ਰੂਪ ਪੌਸ਼ਾਕ ਨਾਲ ਸਨਮਾਨਿਆ ਗਿਆ ॥ ਜਿਨ੍ ਹਰਿ:-**ਉਬਰੇ**=ਬਚ ਗਏ ॥ **ਕਿ ਜਾਪੈ**=ਨ ਜਾਣੇ ॥ **ਮੂਰਤੁ**=ਮਹੂਰਤ, ਦੋ ਘੜੀਆਂ ॥ **ਮੁਹਤੁ**=ਅੱਧੀ ਘੜੀ ॥ **ਕੰਕਰੁ**=ਦੂਤ ॥ **ਕਮਤੇ**=ਕੀਤੇ (ਕਮਾਏ) ਹਨ ॥ **ਘਤੇ**=ਪਾਏ ॥

## ੫੪੧

**ਪਤੀਜਿਆ**=ਪਤਿਆਇਆ ਹੈ ॥ **ਚੜਾ**=ਕੁਸ਼ਾਮਤ, ਕਾਣ, ਕਨੋਢ ॥ **ਘੰਡਾ**=ਲੁਚੇ, ਕੁਪੱਤੇ ॥ ਸਭਿ ਜੀਅ:-**ਘਾਲ**=ਸੇਵਾ ॥ **ਅਹਿਨਿਸ**=ਦਿਨ ਰਾਤ ॥ **ਨਦਰਿ**=ਕ੍ਰਿਪਾ ਦ੍ਰਿਸ਼ਟੀ ਦਾ ॥ **ਨੀਸਾਣੇ**=ਨਿਸ਼ਾਨ ਪਿਆ ਹੈ ॥ **ਅਘਾਣੇ**=ਤ੍ਰਿਪਤ ਹੋਏ ਹਨ ॥ **ਭੇਟੇ**=ਮਿਲੇ ॥ **ਨਿਧਿ**=ਸੁਭ ਗੁਣਾਂ ਦਾ ਖਜ਼ਾਨਾ ॥ **ਰਵਿ**=ਮਿਲ ॥ **ਸਹਸ**=ਹਜ਼ਾਰਾਂ ॥ ਮ: ੫: ॥ ਹਰਿ ਕਾ ਏਕ:-**ਹਰਿ ਰੰਗੁ ਅਖਾੜਾ**=ਸਭ ਰੰਗਾਂ ਦਾ ਸੰਸਾਰ ਰੂਪ ਅਖਾੜਾ ॥

## ੫੪੨

**ਸਬਾਏ**=ਸਭ ਜੀਵਾਂ ਦਾ ॥ **ਮੇਦਨਿ**=ਸ੍ਰਿਸ਼ਟੀ ॥ **ਸਿਰਜੀਆ**=ਰੱਚੀ ਹੈ ॥ **ਮਹਲਿ**=ਆਪਣੇ ਸਰੂਪ ਵਿਚ ॥ **ਸਾਧੇ**=ਸਿੱਧ ਕਰੀਏ ॥ **ਕਰ**=ਹਥ ॥ **ਪੂਜੇਹਾ**=ਪੂਜਾ ਕਰੋ ॥ **ਅਰਪੇਹਾ**=ਭੇਟਾ ਕਰ ਦੇਈਏ ॥ **ਅੰਕਿ**=ਸਰੂਪ ਵਿਚ ॥ **ਸਨੇਹਾ**=ਪ੍ਰੇਮ ॥ **ਅਮਿਉ**=ਅੰਮ੍ਰਿਤ ॥ **ਠਾਇ**=ਥਾਂਈ ॥ ਅਤਿ ਪ੍ਰੀਤਮ:-**ਘਟ**=ਹਿਰਦੇ ਨੂੰ ॥ **ਪਰਸਨ**=ਕਰਨ ਵਾਸਤੇ ॥ **ਅੰਜਨ**=ਸੁਰਮਾ ॥ **ਬਿੰਜਨੁ**=ਭੋਜਨ ॥ **ਸੀਗਾਰਾ**=ਸਾਧਨਾ ਰੂਪੀ ਸ਼ਿੰਗਾਰ ਕੀਤਾ ਹੈ ॥ **ਪਇਅੰਪੈ**=ਕਹਿੰਦੇ ਹਨ ॥ **ਜੰਪੈ**=ਜਪਦੇ ਹੈਨ ॥ **ਉਲਾਹਨੇ**=ਉਲਾਂਭੇ, ਮੇਹਣੇ ॥ **ਨਹ ਚਲੈ**=ਵੱਸ ਨਹੀਂ ਚਲਦਾ ॥

## ੫੪੩

**ਚਲ ਚਿਤ**=ਚਿਤ ਚਲਾਇਮਾਨ ਹੋ ਰਿਹਾ ਹੈ ॥ **ਬਿਤ**=ਧਨ ॥ **ਅਨਿਤ**=ਨ ਰਹਿਣ ਵਾਲਾ ਹੈ ॥ **ਕਵਨ**=ਕਿਸੇ ॥ **ਧੀਜੀਐ**=ਧੀਰਜਦਾ ॥ **ਜੀਜੀਐ**=ਜੀਵੀਏ ॥ **ਦਿਨੀਅਰੁ**=ਦਿਨ ॥ **ਤਉ**=ਤੇਰੀ ॥ **ਬਿਨਵੈ**=ਬੇਨਤੀ ਕਰਦੀ ਹੈ ॥ **ਨਿਧੇ**=ਖਜਾਨੇ ॥ **ਭੀਤਿ**=ਦੀਵਾਰ, ਪੜਦਾ ॥ **ਪੇਖਤ**=ਵੇਖਕੇ ॥ **ਨਵ ਨਿਧੇ**=ਨੌ ਨਿਧੀਆਂ (ਪਾ ਲਈਦੀਆਂ ਹਨ)॥ **ਗ੍ਰਿਹਿ**=ਘਰ ਵਿਚ ॥ **ਲਾਲੁ**=ਪਿਆਰਾ ॥ **ਪਰਸਾਦਿ**=ਕ੍ਰਿਪਾ ਨਾਲ ॥ **ਰੈਣੇ**=ਰਾਤ ॥ **ਭਨਾ**=ਕਹਾਂ ॥ ਕਰ ਕਿਰਪਾ:-**ਅਨਦਿਨੁ**=ਇਕ ਰਸ ॥ **ਅਗਾਥ**=ਬੇਅੰਤ ॥ **ਪਤਿਤ**=ਪਾਪੀ ॥ **ਪੁਨੀਤਾ**=ਪਵਿੱਤਰ ॥ **ਬਿਧਾਤਾ**=ਅਕਾਲ ਪੁਰਖ ॥ **ਦੇਹਿ**=ਰੋਜ਼ ॥ **ਮਾਤਿਆ**=ਮਸਤ ਹਨ ॥ **ਓਮਾਹਾ**=ਉਤਸ਼ਾਹ, ਚਾਉ ਹੈ ॥

## ੫੪੪

**ਕਲ**=ਸਕਤੀ, ਸੱਤਾ ॥ **ਪੂਰਬਿ**=ਪਹਿਲੇ ਕਰਮਾਂ ਦਾ ॥ ਵਧੁ ਸੁਖ ਰੈਨ:-**ਵਧੁ**=ਲੰਮੀ ਹੋ ਜਾ ॥ **ਸੁਖ ਰੈਨੜੀਏ**=ਹੇ ਸੁਖਾਂ ਦੀਏ ਰਾਤੇ ॥ **ਘਟੁ**=ਮੁਕ ਜਾਹ ॥ **ਪਰਸਉ**=ਛੂਹਾ, ਪੂਜਾਂ ॥ **ਪਗਾ**=ਚਰਨ ॥ **ਬਾਂਛਉ**=ਚਾਹੁੰਦਾ ਹਾਂ ॥ **ਜਾਚਉ**=ਮੰਗਦਾ ਹਾਂ ॥ **ਬੈਰਾਗਨੀ**=ਪ੍ਰੇਮਣ ਹੋਈ ਹੋਈ ॥ **ਮਾਤੀ**=ਮਸਤ ਹੈ ॥ **ਦੁਰਮਤਿ**=ਖੋਟੀ ਬੁਧੀ ॥ **ਗਹਿ**=ਫੜ ਕੇ ॥ **ਭੁਜਾ**=ਬਾਹਾਂ ਤੋਂ ॥ **ਮਗਾ**=ਰਸਤਾ ॥ **ਘਣਾ**=ਬਹੁਤ ਹੈ ॥ **ਅਰਪਿ**=ਭੇਟਾ ਕਰ ਕੇ ॥ **ਭ੍ਰਮ ਭੀਤਿ**=ਭਰਮ ਦਾ ਪੜਦਾ ॥ **ਭਗਹ**=ਭਜ ਜਾਂਦੇ ਹਨ ॥ **ਬਿਨਵੰਤਿ**=ਬੇਨਤੀ ਕਰਦੇ ਹਨ ॥ **ਬੈਸਈ**=ਬੈਠਦੀ, ਹੁੰਦੀ ॥ **ਚਿਰਾਨੇ**=ਚਿਰੰਕਾਲ ਹੈ, ਵੱਡੀ ਉਮਰਾ ਵਾਲਾ ਹੈ ॥ **ਕਿਲਬਿਖ**=ਪਾਪ ॥ **ਗ੍ਰਿਹਿ**=ਅੰਤਸ਼ਕਰਨ ਰੂਪੀ ਘਰ ਵਿਚ ॥ **ਕੋੜ**=ਕ੍ਰੋੜਾਂ ॥ **ਰਵਿ**=ਮਿਲ ॥ **ਭੈ ਸਿੰਧੁ ਸਾਗਰ**=ਭੈਦਾਇਕ ਸੰਸਾਰ ਸਮੁੰਦਰ ਤੋਂ ॥ **ਬਿਰਦ**=ਧਰਮ, ਨੇਮ ॥ **ਕੇਲ**=ਕੌਤਕ, ਅਨੰਦ ॥ **ਕਰੰਦਾ**=ਕਰਨ ਵਾਲਾ ॥

## ੫੪੫

ਹਰਿ ਚਰਨ ਸ:-**ਮਜਨੁ**=ਇਸ਼ਨਾਨ ॥ **ਸਰੇ**=ਸਰੋਵਰ ਵਿਚ ॥

**ਕਿਲਵਿਖ**=ਪਾਪ ॥ **ਬਿਨੋਦ**=ਹਾਸ ਬਿਲਾਸ॥ **ਅਨਹਦ**=ਇਕ ਰਸ ॥ **ਝੁਣਕਾਰੋ**=ਸ਼ਬਦ ਦੀ ਧੁਨੀ ਹੁੰਦੀ ਹੈ॥ **ਗਹਿ ਭੁਜਾ**=ਬਾਹੋਂ ਫੜ॥ **ਰੁਣ ਝੁਣਕਾਰੇ**=ਇਕ ਰਸ ॥ **ਥੀਆ**=ਹੋਇਆ ॥ **ਕਲਿ**=ਕਲਜੁਗ ਦੇ ॥ **ਹਰੇ**=ਨਾਸ ਹੋ ਗਏ॥ **ਗਲਤੁ**=ਖਚਤੁ ਮਗਨ ॥ **ਉਪਜਿਅੜਾ**=ਪੈਦਾ ਹੋਇਆ ਹੈ॥ **ਓਤਿ ਪੋਤੀ**=ਤਾਣੇ ਪੇਟੇ ਵਾਗੂੰ॥ **ਉਦਕੁ**=ਪਾਣੀ ॥ **ਉਦਕਿ**=ਪਾਣੀ ਵਿਚ॥ **ਮਹੀਅਲਿ**=ਪ੍ਰਿਥਵੀ ਅਕਾਸ਼ ਵਿਚ ॥ **ਦ੍ਰਿਸਟਾਇਆ**=ਨਜ਼ਰ ਆਇਆ ॥ **ਤ੍ਰਿਣਿ**=ਘਾਹ ਆਦਿਕ ਵਿਚ॥ ਖੋਜਤ ਸੰਤ–**ਅਧਾਰੇ**=ਆਸਰਾ॥ **ਤਾਣੁ ਤਨੁ**=ਸਰੀਰ ਦਾ ਬਲ॥ **ਖੀਨ**=ਕਮਜ਼ੋਰ ॥ **ਮਇਆ**=ਦਯਾ ॥ **ਧਾਰੇ**=ਕਰ ਕੇ॥ **ਜੀਜੀਐ**=ਜੀਵੀਏ ॥ **ਕਤਹਿ**=ਕਿਤੇ ॥ **ਤਪਤਿ**=ਮਨ ਦੀ ਸੜਨ ॥ **ਬੇਰੀ**=ਬੇੜੀ, ਬੰਧਨ॥

## ੫੪੬

**ਚਾਤ੍ਰਿਕ**=ਪਪੀਹਾ ॥ **ਅਮਿਅ**=ਅੰਮ੍ਰਿਤ ਦਾ ॥ **ਬਿਦੀਰਨ**=ਨਾਸ ਕਰਨ ਵਾਲਾ।। **ਅਗਮ**=ਗਮਤਾ ਰਹਿਤ ॥ **ਧਾਮਾ**=ਬੈਕੁੰਠ ਧਾਮ ॥ **ਸ੍ਰੀ ਰੰਗ ਰਾਮਾ**=ਲਛਮੀ ਦੇ ਆਨੰਦ ਦੇਣ ਵਾਲੇ, ਪ੍ਰਮਾਤਮਾਂ ॥ **ਕੋਟਿਕ**=ਕ੍ਰੋੜਾਂ॥ **ਸੋਹੰਤ**=ਸੋਭਦਾ ਹੈ ॥ **ਕਿਤ**=ਕਿਨੀ ਕੁ ॥ **ਚਿਤਵੰਤਿ**=ਚਾਹੁੰਦਾ ਹਾ ॥ **ਦਿਵਸ**=ਦਿਨ ॥ **ਗਹਿ ਕੰਠਿ**=ਫੜਕੇ ਗਲ ਨਾਲ ॥ ਅਨਕਾਇ ਰਾਤੜਿਆ– **ਅਨ ਕਾਏ**=ਹੋਰ ਕਿਸ ਵਾਸਤੇ (ਪ੍ਰਮਾਤਮਾ ਤੋਂ ਬਿਨਾ) ॥ **ਰਾਤੜਿਆ**=ਲੱਗਿਆ ਹੋਇਆ ਹੈ॥ **ਵਾਟ**=ਜਮ ਮਾਰਗ ॥ **ਦੁਹੇਲੀ**=ਔਖਾ, ਕਠਨ ਹੈ॥ **ਸੇ ਦਿਹ**=ਉਹ ਦਿਨ (ਜੇਹੜੇ ਬੀਤ ਗਏ ਹਨ)॥ **ਤਰਵਰ**=ਬਿਰਛ ਨਾਲੋਂ॥ **ਪਾਤ**=ਪੱਤਰ॥ **ਮਗਿ**=ਰਸਤੇ ਵਿਚ।। **ਗਉਨ**=ਜਾਣਾ (ਇਕਲੀ ਜਿੰਦ ਦਾ ਹੋਵੇਗਾ॥ **ਵਲਵੰਚ**=ਛਲ, ਧੋਖੇ ॥ **ਲੂਕ**=ਛੁਪਕੇ ॥ **ਧਰਮ**=ਧਰਮ ਰਾਜ ਦਾ ॥ **ਕਿਰਤ**=ਕੀਤੇ ਹੋਏ ਕੰਮਾ ਦਾ॥ **ਮਹਾ ਮੋਹਨੀ**=ਮਾਇਆ ਦੇ॥ **ਆਨ**=ਦੂਸਰੇ॥ **ਕਾਜ**=ਕੰਮਾਂ ਵਿਚ॥ **ਬੀਚੁ**=ਵਿਚੋਲਗੀ ॥ **ਅਕ੍ਰਿਤਘਣੁ**=ਕੀਤੇ ਗੁਣਾਂ ਨੂੰ ਨਾ ਜਾਨਣ ਵਾਲਾ ਜੀਵ ॥ **ਖਰੇ**–ਖੜੋਤੇ ॥ **ਕੰਕਰਿ**=ਦੂਤ ॥

ਮੂਠਾ=ਠੱਗਿਆ ਹੋਇਆ ॥ ਖੋਇ=ਭੁਲ ਕੇ ॥ ਸੰਜੋਗਿ=ਕਰਮਾਂ ਦਾ ਮੇਲ ਕਰ ਕੇ ਬਿਰਦੁ=ਧਰਮ, ਨੇਮ ॥ ਪਤਿਤ=ਪਾਪੀਆਂ ਨੂੰ ॥ ਨਿਧਿ=ਖਜ਼ਾਨਾ ਅੰਧ ਕੂਪ=ਅੰਨ੍ਹਾ ਖੂਹ, ਸੰਸਾਰ ਸਮੁੰਦਰ ॥ ਉਧਰੁ=ਤਾਰ ਲੈ ॥ ਸਗਲ=ਸਾਰੇ ਘਟ=ਜੀਵਾਂ ਨੂੰ ॥

## ੫੪੭

ਕਰ ਦੇਇ=ਹਥ ਦੇ ਕੇ ॥ ਪਰਾਇਆ=ਜਾ ਪਿਆ ॥ ਬਿਨੋਦ=ਖੁਸ਼ੀਆਂ ॥ ਧਾਈਐ=ਦੌੜੀਏ ॥ ਗਹਿ=ਫੜ ਕੇ ॥ ਆਦਿ ਅੰਕੁਰੁ=ਧੁਰ ਤੋਂ ਹੀ ਪਹਿਲੇ ਪੁੰਨਾਂ ਦਾ ਅੰਗੂਰ (ਫਲ) ॥ ਬਹੁੜਿ=ਫੇਰ ॥ ਸੁਨਹੁ ਬੇਨਤੀਆ-ਭੀ=ਫੇਰ ਵੀ ॥ ਚੇਰੈ=ਦਾਸ ॥ ਹਰਨ=ਨਾਸ ਕਰਨ ਵਾਲੇ ॥ ਕਲਿ=ਕਲਜੁਗ ਦੇ। ਭੰਜਨਾ=ਦੂਰ ਕਰਨ ਵਾਲੇ ॥ ਸਰਬ ਮੈ=ਸਰਬ ਰੂਪ ॥ ਪੇਖਤ=ਵੇਖਦਿਆਂ ॥ ਮਗਨੁ=ਮਸਤ ॥ ਅਲਿਪਤ ਬੰਧਨ=ਮਾਇਆ ਤੋਂ ਨਿਰਲੇਪ ॥ ਅਨੁਗ੍ਰਹੁ=ਕ੍ਰਿਪਾ ॥ ਹਾਰੀ=ਹਾਰ ਗਏ ॥ ਅਗਾਧਿ=ਅਥਾਹ ॥ ਬੋਧਿ=ਗਿਆਨ ॥ ਸੰਗ੍ਰਹਨ=ਇਕਠੀ ਕਰਦਾ ਹੈ ॥ ਕਉਡੀ=ਮਾਇਆ ਨੂੰ ॥ ਸੰਗਮੇ=ਸੰਗਤ ਵਿਚ ॥ ਨੀਕੇ=ਸੁੰਦਰ ॥ ਕਲਿਆਣ ਮੈ=ਮੁਕਤੀ ਸਰੂਪ ਪ੍ਰਮਾਤਮਾਂ ॥ ਬੋਲਿ ਸੁ ਧਰਮ-ਇਕ ਰਾਜੇ ਨੂੰ ਉਸ ਦੇ ਅੰਤ ਸਮੇਂ ਉਪਦੇਸ਼ ਦੇਂਦੇ ਹਨ-ਸੁ ਧਰਮੀੜਿਆ=ਹੇ ਸ੍ਰੇਸਟ ਧਰਮ ਵਾਲਿਆ ॥ ਮੋਨਿ=ਚੁਪ ॥ ਕਤ=ਕਿਉਂ ॥ ਬਿਉਹਾਰੀ=ਕੰਮ, ਵਿਹਾਰ ॥ ਵੇਸ=ਭੇਸ ॥ ਸੁਵਰਨ=ਸੋਨਾ ॥ ਰੂਪਾ=ਚਾਂਦੀ ॥ ਊਣੇ=ਤੁਛ ਹਨ ॥ ਕਲਤ੍ਰ=ਇਸਤ੍ਰੀ ॥ ਹਸਤ ਘੋਰਿ ਵਿਕਾਰੀ=ਹਾਥੀ ਤੇ ਘੋੜੇ ਸਭ ਵਿਕਾਰ (ਬੇਅਰਥ) ਹਨ ॥ ਸੰਗਮ=ਸੰਗਤ ਦੇ ॥

## ੫੪੮

ਰਾਜਨ=ਹੇ ਰਾਜਾ ॥ ਰੁਦਨੁ=ਰੋਣਾ ॥ ਕੇਤੇ=ਕਈ ॥ ਬਿਲਲਾਹੀ=ਵਿਲਕਦੇ ਹਨ ॥ ਮਹਾ ਮੋਹਨ=ਮਾਇਆ ਕਾਰਨ ॥ ਸਹਸ=ਹਜ਼ਾਰਾਂ ॥ ਭ੍ਰਾਵਤ=ਭੌਂਦਾ ਹੈ ॥ ਆਹੀ=ਹੈ ॥ ਨਰਪਤਿ=ਰਾਜਾ ॥ ਗ੍ਰਿਹਓ=ਘਰ ਵਿਚ ॥ ਸਰਪਰ=ਜ਼ਰੂਰ ਹੀ ॥ ਮੋਹੇ=ਮੋਹ ਕਰ ਕੇ ॥

**ਹਰਿਚੰਦਉਰੀ**=ਗੰਧਰਬਾ ਨਗਰੀ ਵਾਗੂ ਝੂਠੇ ਸੰਸਾਰ ਨੂੰ ॥ **ਆਨ**=ਹੋਰ ਨਾਲ ॥ **ਰਚਨਾ**=ਰਚ-ਪ੍ਰੀਤ ਕਰ ਕੇ ॥ **ਅਹਿਲਾ**=ਦੁਰਲੱਭ ॥ **ਗਿਆਨੇ**= ਗਿਆਨ ਤੋਂ ਬਿਨਾ ॥ **ਅਨੁਗ੍ਰਹੋ**=ਕ੍ਰਿਪਾ ॥ **ਭੁਜਾ ਗਹਿ**=ਬਾਹਾਂ ਤੋਂ ਫੜ ਕੇ ॥ **ਕਲਮਲ**=ਪਾਪ ॥ **ਜਲੇ**=ਸੜ ਗਏ ॥ **ਪਰਬੀਨਾ**=ਚਤੁਰ ਹੈ ॥ ਵਾਰ ਮ: ੪ ॥ ਗੁਰ ਸੇਵਾ ਤੇ-**ਭੇਦੀਐ**=ਵਿੰਨ੍ਹੀਏ ॥ ੧ ॥ **ਜਗੁ**=ਜਗਤ ਨੂੰ ॥ **ਜਗਿ**=ਜਗਤ ਨੇ ॥

## ੫੪੯

**ਅੰਗੀਕਾਰ**=ਪੱਖ ॥ **ਗੁਦਰੈ**=ਬਿਤੀਤ ਹੁੰਦਾ ਹੈ ॥ **ਹਿਰਿ**= ਖੋਹ ਲਈ ਹੈ ॥ **ਦਿਤੈ**=ਈਸ਼ਵਰ ਦੇ ਦਿਤੇ ਹੋਏ ਨਾਲ ॥ **ਧੁਰਿ**=ਮੁਢ ਤੋਂ ॥ **ਰਾਸਿ**= ਪੂੰਜੀ ॥ **ਚੋਜੁ**=ਕੌਤਕ, ਖੇਲ ॥ **ਦਰਿ**=ਦਰਗਾਹ (ਸਤ ਸੰਗਤ) ਵਿਚ ॥ **ਭੈ ਰਚਿ**= ਡਰ ਰੱਖ ਕੇ ॥ **ਜਾਇ**=ਥਾਂ ॥ **ਵਰਭੰਡੀ**=ਬ੍ਰਹਮੰਡ ਵਿਚ ॥ **ਪੁਰਈ**= ਅਕਾਸ਼ ਪਤਾਲ ਦੀਆਂ ਪੁਰੀਆਂ ਵਿਚ ॥ **ਲੋਈ**=ਲੋਕਾਂ ਵਿਚ ॥ ੩ ॥ **ਭਾਉ**=ਪ੍ਰੇਮ ॥ **ਮੁੰਢੈ**=ਮੁਢ ਦੀ ॥ **ਖਸਲਤਿ**=ਵਾਦੀ, ਸੁਭਾਓ ॥ **ਭੈ ਭੰਨਿ ਨ ਘੜਿਓ**= ਡਰ ਨਾਲ ਮੰਦੇ ਸੁਭਾਵ ਨੂੰ ਭੰਨ (ਨਾਸ) ਕਰ ਕੇ ਚੰਗਾ ਨਹੀਂ ਬਣਾਇਆ ॥ **ਰਹੈ**= ਾਹਿ ਜਾਦਾ ਹੈ ॥

## ੫੫੦

**ਅੰਕਿ**=ਸਰੂਪ ਵਿਚ (ਮਿਲਣ ਤੋਂ) ॥ **ਅਨਦਿਨੁ**=ਰਾਤ ਦਿਨ ॥ **ਬਲਾ**=ਜੋਰ ਵਾਲਾ ਹੋ ਰਿਹਾ ਹੈ ॥ **ਚਰਣ**=ਪੈਰ ॥ **ਕਰ**=ਹਥ ॥ **ਦੇਖਤ**= ਖਾਂ ॥ **ਸੁਣਿ**=ਕੰਨ ॥ **ਦਿਹ**=ਉਮਰ ਦੇ ਦਿਨ ॥ **ਮੋਖੰਤਰੁ**=ਮੁਕਤੀ ॥ **ਧੁਰਿ**=ਮੁਢ ਤੋਂ ॥ **ਗਤਿ**=ਮੋਖਸ਼ ਦੀ ॥ **ਮਿਤਿ**=ਮਰਯਾਦਾ ॥ **ਕਿਵ**=ਕਿਸਤਰ੍ਹਾਂ ॥ **ਕਲਿਆਣ**=ਸੁਖ ॥ ੪ ॥ **ਜਲਿ**=ਸੜ ॥ **ਸੁਆਉ**=ਸੁਆਦ ਅਨੰਦ ॥ **ਵਿਗਸੈ** =ਪ੍ਰਸੰਨ ਹੁੰਦਾ ਹੈ ॥ **ਤਪਾਵਸੁ**=ਨਿਆਂ ॥ **ਸਬਾਏ**=ਸਾਰੇ ॥ ੫ ॥ **ਦਰਵੇਸੀ**= ਫਕੀਰੀ ॥ **ਕੋ**=ਕੋਈ ॥ **ਹੰਢੈ**=ਫਿਰੇ ॥ **ਪਖਾਲੀਅਹਿ**=ਧੋਈਏ ॥ **ਤਰਵਰੁ ਏਕੁ**=ਸਰੀਰ ਰੂਪੀ ਇਕ ਬ੍ਰਿਛ ਹੈ ॥ **ਫਲ ਦੁਇ**=ਸੁਖ ਅਤੇ ਦੁਖ

ਉਸਦੇ ਦੋ ਫਲ ਹਨ॥ **ਦੋਇ ਪੰਖੇਰੂ**=ਜੀਵ (ਚਿਦਾ ਭਾਸ) ਤੇ ਈਸਵਰ (ਕੂਟਸਤ) ਦੋ ਪੰਛੀ॥ **ਆਹਿ**=ਹਨ॥ **ਦੀਸਹੀ**=ਦਿਸਦੇ ਨਹੀਂ॥ **ਪਰ**=ਖੰਭ ਵੀ ਨਹੀਂ ਹਨ॥ **ਤਾਹਿ**=ਉਸ ਪੰਛੀ ਦੇ॥ **ਰਸ ਭੋਗਿਆ**=ਚਿਦਾ ਭਾਸ (ਜੀਵ ਆਤਮਾ) ਪੰਛੀ ਕਈ ਤਰ੍ਹਾਂ ਦੇ ਕਰਮ ਫਲ ਮਾਣਦਾ ਹੈ॥ **ਸਬਦਿ**= ਬ੍ਰਹਮ, ਕੂਟਸਤ ਰੂਪੀ ਪੰਛੀ॥ **ਰਹੈ ਨਿਰਬਾਣੁ**=ਨਿਰਲੇਪ॥ **ਨੀਸਾਣੁ**=ਲੇਖ, ਨਿਸ਼ਾਨੀ॥ **ਰਾਹਕੁ**=ਵਾਹੀ ਕਰਨ ਵਾਲਾ, ਕ੍ਰਿਸਾਣ॥ **ਜੰਮਾਇ**=ਪੈਦਾਵਾਰ ਕਰਦਾ ਹੈ॥ **ਪੀਸਾਵੈ**=ਪੀਸਦਾ ਹੈ ਚੱਕੀ ਵਿੱਚ॥ **ਛਿਗਾ**=ਦੰਦਾਂ ਵਿਚੋਂ ਮੈਲ ਕੱਢਣ ਵਾਲੀ ਸੂਈ॥ ੬॥ **ਸਨਬੰਧੁ**=ਮੇਲ ਕਰਨੇ ਵਾਲੇ ਹਨ॥ **ਮਮਤਾ ਮੋਹੁ**=ਮੋਹ ਅਤੇ ਅਪਣੱਤ॥ **ਸੁ**=ਜੋ ਹੈ॥ **ਕਲਤ੍ਰ**= ਇਸਤਰੀ॥ **ਧੰਧ**=ਧੰਧੇ ਹਨ॥ **ਜੇਵਰੀ**=ਬੰਧਨ, ਫਾਹੀ ਹੈ॥ **ਅੰਧੁ**= ਅੰਨ੍ਹਿਆਂ ਵੱਤ॥ **ਮਿਲੈ ਰਜਾਇ**=ਆਗਿਆ ਵਿੱਚ ਮਿਲ ਜਾਵੇ॥ **ਘਾਟੁ**= (ਸੰਸਾਰ ਦੀ) ਰਚਨਾ॥ **ਬੀਆ**=ਦੂਜੇ ਹੋਰ ਕਿਸੇ ਨੂੰ॥ **ਸੇਵ**=ਭਗਤੀ॥ **ਅਕਾਰੁ**=ਨਿਰਗੁਣ ਬ੍ਰਹਮ, ਸਰੂਪ ਵਾਲਾ ਹੈ॥ **ਥੀਆ**=ਹੁੰਦਾ ਹੈ॥ ੭॥ **ਅਰਧਿ**=ਪਾਤਾਲ (ਨੀਵੇਂ ਜੀਵ)॥ **ਉਰਧਿ**=ਅਕਾਸ (ਉਚੇ) ਪ੍ਰਮਾਤਮਾਂ ਨੂੰ॥ **ਉਰਿਧਾਰਿ**=ਹਿਰਦੇ ਵਿਚ ਧਾਰਕੇ॥ **ਭੀਜੈ**=ਪ੍ਰਸੰਨ ਹੁੰਦਾ॥ **ਪਰਪੰਚੁ**= ਜਗਤ ਦਾ ਪਸਾਰਾ॥ **ਪਰਵਿਰਤਿ**=ਹੋਰਨਾਂ ਵਿੱਚ ਰਚਨ ਵਾਲਾ, ਗ੍ਰਿਹਸਤੀ॥ **ਨਿਰਵਿਰਤੀ**=ਜਗਤ ਦਾ ਤਿਆਗੀ॥ **ਕਥੀਜੈ**=ਕਹਿੰਦਾ ਹੈ॥ **ਅਲਿਪਤੁ**= ਖਰਾ, ਅਸੰਗ॥ ੮॥ ਗੋਇੰਦਵਾਲ ਦੇ ਸੇਖ ਜਾਤੀ ਦੇ ਅਭਿਮਾਨੀ ਮੁਸਲਮਾਨ ਲੜਕੇ ਰਖਾ ਕਰਕੇ ਗੁਰੂ ਅਮਰ ਦਾਸ ਸਾਹਿਬ ਜੀ ਦੀਆਂ ਪਾਣੀ ਭਰਨ ਵਾਲੀਆਂ ਗਾਗਰਾ, ਤੇ ਆਦਿਕ ਗੁਲੇਲੋ ਮਾਰ ਕੇ ਪਾਣੀ ਲਈ ਆਉਂਦੇ ਸੇਵਕਾਂ ਦੇ ਸਿਰਾਂ ਉਤੇ ਭੰਨ ਦੇਂਦੇ ਹੁੰਦੇ। ਸਤਿਗੁਰੂ ਜੀ ਉਨ੍ਹਾਂ ਨੂੰ ਉਪਦੇਸ਼ ਦੇਂਦੇ ਹਨ:- **ਭਉ ਕਰਿ**=ਪਰਮੇਸ਼ਵਰ ਦਾ ਡਰ ਕਰਕੇ॥ **ਨਿਸਤਾਰੇ**=ਤਰ ਗਏ ਹਨ॥ **ਨਿਰਭਉ**=ਪ੍ਰਮਾਤਮਾਂ॥ **ਤੁ**=ਭਿਉਂ, ਵਿੰਨ੍ਹ॥ **ਝਲੁ**=ਅਭਿਮਾਨ; ਮੂਰਖਪੁਨਾ॥

## ੫੫੨

**ਸੰਗ੍ਰਹੈ**=ਇਕੱਠਾ ਕਰਦਾ ਹੈ॥ **ਆਹਾਰੁ**=ਖਾਣਾ॥ **ਸੰਚਿ**=

ਇਕੱਠਾ ਕਰਕੇ ॥ **ਖੰਡ**=ਦੇਸ ॥ **ਵਰਭੰਡ**=ਬ੍ਰਹਮੰਡ ॥ **ਸਾਗਰੁ**=ਸਗਰ ਦੇ ਪੁੱਤਾ ਦਾ ਬਣਾਇਆ ਹੋਇਆ ਸਮੁੰਦਰ ॥ **ਲਹਾਏ**=ਲੁਭਾਉਂਦਾ ਹੈ (ਸ਼ੁਭ ਗੁਣ)॥ **ਭਉਜਲੁ**=ਸੰਸਾਰ ਸਮੁੰਦਰ । **ਬੋਹਿਥਾ**=ਨਾਮ ਰੂਪ ਜਹਾਜ਼ ॥ **ਖੇਵਟੁ**= ਗੁਰੂ ਰੂਪ ਮਲਾਹ ਹੈ ॥ **ਸਰੇ**=ਬਰਾਬਰ ਦਾ ॥ ੯ ॥ **ਅਚਿੰਤੁ**=ਸੁਭਾਵਕ ਹੀ ॥ **ਧਾਤੁ**=ਲੋਹਾ ਆਦਿਕ ਧਾਤੂ ॥ **ਕੰਚਨੁ**=ਸੋਨਾ ॥ **ਘਟ ਭੋਗਵੈ**= ਸਾਖੀ ਰੂਪ ਹੋ ਕੇ ਭੋਗਦਾ ਹੈ ॥ **ਅੰਜਨੁ**=ਮਾਇਆ ਰੂਪੀ ਸੁਰਮਾਂ ਹੈ ॥ **ਬਿਬੇਕੁ**= ਗਿਆਨ ਰੂਪ ਹੈ ॥ **ਬੇਤਾ**=ਜਾਨਣ ਵਾਲਾ ਹੈ ॥ **ਭੰਜਨੁ**=ਭਜਨ ਕਰਦਾ ਹੈ ॥ **ਵਡਨੁ**=ਵੱਡਾ ਹੈ ॥ ੧੦ ॥ **ਠਵਰ**=ਥਾਂ ਸੁਖ ਦੀ ॥ **ਚਾਕਰੀ**=ਚਾ ਕਰਕੇ ॥ **ਚਾਟਸਾਲ**=ਬਾਲਕਾ ਦੇ ਪੜ੍ਹਨ ਦੀ ਥਾਂ; ਪਾਠਸ਼ਾਲਾ ॥ **ਚਾਟੜੇ**=ਮੁੰਡੇ, ਚੇਲੇ ॥ **ਇਕਥੈ**=ਇਕ ਥਾਂ ਤੇ ॥ **ਅੰਦਰਿ ਮਹਲਿ**=ਹਜ਼ੂਰੀ ਵਿਚ ॥

## ਪਪੜ

॥ ੧੧ ॥ ਭਾਈ ਮਰਦਾਨੇ ਪ੍ਰਤੀ ਮਨਮੁਖਾਂ ਦੀ ਸ਼ਰਾਬ ਦਸਦੇ ਹਨ:-**ਕਲਿ**= ਕਲਜੁਗ ਦੀ ਕਿਰਿਆ ॥ **ਕਲਵਾਲੀ**=ਕਲਾ (ਸਰਾਬ) ਵਾਲੀ ਮੱਟੀ ਹੈ ॥ **ਕਾਮੁ ਮਦੁ** =ਉਸ ਵਿਚ ਕਾਮ ਰੂਪੀ ਸ਼ਰਾਬ ਹੈ ॥ **ਪੀਲਾਵਾ**=ਪਿਉਣ ਵਾਲਾ ਵਰਤਾਵਾ ਹੰਕਾਰ ਹੈ ॥ **ਮਜਲਸ**=ਸਭਾ ਝੂਠ ਤੇ ਲਾਲਚ ਦੀ ਹੈ ॥ ਗੁਰਮੁਖਾਂ ਦੀ ਸ਼ਰਾਬ ਇਹ ਹੈ:- **ਕਰਣੀ**=ਸ਼ੁਭ ਗੁਣਾਂ ਦੀ ਕਰਨੀ ॥ **ਲਾਹਣਿ**=ਸ਼ਰਾਬ ਦੀ ਮੱਟੀ ॥ **ਸਤੁ ਗੁੜੁ**= ਸਚ ਬੋਲਣਾ ਗੁੜ ਹੈ ॥ **ਸਚੁ ਸਰਾ ਕਰਿ ਸਾਰੁ**=ਸੱਚ ਦਾ ਸੰਭਾਲਣਾ ਇਹ ਸ਼ਰਾ (ਸ਼ਰਾਬ) ਕਰ ॥ **ਸੀਲੁ**=ਸ਼ਾਂਤ ਸੁਭਾ ॥ **ਸਰਮੁ**=ਲੱਜਿਆ ਕਰਨੀ ਖੋਟੇ ਕੰਮਾ ਤੋਂ ॥ **ਮਾਸੁ ਅਹਾਰੁ**=ਮਾਸ ਦਾ ਖਾਣਾ ਹੈ ॥ **ਗੁਰਮੁਖਿ**=ਗੁਰਾਂ ਦੁਆਰੇ ॥ ਸਤਿਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਨੂੰ ਦਸਦੇ ਹਨ:-**ਕਾਇਆ ਲਾਹਨਿ**=ਸਰੀਰ ਮੱਟੀ ਹੈ ॥ **ਆਪੁ ਮਦੁ**=ਸੁਧ ਹੰਕਾਰ ਰੂਪ ਸ਼ਰਾਬ ਹੈ ॥ **ਤ੍ਰਿਸ਼ਨਾ ਧਾਤੁ**=ਤ੍ਰਿਸ਼ਨਾ ਵਿਚ ਦੌੜਨ ਵਾਲਿਆਂ ਦੀ ਸਭਾ ਹੈ ॥ **ਮਨਸਾ**=ਵਾਸ਼ਨਾ ਦੀ ॥ **ਭਰੀ**=ਸੁਰਾਹੀ ਹੈ । **ਭਉ**=ਪਰਮਾਤਮਾਂ ਦੇ ਡਰ ਦਾ ਭੋਜਨ ॥ **ਅੰਮ੍ਰਿਤ ਭਰੀ**=। ਅੰਮ੍ਰਿਤ ਦੀ ਸੁਰਾਹੀ ਹੈ ॥ **ਸੁਰਿ ਨਰ**=ਦੇਵਤੇ ਸਰੂਪ ਮਨੁਖ ॥

**ਖਟ ਦਰਸਨ**=ਛੇ ਸ਼ਾਸਤਰਾਂ ਦੀ ॥ **ਬਾਣੀ**=ਰਚਨਾ ਹੈ ॥ **ਮਹੇਸਾ**=ਸ਼ਿਵਜੀ ॥ **ਬਿਬਾਣੀ**=ਉਜਾੜਾਂ ਵਿਚ ॥ **ਗੋਸਟਿ**=ਚਰਚਾ ਕਰਦਾ ਹੈ ॥ **ਚੋਜੁ**=ਤਮਾਸ਼ਾ ॥ ੧੨ ॥ **ਸੰਧਿਆ**=ਪਾਠ ਪੂਜਾ ॥ **ਜਲਾਵੈ**=ਸਾੜ ਦੇਵੇ ॥ **ਪਰਸਾਦੀ**=ਕ੍ਰਿਪਾ ਨਾਲ ॥ **ਪ੍ਰਿਉ**=ਪੀਆ ॥ **ਤੰਤੁ**=ਜੀਵ ॥ **ਪਰਮ ਤੰਤੁ**=ਈਸ਼ਵਰ ॥ **ਦਸਅਠ**=ਅਠਾਰਾਂ ॥ **ਤਪਾਵਸੁ**=ਨਿਆਂ ॥ **ਥਿਆ**=ਹੋਇਆ ॥੧੩॥

## ੫੫੪

**ਫਿਟੁ**=ਧਿਰਕਾਰ ਹੈ ॥ **ਅਲੂਣੀ**=ਨਾਮ ਰੂਪੀ ਲੂਣ ਤੋਂ ਬਿਨਾਂ (ਬੇਰਸ) ਹੈ ॥ **ਘਟਿ**=ਹਿਰਦੇ ਵਿਚ ॥ **ਚਰਣਾਰ ਬਿੰਦ**=ਚਰਣ ਕਵਲ ॥ **ਪਾਲਿ**=ਪਾਲਣਾ ਕਰਦਾ ਹੈ ॥ **ਅਠਸਠਿ**=ਅਠਾਹਠ ॥ **ਸੰਜਮਿ**=ਬਿਧੀ ਅਨੁਸਾਰ ॥ **ਭਉ ਖੰਡਨੁ**=ਡਰ ਦੂਰ ਕਰਨ ਵਾਲਾ ॥ ੧੪ ॥ **ਭੇਟੇ**=ਮਿਲੇ ॥ **ਸਬਦੇ**=ਬ੍ਰਹਮ ॥ **ਤਾਮਸਿ**=ਤਮੋ ਗੁਣ ਅਥਵਾ ਕ੍ਰੋਧ ਵਿਚ ॥ **ਅਹਿਨਿਸਿ**=ਦਿਨ ਰਾਤ ॥ **ਜਲਤੁ ਬਿਹਾਇ**=ਸੜਦੇ ਨੂੰ ਹੀ ਬਿਤੀਤ ਹੁੰਦੇ ਹਨ ॥ **ਕਾਰੀ**=ਦਵਾਈ ॥ **ਛਉੜ**=ਪੜਦੇ ॥ **ਧਰੇਹੁ**=ਧਾਰਨੀ ਕਰੋ ॥ **ਲਾਇਹੁ**=ਲਵੋ ॥ **ਸੰਜਮੁ**=ਪ੍ਰਹੇਜ਼ ॥ **ਕੇਲ**=ਅਨੰਦ ॥ **ਭਾਰ ਅਠਾਰਹ**=ਕੁਲ ॥ **ਬਣਾਸਪਤਿ**=ਬ੍ਰਿਛ ਆਦਿਕ ਸਬਜ਼ੀ ॥ **ਸਿੰਚੈ**=ਪਾਣੀ ਦੇਂਦਾ ਹੈ ॥ **ਮੁਹਿ**=ਮੂੰਹ ਵਿਚ ॥ **ਭੁਗਤਾ**=ਖਾਂਦਾ (ਭੋਗਦਾ) ਹੈ ॥ **ਤਿਲੁ ਨ ਤਮਾਏ**=ਤਿਲ ਜਿੰਨਾਂ ਵੀ ਤਮ੍ਹਾ ਨਹੀਂ ਹੈ ॥ ੧੫ ॥ **ਮਾਣਸੁ ਭਰਿਆ ਆਣਿਆ**=ਇਕ ਮਨੁਖ ਨੇ (ਸਰਾਬ) ਭਰਕੇ ਆਂਦੀ ॥ **ਭਰਿਆ ਆਇ**=ਦੂਜੇ ਨੇ ਆਣ ਕੇ ਪਿਆਲੇ ਭਰੇ ॥ **ਬਰਲੁ**=ਕਮਲ ਪੁਣਾ ॥ **ਪੀਚਈ**=ਪੀਵੇ ॥ **ਜੇ ਕਾ ਪਾਰਿ ਵਸਾਇ**=ਜਿਥੋਂ ਤਕ ਵਸ ਚਲੇ ॥ **ਸਵਿ**=ਸੌਂ ॥ **ਸੁਧਿ**=ਸੋਝੀ ॥

## ੫੫੫

**ਕਢੈ**=ਕਰਦਾ ਹੈ ॥ **ਵਖਰੁ**=ਸੌਦਾ ॥ **ਵਿਡਾਰੀ**=ਦੂਰ ਕਰ ਦਿਤੀ ਹੈ ॥ **ਢੇਰੀ**=ਗੰਢੁ ॥ ੧੬ ॥ **ਐਸੀ**=ਅਜੇਹੀ ਜੀਵ ਭਾਵ ਤੋਂ ॥ **ਝਖਿ**=ਖੱਪ ॥ ੧੭ ॥ **ਭੇਦਿਆ**=ਵਿੰਨਿਆ ॥ **ਅਮੇਉ**=ਮਿਣਤੀ ਰਹਿਤ ਹੈ ॥ **ਤੋਟਾ**=ਘਾਟਾ ।

